# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਨੌਵੀਂ

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ

ਭਾਸ਼ਾ ਵਿਭਾਗ, ਪੰਜਾਬ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ - ਜਿਲਦ ੯)

ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ

ਕ੍ਰਿਤ

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਨੌਵੀਂ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

[ਰਾਸਿ ਅਠਵੀਂ, ਨੌਵੀਂ ਸਾਰੀ ਤੇ ਦਸਵੀਂ ਜਾਰੀ]

ਮੰਗਲਾਂ ਦੀ ਭਾਵਾਰਥ ਪ੍ਰਕਾਸ਼ਨੀ ਟੀਕਾ

ਅਤੇ ਸ਼ੇਸ਼

ਪ੍ਰਯਾਵਾਂ ਤੇ ਉੱਧਾਰਾਂ ਸਮੇਤ ।

ਸੰਪਾਦਿਤ:-

ਪਦਮ ਭੂਸ਼ਨ ਭਾਈ ਸਾਹਿਬ ਡਾਕਟਰ ਵੀਰ ਸਿੰਘ ਜੀ

(ਕਰਤਾ 'ਕਲਗੀਧਰ ਚਮਤਕਾਰ')

ਭਾਸ਼ਾ ਵਿਭਾਗ, ਪੰਜਾਬ

**SRI GUR PARTAP SURAJ GRANTH VOL. IX** (in Punjabi)

**Kavi Churamani Bhai Santokh Singh**
**Editor : Bhai Vir Singh**

ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਨੌਵੀਂ
ਕਵੀ ਚੂੜਾਮਣੀ ਭਾਈ ਸੰਤੋਖ ਸਿੰਘ
ਸੰਪਾਦਨ : ਭਾਈ ਵੀਰ ਸਿੰਘ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਨੌਵੀਂ



ਪਹਿਲੀ ਐਡੀਸ਼ਨ : 1991
ਦੂਜੀ ਐਡੀਸ਼ਨ : 2011
ਕਾਪੀਆਂ : 5000
ਕੀਮਤ : 240/- ਰੁਪਏ

1120 - ਹ.ਪ੍ਰ. - 1578

ਪ੍ਰਕਾਸ਼ਕ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ
ਛਾਪਕ : ਚੇਤਨਾ ਪ੍ਰਿੰਟਿੰਗ ਪ੍ਰੈਸ, ਸ਼ਾਪ ਨੰ: 107, ਬਡਹੇੜੀ, ਸੈਕਟਰ 41-ਡੀ, ਚੰਡੀਗੜ੍ਹ
ਰਾਹੀਂ : ਕੰਟਰੋਲਰ, ਛਪਾਈ ਤੇ ਸਟੇਸ਼ਨਰੀ ਵਿਭਾਗ, ਪੰਜਾਬ

# ਸੂਚੀ ਪੱਤ੍ਰ ਗੁਰ ਪ੍ਰਤਾਪ ਸੂਰਜ ਗ੍ਰੰਥਾਵਲੀ ਜਿਲਦ ੯.

## ਰਾਸਿ ਅਠਵੀਂ ਦੀਲੀ

ੴ ਸਤਿਗੁਰ ਪ੍ਰਸਾਦਿ ॥

ਸ੍ਰੀ ਵਾਹਿਗੁਰੂ ਜੀ ਕੀ ਫਤੇ ॥

### ਅਥ ਅਸ਼ਟਮਿ ਰਾਸਿ ਕਥਨੰ ॥

ਅੰਸੂ ੧. [ਮੰਗਲ। ਬਿਧੀ ਚੰਦ ਦੀ ਆਦਿ ਕਥਾ]

### ੧. ਇਸ਼ਟ ਦੇਵ—ਅਕਾਲ ਪੁਰਖ ਦਾ—ਮੰਗਲ।

ਦੋਹਰਾ ॥ ਜਿਸਿ ਬਿਨ ਜਾਨੇ ਬ੍ਰਿੰਦ ਦੁਖ, ਜਾਨੇ ਅਨੰਦ ਬਿਲੰਦ।
ਪਾਰਬ੍ਰਹਮ ਪਰਮਾਤਮਾ ਬੰਦੌਂ ਜੁਗ ਕਰ ਬੰਦਿ ॥੧॥

{ ਬਿਨ ਜਾਨੇ=ਬਿਨਾ ਜਾਣੇ, ਨਾਂ ਜਾਣਨ ਕਰਕੇ।
ਬਿਲੰਦ=ਵੱਡਾ, ਬਹੁਤ, ਉੱਚਾ। }

**ਅਰਥ**—ਜਿਸ ਨੂੰ ਨਾਂ ਜਾਣਨ ਕਰਕੇ ਸਾਰੇ ਦੁੱਖ (ਵਾਪਰਦੇ ਹਨ, ਪਰ ਜਿਸ ਦੇ) ਜਾਣਿਆਂ ਉੱਚਾ ਅਨੰਦ (ਪ੍ਰਾਪਤ) ਹੁੰਦਾ ਹੈ, (ਉਸ) ਪਾਰਬ੍ਰਹਮ ਪਰਮਾਤਮਾਂ ਨੂੰ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਾ ਹਾਂ।

**ਭਾਵ**—ਇੱਥੇ ਨਾਂ ਜਾਣਨਾ ਤੇ ਜਾਣਨਾ ਦਾ ਅਰਥ ਉਹ ਜਾਣਨਾ ਨਹੀਂ ਹੈ ਜੋ ਮਨ ਨੂੰ ਪ੍ਰਾਪਤ ਹੁੰਦਾ ਹੈ। ਜੋ ਇਸ ਗਿਆਨ ਦਾ ਵਿਸ਼ਾ ਹੋਵੇਗਾ ਸੋ ਦੇਸ਼ ਵਾਲਾ ਹੋਵੇਗਾ; ਦੇਸ਼, ਕਾਲ, ਨਮਿੱਤ ਵਾਲਾ ਹੋਵੇਗਾ;ਆਦਿ ਅੰਤ ਵਾਲਾ ਹੋਵੇਗਾ।ਇਸ ਗਿਆਨ ਦੇ ਗਿਆਨੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਪੜ੍ਹਿਆ' ਤਾਂ ਆਖਦੇ ਹਨ ਪਰ ਗਿਆਨੀ ਨਹੀਂ ਆਖਦੇ। ਵਾਕਈ ਗਿਆਨੀ ਨੂੰ ਇਹ 'ਉੱਚਾ ਸੁਖ' ਪ੍ਰਾਪਤ ਨਹੀਂ ਹੁੰਦਾ, ਜੋ ਮਨ ਬੁੱਧਿ ਦੇ ਟਿਕ ਜਾਣ 'ਸਿਧ' ਯਾ 'ਸੁਧ' ਦ੍ਵਾਰਾ ਅਨੁਭਵ ਵਿਚ ਜਾਕੇ, ਆਪੇ ਦੇ ਰਸ ਵਿੱਚ ਰਸੀਆ ਹੋਕੇ ਪ੍ਰਾਪਤ ਹੁੰਦਾ ਹੈ।

### ੨. 'ਕਵਿ—ਸੰਕੇਤ' ਮਿਰਯਾਦਾ ਦਾ ਮੰਗਲ।

ਕਬਿੱਤ—ਚੰਦ੍ਰਮਾਂ ਬਦਨ ਵਾਰੀ, ਉੱਜਲ ਰਦਨਵਾਰੀ, ਬਿਘਨ ਕਦਨ ਵਾਰੀ, ਦਾਤੀ ਹੈ ਸ਼ਰਨ ਕੀ। ਦੀਪਕ ਬਰਨ ਵਾਰੀ,ਕਵਿਤਾ ਬਰਨ ਵਾਰੀ, ਸੁਬਟ ਬਰਨ ਵਾਰੀ ਉਰ ਮੈਂ ਧਰਨਿ ਕੀ। ਕੁੰਡਲ ਕਰਨਿ ਵਾਰੀ,ਸੁਮਤਿ ਕਰਨਿ ਵਾਰੀ,ਕਮਲ ਕਰਨਿ ਵਾਰੀ,ਗਤੀ ਹੈ ਕਰਿਨਿ ਕੀ।ਲੋਚਨ ਹਰਨ ਵਾਰੀ,ਦਰਨਿਅਰਿਨਿ ਵਾਰੀ, ਦੋਸ਼ਨਿ ਹਰਿਨਿਵਾਰੀਮਹਿਮਾਚਰਨਕੀ।੨।

ਦੋਹਰਾ ॥ ਭਵਾ, ਭੈ ਹਰਾ, ਭਵ ਭਰੀ, ਬਲੀ ਬਾਹੁ ਸਮ ਸ਼ੇਰ।
ਹਾਥ ਜੋਰਿ ਮਮ ਬੰਦਨਾ ਬਰ ਕਰਿ ਹਾ ਸ਼ਮਸ਼ੇਰ ॥੩॥

[ਬਦਨ ਵਾਰੀ=ਮੁੱਖ ਵਾਲੀ। ਕਦਨ ਵਾਰੀ=ਕੱਟਣ ਵਾਲੀ।
ਬਰਨ ਵਾਰੀ=ਰੰਗ ਵਾਲੀ। ਬਰਨ ਵਾਰੀ=ਵਰਣਨ ਕਰਨ ਵਾਲੀ।
ਸ੍ਰਸ਼ਟ ਬਰਨ ਵਾਰੀ=ਸ੍ਰੇਸ਼ਟ ਗੁਣ ਦੇਣ ਵਾਲੀ। (ਅ) ਸ਼ੁਭ ਕੀਰਤੀ ਦੇਣ ਵਾਲੀ। (ੲ) ਸ਼ੁਭ ਵਰ ਦੇਣ ਵਾਲੀ। [ਸ੍ਰਸ਼ਟ=ਸ੍ਰੇਸ਼ਟ, ਸ਼ੁਭ। ਬਰਨ=ਗੁਣ, ਕੀਰਤੀ, ਵਰ। ਬਰ ਦਾ ਬਹੁ ਬਚਨ, ਬਰਨ। ਵਾਰੀ=ਵਾਲੀ, ਦਾਤੀ।]
ਕਰਣ ਵਾਰੀ=ਕੰਨਾਂ ਵਾਲੀ। ਕਰਨਿ ਵਾਰੀ=ਹੱਥਾਂ ਵਾਲੀ।
ਕਰਿਨਿ ਕੀ=ਹਥਣੀ ਦੀ, ਹਸਤਨੀ ਜੇਹੀ, ਹਾਥਣੀ ਵਾਂਙ।
ਲੋਚਨ ਹਰਨਿ ਵਾਰੀ=ਹਰਨ ਵਰਗੇ ਨੇਤ੍ਰਾਂ ਵਾਲੀ।
ਦਰਿਨ ਅਰਿਨਿ ਵਾਰੀ=ਵੈਰੀਆਂ ਨੂੰ ਦਲ ਸੁੱਟਣ ਵਾਲੀ।
ਦੋਸ਼ਨ ਹਰਿਨ ਵਾਰੀ ਮਹਿਮਾ ਚਰਨ ਕੀ=ਜਿਸ ਦੇ ਚਰਨਾ ਦੀ ਮਹਿਮਾਂ ਦੋਸ਼ਾਂ ਨੂੰ ਦੂਰ ਕਰਨ ਵਾਲੀ ਹੈ। ਭਵਾ=ਭਵਾਨੀ।
ਭਵ ਭਰੀ=ਪ੍ਰਤਾਪ ਦਾਤੀ, ਪ੍ਰਤਾਪ ਵਾਲੀ। [ਭਵ=ਪ੍ਰਤਾਪ+ਭਰੀ=ਦਾਤੀ, ਵਾਲੀ]। (ਅ) ਸੰਸਾਰ ਨੂੰ ਪਾਲਣ ਵਾਲੀ।
ਸਮ ਸ਼ੇਰ=ਸ਼ੇਰ ਵਤ।
ਬਰ ਕਰਿ ਹਾ ਸ਼ਮਸ਼ੇਰ=ਬਲ ਨਾਲ ਤਲਵਾਰ ਮਾਰਨ ਵਾਲੀ। (ਅ) ਸ਼ੇਰ ਵਤ ਬਲੀਆਂ ਨੂੰ ਨਾਸ਼ ਕਰਨ ਵਾਲੀ। ਜੇ ਇਹ ਅਰਥ ਕਰਾਂਗੇ ਤਾਂ 'ਬਲੀ ਬਾਹੁ ਸਮਸ਼ੇਰ' ਦਾ ਅਰਥ ਕਰਾਂਗੇ=ਬਾਹਾਂ ਦੇ ਬਲ ਨਾਲ ਤਲਵਾਰ ਚਲਾਉਣ ਵਾਲੀ।]

**ਅਰਥ**—ਚੰਦ੍ਰਮਾ (ਵਰਗੇ) ਮੁੱਖ ਵਾਲੀ, ਚਿੱਟੇ ਦੰਦਾਂ ਵਾਲੀ, ਵਿਘਨਾਂ ਨੂੰ ਨਾਸ਼ ਕਰਨ ਵਾਲੀ (ਤੇ ਵਿੱਦਿਆ ਦੇ ਲੋੜਵੰਦਾਂ ਨੂੰ) ਸ਼ਰਨ ਦੇਣ ਵਾਲੀ ਹੈ; ਚੰਬੇ (ਵਰਗੇ ਚਿੱਟੇ) ਰੰਗ ਵਾਲੀ; ਕਵਿਤਾ ਕਥਨ ਕਰਨ ਵਾਲੀ (ਤੇ ਇਸ) ਸ੍ਰੇਸ਼ਟ ਗੁਣ ਨੂੰ ਦਿਲ ਵਿਚ ਧਾਰਨ ਕਰਾ ਦੇਣ ਵਾਲੀ; ਕੰਨਾਂ ਵਿਖੇ ਕੁੰਡਲਾਂ ਵਾਲੀ, ਚੰਗੀ ਬੁਧਿ ਦੇਣ ਵਾਲੀ, ਹੱਥਾਂ ਵਿਚ ਕਮਲ (ਧਾਰਨ ਕਰਨ) ਵਾਲੀ, (ਜਿਸ ਦੀ) ਚਾਲ ਹਾਥਣੀ ਵਾਂਗ (ਗੰਭੀਰ ਹੈ)। ਹਰਨ ਵਰਗੇ ਨੇਤ੍ਰਾਂ ਵਾਲੀ, ਵੈਰੀਆਂ ਨੂੰ ਦਲ ਸੁੱਟਣ ਵਾਲੀ (ਅਤੇ ਜਿਸਦੇ) ਚਰਨਾਂ ਦੀ ਮਹਿਮਾਂ (ਕਾਰਜ ਦੇ) ਦੋਸ਼ਾਂ ਨੂੰ ਨਾਸ਼ ਕਰਨ ਵਾਲੀ ਹੈ, (ਅਤੇ)

ਭੈ ਹਰਨ ਵਾਲੀ, ਪ੍ਰਤਾਪ ਦਾਤੀ (ਜਿਸ ਦੀਆਂ) ਬਾਹਾਂ ਸ਼ੇਰ ਵਤ ਬਲੀ ਹਨ ਤੇ ਜੋ ਬਲ ਨਾਲ ਤਲਵਾਰ ਚਲਾਉਣ ਵਾਲੀ ਹੈ (ਐਸੀ) ਭਵਾਨੀ (ਨੂੰ) ਦੋਵੇਂ ਹੱਥ ਜੋੜ ਕੇ ਮੇਰੀ ਬੰਦਨਾ ਹੈ।

**ਭਾਵ**—ਕਬਿੱਤ ਵਿਚ ਸਾਰੇ ਵਿਸ਼ੇਖਣ ਆਏ ਹਨ. ਵਿਸ਼ੇਖ੍ਯਪਦ 'ਭਵਾ' ਤੇ ਕ੍ਰਿਯਾਪਦ

'ਬੰਦਨਾ' ਅਰਥਾਤ 'ਨਮਸਕਾਰ ਹੋਵੇ', ਦੋਹਾਂ ਵਿਚ ਆਏ ਹਨ, ਇਸ ਕਰਕੇ ਕਬਿੱਤ ਤੇ ਦੋਹੇ ਦਾ ਅਰਥ ਇਕੱਠਾ ਕੀਤਿਆਂ ਹੀ ਖੁੱਲ੍ਹਦਾ ਹੈ।

ਕਵਿ ਜੀ ਨੇ ਕਬਿੱਤ ਵਿਚ ਮ੍ਰਿਦੁਲ ਗੁਣ ਕਥਨ ਕੀਤੇ ਹਨ ਤੇ ਦੋਹੇ ਵਿਚ ਬੀਰ ਰਸੀ ਗੁਣ ਕਹੇ ਹਨ। ਆਪ ਬੀਰ ਰਸੀ ਪੰਥ ਦੇ ਕਵਿ ਹੋਣ ਕਰਕੇ ਆਪਣੀ (Muse) ਸ਼ਾਰਦਾ ਵਿਚ "ਸ਼ਾਂਤੀ ਤੇ ਬੀਰਤਾ" ਦੇ ਦੋਵੇਂ ਗੁਣ ਦਰਸਾਉਂਦੇ ਹਨ। ਵਿਸ਼ੇਸ਼ ਵਿਚਾਰ ਲਈ ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਅੰਕ ੨।

## ੩. ਇਸ਼੍ਟ ਗੁਰੂ—ਸ੍ਰੀ ਗੁਰੂ ਨਾਨਕ ਦੇਵ ਜੀ—ਮੰਗਲ।

**ਸਰਬੋਤਮ ਜਨ ਸਰਬਦਾ ਸਰਬੋਪਰਿ ਜਸੁ ਚਾਰੁ॥**
**ਜਗ ਗੁਰ ਸ੍ਰੀ ਨਾਨਕ ਨਮੋ ਧਰਨੀ ਪਰ ਸਿਰ ਧਾਰਿ ॥੪॥**

ਸਰਬੋਤਮ=ਸਭਨਾਂ ਤੋਂ ਉੱਤਮ। ਜਿਨ੍ਹਾਂ ਦੇ ਤੁੱਲ ਕੋਈ ਨਾ ਹੋਵੇ।
ਸਰਬਦਾ=ਸਭ ਕੁਛ ਦੇ ਦਾਤੇ। ਭਾਵ ਕਾਮਨਾ ਧਾਰਕੇ ਸਿਮਰਨ ਵਾਲਿਆਂ ਦੀਆਂ ਕਾਮਨਾਂ ਪੂਰਨ ਕਰਨ ਵਾਲੇ ਤੇ ਨਿਹਕਾਮ ਭਗਤਾਂ ਨੂੰ ਮੋਖ ਦੇ ਦਾਤੇ ਹਨ।
ਸਰਬੋਪਰਿ=ਸਾਰਿਆਂ ਤੋਂ ਉੱਪਰ, ਭਾਵ ਸਭਨਾਂ ਨਾਲੋਂ ਉੱਚਾ।
ਚਾਰੁ=ਸੁੰਦਰ, ਉੱਜਲ। ਧਰਨੀ=ਧਰਤੀ, ਪ੍ਰਿਥਵੀ।
ਧਾਰਿ=ਧਰਕੇ, ਰੱਖ ਕੇ।

**ਅਰਥ**—ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਧਰਤੀ ਤੇ ਸਿਰ ਧਰ ਕੇ ਨਮਸਕਾਰ ਕਰਦਾ ਹਾਂ ਜੋ ਸਭ ਤੋਂ ਉੱਤਮ ਹਨ, ਦਾਸਾਂ ਨੂੰ ਸਾਰੇ (ਪਦਾਰਥਾਂ ਦੇ) ਦਾਤੇ ਹਨ, ਅਤੇ (ਜਿਨ੍ਹਾਂ ਦਾ) ਉੱਜਲ ਜਸ ਸਾਰਿਆਂ (ਦੇ ਜਸ) ਨਾਲੋਂ ਉੱਚਾ ਹੋਕੇ (ਪਸਰ ਰਿਹਾ ਹੈ)।

**ਭਾਵ**—ਆਪਣੇ ਇਸ਼ਟ ਦੇਵ ਨੂੰ ਕਵੀ ਜੀ ਸਭ ਤੋਂ ਉੱਤਮ ਕਹਿੰਦੇ ਹਨ, ਤੇ ਉਨ੍ਹਾਂ ਦੇ ਜਸ ਨੂੰ ਸਾਰਿਆਂ ਤੋਂ ਉੱਪਰ ਭਾਵ ਸਾਰੀਆਂ ਕੀਰਤੀਆਂ ਵਾਲੀਆਂ ਮਹਾਨ ਸ਼ਕਤੀਆਂ ਤੋਂ ਉੱਪਰ (ਉੱਚਾ) ਕਹਿ ਰਹੇ ਹਨ। ਪਿਛਲੇ ਛੰਦ ਵਿਚ ਕਥੀ ਭਵਾਨੀ ਭੀ ਇਸ 'ਸਰਬ' ਪਦ ਵਿਚ ਆ ਗਈ ਹੈ, ਅਰਥਾਤ ਭਵਾਨੀ ਤੋਂ ਬੀ ਗੁਰੂ ਜੀ ਉਤਮ ਹਨ, ਅਰ ਉਸਦੇ ਜਸ ਨਾਲੋਂ ਆਪਦਾ ਜਸ ਬਹੁਤ ਉਚਾ ਹੈ, ਇਹ ਭਾਵ ਇਸ ਛੰਦ ਵਿਚੋਂ ਸਪਸ਼ਟ ਨਿਕਲ ਰਿਹਾ ਹੈ।

## ੪. ਇਸ਼੍ਟ ਗੁਰੂ—ਸ੍ਰੀ ਗੁਰੂ ਅੰਗਦ ਦੇਵ ਜੀ ਦਾ—ਮੰਗਲ।

**ਸ੍ਰੀ ਅੰਗਦ ਰਵਿ ਗਯਾਨ ਕੇ ਤਿਮਰ ਬਿਕਾਰ ਬਿਨਾਸ਼।**
**ਪਦ ਅਰਵਿੰਦਨਿ ਬੰਦਨਾ, ਕੀਜਹਿ ਸੁਮਤਿ ਪ੍ਰਕਾਸ਼ ॥ ੫ ॥**

**ਅਰਥ**—ਹੇ ਵਿਕਾਰਾਂ (ਰੂਪੀ) ਅੰਧੇਰੇ ਦੇ ਨਾਸ਼ ਕਰਨੇ ਵਾਲੇ ਗਯਾਨ (ਰੂਪੀ) ਸੂਰਜ ਸ੍ਰੀ (ਗੁਰ) ਅੰਗਦ (ਜੀਓ। ਆਪ ਜੀ ਦੇ ਪਵਿੱਤ੍ਰ) ਚਰਨਾਂ ਕਵਲਾਂ ਉਪਰ ਨਮਸਕਾਰ

(ਕਰਕੇ ਬੇਨਤੀ ਕਰਦਾ ਹਾਂ ਕਿ ਆਪ ਮੇਰੇ ਹਿਰਦੇ ਵਿਖੇ) ਸ੍ਰੇਸ਼ਟ ਬੁੱਧੀ ਦਾ ਪ੍ਰਕਾਸ਼ ਕਰ ਦਿਓ।

ਭਾਵ—ਪਿਛੇ ਅੰਕ ੨ ਵਿਚ ਭਵਾਨੀ ਨੂੰ 'ਸੁਮਤਿ ਕਰਨ ਧਾਰੀ' ਕਹਿ ਆਏ ਹਨ, ਐਥੇ ਫੇਰ ਅਪਣੇ ਇਸ਼ਟ ਦੇਵ ਤੋਂ 'ਕੀਜਹਿ ਸੁਮਤਿ ਪ੍ਰਕਾਸ਼' ਦੀ ਯਾਚਨਾ ਕਰ ਰਹੇ ਹਨ, ਜਿਸ ਤੋਂ ਸਪਸ਼ਟ ਹੈ ਕਿ ਸੁਮਤਿ ਦਾ ਦਾਤਾ ਅਪਣੇ ਦਾਤੇ ਨੂੰ ਮੰਨ ਰਹੇ ਤੇ ਬੋਲ ਉਨ੍ਹਾਂ ਅੱਗੇ ਅੱਡ ਰਹੇ ਹਨ, ਭਵਾਨੀ ਦਾ ਮੰਗਲ ਕਵੀ ਕੁਲ ਦੀ ਮਿਰਯਾਦਾ ਮਾਤ੍ਰ ਕਰਦੇ ਹਨ।

### ੫. ਇਸ਼੍ਟ ਗੁਰੂ—ਸ੍ਰੀ ਗੁਰੂ ਅਮਰਦਾਸ ਜੀ ਦਾ—ਮੰਗਲ।

**ਸ੍ਰੀ ਸਤਿਗੁਰ ਬਰ ਅਮਰ ਜੀ ਭਗਤਿ ਗ੍ਯਾਨ ਦੇ ਦਾਨ।**
**ਜ਼ਾਹਰ ਕਰੇ ਜਹਾਨ ਜਨ ਨਮਸਕਾਰ ਤਿਨਿ ਠਾਨਿ ॥ ੬ ॥**

{ ਬਰ=ਸ੍ਰੇਸ਼ਟ (ਅ) ਵਰਾਂ ਦੇ ਦਾਤੇ। ਜਨ=ਦਾਸ, ਜਨ। ਇਸ਼ਾਰਾ ਹੈ ਬਾਈ ਮੰਜੀਆਂ, ਪੀੜ੍ਹੇ ਤੇ ਪੰਘੂੜਿਆਂ ਅਰਥਾਤ ਬਖਸ਼ਿਸ਼ਾਂ ਵਾਲਿਆਂ ਵੱਲ। ਨਮਸਕਾਰ ਤਿਨ ਠਾਨਿ=ਤਿਨ੍ਹਾਂ ਨੂੰ ਨਮਸਕਾਰ ਕਰ, (ਅ) ਤਿਨ੍ਹਾਂ ਨੂੰ ਮੇਰੀ ਨਮਸਕਾਰ ਹੋਵੇ। }

**ਅਰਥ**—ਸ੍ਰੀ ਸਤਿਗੁਰ ਅਮਰਦਾਸ ਜੀ ਜੋ ਸ੍ਰੇਸ਼ਟ (ਹਨ ਤੇ ਜਿਨ੍ਹਾਂ ਨੇ ਅਪਣੇ) ਦਾਸਾਂ ਨੂੰ ਭਗਤੀ ਤੇ ਗ੍ਯਾਨ ਦਾ ਦਾਨ ਦੇ ਕੇ ਜਗਤ ਵਿਖੇ ਪ੍ਰਸਿੱਧ ਕਰ ਦਿੱਤਾ ਤਿਨ੍ਹਾਂ ਨੂੰ (ਹੇ ਮਨ ਤੂੰ) ਨਮਸਕਾਰ ਕਰ।

### ੬. ਇਸ਼੍ਟ ਗੁਰੂ—ਸ੍ਰੀ ਗੁਰੂ ਰਾਮ ਦਾਸ ਜੀ ਦਾ—ਮੰਗਲ।

**ਸੂਰਜ ਸੋਢੀ ਬੰਸ ਕੇ ਬਿਦਤਿ ਸਕਲ ਜਗ ਜੋਇ।**
**ਨਮੋ ਚਰਨ ਪਰਿ ਨਿਤ ਕਰੌਂ ਰਾਮਦਾਸ ਗੁਰ ਸੋਇ ॥ ੭ ॥**

**ਅਰਥ**—ਸੂਰਜ ਬੰਸ ਦੇ ਸੋਢੀ (ਕੁਲ ਵਿਚੋਂ) ਜੋ ਸ੍ਰੀ ਗੁਰੂ ਰਾਮਦਾਸ ਜੀ ਸਾਰੇ ਜਗਤ ਵਿਚ (ਸੂਰਜ ਸਮਾਨ) ਵਿਦਤ ਹੈਨ, ਉਨ੍ਹਾਂ ਹੀ ਦੇ ਚਰਨਾਂ ਪਰ ਮੈਂ ਸਦਾ ਨਮਸਕਾਰ ਕਰਦਾ ਹਾਂ।

**ਹੋਰ ਅਰਥ**—੧. ਸੋਢੀ ਵੰਸ਼ ਦੇ ਸੂਰਜ ਜੋ (ਸਚਮੁਚ ਸੂਰਜ ਵਤ) ਸਾਰੇ ਜਗਤ ਵਿਚ ਵਿਦਤ ਹਨ, ਉਨ੍ਹਾਂ ਗੁਰੂ ਰਾਮਦਾਸ ਜੀ ਦੇ ਚਰਨਾਂ ਪਰ ਨਿਤ ਨਮਸਕਾਰ ਕਰਦਾ ਹਾਂ।

### ੭. ਇਸ਼੍ਟ ਗੁਰੂ—ਸ੍ਰੀ ਗੁਰੂ ਅਰਜਨ ਦੇਵ ਜੀ ਦਾ—ਮੰਗਲ।

**ਅਜਰ ਜਰਨਿ, ਧੀਰਜ ਧਰਨਿ, ਤਾਰਨ ਜਨਨਿ ਜਹਾਜ* ॥**
**ਨਮੋ ਚਰਨ ਅਰਵਿੰਦ ਕਉ ਸ੍ਰੀ ਅਰਜਨ ਸੁਖ ਸਾਜ† ॥ ੮ ॥**

*ਪਾ:—ਤਾਰਨ ਜਨ ਨਿਜ ਹਾਥ। †ਪਾ:—ਸੁਖ ਸਾਥ।

{ ਜਰ ਜਰਨਿ=ਅਜਰ ਵਸਤੂ—ਅਮਿੱਤ ਆਤਮ ਬਲ—ਨੂੰ ਜਰ ਲੈਣ ਵਾਲੇ। (ਅ) ਨਾ ਸਹੇ ਜਾ ਸੱਕਣ ਵਾਲੇ (ਖੇਦਾਂ ਨੂੰ) ਸਹਾਰ ਲੈਣ ਵਾਲੇ। ਜਨਨਿ=ਦਾਸਾਂ ਦੇ।
ਸੁਖਸਾਜ=ਸੁਖਾਂ ਨੂੰ ਸਾਜਣ ਵਾਲੇ। }

**ਅਰਥ**—ਅਮਿਤ ਆਤਮ ਬਲ ਨੂੰ ਜਰ ਲੈਣ ਵਾਲੇ, ਧੀਰਜ ਦੇ ਧਾਰਨ ਵਾਲੇ (ਅਪਣੇ) ਦਾਸਾਂ ਨੂੰ (ਭਵਸਾਗਰ ਤੋਂ) ਤਾਰਣ ਲਈ ਜੋ ਜਹਾਜ਼ (ਤੁੱਲ) ਹਨ, (ਐਸੇ) ਸੁਖਾਂ ਦੇ ਸਾਜਣ ਵਾਲੇ ਸ੍ਰੀ (ਸਤਿਗੁਰੂ) ਅਰਜਨ ਦੇਵ ਜੀ ਦੇ ਚਰਨਾਂ ਕਵਲਾਂ ਪਰ ਨਮਸਕਾਰ ਹੋਵੇ।

## ੮. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿ ਗੋਬਿੰਦ ਜੀ—ਮੰਗਲ।

**ਸ੍ਰੇਸ਼ਟ ਆਯੁਧ ਧਰਨਿ ਮਹਿਂ ਤੁਰਕਨਿ ਹਰਿਨਿ ਸਮਾਜ।**
**ਬੰਦਨ ਠਾਨੌਂ ਬੰਦਿ ਕਰ ਹਰਿਗੁਬਿੰਦ ਮਹਾਰਾਜ ॥੯॥**

**ਅਰਥ**—(ਸ੍ਰੀ) ਗੁਰੂ ਹਰਿਗੋਬਿੰਦ ਜੀ ਮਹਾਰਾਜ, ਜੋ ਸ਼ਸਤ੍ਰ ਧਾਰਨ ਵਿਖੇ (ਸਭ ਤੋਂ) ਸ੍ਰੇਸ਼ਟ ਹਨ (ਤੇ) ਤੁਰਕਾਂ ਦੇ ਸਮਾਜ ਨੂੰ ਨਾਸ਼ ਕਰਨ ਵਾਲੇ ਹਨ (ਤਿਨ੍ਹਾਂ ਨੂੰ ਦੋਵੇਂ) ਹੱਥ ਜੋੜ ਕੇ ਨਮਸਕਾਰ ਕਰਦਾ ਹਾਂ।

## ੯. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿਰਾਇ ਜੀ—ਮੰਗਲ।

**ਦਾਤਾ ਭੋਗ ਰੁ ਮੋਖ ਕੇ ਦਾਸਨਿ ਸਦਾ ਸਹਾਇ।**
**ਨਮੋ ਨਮੋ ਪਗ ਕਮਲ ਕੋ ਸ੍ਰੀ ਸਤਿਗੁਰੁ ਹਰਿਰਾਇ॥੧੦॥**

{ ਨਮੋ ਨਮੋ=ਨਮਸਕਾਰ ਹੋਵੇ, ਨਮਸਕਾਰ ਹੋਵੇ, ਭਾਵ ਬਾਰ ਬਾਰ ਨਮਸਕਾਰ ਹੋਵੇ। }

**ਅਰਥ**—ਸ੍ਰੀ ਸਤਿਗੁਰੂ ਹਰਿ ਰਾਇ ਜੀ ਜੋ ਭੋਗ ਤੇ ਮੋਖ ਦੇ ਦਾਤਾ ਹਨ ਤੇ ਦਾਸਾਂ ਦੇ ਸਦਾ ਹੀ ਸਹਾਇਕ ਹਨ (ਤਿਨ੍ਹਾਂ ਦੇ) ਚਰਨਾਂ ਕਵਲਾਂ ਤੇ ਬਾਰ ਬਾਰ ਨਮਸਕਾਰ ਹੋਵੇ।

## ੧੦. ਇਸ਼੍ਰ ਗੁਰੂ—ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ—ਮੰਗਲ।

**ਬਾਲ ਅਵਸਥਾ ਗਯਾਨ ਘਨ, ਨਾਸ਼ਕ ਬਿਘਨ ਬਿਸਾਲ।**
**ਚਰਨ ਸਰੋਜਨਿ ਕੋ ਨਮੋ ਸ੍ਰੀ ਹਰਿ ਕ੍ਰਿਸ਼ਨ ਕ੍ਰਿਪਾਲ ॥੧੧॥**

{ ਗਿਆਨ ਘਨ=ਇਕ ਰਸ ਗਿਆਨ, ਅਵਿਰਲ ਗਿਆਨ। ਪੂਰਨ ਗਯਾਨ। (ਅ) ਗਯਾਨ ਦੇ ਬੱਦਲ, ਗਯਾਨ ਦਾਤਾ। ਸਰੋਜਨਿ=ਕਵਲਾਂ। }

**ਅਰਥ**—ਕ੍ਰਿਪਾਲੂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਜੋ ਬਾਲ ਅਵਸਥਾ ਵਿਖੇ ਹੀ ਪੂਰਨ ਗਯਾਨ (ਦੇ ਮਾਲਿਕ ਹਨ) ਤੇ ਸਾਰੇ ਬਿਘਨਾਂ ਦੇ ਨਾਸ਼ ਕਰਤਾ ਹਨ, (ਉਨ੍ਹਾਂ ਦੇ) ਚਰਨਾਂ ਕਵਲਾਂ ਨੂੰ ਮੈਂ ਨਮਸਕਾਰ ਕਰਦਾ ਹਾਂ।

## ੧੧ ਇਸ਼੍ਟ ਗੁਰੂ–ਸ੍ਰੀ ਗੁਰੂ ਤੇਗ ਬਹਾਦਰ ਜੀ –ਮੰਗਲ।

ਤੇਗ ਬਹਾਦਰ ਸਤਿਗੁਰੂ ਹਾਦਰ ਜਹਿਂ ਸਿਮਰੰਤਿ।
ਪਗ ਪੰਕਜ ਪਰਣਾਮ ਲਿਹੁ ਪਰਮ ਰੂਪ ਭਗਵੰਤ ॥੧੨॥

**ਅਰਥ**–(ਹੇ ਸ੍ਰੀ) ਸਤਿਗੁਰੂ ਤੇਗ ਬਹਾਦਰ ਜੀਓ ! ਜਿੱਥੇ (ਆਪ ਜੀ ਦੇ ਸੇਵਕ ਆਪ ਜੀ ਨੂੰ) ਸਿਮਰਦੇ ਹਨ (ਆਪ) ਹਾਜ਼ਰ ਹੁੰਦੇ ਹੋ। ਹੇ ਪਰਮ ਭਗਵੰਤ ਰੂਪ ਜੀਓ। (ਆਪਣੇ) ਚਰਨਾਂ ਕਵਲਾਂ ਤੇ (ਮੇਰੀ) ਨਮਸਕਾਰ ਸ੍ਵੀਕਾਰ ਕਰੋ।

## ੧੦. ਇਸ਼੍ਟ ਗੁਰੂ–ਸ੍ਰੀ ਗੁਰੂ ਗੋਬਿੰਦ ਸਿੰਘ ਜੀ –ਮੰਗਲ।

ਹਿੰਦੂ ਧਰਮ ਕੇ ਆਸਰਾ ਤੁਰਕਨਿ ਤੇਜ ਬਿਨਾਸ਼ !
ਸ੍ਰੀ ਗੁਰ ਗੋਵਿੰਦ ਸਿੰਘ ਜੀ ! ਨਮੋ ਚਰਨ ਕੇ ਪਾਸਿ ॥੧੩॥

**ਅਰਥ**–ਹੇ ਸ੍ਰੀ ਗੁਰੂ ਗੋਵਿੰਦ ਸਿੰਘ ਜੀਓ ! ਹਿੰਦੂ ਧਰਮ ਦੇ ਆਸਰਾ ਤੇ ਤੁਰਕਾਂ ਦੇ ਤੇਜ ਦੇ ਨਾਸ਼ ਕਰਨ ਵਾਲੇ ! (ਆਪਦੇ) ਚਰਨਾਂ (ਕਵਲਾਂ) ਦੇ ਉੱਤੇ ਮੇਰੀ ਨਮਸਕਾਰ ਹੈ।

[ਮੰਗਲ ਸਮਾਪਤਿ ਤੇ ਕਥਾ ਦਾ ਆਰੰਭ]

ਨਿਸਾਨੀ ਛੰਦ ॥ ਰਾਮਕੁਇਰ ਭਾਈ ਕਥਾ ਬਰਨੰਤਿ ਸੁਨਾਵੈ । ਸੁਨਹਿਂ
ਸਿੰਘ ਚਿਤ ਚੌਂਪ ਸੋਂ ਮਨ ਮੋਦ ਉਪਾਵੈਂ। ਤ੍ਰਿਪਤਿ ਨ ਹੁਇ ਚਿਤ ਰੁਚਿ
ਬਧਹਿ ਬੂਝਤਿ ਪੁਨ ਔਰੇ। ਸ੍ਰੀ ਹਰਿਗੋਵਿੰਦ ਕੀ ਕਥਾ ਸੁਰਨਿ ਸਿਰਮੌਰੇ ॥
੧੪॥ ਅਸਨ ਅਚਵਿ ਮੰਦਿਰ ਥਿਰੇ ਸਤਿਗੁਰ ਜਿਸ ਕਾਲਾ। ਮਰਵਾਹੀ
ਅਰੁ ਨਾਨਕੀ ਢਿਗ ਸੇਵ ਬਿਸਾਲਾ। ਬੂਝਤਿ ਭੀ ਰਣ ਬਾਰਤਾ 'ਕਿਮ
ਬਧ੍ਯੋ ਬਖੇਰਾ ?। ਜਿਸ ਤੇ ਲਸ਼ਕਰ ਸ਼ਾਹੁ ਕੋ ਚੜ੍ਹਿ ਆਇ ਬਡੇਰਾ'॥੧੫॥
ਸੁਨਿ ਗੁਰ ਉਚਰਿ ਪ੍ਰਸੰਗ ਸਭਿ ਤਿਨ ਕੋ ਸਮੁਝਾਵਾ। 'ਬਿਧੀਚੰਦ ਬੁਧਿ-
ਵਾਨ ਬਡ ਹਯ ਤਹਿਂ ਤੇ ਲਯਾਵਾ। ਸ਼ਾਹ ਜਹਾਂ ਕੇ ਪ੍ਰਿਯ ਹੁਤੇ,ਰਹਿ ਬਨਿ
ਕਰਿ ਘਾਸੀ॥ਘਾਤ ਲਾਇ ਸੇਵਾ ਕਰਤਿ ਕੇਤਿਕ ਦਿਨ ਪਾਸੀ॥੧੬॥ ਦੁਰਗ
ਦਿਵਾਰ ਫੰਦਾਇ ਕਰਿ ਲੇ ਆਇ ਤੁਰੰਗਾ॥ਪੁਨ ਦੂਸਰ ਕੇ ਹਿਤ ਗਯੋ ਬਹੁ
ਚਤੁਰ ਨਿਸ਼ੰਗਾ। ਖੋਜੀ ਬਨਿ ਸਭਿ ਦੇਖਿਤੇ ਦੀਵਾਰ ਫੰਦਾਯੋ। ਇਮ ਦੋਨੋ
ਹਯ ਗਏ ਲਖਿ ਚਿਤ ਸ਼ਾਹੁ ਰਿਸਾਯੋ ॥੧੭॥ ਲਸ਼ਕਰ ਭੇਜਨੋ ਅਧਿਕ
ਹੀ ਬਡ ਭਈ ਲਰਾਈ । ਤੁਰਕਾਨਾ ਬਹੁ ਖਪਿ ਗਯੋ ਹ੍ਵੈ ਕੈ ਸਮੁਹਾਈ'।
ਸੁਨਿ ਬਿਸਮਾਨੀ ਨਾਨਕੀ 'ਅਸ ਚੋਰ ਬਿਸਾਲਾ। ਸੁਨਜੋ ਬਿਲੋਕਜੋ ਕਬਿ
ਨਹੀਂ ਕਿਯ ਕਰਮ ਕਰਾਲਾ ॥ ੧੮ ॥ ਸ਼ਾਹੁ ਹਯਨਿ ਨਰ ਗਨ ਪਿਖਤਿ,
ਰਾਖੇ ਸਵਧਾਨਾ। ਸਭਿ ਕੋ ਛਲ ਕਰਿ ਪੁਰੀ ਤੇ ਲੇ ਆਇ ਕਿਕਾਨਾ। ਲੈਂਕ

ਹਜ਼ਾਰਹੁ ਬੀਚ ਤੇ ਕਾਰਜ ਕਰਿ ਆਵਾ। ਕਰਿ ਚੋਰੀ ਪੁਨ ਢਿਗ ਗਯੋ ਨਾਹਿਂਨ ਲਖਪਾਵਾ' ॥੧੯॥ ਸੁਨਿ ਕਰਿ ਸ਼੍ਰੀ ਸਤਿਗੁਰ ਕਹ੍ਯੋ 'ਬਲ ਬੁੱਧਿ ਬਡੇਰਾ। ਤਿਸ ਕੇ ਸਮ ਕੋ ਜਗਤ ਮਹਿ ਹਮ ਦ੍ਰਿਗ ਨ ਹੇਰਾ । ਚੋਰੀ ਕਰਿਬੇ ਚਾਤੁਰੀ ਐਸੀ ਉਪਜਾਵੈ। ਸੁਨਿਬੇ ਦੇਖਨ ਹਾਰ ਨਰ ਸਭਿ ਕੋ ਬਿਸਮਾਵੈ ॥ ੨੦ ॥ ਕਰੀ ਪ੍ਰਥਮ ਭੀ ਬਹੁਤ ਹੈ ਹਿਤ ਪਰ ਉਪਕਾਰਾ॥ਸਿੱਖ ਬਨ੍ਯੋ ਬਡ ਗੁਰਨਿ ਕੋ, ਰਣ ਸੂਰ ਉਦਾਰਾ''। ਕਹਤਿ ਨਾਨਕੀ'ਹੇ ਪ੍ਰਭੂ! ਤਿਸੁ ਲੇਹੁ ਬੁਲਾਈ। ਕਿਮ ਕੀਨਸਿ ਦੁਸ਼ਕਰਮ ਕੋ ਤਿਮ ਦੇਹਿ ਸੁਨਾਈ' ॥ ੨੧ ॥ ਪਠ੍ਯੋ ਦਾਸ ਸ਼੍ਰੀ ਸਤਿਗੁਰੂ ਨਿਜ ਨਿਕਟਿ ਬੁਲਾਯੋ। ਆਇ ਕਰੀ ਤਬਿ ਬੰਦਨਾ ਨਿਜ ਸੀਸ ਨਿਵਾਯੋ। ਗੁਰ ਮਹਿਲਾ ਕੋ ਮਾਤ ਕਹਿ ਮਸਤਕ ਕੋ ਟੇਕਾ। ਆਗ੍ਯਾ ਲੇ ਬੈਠ੍ਯੋ ਸਬਹਿ ਕਹਿ ਜਲਧਿ ਬਿਬੇਕ ॥ ੨੨॥ 'ਕਹਹੁ ਆਪਨੇ ਕਰਮ ਕੋ ਜਿਮ ਪੂਰਬ ਆਯੋ।ਕਿਮ ਚੋਰੀ ਦੁਸ਼ਕਰ ਕਰੀ ਧਨ ਕੋ ਹਰਿ ਲ੍ਯਾਯੋ ?। ਕਹੁ ਪ੍ਰਸੰਗ ਸਭਿ ਠੌਰ ਤੇ ਇਹ ਸੁਨਿਬੋ ਚਾਹੈ"। ਬਿਧੀਚੰਦ ਤਬਿ ਜੋਰਿ ਕਰ ਉਚਰ੍ਯੋ ਗੁਰ ਪਾਹੈ ॥ ੨੩ ॥ 'ਪੂਰਬ ਤਸਕਰ ਕਰਮ ਕੋ ਮੈਂ ਕਰਤਿ ਘਨੇਰੇ। ਮਹਿਖੀ ਸੁੰਦਰ ਬ੍ਰਿੰਦ ਕੋ ਚੋਰੀ ਇਕ ਬੇਰੇ। ਲੇ ਨਿਕਸ੍ਯੋ ਤੂਰਨ ਕਰਤਿ ਨਿਜ ਘਰ ਕੋ ਚਾਲਾ। ਸੁਧ ਹੋਈ ਪੁਨ ਗ੍ਰਾਮ ਕੇ ਨਿਕਸੇ ਨਰਿ ਜਾਲਾ ॥ ੨੪॥ ਖੋਜ ਪਾਇ ਮਹਿਖੀਨਿ ਕੋ ਪਰਿ ਪਾਛ ਪੁਕਾਰਾ²। ਆਗੇ ਮੈਂ ਉਤਲਾਵਤੋ ਬਹੁ ਦੂਰ ਸਿਧਾਰਾ।ਚੋਲ੍ਹੇ ਗ੍ਰਾਮ ਸਮੀਪ ਜਬਿ ਪਹੁੰਚ੍ਯੋ ਉਤਲਾਇ। ਆਇ ਸੁ ਮਿਲੀ ਗੁਹਾਰ³ ਤਬਿ ਇਮ ਕਰ੍ਯੋ ਉਪਾਇ ॥ ੨੫ ॥ ਹੁਤੋ ਤਾਲ ਜਲ ਕੋ ਭਰ੍ਯੋ ਸਭਿ ਮਹਿਖ ਪ੍ਰਵੇਸ਼ੀ। ਅਦਲੀ ਗੁਰ ਕੋ ਸਿੱਖ ਤਹਿਂ ਜਿਹ ਸੁਮਤਿ ਵਿਸ਼ੇਸ਼ੀ। ਜਾਇ ਚਰਨ ਪਰ ਮੈਂ ਪਰ੍ਯੋ ਸਭਿ ਬਿਨੈ ਸੁਨਾਈ।—ਰੱਛ੍ਯਾ ਕੀਜੈ ਰਿਪੁਨਿ ਤੇ ਤੁਮ ... ਸਹਾਈ ॥ ੨੬ ॥ ਬਹੁਰ ਕਰਹੁ ਸਿਖ ਆਪਨੋ ਦੀਜਹਿ ਉਪਦੇਸ਼ਾ। ...ਤਾਰੀ ਤੁਮ ਸੰਤ ਹੋ ਚਿਤ ਸ਼ਾਂਤਿ ਵਿਸ਼ੇਸ਼ਾ—। ਅਦਲੀ ਸੁਨਿ ਬਿਨਤੀ ...ਹ ਬਹੁ ਭਏ ਕ੍ਰਿਪਾਲਾ। ਕੀਨਿ ਦ੍ਰਿੜਾਵਨ ਸ਼ੁਭ ਮਤੀ ਮਮ ਭਾਗ ...ਸਾਲਾ॥੨੭॥—ਸਿਮਰਹੁ ਸ਼੍ਰੀ ਅਰਜਨ ਗੁਰੂ ਰਾਖਹਿ ਤੁਵ ਲਾਜਾ ।ਬਹੁਰ ...ਨਹੁ ਸਿਖ ਜਾਇ ਕਰਿ ਤਜਿਕੈ ਅਸ ਕਾਜਾ—। ਸੁਨਿ ਤਿਸਕੇ ਉਪਦੇਸ਼ ...ੋ ਮੈਂ ਧਾਰਨ ਕੀਨਾ। ਕਹੋ ਅਰਾਧਨ ਸਤਿਗੁਰੂ ਪਰਿ ਸ਼ਰਨੀ ਦੀਨਾ ॥

¹ਛਵ ਤਦ ... ਸੂਰਮਾ ਹੋਰਿਆ ਹੋਰ ਨਹੀਂ ਰਿਹਾ। ²(ਪਿੱਛੇ) ਪਿੱਛੋਂ ਪੁਕਾਰ ਹੋਗਈ। ³ਬਾਹਰ।

੨੮ ॥–ਬਨਹੁ ਸਹਾਇਕ ਦਾਸ ਲਖਿ ਤੁਮ ਅੰਤਰਜਾਮੀ। ਪੁਨ ਮੈਂ ਰਹੌਂ ਸਮੀਪ ਹੀ ਕਰਿ ਕੈ ਨਿਜ ਸੁਆਮੀ–। ਉਰ ਮਹਿਂ ਧਯਾਨ ਸੁ ਧਾਰਿ ਕੈ ਥਿਰ ਭਾ ਤਿਸ ਥਾਨਾ।ਤਬਿ ਲੌ ਆਇ ਗੁਹਾਰ[1]ਗਨ ਲੇ ਖੋਜ ਮਹਾਨਾ॥੨੯॥ਸਰ ਲਗਿ ਖੋਜ ਨਿਹਾਰਤੇ[2] ਨਹਿਂ ਆਗੇ ਚਾਲਾ। ਇਤ ਉਤ ਖੋਜਤਿ ਫਿਰਤਿ ਭੇ ਸੋ ਮਾਨਵ ਜਾਲਾ। ਅਦਲੀ ਸਿੱਖ ਬਿਲੋਕਿ ਕੈ ਤਿਨ ਸਾਥ ਬਖਾਨਾ। –ਕਹਾ ਖੋਜਤਿ ਤੁਮ ਫਿਰਤਿ ਬਹੁ? ਕੁਛ ਸਕੋ ਨ ਜਾਨਾ[3]–॥ ੩੦ ॥ ਕਹਤਿ ਭਏ–ਮਹਿਖੀਨਿ ਕੋ ਇਕ ਤਸਕਰ ਲਯਾਯੋ। ਖੋਜ ਇਹਾਂ ਲਗਿ ਆਇਕੈ ਨਹਿਂ ਅੱਗ੍ਰ ਚਲਾਯੋ।ਖੋਜਤਿ ਹੈਂ ਤਿਸ ਏਜ ਕੋ ਜੇ ਕਰਿ ਤੁਮ ਹੇਰਾ ਕਰਹੁ ਬਤਾਵਨ ਸੰਤ ਜੀ! ਕਿਤ ਗਯੋ ਅਗੇਰਾ–॥ ੩੧ ॥ ਸੁਨਿ ਅਦਲੀ ਉੱਤਰ ਦੀਯੋ ਮਹਿਖੀ–ਸਰ ਮਾਂਹੀ[4]। ਇਨ ਬਿਨ ਅਪਰ ਨ ਮੈਂ ਪਿਖੀ, ਕੋ ਗਮਨਯੋ ਨਾਂਹੀ[5]–। ਸੁਨਿ ਬੋਲੇ–ਦੇਖੀ ਭਲੀ ਇਹ ਨਹੀਂ ਹਮਾਰੀ। ਕਪਲ[6] ਬਰਨ ਕੀ ਇਹੁ ਸਕਲ, ਹਮਰੀ ਸਭ ਕਾਰੀ[7]–॥ ੩੨ ॥ ਇਮ ਕਹਿ ਇਤ ਉਤ ਬਹੁ ਫਿਰੇ ਕੁਛ ਜਾਇ ਨ ਜਾਨੀ।ਸ੍ਰਮਤਿ ਭਏ ਸਗਰੇ ਹਟੇ ਨਹਿਂ ਸਕੇ ਪਛਾਨੀ। ਗ੍ਰਿਹ ਕੋ ਗਈ ਗੁਹਾਰ ਜਬਿ ਮਿਲਿ ਅਦਲੀ ਸੰਗਾ ਕਹਯੋ–ਪਿਖਹੁ ਗੁਰ ਕੀ ਕਲਾ ਜਿਨ ਸੁਜਸੁ ਉਤੰਗਾ ॥ ੩੩ ॥ ਹੋਹਿ ਸਹਾਇਕ ਸਿਮਰਤੇ ਦੁਹਿਲੋਕਨਿ ਮਾਂਹੀ। ਅਸ ਪ੍ਰਭੁ ਕੋ ਜੋ ਤਜਤਿ ਹੈਂ ਤਿਨਕੈ ਬੁਧਿ ਨਾਂਹੀ। ਜਯੋਂ ਕਯੋਂ ਰਾਖਹਿਂ ਦਾਸ ਪਤਿ ਸਭਿ ਬਿਘਨ ਮਿਟਾਵੈਂ।ਇਹ ਬਡਿਆਈ ਗੁਰੂ ਕੀ ਗੁਰ ਸਿੱਖਨਿ ਭਾਵੈ॥੩੪॥ਸਭਿ ਕਾਰੀ ਮਹਿਖੀਨਿ ਕੋ ਔਰੈ ਕਰਿ ਰੰਗਾ। ਸਿਮਰੇ ਕਰੀ ਸਹਾਇਤਾ ਬਹੁ ਤੂਰਨ ਸੰਗਾ। ਤਸਕਰ ਕੀ ਕ੍ਰਿਤਿ ਤਯਾਗਿ ਕੈ ਸ਼ਰਨੀ ਪਰਿ ਜਾਈ। ਪ੍ਰਾਪਤਿ ਹੁਇ ਕਲਯਾਨ ਕੋ ਤੁਵ ਭਾਗ ਭਲਾਈ–॥੩੫॥ਤਬਿ ਮੈਂ ਸੁਨਿ ਉਪਦੇਸ਼ ਕੋ ਸਰ ਮਹਿਖ ਨਿਕਾਰੀ। ਧਰਮਸਾਲ ਸਿਖ ਸੰਤ ਕੋ ਦੀਨੀ ਤਬਿ ਸਾਰੀ[8]*।

[1]ਵਾਹਰ ਆ ਗਈ। [2]ਛਪੜ ਤਕ ਖੋਜ ਦੇਖਿਆ। [3]ਕੁਛ ਜਾਣ ਨਹੀਂ ਸਕੀਦਾ। [4]ਮਹੀਆਂ ਇਸ ਛੱਪੜ ਵਿਚ ਹੈਨ। [5]ਇਨ੍ਹਾਂ (ਮਹੀਆਂ) ਤੋਂ ਬਿਨਾਂ ਨਾ ਕੋਈ ਦੇਖੀ ਹੈ ਨਾ ਅਗੇ ਲੰਘੀ ਹੈ। [6]ਭੂਰੇ। [7]ਕਾਲੀ। [8]ਭਾਵ ਇਹ ਕਿ ਉਹ [illegible] ਨੂੰ ਪੁਚਾ ਦੇਵੇ ਕਿਉਂਕਿ ਅਗਲੀ ਤੁਕ ਵਿਚ ਆਪ ਅੰਮ੍ਰਿਤਸਰ ਨੂੰ ਟੁਰ ਪਏ ਦੱਸੇ ਹਨ। *ਅਦਲੀ ਨੇ ਬਿਧੀਚੰਦ ਦੀ ਦੱਸਿਆ ਤਾਂ ਕਰ ਦਿੱਤੀ, ਪਰ ਮਹੀਆਂ ਸਾਈਂ ਪਛਾਣ ਨ ਸਕੇ, ਇਹ ਅਦਲੀ ਨੇ ਸਤਿਗੁਰ ਜੀ ਦੀ ਕਲਾ ਬੀ ਵਿਖਾ ਦਿਤੀ ਪਰ ਫੇਰ ਮਹੀਆਂ ਸਾਈਆਂ ਨੂੰ ਭੇਜ ਦਿੱਤੀਆਂ, ਕਿਉਂਕਿ ਗੁਰਬਾਣੀ ਤੇ ਗੁਰੂ ਜੀ ਦੇ ਵਰਤਾਉ ਦੱਸ ਰਹੇ ਹਨ ਕਿ ਓਹ ਐਸਾ ਮਾਲ ਅੰਗੀਕਾਰ ਨਹੀਂ ਸਨ ਕਰਦੇ, ਦੇਖੋ ਅਗਲੇ ਅੰਸੂ ਦੇ ਅੰਕ ੭ ਦੀ ਹੇਠਲੀ ਟੂਕ।

ਖਿਨੈ [illegible]ਨੀ ਦੀਨ ਹ੍ਵੈ ਅਦਲੀ ਸੰਗ ਲੀਨਾ। ਸੁਧਾ ਸਰੋਵਰ ਕੀ ਦਿਸ਼ਾ ਪ੍ਰਸਥਾਨ ਕੀਨਾ' ॥ ੩੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀਆ' ਪ੍ਰਸੰਗ ਬਰਨਨੰ ਨਾਮ ਪ੍ਰਥਮੋ ਅੰਸੂ ॥੧॥

੨. [ਬਿਧੀ ਚੰਦ ਦੀ ਆਦਿ ਕਥਾ ਅਪਨੀ ਜ਼ੁਬਾਨੀ]।

ਦੋਹਰਾ ॥ 'ਲੇ ਕਰਿ ਅਦਲੀ ਸੰਗ ਮੈਂ ਗੁਰ ਮਹਿਮਾ ਉਰ ਧਾਰਿ। ਅੰਮ੍ਰਿਤਸਰ[1] ਪਹੁੰਚਤਿ ਭਏ ਜਾਗੇ ਭਾਗ ਉਦਾਰ ॥ ੧ ॥ ਨਿਸ਼ਾਨੀ ਛੰਦ ॥ ਆਗੇ ਸ੍ਰੀ ਅਰਜਨ ਗੁਰੂ ਥਿਰ ਸਭਾ ਸੁਹਾਇ। ਜਨੁ ਬ੍ਰਹਮਾ ਸੁਰ ਬ੍ਰਿੰਦ ਮਹਿਂ ਉਪਦੇਸ਼ ਅਲਾਇ। ਧਰੀ ਉਪਾਇਨਿ ਅੱਗ੍ਰ ਕੁਛ ਗਹਿ ਪਦ ਅਰਬਿੰਦਾ। ਢਿਗ ਬੈਠਯੋ ਕਰ ਜੋਰਿਕੈ ਪਿਖਿ ਦਰਸ ਬਿਲੰਦਾ ॥੨॥ ਅਦਲੀ ਨੇ ਸਭਿ ਬਾਰਤਾ ਗੁਰ ਨਿਕਟਿ ਸੁਨਾਈ। –ਆਯੋ ਅਬਿ ਸਿਖ ਹੋਨ ਕੋ ਰਾਵਰਿ ਸ਼ਰਨਾਈ। ਰੱਖਕ ਦੀਰਘ ਜਾਨਿ ਕਰਿ ਜੁਗ ਲੋਕ ਮਝਾਰਾ[2]। ਰਹਯੋ ਚਹੈ ਢਿਗ ਆਪ ਕੇ, ਲਖਿ ਮੋਖ ਉਦਾਰਾ[3]– ॥੩॥ ਸੁਨਿ ਬਿਨਤੀ ਗੁਰ ਦਯਾਨਿਧਿ ਬਹੁ ਭਏ ਪ੍ਰਸੰਨੈ। ਚਰਨਾਂਮ੍ਰਿਤ ਮੋਕਹੁ ਦਿਯੋ ਕਰਿ ਸਿੱਖ ਅਨੰਨੈ। ਉਪਦੇਸ਼ਯੋ ਸਤਿਨਾਮ ਕੋ ਸਿਮਰਨ ਦਿਨ ਰੈਨਾ[4]। ਕਰਿ ਲੀਨੋ ਮੁਝ ਆਪਨੋ, ਕਰੁਨਾ ਰਸ ਨੈਨਾ[5] ॥ ੪ ॥ –ਚੋਰੀ ਤਯਾਗਹੁ ਅਬਹਿ ਤੇ ਆਛੇ ਮਗ ਚਾਲੇ। ਗੁਰੁ ਗਿਰਾ ਪਠੀਐ ਸੁਨਹੁ, ਪ੍ਰਭੁ ਰਿਦੇ ਸਮਾਲੋ–। ਸੁਨਿ ਗੁਰ ਤੇ ਮੈਂ ਤਬਿ ਕਹਯੋ–ਮੁਹਿ ਪਰਯੋ ਸੁਭਾਉ। ਛੁਟਹਿ ਨ ਚੋਰੀ ਚਹਤਿ ਚਿਤ, ਇਹ ਸਾਚ ਅਲਾਊਂ– ॥ ੫ ॥ ਸੁਨਿ ਪ੍ਰਸੰਨ ਬਿਕਸੇ ਬਦਨ ਪੁਨ ਬਾਕ ਬਖਾਨਾ। –ਜੇ ਚੋਰੀ ਤੇ ਹਟਤਿ ਨਹਿਂ ਇਮ ਕਰਹੁ ਸੁਜਾਨਾ। ਰੰਕ ਹੋਇ ਦੁਖ ਅਸਨ ਜਿਹ ਕੁਛ ਹਾਥ ਨ ਆਵੈ[6]। ਤਿਸ ਹਿਤ ਕਰਿ ਉਪਕਾਰ ਕੋ, ਅਹਿ ਕਰਿ ਤ੍ਰਿਪਤਾਵੈ । ੬ ॥ ਅਧਿਕ ਧਨੀ ਕੋ ਤਨਕ ਧਨ[7] ਲੇ ਆਵਹੁ ਦੀਜੈ। ਜੇ ਤਯਾਗੀ ਨਾਹਿਂ ਜਾਇ ਕਬਿ, ਤੌ ਇਸ ਬਿਧਿ ਕੀਜੈ*–। ਸੁਨਿ ਸਤਿਗੁਰ

---

[1]ਅੰਮ੍ਰਿਤਸਰ। [2]ਦੋਹਾਂ ਲੋਕਾਂ ਵਿਚ (ਆਪ ਜੀ ਨੂੰ) ਰੱਖਯਕ ਜਾਣਕੇ। [3](ਆਪ ਜੀ ਨੂੰ) ਮੁਕਤੀ ਦਾਤਾ ਲਖਕੇ। [4]ਸਤਿਨਾਮ ਦਾ ਦਿਨ ਰਾਤ ਦਾ ਸਿਮਰਨ (ਭਾਵ ਲਗਾਤਾਰੀ ਸਿਮਰਨ) ਉਪਦੇਸ਼ਿਆ (ਮੈਨੂੰ)। [5]ਕ੍ਰਿਪਾ ਰਸ ਦੇ ਨੇਤ੍ਰਾਂ (ਵਾਲੇ ਸਤਿਗੁਰ ਜੀ ਨੇ)। [6]ਕੁਛ ਨਾ ਪ੍ਰਾਪਤ ਹੁੰਦਾ ਹੋਵੇ। [7](ਕਿਸੇ) ਮਹਾਨ ਧਨੀ ਦਾ ਥੋੜਾ ਜਿਹਾ ਧਨ।

*ਇਹ ਉਪਦੇਸ਼ ਸਤਿਗੁਰਾਂ ਦਾ ਤ੍ਰੈਕਾਲ ਨਹੀਂ ਹੋ ਸਕਦਾ। ਜਿਨ੍ਹਾਂ ਦੀ ਗੁਰਬਾਣੀ ਇਹ ਕਹਿ ਰਹੀ ਹੈ:–ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ' ॥

[illegible]

ਉਪਦੇਸ਼ ਕੋ ਮੈਂ ਧਾਰਨ ਕੀਨਾ। ਕੇਤਿਕ ਦਿਨ ਨਿਕਟੀ ਰਹਨੇ ਸੇਵਾ ਚਿਤ
ਦੀਨਾ ॥੭। ਪੁਨ ਅਦਲੀ ਕੇ ਸੰਗ ਮੈਂ ਕਰਿ ਚੌਂਪ ਬਿਸਾਲੀ। ਗਮਨਯੋ
ਅਪਨੇ ਨਾਨਕੇ ਗ੍ਰਾਮ ਜੁ ਸਿਰਹਾਲੀ। ਜਬਿ ਕਬਿ ਰੁਚਿ ਉਪਜੈ ਰਿਦੇ
ਗਮਨੌਂ ਹਿਤ ਚੋਰੀ। ਰੇਕਾਨ ਕੋ ਪਿਖਿ ਦੀਤ ਭਾ, ਉਰ ਗੁਰ ਪਗ ਡੋਰੀ[1]॥੮॥
ਇਕ ਦਿਨ ਮੈਂ ਬੈਠਨੇ ਹੁਤੋ ਆਈ ਦਿਜ ਨਾਰੀ। ਕਹਤਿ ਭਈ ਨਿਜ
ਬਾਰਤਾ ਚਿਤ ਅਧਿਕ ਦੁਖਾਰੀ।-ਸੁਨਹੁ ਗੁਰੂ ਸਿਖ! ਮੈਂ ਸੁਨਯੋ ਤੁਮਰੋ ਜਸੁ

[1]ਰਿਦੇ ਦੀ ਡੋਰ ਗੁਰੂ ਦੇ ਚਰਨਾਂ ਵਿਚ (ਲਗੀ ਰਹਿੰਦੀ ਸੀ)।

[illegible] [ਪਿਛਲੇ ਪੰਨੇ ਦੀ ਬਾਕੀ ਟੂਕ]

ਓਹ ਕਦੇ ਕਿਸੇ ਹਾਲ ਵਿਚ ਕਿਸੇ ਕਾਰਜ ਲਈ ਚੋਰੀ ਦਾ ਉਪਦੇਸ਼ ਨਹੀਂ ਦੇ ਸਕਦੇ। ਪਿੱਛੇ ਕਵੀ ਜੀ ਆਪ ਦੱਸ ਆਏ ਹਨ ਕਿ ਅਦਲੀ ਸਿਖ ਨੂੰ ਮਿਲਨ ਤੋਂ ਪਹਿਲਾਂ ਬਿਧੀ ਚੰਦ ਚੋਰੀ ਕਰਦਾ ਸੀ, ਗੁਰੂ ਜੀ ਦੀ ਸ਼ਰਨ ਆਉਣ ਦੇ ਦਿਨ ਤੋਂ ਉਸ ਨੇ ਚੋਰੀ ਛੱਡ ਦਿੱਤੀ। ਇਸ ਕਰਕੇ ਇਸਤੋਂ ਅਗਲੇ ਪ੍ਰਸੰਗ ਬਿਧੀ ਚੰਦ ਦੇ ਸਿਖ ਬਣਨ ਤੋਂ ਪਹਿਲੇ ਦੇ ਕਾਰਨਾਮੇ ਹਨ, ਤੇ ਮਾਤਾ ਜੀ ਵਾਲੇ ਪ੍ਰਸੰਗ ਨੂੰ ਮੂਲੋਂ ਸਹੀ ਨਹੀਂ ਮੰਨਣਾ ਚਾਹੀਦਾ। ਫਿਰ ਦੇਖੋ ਕਵਿ ਜੀ ਆਪ ਬੀ ਪਿਛਲੇ ਅੰਸੂ ਦੇ ਅੰਕ ੨੭ ਵਿਚ ਲਿਖ ਆਏ ਹਨ ਕਿ ਸੰਤ ਅਦਲੀ ਨੇ ਕਿਹਾ ਕਿ 'ਬਹੁਰ ਬਨਹੁ ਸਿਖ ਜਾਇ ਕੇ ਤਜਿ ਕੈ ਅਸ ਕਾਜਾ' ਤੇ ਬਿਧੀ ਚੰਦ ਨੇ ਕਿਹਾ 'ਪੁਨ ਤਿਸ ਕੇ ਉਪਦੇਸ਼ ਕੋ ਮੈਂ ਧਾਰਨ ਕੀਨਾ'। ਸੋ ਚੋਰੀ ਤਾਂ ਬਿਧੀਚੰਦ ਛੋੜ ਚੁਕਾ ਸੀ ਤੇ ਸੰਤ ਛੁੜਵਾ ਚੁਕੇ ਸਨ, ਫੇਰ 'ਚੋਰੀ ਮੈਥੋਂ ਨਹੀਂ ਛੁਟਦੀ' ਇੱਥੇ ਆਕੇ ਕਹਿਣਾ ਵਦਤੋਵ੍ਯਾਘਾਤ ਹੈ, ਯਾ ਮਗਰਲਾ ਪ੍ਰਸੰਗ ਸਾਰਾ ਆਖੇਪਕ ਹੈ।

ਸਿੱਟਾ ਇਹ ਕਿ ਸਤਿਗੁਰ ਚੋਰੀ ਮਨ੍ਹਾਂ ਕਰਦੇ ਹਨ, ਅਦਲੀ ਇਸੇ ਮਤਲਬ ਲਈ ਗੁਰਾਂ ਪਾਸ ਲੈ ਗਿਆ, ਸਤਿਗੁਰਾਂ ਚੋਰੀ ਮਨ੍ਹਾਂ ਕੀਤੀ ਤੇ ਮੱਥੇ ਦਾ ਲੇਖ ਯਾ ਸਿਰ ਦੀ ਬੀਮਾਰੀ ਆਤਮ ਬਲ ਨਾਲ ਵੱਲ ਕਰ ਦਿੱਤੀ, ਉਹ ਭਜਨ ਬੰਦਗੀ ਵਿਚ ਲਗ ਗਿਆ, ਫਿਰ ਉਸ ਪਰ ਚੋਰੀ ਦੀ ਸੰਭਾਵਨਾ ਕਰਨੀ ਉਚਿਤ ਨਹੀਂ, ਜੋ ਵਾਕਿਆ ਫਿਰ ਆਵੇ ਤਾਂ ਉਹ ਉਸਦੀ ਪਹਿਲੀ ਜ਼ਿੰਦਗੀ ਦਾ ਕੋਈ ਕਾਰਾ ਹੈ, ਜਿਸ ਨੂੰ ਅਗੇ ਪਿਛੇ ਲਿਖ ਦਿੱਤਾ ਗਿਆ ਹੈ ਯਾ ਕਿਸੇ ਕਹਾਣੀ ਨੂੰ ਕਿਸੇ ਪ੍ਰੇਮੀ ਨੇ ਆਖੇਪ ਕੀਤਾ ਹੈ, ਦੇਖੋ ਅੰਸੂ ੩ ਅੰਕ ੩ ਦੀ ਹੇਠਲੀ ਟੂਕ।

ਜੋ ਘੋੜਿਆਂ ਦਾ ਮਾਮਲਾ ਰਾਸ ੭ ਅੰਸੂ ੨੬ ਤੋਂ ੩੪ ਵਿਚ ਆ ਚੁਕਾ ਹੈ, ਉਸਦਾ ਕਾਰਨ ਰਾਸ ੭ ਅੰਸੂ ੨੬ ਦੀ ਹੇਠਲੀ ਟੂਕ ਵਿਚ ਵਰਨਣ ਕਰ ਆਏ ਹਾਂ।

ਆਛੋ।ਦੀਨਨਿ ਪਰ ਉਪਕਾਰ ਕੋ ਕਰਿਬੇ ਨਿਤ ਬਾਂਛੋ॥੯॥ਦਾਰਿਦ ਹਮਰੇ ਬਦਨ ਬਹੁ ਨਹਿਂ ਪਾਇਂ ਅਹਾਰਾ।ਬਸਨ ਆਦਿ ਤੇ ਬੂਰ ਗਏਂ ਅਤਿ ਮੰਦ ਗੁਜ਼ਾਰਾ। ਸੁਤਾ ਕੁਮਾਰੀ ਉਚਿਤ ਬਰੁ ਦੇਖੇ ਦੁਖ ਪਾਵੈਂ। ਹੋਤਿ ਅਹਾਰ ਨ, ਪ੍ਰਾਪਤੀ ਦੂਸਰ ਦਿਨ ਖਾਵੈਂ॥੧੦॥ਨਿਸ ਦਿਨ ਚਿੰਤਾ ਮਹਿ ਬਿਤਹਿ ਹੋਤਿ ਨ ਉਪਚਾਰਾ।ਜਿਸ ਤੇ ਬ੍ਯਾਹੋਂ ਸੁਤਾ ਨਿਜ, ਦੇ ਤਿਨ ਹ ਅਹਾਰਾ-।ਸੁਨਿ ਬੂਝੀ-ਕਹੁ ਸਾਚ ਅਬਿ, ਕੇਤਿਕ ਧਨ ਲੇ ਕੈ। ਕਾਰਜ ਕੋ ਪੂਰਾ ਕਰਹਿਂ ਸਭਿ ਕੋ ਹਰਖੇ ਕੈ?॥੧੧॥ਸਰਬ ਸੁ ਬ੍ਯਾਹ ਸਮਾਜ ਕੋ ਕਰਿ ਪੂਰਨ ਆਛੋ। ਕਿਤਿਕ ਦਰਬ ਤੇ ਹੋਹਿਗੋ?ਕਹੁ ਚਿਤ ਕੀ ਬਾਂਛੋ-। ਦਿਜ ਬਨਿਤਾ ਬੋਲੀ ਤਬਹਿ-ਪੰਜ ਸੈ ਧਨ ਪਾਊਂ। ਮਹਾਂ ਫਰਾਗ਼ਤ ਸਾਥ[1] ਮੈਂ ਨਿਜ ਸੁਤਾ ਉਠਾਊਂ-॥੧੨॥ ਸੁਨਿ ਮੈਂ ਤਿਸ ਕੋ ਤਬਿ ਕਹ੍ਯੋ-ਧਨ ਦੇਵੌਂ ਤੋਹੀ।ਦਿਨ ਪੰਚਕ ਮਹਿਂ ਆਇ ਪੁਨ ਮਿਲੀਅਹਿ ਇਤ ਮੋਹੀ-। ਹਰਖਤਿ ਅਪਨੇ ਘਰ ਗਈ, ਮੈਂ ਜਤਨ ਬਿਚਾਰਾ। ਜਹਾਂਗੀਰ ਕੀ ਬੇਗਮਾ ਸੁਨਿ ਪੰਥ ਮਝਾਰਾ॥੧੩॥ ਪੱਤਨ ਦੇਬੇਦੂਨ*ਕੋ ਡੇਰਾ ਤਹਿਂ ਘਾਲਾ। ਸੁਨਿ ਕਰਿ ਮੈਂ ਨਿਸ਼ਚੇ ਭਲੇ ਤਿਨ ਕੀ ਦਿਸ਼ਿ ਚਾਲਾ। ਪਹੁੰਚ੍ਯੋ ਦੇਖ੍ਯੋ ਜਾਇ ਤਬਿ ਸੰਗ ਮਾਨਵ ਜਾਲਾ। ਲਾਇ ਘਾਤ ਨੀਕੇ ਰਹ੍ਯੋ ਨਿਸ ਤਿਮਰ ਬਿਸਾਲਾ॥੧੪॥ ਅਰਧ ਰਾਤਿ ਤਬਿ ਹੂੰ ਭਈ ਮਿਲਿ ਪਹਿਰੂ ਮਾਂਹੀ†। ਜਹਿਂ ਪ੍ਰਯੰਕ ਬੇਗਮ ਹੁਤੋ ਪਹੁੰਚ੍ਯੋ ਤਿਸ ਪਾਹੀ। ਬਿਚ ਤੰਬੂ ਕੇ ਸੁਪਤ ਸਭਿ ਦਾਸੀ ਗਨ ਜੋਈ। ਧਨ ਕੇ ਧਰੇ ਸੰਦੂਖ ਗਨ ਦੇਖੇ ਦਿਢ ਤੇਈ॥੧੫॥ ਬੈਠ੍ਯੋ ਤਿਨ ਕੇ ਬੀਚ ਮੈਂ ਕਰਿ ਕੈ ਬਲ ਹਾਥਾ। ਤੋਰ੍ਯੋ ਤਾਰੋ ਏਕ ਕੋ ਪੁਰ ਜੋ ਧਨ ਸਾਥਾ॥ ਥਾੜੀ ਜਿਸ ਮਹਿਂ ਬਹੁਤ ਹੈਂ ਇਕ ਤਬਹਿ ਨਿਕਾਸੀ। ਹੁਤੇ ਪੰਚ ਸੈ ਜਿਸ ਬਿਖੇ ਸੋ ਲੇ ਕਰਿ ਪਾਸੀ॥ ੧੬॥ ਸੰਪਟ[2] ਜ਼ੇਵਰ ਕੇ ਭਰੇ ਸਭਿ ਤ੍ਯਾਗਨਿ ਕੀਨੇ। ਖੋਲ੍ਹਿ ਖੋਲ੍ਹਿ ਧਰਿ ਕੈ ਤਹਾਂ ਨਹਿਂ ਕਰ ਮੈਂ ਲੀਨੇ। ਇਕ ਥਾੜੀ ਲੇ ਨਿਕਸਿਓ, ਸਤਿਗੁਰ ਸਿਮਰੰਤਾ। ਸਭਿ ਕੀ ਦ੍ਰਿਸ਼ਟਿ ਬਚਾਇ ਕੈ ਆਯੋ ਉਤਲੰਤਾ॥ ੧੭॥ ਦਿਜ ਨਾਰੀ ਕੋ ਦੀਨਿ ਤਬਿ, ਤਨੁਜਾ ਨਿਜ ਬ੍ਯਾਹੀ। ਇਮ ਕੀਨਸਿ ਉਪਕਾਰ ਕੋ, ਮੈਂ ਲੀਨਸਿ ਨਾਂਹੀ।ਬਹੁਰ ਸੁਨਹੁ ਜਬਿ ਪ੍ਰਾਤ ਭੀ ਬੇਗਮ ਤਬਿ ਜਾਗੀ। ਸੰਪੁਟ ਜ਼ੇਵਰ ਖੁਲ੍ਹੇ ਗਨ ਤਿਨ ਹੇਰਨਿ ਲਾਗੀ॥

[1] ਬੜੀ ਖ਼ੈਰ, ਨਾਲ। [ਅ:, ਫ਼ਰਾਗ਼ਤ] [2] ਡੱਬੇ। *ਪਾ:-ਦੇਬੇਦੂਲ। †ਪਹਿਰੇਦਾਰਾਂ ਵਿਚ ਓਪਰਾ ਆਦਮੀ ਕੀਕੂੰ ਰਲ ਗਿਆ, ਇਸ ਤੋਂ ਬੀ ਇਹ ਵ੍ਰਿਤਾਂਤ ਮੰਨਣੇ ਜੋਗ ਨਹੀਂ।

੧੮ ॥ ਦਾਸੀ ਬ੍ਰਿੰਦ ਜਗਾਇ ਕਰਿ ਪਾਯਹੁ ਢਡ ਹੇਰਾ। ਸਰਬ ਸੰਭਾਰਨ ਕਰਤਿ ਭੀ ਇਤ ਉਤ ਧਨ ਟੋਰਾ।-ਤਸਕਰ ਇਕ ਬਾਤੀ ਲਈ ਔਰੈ ਸਭਿ ਛੋਰਾ॥ਇਹ ਕੈਸੇ ਕਾਰਨ ਭਯੋ ਬਹੁ ਤਜਿ ਲੇ ਥੋਰਾ-॥੧੯॥ਜਹਾਂਗੀਰ ਢਿਗ ਜਾਇ ਕਰਿ ਕਹਿ ਗਾਥ ਸੁਨਾਈ॥-ਜੇਵਰ ਲਾਖਹੁਂ ਕੇ ਤਜੇ ਤਸਕਰ ਇਕ ਆਈ॥ਦਰਬ ਪੰਚਸੈ ਲੈਗਯੋ ਕੁਛ ਜਾਇ ਨ ਜਾਨਾ।ਬਿਸਮਤ ਮਤਿ ਸਗਰੇ ਭਏ-ਰਿਸ ਸ਼ਾਹੁ ਮਹਾਨ॥੨੦॥ਨਿਕਟਿ ਨਿਕਟਿ ਕੇ ਗ੍ਰਾਮ ਜੇ ਸਭਿ ਪਕਰਿ ਮੰਗਾਇ।ਦਈ ਸਜਾਇ ਅਨੇਕ ਬਿਧਿ ਦਿਹੁ ਚੋਰ ਦਿਖਾਇ।ਨਾਂਹਿ ਤ ਫਾਂਸੀ ਡਾਰਿ ਕੈ ਸਭਿ ਕਰੌਂ ਬਿਨਾਸ਼॥ਸਕਲ ਗ੍ਰਾਮ ਕੋ ਖੋਜਿ ਕਰਿ ਆਨਹੁ ਤਿਸ ਪਾਸ[1]-॥੨੧॥ਗ੍ਰਾਮਸਿਹਾਲੀ ਕੇ ਗਏ।ਤਿਨ ਬਾਕ ਬਖਾਨਾ॥-ਬ੍ਰਿਧੀਆ ਹਮਰੋ ਦੋਹਿਤਾ ਅਤਿਸ਼ੈ ਬੁਧਿਵਾਨਾ॥ਉਪਕਾਰੀ ਸੋ ਕਰੈ ਗੋ ਤੁਮਰੋ ਦੁਖ ਹਾਨਾ॥ਗਮਨਹੁ ਬੂਝਹਿਂ ਤਾਹਿ ਕੋ-ਕਹਿ ਕੀਨ ਪਯਾਨ॥੨੨॥ਕਹਯੋ, ਜੋਰ ਕਰ[2] ਜਬਿ ਮਿਲ੍ਯੋ-ਇਹੁ ਕਰਿ ਉਪਕਾਰਾ। ਬੰਧਨ ਮਹਿਂ ਨਰ ਕੈਦ ਹੈਂ ਮਾਰੈਂ ਬਹੁ ਬਾਰਾ-।ਬਹੁਤਨਿ ਕੀ ਸੁਨਿ ਦੀਨਤਾ ਮੈਂ ਰਿਦੈ ਬਿਚਾਰੋ।-ਇਕ ਮੇਰੇ ਉਪਚਾਰ ਤੇ ਹੋਵਤਿ ਸੁਖ ਸਾਰੋ-॥ ੨੩ ॥ ਗਯੋ ਸੰਗ ਤਿਨ ਕੇ ਤਬੈ ਨਹਿਂ ਭੈ ਉਰ ਧਾਰਾ॥ਗੁਰੂ ਭਰੋਸਾ ਮੋਹਿ ਕੋ ਹ੍ਵੈ ਬਾਂਕ ਨ ਬਾਰਾ[3]। ਜਹਾਂਗੀਰ ਜਹਿਂ ਥਿਰ ਹੁਤੋ ਤਹਿਂ ਲੈ ਪਹੁੰਚਾਯੋ । ਮੇਰੀ ਦਿਸ਼ਾ ਬਿਲੋਕਿ ਕੈ ਇਮ ਸ਼ਾਹੁ ਅਲਾਯੋ ॥ ੨੪ ॥-ਤੂੰ ਤਸਕਰ ਹੈਂ ਦਰਬ ਕੋ-ਮੈਂ ਸੁਨਤਿ ਬਖਾਨ॥-ਕਹ੍ਯੋ ਆਪ ਕੋ ਸਾਚ ਹੈ, ਹੌਂ ਹੀ ਹਰਿਆਨਾ-।ਸ਼ਾਹੁ ਭਨਤਿ-ਕਿਸ ਹੇਤੁ ਤੇ ਧਨ ਲੀਨਸਿ ਥੋਰਾ। ਹੀਰੇ ਮੁਕਤਾ ਦਿਪਤਿ ਗਨ ਕੰਚਨ ਮਹਿਂ ਬੋਰਾ ॥ ੨੫ ॥ ਸੋ ਤਜਾਗੇ ਤਹਿਂ ਹੀ ਪਰੇ ਸਭਿ ਖੋਲ੍ਹਿ ਨਿਹਾਰੇ।ਕਹਹੁ ਸਾਚ ਇਸ ਬਾਤ ਕੋ ਨਤੁ ਦੈ ਹੈਂ ਮਾਰੇ-। ਬਿਨਾ ਤ੍ਰਾਸ ਤਬਿ ਮੈਂ ਕਹੀ-ਸ਼੍ਰੀ ਅਰਜਨ ਨਾਥਾ। ਸੋ ਮੇਰੇ ਸਤਿਗੁਰ ਅਹੈਂ ਮਾਥੇ ਪਰ ਹਾਥਾ ॥ ੨੬ ॥ ਤਿਨ ਕਹ੍ਯੋ ਉਪਕਾਰ ਹਿਤ ਚੋਰੀ ਬੀ ਠਾਨੋ। ਸੋ ਸੀਖ੍ਯਾ ਮੈਂ ਧਾਰਿ ਉਰ ਬਰਤੌਂ ਹਿਤ ਜਾਨੌਂ[4]। ਦਿਜ ਤਨੁਜਾ ਕੁਆਰੀ ਹੁਤੀ ਦੇਖ੍ਯੋ ਘਰ ਦੀਨਾ॥ ਕਰੀ ਜਾਚਨਾ ਆਨਿ ਢਿਗ ਸਭਿ ਵਸਤੁ ਬਿਹੀਨਾ॥੨੭॥ ਦਰਬ ਪੰਚ ਸੈ ਬਯਾਹ ਕੇ ਹਿਤ ਖਰਚ ਬਖਾਨਾ। ਤਿਸ ਹਿਤ ਮੈਂ ਗਮਨ੍ਯੋ ਹੁਤੋ ਕਿਯ ਕਾਜ ਮਹਾਨਾ। ਅੰਗੀਕਾਰ ਨ ਕੁਛ ਕਰੌਂ ਨਹਿਂ ਲਾਲਚ ਮੇਰੇ। ਜਿਤਕ ਚਹਿਯ ਉਪ-

[1] ਤਿਸ (ਚੋਰ) ਨੂੰ ਮੇਰੇ ਪਾਸ ਲੈ ਆਓ। [2] ਹਥ ਜੋੜਕੇ। [3] ਵਾਲ ਨ ਵਿੰਗਾ। [4] ਭਲਾ ਜਾਣਕੇ।

ਕਾਰ ਹਿਤ ਲਗਾਯਹੁ ਬਿਨ ਦੇਰੇ—॥ ੨੮ ॥ ਸ੍ਰੀ ਅਰਜਨ ਕੇ ਨਾਮ ਸੁਨਿ ਸਿਰ ਸ਼ਾਹੁ ਨਿਵਾਯੋ। ਦਿਯੋ ਛੋਰਿ ਮਾਨਵ ਸਕਲ ਲੇ ਕਰਿ ਮੈਂ ਆਯੋ। ਇੱਤਯਾਦਿਕ ਬਹੁ ਬਾਰ ਮੈਂ ਹਿਤ ਪਰਉਪਕਾਰਾ। ਆਨਯੋ ਦਰਬ ਦੁਰਾਇ ਕਰਿ ਨਹਿ ਅੰਗੀਕਾਰਾ' ॥ ੨੯ ॥ ਸੁਨਿ ਬਿਸਮਾਨੀ ਨਾਨਕੀ ਉਰ ਬਿਖੈ ਬਿਚਾਰੀ।—ਕਰੈ ਕਿ ਨਹਿਂ ਇਹ ਮੋਹਿ ਹਿਤ—ਪਰਖਨਿ ਬਿਧਿ ਧਾਰੀ। ਸ੍ਰੀ ਸਤਿਗੁਰ ਕੇ ਸੁਨਤਿ ਹੀ ਮੁਖ ਹਸਤਿ ਬਖਾਨੀ। 'ਬਿਧੀਚੰਦ ! ਗੁਰ ਸਿੱਖ ਤੂੰ ਮਤਿ ਚਤੁਰ ਮਹਾਨੀ ॥ ੩੦ ॥ ਘਨੇ ਕਰੇ ਉਪਕਾਰ ਤੈਂ ਅਰੁ ਗੁਰ ਕੇ ਕਾਜਾ। ਅਤਿਸ਼ੈ ਚਾਤੁਰਤਾ ਧਰੇ ਆਨੇ ਜੁਗ ਬਾਜਾ¹। ਕਰੇ ਰਿਝਾਵਨ ਸਕਲ ਬਿਧਿ ਦੇ ਖੁਸ਼ੀ ਬਿਸਾਲਾ। ਅਬਿ ਮੇਰੋ ਭੀ ਕਾਜ ਕਰਿ ਨਿਤ ਰਹਹੁ ਸੁਖਾਲਾ' ॥ ੩੧ ॥ ਕਰ ਜੋਰਤਿ ਬਿਧੀਏ ਕਹਯੋ 'ਮੈਂ ਧੰਨ ਮਹਾਨਾ। ਜਿਸ ਤੇ ਮਾਤ ਪ੍ਰਸੰਨ ਹੁਇ, ਨਿਜ ਕਾਜ ਬਖਾਨੋ²। ਮਿੱਥਯਾ ਤਨ ਭ੍ਰਮ ਹਿਤ ਲਗਹਿ ਨਹਿਂ ਆਛੇ ਔਰੀ। ਕਰੌਂ ਆਪ ਕੇ ਕਾਰ ਮੈਂ ਕਸ ਬਿਖਮ ਸੁਠੌਰੀ³ ॥ ੩੨ ॥ ਸੁਨਿ ਸ਼ਰਧਾ ਕੇ ਬਾਕ ਕੋ ਤਬਿ ਮਾਤ ਬਖਾਨਾ। 'ਜਹਾਂਗੀਰ ਕੀ ਬੇਗਮਾਂ ਅਬਿ* ਹੁਇ ਜਿਸ ਥਾਨਾ। ਜ਼ੇਵਰ ਜੇ ਵਰ ਤਿਨਹੁਂ ਕੇ ਮਮ ਹਿਤ ਦਿਹੁ ਆਨੀ। ਹੀਰੇ ਮੁਕਤਾ ਜਿਨਹੁ ਮਹਿ ਲਗਿ ਮੋਲ ਮਹਾਨੀ' ॥ ੩੩ ॥ ਸੁਨਿ ਬਿਧੀਏ ਬੰਦਨ ਕਰੀ 'ਮੈਂ ਲਯਾਵੋਂ ਜਾਈ। ਗੁਰ ਆਇਸੁ ਤੇ ਗਮਨ ਕਿਯ ਉਰ ਹਰਖ ਉਪਾਈ। ਦਈ ਆਸ਼ਿਖਾ ਨਾਨਕੀ 'ਸੁਖ ਤੋਹਿ ਸ਼ਰੀਰੈ। ਨਹਿ ਸੰਕਟ ਕਬਿਹੂੰ ਬਨਹਿ ਗੁਰ ਸਿਖ ਬਡ ਬੀਰੈ' ॥ ੩੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਦੁਤੀਯ ਅੰਸੂ ॥ ੨॥

## ੩. [ਬਿਧੀਚੰਦ]।

ਦੋਹਰਾ ॥ ਲੇ ਕਰਿ ਆਸ਼ਿਖ ਮਾਤ ਤੇ ਗੁਰ ਰਜਾਇ ਕੋ ਪਾਇ। ਲਵਪੁਰਿ ਕੇ ਸਨਮੁਖ ਚਲਯੋ ਸ੍ਰੀ ਨਾਨਕ ਕੋ ਧਯਾਇ॥ ੧ ॥ ਨਿਸਾਨੀ ਛੰਦ ॥ ਗਮਨਯੋ ਮਾਰਗ ਕਾਜ ਹਿਤ ਤਟ ਆਇ ਬਿਪਾਸਾ। ਹੁਤੇ ਘਾਟ ਪਰ ਲੋਕ ਤਹਿਂ ਬੂਝਯੋ ਤਿਨ ਪਾਸਾ। 'ਗੋਇੰਦਵਾਲ ਸਮੀਪ ਇਹੁ ਡੇਰਾ ਕਿਨ ਘਾਲਾ ?। ਲਾਗਤਿ ਹੈਂ ਤੰਬੂ ਅਬਹਿ ਜਿਹ ਸ਼ੋਭ ਬਿਸਾਲਾ' ॥ ੨ ॥ ਕਰਯੋ ਬਤਾਵਨ ਤਿਨਹੁ ਤਬ 'ਹਜ਼ਰਤ† ਕੀ ਦਾਰਾ। ਬੇਗਮਾਤ ਆਗਵਨ ਭਾ ਤਿਹ ਸਿਵਰ

¹ਘੋੜੇ । ²ਆਖੋ। ³ਐਸੀ ਹੀ ਔਖੀ ਥਾਂ ਹੋਵੇ।

*'ਅਬ' ਤਾਂ ਸ਼ਾਹ ਜਹਾਂ ਪਾਤਸ਼ਾਹ ਹੈ। ਜਹਾਂਗੀਰ ਮਰ ਚੁਕਾ ਹੈ। ਸੋ ਕਥਾ ਅਖੇਪਕ ਜਾਪਦੀ ਹੈ।

†'ਹਜ਼ਰਤ' ਇਹ ਵਕਤ ਦੇ ਪਾਤਸ਼ਾਹ ਲਈ ਵਰਤਿਆ ਜਾਪਦਾ ਹੈ, ਜੋ ਸ਼ਾਹਜਹਾਂ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]

ਉਤਾਰਾ। ਅਬਿ ਲੌ ਨਹਿਂ ਪ੍ਰਾਪਤ ਭਈ ਆਵਤਿ ਹੈਂ ਪਾਛੇ। ਤ੍ਯਾਰੀ ਪੂਰਬ ਹੀ ਕਰਤਿ ਬਲ ਸੋਧਤਿ ਆਛੇ[1]" ॥ ੩ ॥ ਸੁਨਿ ਹਰਖ੍ਯੋ ਪਰਖ੍ਯੋ ਤਬਹਿ -ਕਾਰਜ ਬਨਿ ਆਵੈ। ਬੇਗਮ ਪੁਰ ਤੇ ਵਹਿਰ ਹੀ ਨੀਕੀ ਬਿਧਿ ਪਾਵੈਂ-। ਰਹ੍ਯੋ ਤਹਾਂ ਕਰਿ ਘਾਤ ਕੌ ਦਿਨ ਟਾਰਨ ਕੀਨਾ। ਰਵਿ ਅਸਤ੍ਯੋ ਫੈਲ੍ਯੋ ਤਿਮਰ ਨਿਸ ਚੰਦ ਬਹੀਨਾ ॥ ੪ ॥ ਦੇਖਤਿ ਦਾਵ ਬਿਚਾਰਤੋ ਬੇਗਮ ਢਿਗ ਜਾਨੇ[2]।ਖਰੇ ਪਾਹਰੂ ਚਹੁ ਦਿਸ਼ਿਨਿ ਬਨ ਕਰਿ ਸਵਧਾਨੇ।ਨਹਿਂ ਪ੍ਰਵੇਸ਼ ਵਿਚ ਹੁਇ ਸਕਹਿ ਅਵਕਾਸ਼ ਨ ਪਾਵੈ। ਆਪਸ ਮਹਿਂ ਬੋਲਤਿ ਰਹੇ ਇਕ ਦੁਤਿਯ ਜਗਾਵੈ ॥੫॥ ਤ੍ਰਾਸ ਪਾਇ ਤਸਕਰਨਿ ਕੋ ਗਹਿ ਸਿਪਰ ਕ੍ਰਿਪਾਨਾ। ਖਰੇ ਰਹੇ ਚਹੁੰਦਿਸ਼ਿਨਿ ਭਰ ਨਹਿ ਆਲਸ ਠਾਨਾ। ਰਹ੍ਯੋ ਤਕਾਵਤਿ ਦਾਵ ਕੋ ਅਵਿਕਾਸ਼ ਨਿਹਾਰੈ। ਬੇਗਮ ਲਗਿ ਪਹੁੰਚ੍ਯੋ ਨ ਕਿਮ ਬਿਧਿ ਅਧਿਕ ਬਿਚਾਰੈ॥੬॥ਤੀਨ ਪਹਿਰ ਬੀਤੀ ਨਿਸਾ ਸਭਿ ਜਾਗ ਪਰੇ ਹੈਂ।ਚਲਨਿ ਪੰਥ ਬਿਨ ਘਾਮ ਤੇ ਹੁਇ ਤ੍ਯਾਰ ਖਰੇ ਹੈਂ। ਬੇਗਮ ਜਾਗੀ ਤਿਸੀ ਛਿਨ ਕੀਨਸਿ ਨਿਜ ਤ੍ਯਾਰੀ। ਹਥਨੀ ਤੁੰਗ ਬਿਲੰਦ ਇਕ ਤਿਸ ਪਰ ਅੰਬਾਰੀ ॥ ੭ ॥ ਕੰਚਨ ਕੀ ਦਮਕਤਿ ਮਹਦ ਨਗ ਜਰੇ ਬਿਸਾਲੇ। ਜ਼ਰੀ[3] ਸਤਾਰਨ ਤੇ ਅਧਿਕ ਸੁੰਦਰ ਸ਼ੁਭ ਢਾਲੇ। ਬੇਗਮ ਹੇਤੁ ਅਰੂਢਨੇ ਸੌਂ[4] ਨਿਕਟਿ ਮੰਗਾਈ। ਸੰਪੁਟ ਮਹਿਂ ਜ਼ੇਵਰ ਧਰੇ ਦਿਨ ਮਹਿਂ ਤਨ ਪਾਈ ॥੮॥ ਚਾਲਤਿ ਚਾਲਤਿ ਪੰਥ ਮਹਿਂ ਧਾ ਤੇ ਸੁ ਉਤਾਰੇ।ਹੀਰੇ ਮੁਕਤਾ ਗੁੱਛ ਬਡ ਜਿਨ ਮੋਲ ਉਦਾਰੇ। ਸੰਪੁਟ ਹੁਤੋ ਬਿਸਾਲ ਹੀ ਕੰਚਨ ਕੋ ਚਾਰੂ। ਭਰ ਕਰਿ ਦਾਸੀ ਹਾਥ ਦੇ ਬੇਗਮ ਅਸਵਾਰੂ[5] ॥ ੯ ॥ ਚਢਿ ਹਥਨੀ ਪਰ ਸੋ ਲਿਯੋ ਊਚੂ ਤਰ ਰਾਖਾ।ਬਿਧੀਚੰਦ ਮਿਲਿ ਨਰਨਿ ਮੈਂ ਪਿਖਿ ਧਰਿ ਅਭਿਲਾਖਾ।ਸਭਿ ਇਕੱਤ੍ਰ ਜ਼ੇਵਰ ਲਖੇ ਹਰਖ੍ਯੋ ਬੁਧਿਵਾਨਾ।-ਲੈਹੌਂ ਸੰਪੁਟ ਪੰਥ ਮੈਂ-ਇਵ ਚਿਤਵਨ

[1]ਮਾਫ਼ ਕਰਦੇ ਹਾਂ। [2]ਜਾਣ ਦਾ। [3]ਤਿੱਲਾ ਆਦਿ (ਜ਼ਰੀ)। [4]ਭਾਵ ਹਥਨੀ। [5]ਅਸਵਾਰ ਹੋਈ।

[illegible] [ਪਿਛਲੇ ਪੰਨੇ ਦੀ ਬਾਕੀ ਟੂਕ]

ਹੈ। ਪਿਛੇ ਮਾਤਾ ਜੀ ਬਾਰੇ ਹਨ ਵੈਰੀ ਜਹਾਂਗੀਰ ਦੀ ਬੇਗਮਾਂ ਦੀ ਬਕਰਕੇ ਲਿਆ (ਦੇਖੋ ਪਿਛਲਾ ਅੰਸੂ ਅੰਕ ੩੩), ਸੋ ਜੋ ਜਹਾਂਗੀਰ ਦੀ ਬੇਗਮਾਂ ਦੀ ਕੀਤੀ ਹੈ 'ਹਜ਼ਰਤ' ਤਦੋਂ ਓਹ ਸੀ ਤਾਂ ਪਰਾਣਾ ਕਿੱਸਾ ਸਾਬਤ ਹੋ ਗਿਆ। ਜੋ ਵਰਤਮਾਨ ਦੀ ਕਹਾਣੀ ਹੈ ਕਿ 'ਮਾਤਾ ਨਾਨਕੀ ਦੇ ਕਹੇ ਦਨ ਚੋਰੀ ਕਰਨ ਗਿਆ' ਤਾਂ ਓਹ ਆਪੇ ਝੂਠੀ ਸਾਬਤ ਹੋ ਗਈ। ਆਖੇਪ ਕਰਨ ਵਾਲੇ ਦਾ ਹਾਫਜ਼ਾ ਖਰਾਬ ਹੈ ਜੋ ਦੇਠੇ ਦਾ ਹੋਇਆ ਹੀ ਭਰਦਾ ਹੈ, ਤੇ ਸ਼ਾਹਜਹਾਂ ਦੀ ਥਾਂ ਤੇ ਜਹਾਂਗੀਰ ਦੀ ਬੇਗਮ ਦਾ ਵੇਰਵਾ ਬੀ ਭੁੱਲ ਗਿਆ ਹੈ। ਇਹ ਸਾਖੀ ਮਹਿਮਾ ਪ੍ਰਕਾਸ਼ ਵਿਚ ਬੀ ਨਹੀਂ ਹੈ।

ਠਾਨ॥੧੦॥ਕਿਤਿਕ ਅਗਾਰੀ ਚਲਿ ਪਰੇ ਮग ਮਹਿੰ ਨਰ ਲਾਰ[1]। ਹੁਇ ਨਿਚਿੰਤ ਗਵਨੇ ਸਕਲ ਉਰ ਤ੍ਰਾਸ ਬਿਸਾਰਾ। ਬਿਧੀ ਚੰਦ ਕਰਿ ਦ੍ਰਿਸ਼ਟਿ ਮਹਿੰ ਬੇਗਮ ਅਸਵਾਰੀ। ਚਲਨੇ ਸੰਗ ਚਾਹਤਿ ਲਿਯੋ ਜ਼ੇਵਰ ਮੁਲ ਭਾਰੀ॥੧੧॥ ਮੂਤ੍ਰ ਤਜਨਿ ਹਿਤ ਟਿਕ ਗਯੋ ਜੋ ਹਥਨੀ ਪਾਛੇ। ਦਾਵ ਜਾਨਿ ਅਵਕਾਸ਼ ਲਹਿ ਅਬਿ ਲੇਵੋਂ ਆਛੇ। ਤਿਹ ਸਮ ਬਨ ਹੋਯੋ ਨਿਕਟਿ ਬੋਲਤਿ ਤਿਸ ਜੈਸੇ। ਲਾਸ[2] ਗਹੀ ਦ੍ਰਿੜ ਹਾਥ ਮੈਂ ਸੋਹਨ ਕਰਿ[3] ਤੈਸੇ॥ ੧੨॥ ਭੁਜ ਬਲ ਤੇ ਆਰੂਢ ਕਰਿ ਅੰਤਰ ਕਰ ਘਾਲਾ[4]। ਲਗਾਨੇ ਜਾਇ ਸੰਪੁਟ ਜਹਾਂ ਗਹਿ ਖੈਂਚਿ ਨਿਕਾਲਾ। ਬਿਸਮਤਿ ਬੇਗਮ ਬੋਲਤੀ,'ਕੋ ਹੈਂ,ਤੂੰ ਕੋ ਹੈਂ?'।ਲੇਵਤ ਹੀ ਉਤਰਨੋ ਤਰੇ ਕਰਿ ਛਾਰ ਉਚੋਹੈਂ[5]॥੧੩॥'ਚੋਰ ਚੋਰ' ਕੂਕੀ ਤਬਹਿ ਦੌਰੇ ਨਰ ਆਏ। ਹਥਨੀ ਕੇ ਚਹੁੰ ਦਿਸ਼ਿ ਫਿਰੇ ਨਹਿ ਕਛ ਦਰਸਾਏ। ਬਿਧੀ ਚੰਦ ਕਰਿ ਸ਼ੀਘ੍ਰਤਾ ਤਜਿ ਮग ਤਤਕਾਲਾ। ਸੰਪੁਟ ਦ੍ਰਿੜ ਸੰਭਾਰਿ ਕਰਿ ਪਾਛੈ ਹਟਿ ਚਾਲਾ॥੧੪॥ਦੂਰ ਵਰਕ ਕੋ ਪਾਇ ਕਰਿ ਪਾਤੀ ਹੁਇ ਆਈ।ਉਲੰਘਿ ਬਿਪਾਸਾ ਨਦੀ ਕੋ ਸਭਿ ਚਿੰਤ ਗਵਾਈ। ਤਮ ਮਹਿੰ ਨਰ ਇਤ ਉਤ ਫਿਰੇ ਮग ਨੇਰੇ ਨੇਰੇ। ਨਹਿੰ ਪਾਯੋ ਤਸਕਰ ਗਯੋ[6],ਬਿਸਮਾਇੰ ਘਨੇਰੇ॥ ੧੫॥ ਬੇਗਮ ਭਈ ਹਿਰਾਨ ਮਨ 'ਅਸ ਚੋਰ ਨ ਹੇਰਾ। ਤੁਮ ਸਭਿ ਮਹਿੰ ਤੇ ਲੇ ਗਯੋ ਹਠ ਧਾਰਿ ਬਡੇਰਾ'। ਸ੍ਰੀ ਸਤਿਗੁਰ ਗੁਨ ਗਾਵਤੋ ਆਨੰਦ ਉਪਜਾਵੈ। ਬਿਧੀ ਚੰਦ ਕਰਤਾਰ ਪੁਰਿ ਮਾਰਗ ਕੋ ਆਵੈ॥ ੧੬॥ ਸੁਖ ਸੋਂ ਪਹੁੰਚਨੋ ਆਇ ਕਰਿ ਪੁਰਿ ਵਿਖੈ ਪ੍ਰਵੇਸ਼ਾ। ਗਯੋ ਮਹਿਲ ਜਹਿੰ ਨਾਨਕੀ ਆਨੰਦ ਵਿਸ਼ੇਖਾ।ਸੁੰਦਰ ਸੰਪੁਟ ਹੇਮਕੋ ਧਰਿ ਦੀਨਿ ਅਗਾਰੀ। ਹਾਥ ਜੋਰਿ ਕਰਿ ਬੰਦਨਾ ਸਭਿ ਗਿਰਾ ਉਚਾਰੀ॥੧੭॥'ਮਾਤਾ! ਕਰੀ ਸਹਾਇਤਾ ਇਹ ਭੂਖਨ ਆਨੇ।ਬੇਗਮ ਡੇਰਾ ਨਿਕਟਿ ਹੀ ਮਿਲਿ ਗਯੋ ਮਹਾਨੇ। ਸਿੱਖਨਿ ਕੇ ਕਾਰਜ ਪੁਰਹੁ ਜਹਿੰ ਕਹਾਂ ਸਹਾਈ। ਰਾਖਹੁ ਮੇਰੀ ਲਾਜ ਨਿਤ ਇਹ ਕਹਾਂ ਬਡਾਈ'॥ ੧੮॥ ਬਿਸਮਤਿ ਚਿਤ ਹ੍ਵੈ ਨਾਨਕੀ ਆਨੰਦ ਉਪਜਾਯੋ। 'ਚੋਰੀ ਮੈਂ ਅਤਿਸ਼ੈ ਚਤੁਰ ਤਰਨ ਹੀ ਲਜਾਯੋ'। ਦਾਸੀ ਸੰਗ ਬਖਾਨਿ ਕੈ ਸੰਪੁਟ ਖੁਲ੍ਹਵਾਯੋ।ਭਰਨ ਜਵੇਹਰ ਖਿੰਦ ਤੇ ਜਗਮग ਝਮਕਾਯੋ॥੧੯॥ਮੁਕਤਾ ਗਨ ਕਰਨਾ ਭਰਨ[7] ਬਡ ਆਬ ਸੁਹਾਏ[8]।

[1]ਕਤਾਰ, ਵਹੀਰ। [2]ਮੋਟਾ ਰੱਸਾ। [3]ਸੰਨ੍ਹ ਕਰਕੇ। [4](ਸੰਨ੍ਹ ਰਾਹੀਂ) ਦੇ ਅੰਦਰ ਹੱਥ ਪਾਇਆ। [5]ਉੱਚੀ ਵਾਜ। [6]ਚੋਰ ਨਾ ਪਾਯਾ ਗਿਆ। [7]ਕੰਨਾਂ ਦੇ ਗਹਿਣੇ। [8]ਮੋਤੀਆਂ ਦੇ ਗਹਣੇ ਆਬ ਵਾਲੇ। [9]ਪਾ:-ਠਰ=ਨਾਲ

ਸੀਸ ਫੂਲ¹ ਹੀਰੇ ਜਰੇ ਜਿਨ ਮੋਲ ਉਦਾਰੇ। ਬੇਸਰ², ਗਰ ਭੂਖਨ ਭਲੇ ਅਰੁ ਹਾਥਨਿ ਕੇਰੇ। ਦੇਖਤਿ ਦੇਤਿ ਪ੍ਰਮੋਦ ਕੇ ਦੁਤਿਵੰਤ ਬਡੇਰੇ ॥ ੨੦ ॥ ਉਤ ਪ੍ਰਸੰਨ ਬਹੁ ਨਾਨਕੀ ਬਰ ਸੁੰਦਰ ਦੀਨੇ।'ਗੁਰ ਜਸੁ ਕੇ ਸੰਗ ਜਸੁ ਰਹੈ ਜਗ ਮਹਿਂ ਸੁਖ ਲੀਨੇ। ਸੱਤਿਨਾਮ ਮਨਿ ਮਹਿਂ ਬਸਹਿ ਸਿੱਖੀ ਬਡ ਧਾਰੋ। ਜਨਮ ਮਰਨ ਬੰਧਨਿ ਛੁਟਹਿਂ ਗੁਰਿ ਤੋਹਿ ਉਧਾਰੋ ॥ ੨੧ ॥ ਤੋਹਿ ਨਾਮ ਕੋ ਉਚਰ ਕਰਿ ਰਿਪੁ ਤੇ ਜੈ ਪਾਵੈਂ।ਪੁਰਸ਼ਾਰਥ ਗੁਰ ਹਿਤ ਕਰੇ ਸਭਿ ਬਿਘਨ ਮਿਟਾਵੈਂ। ਪਰਉਪਕਾਰੀ ਬਹੁ ਰਹਹੋ ਬਿਦਤਹਿਂ ਜਗ ਮਾਂਹੀ। ਦੁਖ ਬਿਹੀਨ ਤਨ ਤੁਵ ਰਹੈ ਸਭਿ ਕਰੈਂ ਸਰਾਹੀ' ॥੨੨॥ਬਾਰ ਬਾਰ ਇਮ ਨਾਨਕੀ ਆਸ਼ਿਖ ਬਹੁ ਦੀਨੇ। ਆਗਯਾ ਲੇ ਕਰਿ ਮਾਤ ਤੇ ਉਠਿ ਬੰਦਨ ਕੀਨੇ। ਸ਼੍ਰੀ ਹਰਿ ਗੋਵਿੰਦ ਕੋ ਦਰਸ ਪੁਨ ਜਾਇ ਨਿਹਾਰਾ। ਪਗ ਪੰਕਜ ਪਰ ਸੀਸ ਧਰਿ ਪਰਸੰਗ ਉਚਾਰਾ॥੨੩॥ਮੁਸਕਾਨੇ ਗੁਨ ਖਾਨਿ ਸੁਨਿ ਸਨਮਾਨ ਬਿਠਾਯੋ। 'ਤੁਵ ਸਮਤਾ ਨਹਿਂ ਕਿਸੁ ਮਹਿਂ' ਜਸੁ ਭਾਖਿ ਸੁਨਾਯੋ। ਬਿਧੀ ਚੰਦ ਕੇ ਕਰਮ ਅਸੁ ਸੁਨਿ ਪਿਖਿ ਬਿਸਮਾਵੈ।ਜਹਾਂ ਨ ਪਹੁੰਚਯੋ ਜਾਇ ਕਿਸ, ਤਤਛਿਨ ਤਹਿਂ ਜਾਵੈ ॥ ੨੪ ॥ ਜਬਿ ਸਤਿਗੁਰ ਮੰਦਿਰ ਗਏ ਸੁਠ ਪਲੰਘ ਸੁਹਾਏ। ਸਕਲ ਬਿਭੂਖਨ ਨਾਨਕੀ ਤਬਿ ਆਨਿ ਦਿਖਾਏ।'ਬਿਖਮ ਥਾਨ ਤੇ ਆਨ ਕਰਿ ਇਹ ਅਰਪਨ ਕੀਨੇ।ਬੁਧਿ ਬਲ ਮੈਂ ਅਤਿ ਚਤੁਰ ਹੈ ਸਮ ਅਪਰ ਨ ਚੀਨੇ'॥ ੨੫ ॥ ਸੁਨਿ ਕਰਿ ਸ਼੍ਰੀ ਸਤਿਗੁਰ ਕਹਯੋ "ਇਸ ਕਰਮ ਬਿਸਾਲੇ। ਹਯ ਲਯਾਵਨ ਅਚਰਜ ਕਰਯੋ ਬਿਚ ਮਾਨਵ ਜਾਲੇ। ਨਹਿਂ ਆਵਤਿ ਕਹਿਬੇ ਬਿਖੈ³ ਕਯਾ ਕਹੈਂ ਸੁਨਾਈ'। ਇੱਤਯਾਦਿਕ ਬਹੁ ਭਾਂਤਿ ਕੀ ਕਰਿ ਦਾਸ ਬਡਾਈ॥੨੬॥ਦੇਖਿ ਬਿਭੂਖਨ ਨਾਨਕੀ ਨਹਿਂ ਪਹਿਰਨ ਚਾਹੇ।ਅਪਨੇ ਉਚਿਤ ਨ ਚੀਨਿ ਕੈ ਕਹਿ ਭਰਤ ਪਾਹੇ। ਪੈਂਦੇਖਾਂ ਕੀ ਭਾਰਜਾ ਕਹਿ ਨਿਕਟਿ ਬੁਲਾਈ। ਬਹੁ ਮੋਲੇ ਤਤਛਿਨ ਦਿਏ - ਲੈ ਕਰਿ ਹਰਿਖਾਈ ॥ ੨੭ ॥ ਪੁਨ ਬਾਬਕ ਕੀ ਨਾਰਿ ਕੋ ਬਖਸ਼ੇ ਤਤਕਾਲਾ*।ਜਬਰ

¹ਫੁੱਲ। ²ਨੱਥ। ³(ਇਸ ਦੇ ਕਰਮ) ਕਥਨ ਵਿਚ ਨਹੀਂ ਆਂਵਦੇ। *ਇੱਥੇ ਇਹ ਵੰਸਿਣ ਦੀ ਕੋਸ਼ਸ਼ ਕੀਤੀ ਗਈ ਹੈ ਕਿ ਮਾਤਾ ਜੀ ਨੇ ਵੈਰੀ ਦਾ ਮਾਲ ਅੰਗੀਕਾਰ ਕਰਨਾ ਉਚਿਤ ਨਹੀਂ ਜਾਤਾ, ਜਿਸ ਦਾ ਭਾਵ ਇਹ ਹੈ ਕਿ ਵੈਰੀ ਪ੍ਰਯੋਜਨ ਨਹੀਂ ਬਿਧੀ ਚੰਦ ਦੀ ਚਤੁਰਤਾ ਦੀ ਸ਼ਲਾਘਾ ਇਸ਼ ਸੀ। ਪਰ ਅਸਲ ਗਲ ਇਹ ਹੈ ਕਿ ਪ੍ਰਸੰਗ ਅਣਹੋਏ ਹਨ। ਇਹ ਸਾਖੀ ਮਹਿਮਾ ਪ੍ਰਕਾਸ਼ ਵਿਚ ਬੀ ਨਹੀਂ ਹੈ ਤੇ ਕਹਾਣੀ ਬੀ ਅਟਪਟੀ ਹੈ, ਜਿਵੇਂ ਬੀਰ ਬਲ ਦੀ ਚਤੁਰਤਾ ਸ਼ੇਖ ਚਿਲੀ ਦੀ ਮਸ਼ਕਰੀ ਤੇ ਤੁਸ਼ਬਦੇ ਜੀ ਦੇ ਹਿੰਦਾ ਦਿਲੀ ਦੇ ਠਿੱਗੇ ਕਹਾਣੀਆਂ ਵਜੋਂ ਚਤਰ ਲੋਕ ਹਰ ਸਮੇਂ ਨਵੇਂ ਘੜ ਲੈਂਦੇ ਹਨ, ਤਿਵੇਂ ਇਹ ਇਧੀ ਚੰਦ ਦੇ ਨਾਉਂ ਤੇ ਕਿਸੇ ਚਤਰ ਦੀ ਘੜੀ ਘਾੜਤ ਮਾਲੂਮ ਹੈ। ਕਹਾਣੀ ਟੱਪਣ ਵਾਲੇ ਨੂੰ ਜਾਂਬਾਰਿ ਤੇ ਸ਼ਾਹਦਹਾਂ ਦਾ ਭੀ ਫਰਕ ਦੇਤੇ ਨਹੀਂ।

ਜਵਾਹਰ ਜਰੇ ਜਿਨ ਬਰ ਦਿਪਹਿਂ ਉਜਾਲਾ। ਲਖਹਿ ਸੁਜਸੁ ਬਖਾਨਤੀ ਉਰ ਮੋਦ ਉਪਾਇ। ਲਾਖਹੁਂ ਕੀਮਤ ਜਿਨਹੁਂ ਕੀ ਨਿਜ ਤਨ ਪਹਿਰਾਇ ॥ ੨੮ ॥ ਇਸ ਪ੍ਰਕਾਰ ਕਰਤਾਰਪੁਰਿ ਕੇਤਿਕ ਦਿਨ ਟਾਰੇ।ਸੁਨਿ ਸੁਨਿ ਆਵੈਂ ਸੰਗਤਾਂ ਚਹੁਂ ਦਿਸ਼ਨਿ ਨਿਹਾਰੇ। ਮਨੋ ਕਾਮਨਾ ਪਾਇ ਕਰਿ ਗਨ ਭੇਟ ਚੜ੍ਹਾਵੈਂ। ਦੇਸ਼ ਬਿਦੇਸ਼ਨ ਸਿੱਖ ਬਹੁ ਪੁਰਬਨਿ ਦਰਸਾਵੈਂ ॥ ੨੯ ॥ ਸਭਿ ਦਿਸ਼ ਬਿਖੈ ਮਸੰਦ ਗਨ ਆਨਹਿਂ ਗੁਰ ਕਾਰਾ। ਲਾਖਹੁਂ ਧਨ ਕੌ ਅਰਪਤੇ ਸਤਿਗੁਰ ਦਰਬਾਰਾ। ਤਿਮ ਹੀ ਖਰਚ ਬਿਸਾਲ ਹੈ ਗੁਰ ਦੇਗ ਚਲਾਵੈਂ। ਸੁਭਟਨਿ ਕੋ ਦੇ ਚਾਕਰੀ ਸਿਰੁਪਾਉ ਦਿਵਾਵੈਂ॥੩੦॥ ਦੋਹਰਾ ॥ ਇਸ ਬਿਧਿ ਗੁਰ ਘਰ ਕੇ ਖਰਚ ਨਿਤਪ੍ਰਤਿ ਹੋਤਿ ਬਿਸਾਲ। ਤਿਮ ਹੀ ਆਵਤਿ ਦਰਬ ਬਹੁ ਪੂਰਹਿ ਗੁਰੂ ਕ੍ਰਿਪਾਲ ॥੩੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਅਸ਼ਟਮ ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਤ੍ਰਿਤੀਓ ਅੰਸੂ ॥ ੩ ॥

੪. [ਬਿਧੀਚੰਦ। ਬਾਲੂ ਹਸਨਾ। ਪੈਂਦੇ ਦੇ ਘਰ ਪੁੱਤ੍ਰ ਹੋਣਾ]।

ਦੋਹਰਾ ॥ ਸਹਿਜ ਸੁਭਾਇਕ ਸਤਿਗੁਰੂ ਗਏ ਮਹਿਲ ਕੇ ਮਾਂਹਿ। ਬਿਧੀਚੰਦ ਕੋ ਸੰਗ ਲੇ ਬੈਠੇ ਤਹਾਂ ਸੁਹਾਹਿਂ ॥ ੧ ॥ ਚੌਪਈ ॥ ਤਬਹਿ ਨਾਨਕੀ ਅਰੁ ਮਰਵਾਹੀ। ਬੈਠੀ ਆਇ ਬੰਦਿ ਕਰ ਪਾਹੀ। ਮੁਸਕਾਵਤਿ ਬੂਝਤਿ ਗੁਰ ਸੰਗਾ। 'ਬਿਧੀਚੰਦ ਤੁਮਰੋ ਸਿਖ ਚੰਗਾ ॥ ੨॥ ਭਾ ਅਵਤਾਰ ਆਪ ਕੇ ਭਾਰ। ਕਲਿ ਮਹਿਂ ਕੁਟਿਲ ਕਰੇ ਨਿਸਤਾਰਾ। ਬਨਯੋ ਸਿੱਖ ਰਾਵਰ ਕੇ ਆਇ। ਤਉ ਸੁਭਾਵ ਨ ਪਲਟਯੋ ਜਾਇ ॥ ੩ ॥ ਚੋਰੀ ਕਰਤਿ ਹੇਤੁ ਉਪਕਾਰੇ। ਗੁਰ ਕੇ ਕਾਰਜ ਅਨਿਕ ਸੁਧਾਰੇ'। 'ਬਿਧੀਚੰਦ ਭਾਈ! ਹਿਤ ਧਰੇ। ਅਪਰ ਕਰਮ ਜੋ ਕਿਛ ਤੈਂ ਕਰੈ ॥ ੪ ॥ ਕਰਹੁ ਸੁਨਾਵਨਿ ਹਮ ਕੋ ਸੋਇ। ਜਿਨ ਸੁਨਿਬੇ ਮਨ ਅਚਰਜ ਹੋਇ। ਤੋਹਿ ਸਮਾਨ ਸੁਨਯੋ ਨਹਿ ਕਾਨਾ। ਕਿਮ ਦੇਖਨਿ ਮਹਿਂ ਆਵਹਿ ਜਾਨਾ[1]* ॥ ੫ ॥ ਤੁਝ ਸਮ ਇਕ ਤੁਝਹੀ ਕਉ ਜਾਨਾ। ਅਪਰ ਕਰਯੋ ਸੋ ਕਰਹੁ ਬਖਾਨਾ'। ਸੁਨਿ ਬਿਧੀਏ ਕਰ ਜੋਰਿ ਸੁਨਾਯੋ। 'ਸੁਨਹੁ ਮਾਤ! ਇਕ ਕਰਮ ਕਮਾਯੋ ॥ ੬ ॥ ਸ੍ਰੀ ਅਰਜਨ ਮੁਝ ਸੰਗ ਉਚਾਰਾ।—ਤੁਵ ਸਿਰ ਚੋਰੀ ਲੇਖ ਉਦਾਰਾ। ਜੇ ਅਬਿ ਚਹਹੁ[2] ਕਰਹੁ ਉਪਕਾਰਾ। ਪਰ ਧਨ ਆਪ ਨ ਲਿਹੁ ਕਰ ਧਾਰਾ[3]—॥ ੭ ॥

[1]ਤੇਰੇ ਜਿਹਾ (ਕੋਈ ਹੋਰ) ਕੰਨੀਂ ਨਹੀਂ ਸੁਣਿਆਂ, ਦੇਖਣ ਤੇ ਜਾਣਨ ਵਿਚ ਕੀਕੂੰ ਆ ਸਕੇ।
[2](ਚੋਰੀ ਕਰਨੀ) ਚਾਹਵੇਂ ਤਾਂ। [3]ਪਰਾਏ ਧਨ ਨੂੰ ਆਪ ਹੱਥ ਨਾ ਲਾਵੀਂ ਅਥਵਾ ਧਾਰਨ ਨਾ ਕਰੀਂ। *ਪਾ:—ਨਹਿਂ ਦੇਖਨ ਨਹਿ ਆਇਸ ਜਾਨਾ। ਪੁਨਾ: ਕਿਮ ਦੇਖਨ ਨਹਿਂ ਆਵਹਿ ਜਾਨਾ।

ਇਮ ਸੁਨਿ ਮੈਂ ਇਕ ਕੇ ਘਰ ਗਯੋ । ਤਿਨ ਕੋ ਬਹੁ ਦਾਰਿਦ ਪਿਖਿ ਲਯੋ । ਦੰਪਤਿ ਬੈਠੇ ਬਹੁ ਮੁਰਝਾਇ । ਏਕ ਸਮੈ ਦਿਨ ਨਹਿਂ ਤ੍ਰਿਪਤਾਇ¹॥੮॥ਇਕ ਕੰਨਯਾ ਤਿਨ ਕੇ ਘਰ ਮਾਂਹੀ।ਬਰ ਪ੍ਰਾਪਤਿ ਧਨ ਬਿਨ ਨਹਿਂ ਥਾਂਹੀ। ਨਿਤ ਚਿੰਤਾ ਮਹਿਂ ਰਹੈਂ ਬਿਸੂਰਤਿ । ਰਹੈਂ ਸੰਥਿਰ ਜਿਮ* ਪਾਹਨ ਮੂਰਤਿ॥੯॥ਤਿਨ ਕੋ ਦੇਖਿ ਦਯਾ ਮੁਹਿ ਆਈ।—ਮੈਂ ਦੇਹੌਂ ਧਨੁ—ਗਿਰਾ ਸੁਨਾਈ। —ਜਿਸ ਤੇ ਕੰਨਯਾ ਕੋ ਹੁਇ ਬਯਾਹੁ । ਅਰੁ ਬੈਠੇ ਭੋਜਨ ਲਿਹੁ ਖਾਹੁ—॥੧੦॥ ਤਿਸ ਪੁਰਿ ਮਹਿਂ ਇਕ ਘਰ ਚਲਿ ਗਯੋ । ਬ੍ਰਿੰਦ ਮੇਲ ਤਹਿਂ ਦੇਖਤਿ ਭਯੋ । ਮਿਲਯੋ ਨਰਨ ਮਹਿਂ ਅੰਤਰ ਬਰਯੋ । ਹੁਤੋ ਬਯਾਹੁ ਸਭਿ ਦੇਖਨਿ ਕਰਯੋ ॥ ੧੧ ॥ ਤਬਿ ਬਰਾਤ ਅੰਤਰ ਬੁਲਵਾਈ।ਹਿਤ ਭੋਜਨ ਕਰਿ ਪਾਂਤਿ ਬਿਠਾਈ । ਤਹਿਂ ਮੈਂ ਭਯੋ ਪਰੋਸਨ ਵਾਰਾ।ਭਰਯੋ ਟੋਕਰਾ ਲਯਾਉਂ ਅਹਾਰਾ ॥ ੧੨ ॥ ਤਬਿ ਮੈਂ ਲੈ ਪਕਵਾਨ ਘਨੇਰਾ । ਗਯੋ ਨਿਕਸਿ ਕਰਿ ਕਿਨਹੁਂ ਨ ਹੇਰਾ । ਤਿਨ ਛੁਧਿਤਨਿ ਕੋ ਦੀਨਸਿ ਆਨਿ। ਲੇ ਹਰਿਖਾਇ ਸੁ ਕੀਨਸਿ ਖਾਨ ॥ ੧੩ ॥ ਅਪਰ ਵਸਤੁ ਕੁਛ ਹਾਥ ਨ ਆਈ । ਜਾਇ ਅਪਰ ਘਰ ਸੰਨ੍ਹ ਲਗਾਈ । ਅੰਤਰ ਬਰਯੋ ਚੁਬਾਰੇ ਚਰਯੋ । ਬੈਠਯੋ ਬਨੀਆ ਤਹਾਂ ਨਿਹਰਯੋ ॥੧੪॥ ²ਰੁਜਨਾਵੇ ਲੇਖੇ ਕੀ ਬਿਧੀ । ਰਹਯੋ ਜੋਰ ਹੋਵਤਿ ਨਹਿਂ ਸਿਧੀ³ । ਤੀਨ ਜਾਮ ਜਾਮਨਿ ਬਿਤ ਗਈ । ਗਿਨਤਿ ਮੰਦਮਤਿ ਤਯਾਗਿ ਨ ਦਈ ॥ ੧੫ ॥ ਜਾਗਤਿ ਇਸਤ੍ਰੀ ਬਯਾਕੁਲ ਹੋਈ। ਦੂਧ ਕਟੋਰਾ ਭਰਿ ਕਰਿ ਸੋਈ । ਢਿਗ ਹੁਇ ਕਹਿ ਸਮੁਝਾਵਨ ਕਾਜ ।—ਖਾਇ ਨ ਪੀਓ ਤੈਂ ਕਿਛੁ ਆਜ ॥ ੧੬ ॥ ਜੇ ਅਬਿ ਤੁਝ ਤੇ ਜਾਇ ਨ ਦੇਖਾ⁴ । ਤਯਾਗਿ ਦੇਹੁ ਪੁਨ ਕੀਜਹਿ ਲੇਖਾ—। ਸੁਨਤਿ ਬਾਕ ਕੋ ਰਿਸ ਤੇ ਰਾਚਾ । ਨਿਜ ਇਸਤ੍ਰੀ ਕੋ ਹਤਸਿ ਤਮਾਚਾ ॥੧੭॥ ਭਈ ਕ੍ਰੋਧ ਧਰ ਗੇਰਿ ਕਟੋਰਾ । ਦੂਧ ਬਿਥਾਰਯੋ ਪਤਿ ਕੀ ਓਰਾ । ਕਹਯੋ—ਸੂਮ ਤੂੰ ਭਯੋ ਮਹਾਨੇ । ਦੇਵ ਪਿਤਰ ਕਿਸਹੂੰ ਨਹਿਂ ਮਾਨੇ ॥ ੧੮ ॥ ਇਕ ਦਮਰੀ ਪਰ ਰਾਤਿ ਗੁਜਾਰੀ।ਸਮੁਝਾਯੋ ਤੇ ਰਿਸ ਕਰਿ ਮਾਰੀ—। ਇਮ ਕਹਿ ਰੁਦਤਿ ਹੋਇ ਦੁਖਿਆਰੀ।ਸੁਪਤੀ ਜਾਇ ਨੀਂਦ ਤੇ ਭਾਰੀ ॥੧੯॥ ਭਈ ਕਲਹ,ਬਨੀਏ ਦੁਖ ਪਾਯਹੁ।ਤਜੀ ਵਹੀ ਤਿਹ ਠਾਂ ਧਪਤਾਯਹੁ । ਜਬ ਦੋਨ ਕਹੁ ਸੁਧਿ ਨਹਿ ਰਹੀ । ਦੁਰਯੋ ਏਕ ਥਲ ਮੈਂ

¹ਦਿਨ ਵਿਚ ਇਕ ਵਾਰ ਭੀ ਨਹੀਂ ਸੀ ਰਜ ਖਾਂਦੇ। ²ਰੋਜ਼ਨਾਮਚੇ (ਦੀ ਵਹੀ) ਦੇ ਲੇਖੇ ਦੀ ਬਾਕੀ ³ਮਿਲ ਰਹਿਆ, ਪਰ ਸਿਧ ਨ ਹੋਈ, ਭਾਵ ਵਿਧ ਮਿਲਦੀ ਨਹੀਂ ਸੀ। ⁴(ਹਿਸਾਬ) ਦੇਖਿਆ ਨਹੀਂ ਜਾਂਦਾ।

*ਪਾ—ਜੈਸੇ।

ਸਭਿ ਲਹੀ॥ ੨੦॥ ਜਾਇ ਚੁਬਾਰੇ ਮਹਿਂ ਬਰਿ ਗਯੋ। ਧਰਯੋ ਸੰਦੂਖ ਨਿਹਾਰਤਿ ਭਯੋ।ਕਰਿ ਬਲ ਕੌ ਬਹੁ ਤੋਰਯੋ ਤਾਰਾ।ਤਾਕੀ ਖੋਲਿ ਬੀਚ ਕਰ ਡਾਰਾ॥੨੧॥ਥੈਲੀ ਧਨ ਕੀ ਲਾਗਸਿ ਹਾਥ। ਲੈ ਕਰਿ ਮੈਂ ਤੁਰਨਤਾ ਸਾਥ। ਨਿਕਸਯੋ ਵਹਿਰ ਗਯੋ ਘਰ ਤਿਨ ਕੇ। ਦੀਰਘ ਦਾਰਿਦ ਹੁਤੋ ਸੁ ਜਿਨ ਕੇ ॥੨੨॥ ਸੁਪਤਿ ਪਰੇ ਦੰਪਤਿ ਕੋ ਦੇਖਿ। ਕਰੇ ਜਗਾਵਨ ਦੁਖੀ ਪਰੇਖਿ। ਸਰਬ ਦਰਬ ਕੋ ਦੇ ਕਰਿ ਆਯੋ। ਸ੍ਰੀ ਅਰਜਨ ਕੋ ਆਨਿ ਸੁਨਾਯੋ ॥੨੩॥ ਗੁਰ ਪ੍ਰਸੰਨ ਮਨ, ਸਿਰ ਕਰ ਧਰਯੋ। ਕਹਯੋ—ਲੇਖ ਚਰੀ ਅਬਿ ਟਰਯੋ[1]। ਗੁਰ ਘਰ ਕੇ ਬਹੁ ਕਾਜ ਸੁਧਾਰਹਿਂ। ਆਪ ਤਰੈਂ ਅਵਰਨ ਕੋ ਤਾਰਹਿਂ—॥ ੨੪॥ ਇਮ ਸਤਿਗੁਰ ਕੋ ਬਰ ਹੈ ਮੋਹੀ। ਬਡੇ ਭਾਗ ਕਰਿ ਮਿਲਿਬੋ ਹੋਹੀ। ਕਰੀ ਕ੍ਰਿਪਾ ਗਨ ਪਾਪ ਨਿਵਾਰੇ। ਅਪਨੇ ਚਰਨ ਲਾਇ ਨਿਸਤਾਰੇ'॥੨੫॥ ਸੁਨਿ ਗੁਰ ਪਤਨੀ ਅਚਰਜ ਲਹਯੋ। 'ਸਾਧ ਸਾਧ' ਬਿਧੀਏ ਕਹੁ ਕਹਯੋ। ਕਿਤਿਕ ਕਾਲ ਬੈਠਯੋ ਦਰਸਾਯੋ। ਪੁਨ ਉਠਿ ਕਰਿ ਨਿਜ ਥਲ ਚਲਿ ਆਯੋ ॥੨੬॥ ਖਾਨ ਪਾਨ ਕਰਿ ਨਿਸਾ ਬਿਤਾਈ। ਜਾਗੇ ਪ੍ਰਭੁ ਪ੍ਰਭਾਤਿ ਹੁਇ ਆਈ। ਸ਼ੌਚ ਸ਼ਨਾਨ ਠਾਨਿ ਗੁਰ ਪੂਰੇ। ਬੈਠਹਿਂ ਪੁਨ ਦਿਵਾਨ ਗਨ ਸੂਰੇ ॥੨੭॥ ਇਕ ਬਾਲੂ ਸਿਖ ਸੇਵਾ ਲਾਗਯੋ। ਪ੍ਰੇਮ ਪਾਇ ਪੰਕਜ ਕੋ ਪਾਗਯੋ। ਜਬਿ ਗੁਰ ਚਢਿ ਕਰਿ ਕਿਤਹੁੰ ਸਿਧਾਵੇਂ। ਅੱਗ੍ਰ ਤੁਰੰਗਮ ਦੌਰਯੋ ਜਾਵੈ॥ ੨੮॥ ਖੇਦ ਨ ਮਾਨਹਿ ਦੂਰ ਸਿਧਾਰੈ। ਜਾਇ ਤਹਾਂ ਗੁਰ ਜਹਾਂ ਪਧਾਰੈਂ। ਸ੍ਰੀ ਹਰਿਗੋਵਿੰਦ ਕੋ ਮੁਖ ਹੇਰਹਿ। ਹਸਹਿ ਅਧਿਕ ਹੁਇ ਖੁਸ਼ੀ ਘਨੇਰਹਿ ॥੨੯॥ ਬੈਠਤਿ ਚਲਤਿ ਸਮੁਖ ਜਬਿ ਹੋਇ। ਹਸਹਿ ਬਦਨ ਤੇ ਹਰਖਤਿ ਸੋਇ। ਧਰਯੋ ਨਾਮ ਤਬਿ ਗੁਰ ਨਿਜ ਰਸਨਾ। 'ਭਯੋ ਆਜ ਤੇ ਬਾਲੂ ਹਸਨਾ' ॥ ੩੦॥ ਤਿਸ ਦਿਨ ਤੇ ਤਿਸ ਕੋ ਗੁਰ ਕਹੇ[2]। 'ਅਬਿ ਗੁਰਦਿੱਤੇ ਕੇ ਸੰਗ ਰਹੋ'। ਮਾਨਯੋ ਬਾਕ ਪ੍ਰੇਮ ਮਨ ਰੰਗ। ਰਹਨਿ ਲਗਯੋ ਗੁਰ ਨੰਦਨ ਸੰਗ॥ ੩੧ ॥ ਚਢੈ ਵਹਿਰ ਤਬਿ ਆਗੈ ਧਾਵਹਿ। ਜਹਿਂ ਪਹੁੰਚਹਿ ਚਲਿ ਤਹਾਂ ਸਿਧਾਵੇ। ਇਕ ਦਿਨ ਸ੍ਰੀ ਗੁਰਦਿੱਤਾ ਗਏ। ਬਨ ਅਖੇਰ ਕੋ ਖੇਲਤਿ ਭਏ॥ ੩੨ ॥ ਨਿਕਸਯੋ ਸੂਕਰ ਚਲਯੋ ਪਲਾਈ। ਗੁਰ ਸੁਤ ਦੇਖਿ ਤੁਰੰਗ ਧਵਾਈ।ਗਏ ਦੂਰ ਲੌ ਸਭਿ ਹਟਿ ਰਹੇ।

[1]ਦੇਰੀ ਦਾ ਲੇਖ ਮੇਟ ਦੇਣਾ ਤਾਂ ਗੁਰੂ ਜੀ ਦਾ ਬਿਰਦ ਹੈ, ਪਰਉਪਕਾਰ ਲਈ ਬੀ ਦੇਰੀ ਦੀ ਛੁਟ ਆਖਣੀ ਠੀਕ ਨਹੀਂ ਕਿਉਂਕਿ ਗੁਰੂ ਸਿਖਯਾ ਇਸ ਦੇ ਉਲਟ ਹੈ। [2]ਗੁਰੂ ਜੀ ਨੇ ਕਹਿਆ।

ਪਹੁੰਚਨੋ ਗਯੋ ਨ ਸ੍ਰਮ ਕੋ ਲਹੇ ॥੩੩॥ ਇਕ ਬਾਲੂ ਹਸਨਾ ਤਹਿਂ ਗਯੋ। ਸਤਿਗੁਰ ਨੈਦ ਬਿਲੋਕਤਿ ਭਯੋ। ਅਧਿਕ ਜਾਨਿ ਸੇਵਾ, ਹਰਖਾਏ। ਟੋਪੀ ਬਖਸ਼ਿ ਦਈ ਤਿਸ ਥਾਏਂ ॥੩੪॥ ਲੇਕਰਿ ਸਿੱਧ ਸ਼ਕਤਿ ਕੋ ਪਾਈ। ਭਯੋ ਗ੍ਯਾਨ ਮਨੁ ਆਨੰਦ ਪਾਈ। ਹਤਨੋ ਕੌਲ ਸੋ ਆਨਿ ਉਠਾਏ। ਪੁਰਿ ਕਰ-ਤਾਰ ਬਿਖੈ ਚਲਿ ਆਏ ॥੩੫॥ ਸਕਲ ਪ੍ਰਸੰਗ ਸੁਨਾਯੋ ਗੁਰ ਕੋ। 'ਬਖ-ਸ਼ਿਸ਼ ਕਰੀ ਪ੍ਰੇਮ ਪਿਖਿ ਉਰ ਕੋ'। ਸ੍ਰੀ ਹਰਿਗੋਵਿੰਦ ਭਏ ਪ੍ਰਸੰਨ। ਸਭਿਨਿ ਸੁਨਾਇ ਬਖਾਨਿ ਬਦੰਨ ॥੩੬॥ 'ਅਬਿ ਤੇਰੀ ਪੂਰੀ ਭਈ ਸੇਵਾ। ਕਰੇ ਰਿਝਾਵਨਿ ਬਹੁ ਗੁਰਦੇਵਾ।ਬੈਠਹੁ ਭਜਨ ਕਰਹੁ ਪ੍ਰਭੁ ਕੇਰਾ।ਜਨਮ ਮਰਨ ਕਾਟਨੋ ਅਬਿ ਤੇਰਾ' ॥੩੭॥ ਲੇ ਗੁਰ ਖੁਸ਼ੀ ਦ੍ਵਾਰ ਥਿਰ ਰਹਨੋ। ਰਾਤਿ ਦਿਵਸ ਹਰਿ ਸਿਮਰਨ ਲਹਨੋ। ਇਮ ਸ੍ਰੀ ਹਰਿਗੋਵਿੰਦ ਕ੍ਰਿਪਾਲਾ। ਕਰੇ ਉਧਾਰਨ ਸਿੱਖ ਬਿਸਾਲਾ ॥੩੮॥ ਬੈਠੇ ਹੁਤੇ ਦਿਵਾਨ ਮਝਾਰੀ।ਪੈਂਦਖਾਨ ਆਯੋ ਬਲ ਭਾਰੀ। ਹਾਥ ਜੋਰਿ ਹਰਖਤਿ ਹੁਇ ਕਹੇ।'ਸੁਤ ਜਨਮਨੋ ਤੁਮ ਕਰੁਨਾ ਲਹੇ[1] ॥੩੯॥ ਨਿਜ ਰਸਨਾ ਤੇ ਨਾਮ ਬਖਾਨੋ। ਜੀਵਤ ਰਹੇ ਦਾਸ ਨਿਜ ਜਾਨੋ'। ਕ੍ਰਿਪਾ ਠਾਨਿ ਗੁਰ ਕੀਨਿ ਬਖਾਨ। 'ਪੈਂਦੇ ਖਾਂ ਕੋ ਸੈਦੇ ਖਾਨ ॥੪੦॥ ਤਵ ਸੁਤ ਕੋ ਸੁਤ ਜੋ ਉਪਜੈਹੈ। ਹਮ ਤੇ ਪਲਟਾ ਸੋ ਪੁਨ ਪੈਹੈ'। ਸੁਨਿ ਬਿਸਮ੍ਯੋ ਕਹਿ ਪੈਂਦੇਖਾਨ। 'ਕਹਾਂ ਬਾਕ ਇਹੁ ਕੀਨਿ ਬਖਾਨ?' ॥੪੧॥ ਤਬਿਗੁਰ ਭਨਨੋ'ਨੋਤਿ[2]ਹੈਐਸੋ।ਜਿਸਹਿ ਨ ਮੇਟਿ ਸਕਹਿ ਕੋ ਕੈਸੋ। ਜਬਿ ਹੁਇ ਹੈ ਤਬਿ ਜਾਨਨੋ ਜਾਇ'। ਸੁਨਿ ਦਿਵਾਨ ਸਗਰੋ ਬਿਸਮਾਇ ॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਹਰਿਗੋਬਿੰਦ ਬਾਲੂ ਹਸਨਾ ਪੈਂਦੇ ਖਾਨ ਨੰਦ' ਪ੍ਰਸੰਗ ਬਰਨਨੋ ਨਾਮ ਚਤੁਰਥੋ ਅੰਸੂ ॥੪॥

੫. [ਪੈਂਦੇ ਦਾ ਘਰ ਜਵਾਈ। ਸ੍ਰੀ ਤੇਗ ਬਹਾਦਰ ਜੀ ਦੇ ਵਿਆਹ ਦੀ ਤਿਆਰੀ]

ਦੋਹਰਾ ॥ ਤਨੁਜਾ ਪੈਂਦੇ ਖਾਨ ਕੀ ਬਰ ਕੋ ਉਚਿਤ ਪਛਾਨ। ਛੋਟੇ ਮੀਰ ਸੁ ਗ੍ਰਾਮ ਮਹਿ ਬਾਸਹਿ ਏਕ ਪਠਾਨ ॥੧॥ ਹਾਕਲ ਛੰਦ ॥ ਤਿਹ ਨਾਮ ਖਾਨ ਅਸਮਾਨਾ। ਬਯ ਖੋੜਸ ਬਰਖਨਿ ਜਾਨਾ।ਸੋ ਪਦਰ[3] ਸਮੇਤ ਬਸੰਤਾ।ਢਿਗ ਸ਼ਾਹੁ ਚਾਕਰੀ ਵੰਤਾ ॥੨॥ ਸਨਮਾਨ ਸਮੇਤ ਮਹਾਨਾ। ਧਨ ਸ਼ਾਹੁ ਦੇਤਿ ਭਟ ਜਾਨਾ। ਨਿਜ ਸਮਤਾ[4] ਭਲੇ ਪਛਾਨੀ।ਕੁਲ,ਧਨ, ਬਯ ਸੁੰਦਰ ਮਾਨੀ ॥੩॥ ਤਬਿ ਪੈਂਦ ਖਾਨ ਕਰਿ ਨਾਤਾ।ਦੇ ਸੁਤਾ ਸੁ ਕੀਨਿ ਜਮਾਤਾ।ਤਤਕਾਲ ਨਿਕਾਹੁ ਕਰਾਯੋ। ਘਰ ਅਪਨੇ ਤਿਸੈ ਬਸਾਯੋ ॥੪॥ ਸੁਤ ਉਪਜਨੋ

[1] ਭਾਵ ਆਪ ਦੀ ਬਖਸ਼ਿਸ਼ ਨਾਲ। [2] ਹੋਣਹਾਰ। [3] ਪਿਤਾ। [4] ਬਰਾਬਰੀ।

ਬਾਰਿਕ ਸੋਈ[1]। ਤਨੁਜਾਪਤਿ ਸੁਤ ਸਮ ਜੋਈ[2]। ਤਿਸ ਦੇਖਿ ਰਹੈ ਸੁਖ ਪਾਈ। ਕਰਿ ਰਾਖ੍ਯੋ ਸਦਨ ਜਵਾਈ[3] ॥ ੫ ॥ ਲੈ ਗੁਰ ਤੇ ਵਸਤੁ ਮਹਾਨਾ॥ ਸਭਿ ਦੇਤਿ ਤਾਹਿ ਸੁਖ ਮਾਨਾ। ਤਿਮ ਪੈਂਦ ਖਾਨ ਕੀ ਦਾਰਾ। ਬਹੁ ਕਰਤਿ ਰਹਤਿ ਨਿਤ ਪਯਾਰਾ॥ ੬ ॥ ਕਰਿ ਭੋਜਨ ਸ੍ਵਾਦਲ ਨਾਨਾ। ਅਚਿਵਾਇ ਆਪਨੇ ਪਾਨਾ। ਇਮ ਬੀਤ੍ਯੋ ਕੇਤਿਕ ਕਾਲਾ। ਮਿਲਿ ਭੋਗਹਿ ਅਨੰਦ ਬਿਸਾਲਾ॥ ੭ ॥ ਸ੍ਰੀ ਗੁਰੂ ਬਿਲਾਸ ਧਰੰਤੇ। ਚਢਿ ਜਾਤਿ ਅਖੇਰ ਕਰੰਤੇ। ਗਨ ਜੀਵਨ ਜਗਤ ਉਧਾਰੈਂ। ਬਿਚਰੰਤੇ ਵਹਿਰ ਪ੍ਰਹਾਰੈਂ[4]॥੮॥ਬਹੁ ਸਿੱਖਨਿ ਦੇ ਉਪਦੇਸ਼ਾ। ਕਿਹ ਕਾਟਤਿ ਜਗਤ ਕਲੇਸ਼ਾ॥ ਬਡ ਭੂਪਤਿ ਭਏ ਰਿਪੁ ਮਾਰੇ। ਜਸ ਦਸ ਦਿਸ਼ਿ ਅਧਿਕ ਬਿਥਾਰੇ ॥ ੯ ॥ 'ਬਡ ਮੁਗ਼ਲ ਮਾਰ ਗੁਰ ਸੂਰਾ। ਨਿਜ ਦਾਸ ਕਾਮਨਾ ਪੂਰਾ। ਪਰਵਿਰਤ ਪੰਥ ਮਹਿਂ ਤੈਸੇ। ਨਿਰਬਿਰਤ ਬਿਖੈ ਰਹਿਂ ਜੈਸੇ[5] ॥ ੧੦ ॥ ਸ੍ਰੀ ਨਾਨਕ ਅੰਗਦ ਚੰਦੰ। ਸ੍ਰੀ ਅਮਰਦਾਸ ਸੁਖਕੰਦੰ। ਗੁਰ ਰਾਮਦਾਸ ਗੁਨ ਖਾਨੀ। ਸ੍ਰੀ ਅਰਜਨ ਜਿਮ ਬ੍ਰਹਮ ਗਯਾਨੀ ॥੧੧॥ ਤਿਮ ਸ੍ਰੀ ਹਰਿਗੋਵਿੰਦ ਬੀਰਾ। ਉਰ ਨਿਸ਼ਚਾ ਤਥਾ ਗਹੀਰਾ। ਜਿਮ ਪੰਚਹੁ ਸ਼ਾਂਤਿ ਸਰੂਪੰ। ਤਿਮ ਖਸ਼ਤ੍ਰਮ ਭਏ ਅਨੂਪੰ॥੧੨॥[6]ਪਰਵਿਰਤਿ:—ਰਾਖਿਬੋ ਦਲ ਕੋਭਟ ਕਰਨਿ ਬਟੋਰਨ ਬਲ ਕੌ। ਤੁਰਕੇਸ਼ੁਰ ਸੋਂ ਬਡ ਝੇਰਾ। ਨਿਤ ਕਰਨ ਉਖੇਰ ਬਿਖੇਰਾ॥੧੩॥ ਰਿਪੁ ਹਤਿ ਸੰਗ੍ਰਾਮ ਮਚਾਏ। ਪੁਰਸ਼ਾਰਥ ਕਰੇ ਕਰਾਏ। [7]ਪਰ ਨਿਸ਼ਚਾ ਗਯਾਨ ਮਹਾਨਾ। ਸਭਿਹਿਨਿ ਕੈ ਏਕ ਸਮਾਨਾ' ॥ ੧੪ ॥ ਇਮ ਕੇਤਿਕ ਸਮਾ ਬਿਤਾਯੋ। ਸ਼ੁਭ ਮਾਘ ਮਾਸ ਤਬਿ ਆਯੋ। ਪਿਖਿ ਲਾਲਚੰਦ ਮਨ ਆਨੀ। ਨਿਜ ਦਾਰਾ ਸੰਗ ਬਖਾਨੀ ॥੧੫॥ 'ਨਿਜ ਤਨੁਜਾ ਗੁਜਰੀ ਕੇਰਾ। ਹੈ ਬਯਾਹਨਿ ਸਮਾ ਅਛੇਰਾ। ਕਰਿ ਦੀਜੈ ਉਰ ਅਭਿਲਾਖਾ'। ਸੁਨਿ ਬਿਸ਼ਨ ਕੁਇਰ ਬਚ ਭਾਖਾ ॥ ੧੬ ॥ 'ਇਹ ਤੋਹਿ ਮਨੋਰਥ ਆਛਾ। ਮਮ ਉਰ ਮਹਿਂ ਦੀਰਘ ਬਾਂਛਾ। ਕਰਿ ਦੇਹੁ ਬਿਲੰਬ ਨ ਕੀਜੈ। ਲਿਖਿ ਸਾਹਾ ਗੁਰ ਕੇ

---

[1](ਪੋਤ੍ਰੇ ਦੇ ਘਰ ਜੋ) ਪੁੱਤ੍ਰ ਹੋਇਆ ਉਹ ਅਜੇ ਬਾਲਕ ਸੀ (ਇਸ ਵਾਸਤੇ)। [2]ਜਵਾਈ ਨੂੰ ਪੁੱਤਰ ਵਾਂਗ ਦੇਖਦਾ ਸੀ (ਪੈਂਦਾ)। [3]ਘਰ ਜਵਾਈ ਬਣਾ ਰਖਿਆ। [4]ਬਾਹਰ ਵਿਚਰਦੇ ਜੀਵਾਂ ਨੂੰ ਮਾਰਦੇ ਹਨ ਭਾਵ ਸ਼ਿਕਾਰ ਤੋਂ ਹੈ। [5]ਪਰਵਿਰਤੀ ਮਾਰਗ ਵਿਚ ਤਿਵੇਂ ਰਹਿੰਦੇ ਹਨ ਜਿਵੇਂ ਨਿਵਿਰਤੀ ਵਿਚ ਰਹਿੰਦੇ ਹਨ। ਭਾਵ ਦੋਹੀਂ ਪਾਸੀਂ ਪੂਰਨ ਹਨ। ਰਾਜ ਤੇ ਜੋਗ ਦੋਹਾਂ ਵਿਚ ਪੂਰਨ ਪਦ ਤੇ ਹਨ। [6]ਅਗੇ ਪਰਵਿਰਤੀ ਦੇ ਕੰਮ ਦੱਸਦੇ ਹਨ:—। [7]ਅਗੇ ਨਵਿਰਤੀ ਦੀ ਬ੍ਰਿਤਿ ਦੱਸਦੇ ਹਨ:—

ਦੀਜੈ' ॥ ੧੭ ॥ ਕਰਿ ਮਸਲਤ ਬਿੱਪ੍ਰ ਬੁਲਾਯੋ। ਕਹਿ ਸਾਹਾ ਤਬਹਿ ਸੁਧਾਯੋ*। 'ਜਬਿ ਫਲਗੁਨ ਨੌਮੀ ਆਵੈ।ਤਬਿ ਬਯਾਹ ਰਚਹੁ ਸੁਖ ਪਾਵੈ'॥ ੧੮ ॥ ਲਿਖਿ ਕਾਗਦ ਬਿੱਪ੍ਰ ਪਠਾਯੋ। ਚਲਿ ਸਤਿਗੁਰ ਕੇ ਢਿਗ ਆਯੋ। ਕਹਿ ਆਸ਼ਿਖ ਬੈਠਿ ਸੁਨਾਵਾ। 'ਮੈਂ ਸਾਹਾ ਲੈ ਕਰਿ ਆਵਾ' ॥ ੧੯ ॥ ਕਹਿ ਪਾਤੀ ਤਬਹਿ ਪਠਾਈ। ਸੁਨਿ ਮੰਦਿਰ ਸੁਧਿ ਪਹੁੰਚਾਈ। ਤਿਨ ਰੀਤਿ ਕਰੀ ਕੁਲ ਜੇਤੀ। ਉਤਸਾਹੁ ਬਿਸਾਲ ਸਮੇਤੀ ॥ ੨੦ ॥ ਮਿਲਿ ਗਾਵਤਿ ਗੀਤ ਰਸਾਲੇ। ਉਪਜਾਵਤਿ ਅਨੰਦ ਬਿਸਾਲੇ। ਦਿਜ ਸੇਵ ਕਰਾਇ ਰਖਾਯੋ। ਪੁਨ ਦੀਨਿ ਬਿਦਾਇ ਪਠਾਯੋ॥੨੧॥ਜਬਿ ਬਯਾਹ ਦਿਵਸ ਨਿਧਾ-ਰਾਏ। ਸਨਬੰਧੀ ਸਕਲ ਬੁਲਾਏ। ਪਕਵਾਨ ਭੋਜ ਸਭਿ ਥਾਨੇ। ਉਤਸਾਹ ਕੀਨਿ ਹਰਖਾਨੇ ॥ ੨੨ ॥ ਸੁਤ ਬਨਿਤਾ ਕੇ ਜੁਤਿ ਦਾਤੂ। ਗੁਰ ਅਮਰ ਬੰਸ ਹਰਖਾਤੂ। ਗੁਰ ਸਸੁਰ ਆਇ ਹਰਿਚੰਦੂ। ਲਖਿ ਦੋਹਿਤ ਬਯਾਹ ਅਨੰਦੂ॥ ੨੩ ॥ ਧਨ ਬਨਿਤਾ ਲੇ ਪਰਿਵਾਰਾ।ਚਲਿ ਆਏ ਪੁਰਿ ਕਰਤਾਰਾ।ਸਰਸੁਧਾ ਛੋਰਿ ਨਰ ਔਰੀ। ਹਰਿਚੰਦ ਸੰਗ ਤਿਸ ਠੌਰੀ ॥੨੪॥ ਸਭਿ ਦਰਸ਼ਨ ਗੁਰ ਕੇ ਆਏ। ਸੁਤ ਬਯਾਹ ਸੁਨਤਿ ਮੁਦ ਪਾਏ। ਯੁਤ ਭਾਗਨ ਆਯੋ ਦ੍ਵਾਰਾ। ਲੇ ਰਾਮਾ ਅਪਨੀ ਦਾਰਾ ॥ ੨੫ ॥ ਸੁਨਿ ਜੋਧ ਰਾਇ ਨਰ ਗਨ ਕੇ। ਸ਼ੁਭ ਵਸਤੁ ਗੁਰੂ ਅਰਪਨ ਕੋ। ਤ੍ਰਿਯ ਬ੍ਰਿੰਦ ਲਏ ਪਟਰਾਨੀ। ਚਲਿ ਆਈ ਅਨੰਦ ਮਹਾਨੀ ॥ ੨੬ ॥ ਸੁਨਿ ਸਾਧੂ ਰੂਪਾ ਆਯੋ। ਪਰਿਵਾਰ ਸੰਗ ਸਭਿ ਲ੍ਯਾਯੋ। ਇੱਤ੍ਯਾਦਿਕ ਜਿਨ ਸੁਧ ਪਾਈ। ਸਭਿ ਪਹੁੰਚੇ ਬਿਲਮ ਭੁਲਾਈ ॥੨੭॥ ਸੁਤ ਸਾਧੂ ਧਰਮਾ ਲੀਨੇ। ਗੁਰ ਮਿਲਿਬੇ ਮਗ ਪਗ ਦੀਨੇ। ਰਥ ਚੜ੍ਹਿ ਕਰਿ ਬੀਰੋ ਆਈ। ਗੁਰ ਸੁਤਾ ਮਿਲਨਿ ਲਲਚਾਈ ॥ ੨੮ ॥ ਸਭਿ ਆਨਿ ਗੁਰੂ ਪਦ ਬੰਦੇ। ਮਿਲਿ ਭੱਲੇ ਤ੍ਰੇਹਨ ਬ੍ਰਿੰਦੇ। ਗੁਰ ਜਥਾ ਜੋਗ ਸਨ-ਮਾਨੇ। ਸੁਧ ਲੀਨਿਸਿ ਖਾਨੁ ਰੁ ਪਾਨੇ ॥ ੨੯ ॥ ਸਨਬੰਧੀ ਅਰੁ ਪਰਵਾਰਾ। ਮਿਲਿ ਜਥਾ ਜੋਗ ਮੁਦ ਧਾਰਾ। ਸ਼ੁਭ ਨਾਨਕੀ ਰੁ ਮਰਵਾਹੀ। ਕਹਿ ਗਿਰਾ ਮ੍ਰਿਦੁਲ ਸਭਿ ਪਾਹੀ ॥ ੩੦ ॥ ਤ੍ਰਿਯ ਜਿਤ ਕਿਤ ਜੇਤਿਕ ਆਈ। ਕਰਿ ਮੰਗਲ ਦੇਤਿ ਬਧਾਈ। ਮਿਲ ਗਾਵਤਿ ਸੁੰਦਰ ਗੀਤਾ। ਜੋ ਅਨਦ ਬਧਾ-ਵਤਿ ਚੀਤਾ ॥ ੩੧ ॥ ਗੁਰ ਘਰ ਕੋ ਦੇਖਿ ਸਮਾਜਾ। ਜਿਮ ਦੇਸ਼ਨਪਤਿ

*ਪਿੱਛੇ ਕਈ ਵੇਰ ਲਿਖ ਆਏ ਹਾਂ ਕਿ ਇਹ ਗੁਰੂ ਘਰ ਦੀ ਮਿਰਯਾਦਾ ਨਹੀਂ; ਦੇਖੋ ਰਾਸਿ ੩ ਅੰਸੂ ੭ ਅੰਕ ੨੪ ਦੀ ਹੇਠਲੀ ਟੂਕ।

ਮਹਾਰਾਜਾ। ਸਨਬੰਧੀ ਸਰਬ ਸਰਾਹੈਂ। 'ਇਨ ਉਦਯੋ ਪ੍ਰਤਾਪ ਮਹਾਂ ਹੈ ॥
੩੨ ॥ ਰਣ ਕਰਤੇ ਸ਼ਾਹੁ ਹਰਾਯੋ। ਪਦ ਪਾਛੈ ਨਹੀਂ ਹਟਾਯੋ। ਅਸ ਅਪਰ
ਨ ਜਗ ਮੈਂ ਕੋਈ। ਇਨ ਸੰਗ ਜੰਗ ਚਹਿ ਜੋਈ॥ ੩੩ ॥ ਗੁਰ ਘਰ ਮਹਿ
ਪੁਰਬ ਪੀਰੀ। ਅਬਿ ਇਨਹੁ ਦੁਤੀ ਲੇ ਮੀਰੀ।ਪਰਤਾਪ ਸੁਜਸੁ ਜਗ ਛਾਯੋ।
ਸਮ ਰਾਜਨਿ ਐਸ਼੍ਵਰਜ ਪਾਯੋ' ॥ ੩੪ ॥ ਇੱਤ੍ਯਾਦਿਕ ਮਿਲਿ ਮਿਲਿ ਭਾਖੈਂ।
ਰਣ ਗਾਥ ਬੂਝਿ ਅਭਿਲਾਖੈਂ। ਨਿਤ ਗੁਰ ਢਿਗ ਸਭਾ ਬਿਸਾਲਾ। ਸਭਿ
ਬੈਠਤਿ ਆਨੰਦ ਨਾਲਾ॥ ੩੫ ॥ ਨਿਤ ਸ੍ਵਾਦਲ ਹੋਤਿ ਅਹਾਰਾ। ਖਟ ਰਸ
ਕੇ ਅਨਿਕ ਪ੍ਰਕਾਰਾ। ਬਹੁ ਰਾਗ ਰੰਗ ਨਿਤ ਹੋਵੈਂ। ਨਿਜ ਧੰਨ ਮਾਨਿ
ਮਿਲਿ ਜੋਵੈਂ[1] ॥੩੬॥ ਗਨ ਮੰਗਤ ਜਨ ਸੁਨਿ ਆਵੈਂ।ਧਨ ਧਾਨ ਬਸਨ ਬਹੁ
ਪਾਵੈਂ। ਜੰਸ ਗਾਵਤਿ ਬ੍ਰਿਬਿਧ ਪ੍ਰਕਾਰੇ। 'ਜੈ ਸਤਿਗੁਰ' ਕਰਤਿ ਉਚਾਰੇਂ
॥ ੩੭ ॥ ਦਿਨ ਇਸ ਬਿਧਿ ਕੇਤਿਕ ਬੀਤੇ।ਸਭਿ ਕਰਤਿ ਬਨਾਹ ਕੀ ਰੀਤੇ।
ਧੁਨਿ ਊਚੀ ਬਾਜਤਿ ਬਾਜੇ। ਸ਼ਰਨਾਇ ਮ੍ਰਿਦੰਗਨਿ ਸਾਜੇ[2] ॥ ੩੮ ॥ ਗਨ
ਢੋਲਕ ਢੋਲ ਬਜਾਵੈਂ। ਬਡ ਦੁੰਦਭਿ ਨਾਦ ਉਠਾਵੈਂ। ਡਫ ਮੁਰਲੀ ਝਾਂਝ
ਬਿਸਾਲਾ। ਮਿਲਿ ਪਟਹਿ ਨਫੀਰੀ ਜਾਲਾ॥ ੩੯ ॥ ਨਿਤ ਨੌਬਤ ਦ੍ਵਾਰ
ਅਗਾਰੀ। ਸਭਿ ਕਰਹਿਂ ਕੁਲਾਹਲ ਭਾਰੀ। ਕਿਤ ਹੋਵਤਿ ਬਿਬਿਧ ਤਮਾਸ਼ੇ।
ਸੁਰਲੋਕ ਮਨਿੰਦ ਬਿਲਾਸੇ॥ ੪੦ ॥ ਕਿਤ ਨਟ ਗਨ ਕਰਤਿ ਅਖਾਰੇ।
ਮਿਲਿ ਨਰ ਸਮੁਦਾਇ ਨਿਹਾਰੇਂ। ਦਿਨ ਬੀਤਤਿ ਜਾਨਹਿਂ ਨਾਹੀ। ਬਹੁ
ਸੁੰਦਰ ਮੰਗਲ ਮਾਂਹੀ॥ ੪੧ ॥ ਸ਼੍ਰੀ ਤੇਗਬਹਾਦਰ ਸੋਹੇ। ਨਰ ਨਾਰਿ ਰੂਪ
ਪਿਖਿ ਮੋਹੇ। ਸਮ ਪਿਤ ਕੇ ਦੀਰਘ ਡੀਲੇ।ਮੁਖ ਮੰਡਲ ਚੰਦ ਸੁਸ਼ੀਲੇ॥੪੨॥
ਭੁਜ ਲਾਂਬੀ ਆਯੁਤ ਛਾਤੀ। ਬਿਸਤਿਰਤਿ ਆਂਖ ਕੁਛ ਰਾਤੀ[3]। ਜੁਗ ਕੰਧ
ਉਤੰਗ ਸੁਹਾਏ। ਗਤਿ ਮੰਦ ਮੰਦ ਛਬਿ ਪਾਏ॥ ੪੩ ॥ ਉਦਬਰਤਨ[4]
ਮਲਿਬੇ ਹੇਤਾ। ਮਿਲਿ ਨਾਰਿ ਸੁਹਾਗ ਸਮੇਤਾ। ਮੁਖ ਗਾਵਤਿ ਮਰਦਨ
ਕੀਨਾ। ਸਭਿ ਤਨ ਕੌ ਗਹਿ ਭੁਜ ਪੀਨਾ ॥੪੪॥ ਇਸ਼ਨਾਨੇ ਸੌਰਭ ਸੰਗਾ[5]।
ਸ਼ੁਭ ਸੋਭਤਿ ਭੇ ਸ਼ੁਭ ਅੰਗਾ। ਬਹੁ ਸੂਖਮ ਚੀਰ ਜਿ ਚਾਰੂ । ਕਰਿ ਪੋਸ਼ਿਸ਼
ਪੀਤ ਉਦਾਰੂ ॥ ੪੫ ॥ ਤਨ ਪਹਿਰਤਿ ਦੁਤੀ[6] ਬਧਾਈ । [7]ਜਨੁ ਸਿਮਟਿ
ਛਟਾ ਇਕ ਥਾਈਂ।ਮੁਖ ਚੰਦ ਬੀਚ ਮੈਂ ਲੀਨਾ'। ਜਗ ਨਯਨਿ ਕਮਲ ਰਸ

[1]ਦਰਸ਼ਨ ਕਰਦੇ ਹਨ। [2]ਸਾਜ਼। [3]ਲਾਲ। [4]ਵਟਣਾ। [5]ਸੁਗੰਧੀਆਂ ਨਾਲ। [6]ਮ੍ਰਿਦੁਤਾ। [7]ਚੰਦ੍ਰਮਾ ਦੇ ਟੁਕੜੇ ਨੂੰ (ਮਾਨੋ) ਬਿਜਲੀਆਂ ਨੇ ਇਕ ਥਾਂ ਇਕੱਠੀਆਂ ਹੋਕੇ ਵਿਚ ਲੈ ਲਿਆ ਹੈ।

ਲੀਨਾ[1] ॥ ੪੬ ॥ ਕਰ ਕੰਙਨਾ ਬੰਧਨ ਕੀਨਾ। ਬਹੁ ਦਾਜ ਦਿਜਨਿ ਕੋ ਦੀਨਾ। ਮਿਲਿ ਗਾਵਤਿ ਕੋਕਿਲ ਬੈਨੀ। ਬਡ ਤੀਛਨ ਪੰਕਜ ਨੈਨੀ ॥ ੪੭ ॥ ਕਟ ਕੇਹਰਿ ਬਰ, ਗਜਗੌਨੀ। ਧਰ ਬਸਨ ਬਿਭੂਖਨ ਲੌਨੀ[2]। ਸਭਿ ਤੇਗਬਹਾਦਰ ਸੰਗਾ। ਚਲਿ ਗਾਵਤਿ ਅਨੰਦ ਉਮੰਗਾ ॥ ੪੮ ॥ ਗਨ ਮਿਲੀ ਬਰਾਤ ਸੁਹਾਈ। ਦੁਤਿ ਬਸਨ ਬਿਭੂਖਨ ਛਾਈ। ਨਿਜ ਪੁਰਿ ਮਹਿ ਕਰਨੇ ਢੁਕਾਊ। ਨਹਿ ਬਾਹਿਨ ਲੀਨਸਿ ਕਾਊ ॥ ੪੯ ॥ ਗੁਰ ਚਲੇ ਰੂਪ ਅਭਿਰਾਮੂ। ਜਹਿ ਲਾਲਚੰਦ ਕੋ ਧਾਮੂ। ਧਰਿ ਜੋਧ ਹਾਥ ਪਰ ਹਾਥਾ। ਸਭਿ ਭੱਲੇ ਤ੍ਰੇਹਣ ਸਾਥਾ ॥ ੫੦ ॥ ਸਿਖ ਸੰਗਤਿ ਮਿਲਿ ਸਮੁਦਾਏ। ਬਰ-ਬੀਰ ਸੰਗ ਛਬਿ ਪਾਏ। ਧਰਿ ਸਿਪਰ ਖੜਗ ਨਿਜ ਅੰਗਾ। ਜੇ ਅਹੈਂ ਬਹਾਦੁਰ ਜੰਗਾ ॥ ੫੧ ॥ ਗਨ ਮੇਲ ਅਪਰ ਸਭਿ ਚਾਲੇ। ਚਹੁੰ ਦਿਸ਼ ਮਹਿੰ ਭੀਰ ਬਿਸਾਲੇ। ਪੁਰਿ ਬਿਖੈ ਗਰੀ ਜਿ ਬਜ਼ਾਰਾ। ਗਨ ਮਾਨਵ ਸਭਿਨਿ ਮਝਾਰਾ ॥ ੫੨ ॥ ਧਰਿ ਭੂਖਨ ਬਸਤ੍ਰ ਨਵੀਨੇ। ਬਨਿ ਛੈਲ ਫਿਰਤਿ ਰਸ ਲੀਨੇ। ਗਨ ਬਾਦਤ ਬਜੇ ਬਿਸਾਲੇ। ਸਭਿ ਆਗੈ ਦੂਲਹੁ ਚਾਲੇ ॥ ੫੩ ॥ ਸਿਰ ਸ਼ੇਖਰ[3] ਸੁੰਦਰ ਸੋਭੇ। ਨਰ ਨਾਰਿ ਪਿਖਤਿ ਮਨ ਲੋਭੇ। ਇਮ ਗਮਨੇ ਕਰਨ ਢੁਕਾਊ। ਬਰਖਾਵਤਿ ਬਿਤ[4] ਚਿਤ ਚਾਊ ॥ ੫੪ ॥ ਤਬਿ ਲਾਲਚੰਦ ਹੁਇ ਆਗੇ। ਕਰਿ ਮਿਲਨੀ ਪ੍ਰੇਮ ਸੁ ਪਾਗੇ। ਕਰਿ ਅੱਗ੍ਰ ਬਿਲੰਦ ਅਕੋਰੈ। ਤਹਿ ਖਰੋ ਹੁਇ ਕਰ ਜੋਰੇ ॥ ੫੫ ॥ ਪਗ ਪੰਕਜ ਕੋ ਲਪਟਾਯੋ। ਗੁਰ ਗਹਿ ਕਰਿ ਹਾਥ ਉਠਾਯੋ। ਮਿਲਿ ਅੰਕ ਗਯੋ ਨਿਜ ਧਾਮਾ। ਕਰਿ ਤਯਾਰ ਭਲੇ ਸਭਿ ਸਾਮਾ[5] ॥ ੫੬ ॥ ਸ੍ਰੀ ਤੇਗ ਬਹਾਦੁਰ ਭਾਏ। ਸੁਸਰਾਲ ਦ੍ਵਾਰ ਲਗਿ ਆਏ। ਕੁਲ ਰੀਤਿ ਕਰੀ ਨਰ ਨਾਰੀ। ਬਹੁ ਗਾਵਤਿ ਦੇ ਕਰਿ ਗਾਰੀ* ॥ ੫੭ ॥ ਪੁਨ ਹਟਿ ਕਰਿ ਡੇਰਾ ਕੀਨਾ। ਪੁਰਿ ਅਧਿਕ ਕੁਲਾਹਲ ਚੀਨਾ। ਸਭਿ ਟਿਕੀ ਬਰਾਤ ਅਨੰਦੇ। ਗਨ ਮੰਗਲ ਪਿਖਿ ਹਰਖੰਦੇ ॥ ੫੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਤੇਗ ਬਹਾਦਰ ਬਰਾਤ' ਪ੍ਰਸੰਗ ਬਰਨਨ ਨਾਮ ਪੰਚਮੋ ਅੰਸੂ ॥ ੫ ॥

## ੬. [ਸ੍ਰੀ ਤੇਗ ਬਹਾਦੁਰ ਵਿਆਹ]।

ਦੋਹਰਾ ॥ ਜੁਗ ਘਟਿਕਾ ਨਿਸ ਕੇ ਬਿਤੇ ਭੋਜਨ ਹੇਤੁ ਬੁਲਾਇ। ਸ੍ਰੀ ਗੁਰ ਹਰਿ ਗੋਬਿੰਦ ਜੀ ਚਲੇ ਸੰਗ ਸਮੁਦਾਇ ॥ ੧ ॥ ਹਾਕਲ ਛੰਦ ॥ ਸ੍ਰੀ ਤੇਗ-

[1]ਰਸ ਵਿਚ ਲੀਨ ਹਨ। [2]ਸੁੰਦਰ। [3]ਮੁਕਟ, ਸਿਰ ਤੇ ਪਹਿਨਣੇ ਦਾ ਸੇਹਰਾ [ ਸੰ:, ਸ਼ੇਖਰ ]। [4]ਧਨ। [5]ਸਾਮਾਨ। *ਦੇਖੋ ਰਾਸ ੪ ਅੰਸੂ ੪ ਅੰਕ ੫ ਦੀ ਹੇਠਲੀ ਟੂਕ।

ਬਹਾਦਰ ਦੂਲੋ। ਸਭਿ ਆਗੇ ਗੁਰ ਅਨਕੂਲੋ[1]। ਘਰ ਲਾਲਚੰਦ ਕੇ ਚਾਲੋ। ਗਨ ਬਾਦਤ੍ਰ ਧੁਨੀ ਉਠਾਲੇ ॥੨॥ ਤਬਿ ਆਤਸ਼ਬਾਜ਼ੀ ਛੋਰੇ। ਚਢਿ ਜਾਤਿ ਗਗਨ ਕੀ ਓਰੇ। ਬਹੁ ਝਾਰ ਮਤਾਬੀ ਬਾਰੀ। ਜਨੁ ਫੂਲ ਰਹੀ ਫੁਲਵਾਰੀ ॥ ੩ ॥ ਕੋ ਛੂਟਤਿ ਸਬਦ ਉਠਾਲੈਂ। ਕੋ ਚਰਖੀ ਭ੍ਰਮਤਿ ਬਿਸਾਲੈਂ। ਬਡ ਕਰਤਿ ਜ਼ੋਰ ਬਿਧਿ ਨਾਨਾ। ਇਮ ਅਧਿਕ ਤਮਾਸ਼ੇ ਠਾਨਾ ॥੪॥ ਨਰ ਨਾਰਿ ਬਿਲੋਕਿ ਅਨੰਦੇ। ਜਿਹ ਕਿਹ ਠਾਂ ਭੀਰ ਬਿਲੰਦੇ। ਚਲਿ ਸਨੈ ਸਨੈ ਗੁਰ ਧੀਰਾ। ਅਵਿਲੋਕਤਿ ਚਲਤਿ ਪ੍ਰਬੀਰਾ[2] ॥ ੫ ॥ ਘਰ ਲਾਲਚੰਦ ਕੇ ਜਾਈ। ਗਨ ਪੰਕਤਿ ਕਰਿ ਬੈਠਾਈ। ਬਰ ਚੰਦਨ ਚੌਂਕੀ ਚਾਰੂ। ਰੁਚਿਰਾ-ਸਨ ਤਿਸ ਪਰ ਡਾਰੂ ॥ ੬ ॥ ਸਨਮਾਨ ਗੁਰੂ ਬੈਠਾਏ। ਕਰ ਧੋਵਨਿ ਕੋ ਜਲ ਲ੍ਯਾਏ। ਪੁਨ ਥਾਰ ਸੁ ਧਰੇ ਅਗਾਰੀ। ਪਕਵਾਨ ਅਨੇਕ ਪ੍ਰਕਾਰੀ ॥ ੭ ॥ ਬਹੁ ਸੁੰਦਰ ਦਏ ਅਹਾਰਾ। ਸਭਿ ਅਚਹਿ ਸ੍ਵਾਦ ਲੇ ਭਾਰਾ। ਮਨ ਭਾਵਤਿ ਅਚਿ ਤ੍ਰਿਪਤਾਏ। ਪੁਨ ਪਾਨ ਪਖਾਰਿ ਸਬਾਏ ॥੮॥ ਧਨ ਡਾਰਿ ਜੂਠ ਮਹਿਂ ਆਏ। ਨਿਜ ਡੇਰੇ ਬਿਖੈ ਸੁਹਾਏ। ਨਿਸ ਭੂਰ ਜਾਮ ਜਬਿ ਬੀਤੀ। ਹਿਤ ਲਾਵਾਂ ਦੇਨਿ ਸਪ੍ਰੀਤੀ ॥ ੯ ॥ ਨਰ ਪਠਿ ਕਰਿ ਗੁਰੂ ਬੁਲਾਏ। ਲਖਿ ਸਮਾ ਤੁਰਤ ਚਲਿ ਆਏ। ਸ੍ਰੀ ਤੇਗ ਬਹਾਦਰ ਬੈਸੇ। ਜਹਿਂ ਬੇਦੀ ਸੁੰਦਰ ਹੈਸੇ ॥ ੧੦ ॥ ਗਣਪਤਿ ਸੁਰ ਪੂਜਨ ਕੀਨੇ*। ਤਿਹ ਜਥਾ ਜੋਗ ਧਨ ਦੀਨੇ। ਸ੍ਰੀ ਗੁਜਰੀ ਕੋ ਲੇ ਆਏ। ਦਿਸ਼ ਬਾਮ ਬਿਖੈ ਬੈਠਾਏ ॥ ੧੧ ॥ ਕਰਿ ਪੂਜਾ ਅਗਨਿ ਪ੍ਰਕਾਸ਼ੀ। ਬਿਚ ਹਵੀ[3] ਪਾਇ ਬਹੁ ਭਾਸੀ[4]। ਦਿਜ ਬਚ ਤੇ ਫਿਰ ਕਰਿ ਫੇਰੇ। ਸਭਿ ਲਾਗ ਦਿਯੋ ਤਿਸ ਬੇਰੇ ॥ ੧੨ ॥ ਕਰਿ ਰੀਤਿ ਜਥੋਚਿਤ ਸਾਰੀ। ਚਲਿ ਆਏ ਡੇਰ ਮਝਾਰੀ। ਤਬਿ ਸੰਮਤ ਸੋਰਹਿ ਸੈਧਾ। ਬਿਤ ਅਪਰ ਉਨਾਨਵ ਭੈਧਾ[5]† ॥ ੧੩ ॥ ਪੁਨ ਸੁਪਤਿ ਭਏ ਸੁਖ ਪਾਏ। ਉਠਿ ਪ੍ਰਾਤੀ ਸਕਲ ਨਹਾਏ। ਗੁਰ ਸ਼ਬਦ ਪਾਠ ਬਡ ਹੋਤਾ। ਸੁਨਿ ਰਾਗ ਅਨੇਕ ਉਦੋਤਾ ॥੧੪॥ ਬਹੁ ਗਾਇਂ ਰਬਾਬੀ ਨੀਕੇ। ਜਿਸ ਤੇ ਸੁਖ ਹੋਵਤਿ ਜੀਕੋ। ਪੁਨ ਸਭਾ ਲਗੀ ਗੁਰ ਪਾਸੀ। ਸਭਿ ਆਏ ਅਨੰਦ ਪ੍ਰਕਾਸ਼ੀ ॥ ੧੫ ॥ ਜਿਤ

---

[1]ਗੁਰੂ ਜੀ (ਦੀ) ਆਗਿਆਨੁਸਾਰ। [2]ਸ੍ਰੇਸ਼ਟ ਸੂਰਮੇ [ ਸੰਸ: ਪ੍ਰਵੀਰ=ਸ੍ਰੇਸ਼ਟ। ਬੀਰ, ਜੋਧਾ। ਮਹਾਨ ਪੁਰਖ। [3]ਘਿਉ। [4]ਪ੍ਰਕਾਸ਼ੀ। [5]ਤ੍ਰਤੋਂ ਸੰਮਤ ੧੬੮੯ ਹੈ ਸੀ।

*ਦੇਖੋ ਰਾਸ ੪ ਅੰਸੂ ੪ ਅੰਕ ੩੮ ਦੀ ਹੇਠਲੀ ਟੂਕ। †ਖਾਲਸਾ ਤਵਾਰੀਖ ਨੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਵਿਵਾਹ ਦਾ ਸੰਮਤ ੧੬੮੬ ਬਿਕ੍ਰਮੀ ਦਿਤਾ ਹੈ।

ਕਿਤ ਤੇ ਜਾਚਕ ਆਏ। ਜਸ ਗਾਵਤਿ ਧਨ ਕੋ ਪਾਏ। ਸ੍ਰੀ ਸਤਿਗੁਰ
ਹਰਿਗੋਵਿੰਦੇ। ਛਬਿ ਪਾਵਤਿ ਭਏ ਬਿਲੰਦੇ ॥੧੬॥ ਸੁਤ ਚਾਰਹੁ ਬੇਦ
ਸਮਾਨਾ। ਬਿਚ ਬ੍ਰਹਮਾ ਗ੍ਯਾਨ ਮਹਾਨਾ*। ਸੁਰਰਾਜ[1] ਮਨਹੁ ਸੁਰ ਮਾਂਹੀ।
ਸਿਰ ਚਮਰ ਬਿਸਾਲ ਢੁਰਾਹੀਂ ॥੧੭॥ ਕੋ ਕੋ ਬਡ ਕਹੌਂ ਸਮਾਜਾ। ਬਿਚ
ਸਭਾ ਸੁਭਹਿ ਮਹਾਰਾਜ। ਹਿਤ ਭੋਜਨ ਬਹੁਰ ਬੁਲਾਏ। ਮਗ ਪਰਤਿ
ਪਾਵੜੇ ਆਏ[2] ॥੧੮॥ ਕਰਿ ਪੰਕਤਿ ਥਿਤ ਸਮੁਦਾਈ। ਗੁਰ ਚੌਂਕੀ ਪਰ
ਦੁਤਿ ਪਾਈ। ਬਰ ਨੁਗਦੀ, ਮੋਦਕ ਬ੍ਰਿੰਦਾ। ਧਰਿ ਅੱਗ੍ਰ ਜਲੇਬ ਬਿਲੰਦਾ॥
੧੯॥ ਇੱਤਯਾਦਿ ਪਰੋਸਿ ਅਹਾਰਾ। ਬਡ ਹੋਤਿ ਭਈ ਜਿਵਨਾਰਾ[3]। ਤਬਿ
ਗਾਵਤਿ ਨਾਗਰਿ ਨਾਰੀ। ਲੈ ਨਾਮ ਗੁਰੂ ਦੇ ਗਾਰੀ† ॥੨੦॥ ਤਯੋਂ ਹੋਤਿ
ਅਨੰਦ ਬਿਲੰਦਾ। ਅਚਿ ਲੀਨਿ ਜਥਾ ਰੁਚਿ ਬ੍ਰਿੰਦਾ। ਦੇ ਲਾਗ ਭਲੇ ਚਲਿ
ਆਏ। ਇਮ ਬਾਸੁਰ ਤੀਨ ਬਿਤਾਏ ॥੨੧॥ ਤਬਿ ਲਾਲਚੰਦ ਦੇ ਦਾਜਾ। ਬਹੁ
ਭੂਖਨ ਬਸਤ੍ਰ ਸਮਾਜਾ। ਧਰਿ ਜਥਾ ਸ਼ਕਤਿ ਕਰ ਜੋਰੇ। 'ਨਹਿ ਸਰਜੋ ਕਛੂ
ਢਿਗ ਮੋਰੇ ॥੨੨॥ ਇਕ ਤਨੁਜਾ ਮੈਂ ਹਿਤ ਸੇਵਾ। ਅਰਪੰਨ ਕੀਨਿ ਗੁਰ
ਦੇਵਾ!'। ਲੇ ਬਿਸ਼ਨੁ ਕੁਇਰ ਸੰਗ ਦਾਰਾ। ਹੁਇ ਦੀਨ ਸੁ ਬਾਕ ਉਚਾਰਾ॥
੨੩॥ ਸੁਨਿ ਸਤਿਗੁਰ ਭਏ ਕ੍ਰਿਪਾਲਾ। 'ਤੁਮ ਦੀਨੋ ਸਕਲ ਬਿਸਾਲਾ।
ਜਿਨ ਤਨੁਜਾ-ਅਰਪਨ ਕੀਨੈ। ਕਯਾ ਪਾਛੇ ਤਿਨ ਰਖਿ ਲੀਨੇ' ॥੨੪॥
ਸੁਨਿ ਲਾਲਚੰਦ ਪਦ ਬੰਦੇ। ਪੁਨ ਡੋਰਾ ਲਯਾਇ ਬਿਲੰਦੇ। ਤਹਿੰ ਗੁਜਰੀ
ਸੁਤਾ ਬਿਠਾਈ। ਪਤਿ ਸੇਵਨ ਸੀਖ ਸਿਖਾਈ ॥੨੫॥ ਸਭਿ ਕਰੇ ਬਿਸ-
ਰਜਨ ਚਾਲੇ। ਧਨ ਬਰਖਾ ਕੀਨਿ ਬਿਸਾਲੇ। ਨਿਜ ਘਰ ਲੈ ਆਵਤਿ
ਸਾਰੇ। ਧਨ ਡਾਰਤਿ ਗਰੀ ਬਜ਼ਾਰੇ ॥੨੬॥ ਗਨ ਬਾਜ ਬਜਾਵਤਿ ਊਚੇ।
ਗੁਰ ਮੰਦਿਰ ਆਨਿ ਪਹੂਚੇ। ਮਿਲਿ ਆਗੇ ਨਾਗਰ ਨਾਰੀ। ਬਹੁ ਗਾਇ
ਗੀਤ ਮੁਦ ਭਾਰੀ ॥੨੭॥ ਸਭਿ ਬਿਖੈ ਨਾਨਕੀ ਆਵੈ। ਸੁਤ ਬਧੂ ਪਿਖਿਨਿ
ਲਲਚਾਵੈ। ਜਬਿ ਪਹੁੰਚੇ ਪੌਰ ਅਗਾਰੀ। ਸਿਰ ਵਾਰ ਵਾਰਿ ਤਿਸ ਬਾਰੀ[4]॥੨੮॥
ਕਰਿ ਪੀਵਨ ਆਨੰਦ ਧਾਰੇ। ਹੁਇ ਸੁਤ ਊਪਰ ਬਲਿਹਾਰੇ। ਕੁਲ ਰੀਤਿ
ਕਰੀ ਮਨ ਭਾਈ। ਲੇ ਅੰਤਰ ਮਹਿਲ ਸਿਧਾਈ ॥੨੯॥ ਧਨੁ ਬਾਤੋਂ[5] ਦੇ

---

[1]ਇੰਦਰ। [2]ਰਾਹ ਵਿਚ ਪਾਵੜੇ ਪੈਂਦੇ ਭਾਵ ਕਪੜੇ ਵਿਛੌਂਦੇ ਆਏ। [ਫ਼ਾ, ਪਾਵਜ਼ਾ=ਰਸਤੇ ਵਿਚ ਵਿਛਾਇਆ ਜਾਣ ਵਾਲਾ ਕਪੜਾ, ਪਾਂਦਾਜ਼]। [3]ਜ਼ਿਆਫਤ। (ਅ) ਰਸੋਈ। [ਫ਼ਾ:, ਤੈਮਨ=ਖਾਣਾ। ਹਿੰ: ਜਿਵਨਾਰ]। [4]ਸਿਰ ਤੋਂ ਜਲ ਤਿਸ ਦੇਣੇ ਵਾਰਿਆ। [5]ਬੋਲੀ।

*ਪਾ:-ਸਭ ਦੇ ਗ੍ਯਾਨਾ। †ਦੇਖੋ ਰਿਤੁ ਰਾਸ ਦੇ ਅੰਸੂ ੫ ਅੰਕ ੫੭ ਦੀ ਹੇਠਲੀ ਟੂਕ।

ਕਰਿ ਝੇਰੀ। ਪਿਖਿ ਨੁਖਾ ਬਦਨ ਕੀ ਓਰੀ।ਸੁਭ ਥਾਨ ਬਿਠਾਵਨ ਕੀਨੀ।
ਤ੍ਰਿਯ ਹੇਰਤਿ ਬਧੂ ਨਵੀਨੀ ॥ ੩੦ ॥ ਦੇ ਦਰਬ[1] ਸਰਬ ਹੀ ਹੇਰੈਂ। ਮੁਖ
ਕਹਤਿ ਸਰਾਹ ਘਨੇਰੈਂ।ਕਹਿ 'ਤੇਗ ਬਹਾਦਰ ਜੋਰੀ। ਬਿਧ[2] ਰਚੀ ਰੁਚਿਰ
ਰੁਚਿ ਬੋਰੀ[3] ॥ ੩੧ ॥ ਕਰ ਕੰਙਣਾ ਤਬਿ ਛੁਰਵਾਯੋ। ਇਮ ਬ੍ਯਾਹ
ਪ੍ਰਸੰਗ ਬਨਾਯੋ। ਨਹਿੰ ਬਰਨਨ ਕੀਨਿ ਬਿਸਾਲਾ। ਇਸ ਪਢੇ ਸੁਫਲ
ਸੁਖ ਜਾਲਾ ॥੩੨॥ ਸਭਿ ਮੇਲ ਕਿਤਿਕ ਦਿਨ ਪਾਛੇ। ਹੁਇ ਹਰਖ ਰਹਿਨ
ਹੀ ਬਾਂਛੇ। ਬਹੁ ਗ੍ਰਾਮ ਪੁਰਿਨਿ ਤੇ ਆਏ। ਸਨਬੰਧੀ ਪ੍ਰੇਮਿ ਸਬਾਏ ॥
੩੩ ॥ ਚਿਰਕਾਲ ਬਿਤੇ ਭਾ ਮੇਲਾ। ਪੁਨ ਬ੍ਯਾਹ ਉਛਾਹ ਸੁਹੇਲਾ। ਇਸ
ਕਾਰਨ ਤੇ ਸੁਖ ਭਾਰੀ। ਨਹਿੰ ਸਿਮਰਹਿੰ ਸਦਨ ਪਿਛਾਰੀ ॥ ੩੪ ॥
ਬਹੁ ਬਾਸੁਰ ਜਬਹਿ ਬਿਤਾਏ। ਲਖਿ–ਗਮਨ ਅਬਹਿ ਬਨ ਆਏ–।
ਧਨ ਬਸਨ ਬਿਭੂਖਨ ਦੀਨੇ। ਕਰਿ ਪ੍ਰੇਮ ਬਿਸਰਜਨ ਕੀਨੇ ॥੩੫॥ ਸਭਿ
ਤ੍ਰੇਹਣ ਭੱਲੇ ਚਾਲੇ। ਕਹਿ ਬਾਕ ਪ੍ਰੇਮ ਕੇ ਨਾਲੇ। ਪੁਨ ਹਰੀ ਚੰਦ ਅਰੁ
ਰਾਮਾ। ਚਢਿ ਬਹਿਲਨਿ ਗਮਨੇ ਧਾਮ੍ਯਾ॥੩੬॥ਹਰਿਗੋਵਿੰਦ ਜਸੁ ਉਚਰੰਤੇ।
ਪ੍ਰਸਥਾਨੋ ਪੰਥ ਕਰੰਤੇ। ਨਿਜ ਤ੍ਰਿਯ ਯੁਤਿ ਗਮਨੇ ਦ੍ਵਾਰਾ। ਕਰਿ ਜਥਾ
ਜੋਗ ਬਿਵਹਾਰਾ ॥੩੭॥ ਸੁਤ ਸਾਧੂ ਧਰਮਾ ਲੈਕੈ। ਸਤਿਗੁਰ ਕੌ ਬੰਦਨ
ਕੈਕੈ। ਮਿਲਿ ਬੀਰੋ ਗੁਰ ਪਿਤ ਸੰਗਾ। ਦੁਹ ਮਾਤਨਿ ਮਿਲੀ ਉਮੰਗਾ॥੩੮॥
ਧਨ ਬਸਨ ਬਿਭੂਖਨ ਲੀਨੇ। ਮਿਲਿ ਭ੍ਰਾਤਨਿ ਸੋਂ ਹਿਤ ਕੀਨੇ। ਨਿਜ
ਸਦਨ ਗਈ ਸੁਖ ਪਾਏ। ਪਰਿਵਾਰ ਹੇਰਿ ਸਮੁਦਾਏ॥੩੯॥ਤਬਿ ਰਾਇ ਜੋਧ
ਗੁਰ ਪਾਸਾ। ਕਰ ਬੰਦਿ ਕਰੀ ਅਰਦਾਸਾ। ਨਿਜ ਸੁਤ ਕੋ ਪਾਇਨਿ ਪਾਵਾ।
ਜਿਸ ਵੱਤਾ ਨਾਮ ਰਖਾਵਾ ॥੪੦॥ ਪੁਨ ਭ੍ਰਾਤਾ ਸ਼ਾਹਿ ਸਲੇਮੁ। ਕਰ ਬੰਦਨ
ਚਾਹਤਿ ਛੇਮੁ। ਤ੍ਰਿਯ ਸਿੱਖ ਸੁਤਾ ਚਲਿ ਆਈ। ਪਗ ਕਰਨੇ ਪ੍ਰਣਾਮ
ਗੁਸਾਈਂ ॥ ੪੧ ॥ ਸਭਿ ਊਪਰ ਖੁਸ਼ੀ ਬਿਸਾਲਾ। ਗੁਰ ਕਰਤਿ ਭਏ ਤਿਸ
ਕਾਲਾ। ਹੁਇ ਬਿਦਾ ਪੰਥ ਪ੍ਰਸਥਾਨੇ। ਗੁਰ ਜਸੁ ਕੋ ਕਰਤਿ ਬਖਾਨੇ॥੪੨॥
ਪੁਨ ਸਾਧੂ ਰੂਪਾ ਆਯੋ। ਪਗ ਪੰਕਜ ਸੀਸ ਨਿਵਾਯੋ। ਕਰਿ ਬਿਨਤੀ ਸਦਨ
ਪਧਾਨੇ। ਗੁਰ ਖੁਸ਼ੀ ਕੀਨਿ ਹਿਤ ਠਾਨੇ ॥ ੪੩ ॥ ਇੱਤਯਾਦਿਕ ਮੇਲ ਜਿ
ਸਾਰਾ। ਮਿਲਿ ਨਿਜ ਨਿਜ ਸਦਨ ਸਿਧਾਰਾ।ਗੁਰ ਕੀਰਤਿ ਭਾਖਤਿ ਜਾਤੇ।
ਸਤਿਨਾਮ ਸਿਮਰਿ ਸੁਖ ਰਾਤੇ[4] ॥ ੪੪ ॥ ਪੁਨ ਸਤਿਗੁਰ ਸਮਾ ਬਿਤਾਯੋ।

[1](ਨੂੰਹ ਨੂੰ) ਧਨ ਦੇਕੇ। [2]ਬਿਧਾਤਾ ਨੇ। [3]ਸੁੰਦਰਤਾ ਵਿਚ ਡੁਬੀ ਹੋਈ। [4]ਸੁਖਦਾਈ।

ਕਰਤਾਰ ਪੁਰੇ ਸੁਖ ਪਾਯੌ। ਜਬਿ ਦਿਵਸ ਪੁਰਬ ਕੋ ਆਵੈ। ਸਿਖ ਸੰਗਤਿ ਮਿਲਿ ਬਹੁ ਜਾਵੈ ॥੪੫॥ ਦਿਨ ਦੀਪਮਾਲ ਬੈਸਾਖੀ। ਸਭਿ ਆਵਤਿ ਦਰਸ਼ਨ ਕਾਂਖੀ। ਗਨ ਅਰਪਹਿਂ ਵਸਤੁਨਿ ਆਨੈਂ। ਪਗ ਪੰਕਜ ਬੰਦਨ ਠਾਨੈਂ ॥੪੬॥ ਬਹੁ ਦਰਬ ਬਿਭੂਖਨ ਨਾਨਾ। ਪਟ ਅਦਭੁਤ ਮੋਲ ਮਹਾਨਾ। ਗਨ ਸ਼ਸਤ੍ਰ ਅਨੇਕ ਪ੍ਰਕਾਰੀ। ਹਯ ਆਨਹਿਂ ਦੇਂ ਧਨ ਭਾਰੀ॥੪੭॥ਮਨ ਕਰਤਿ ਕਾਮਨਾ ਪਾਵੈਂ। ਸਿਖ ਦੂਰ ਦੂਰ ਤੇ ਆਵੈਂ। ਜਹਿਂ ਸਤਿਗੁਰ ਨਿਜ ਸਿਖ ਜੋਵਹਿਂ। ਸਭਿ ਥਾਨ ਸਹਾਇਕ ਹੋਵਹਿਂ ॥੪੮॥ ਕੋ ਦਸਵੰਧ ਦੇਵੈ ਆਈ। ਕੋ ਅਰਪ ਮਨੌਤ ਬਨਾਈ। ਕਰਿ ਚਾਉ ਪ੍ਰਥਮ ਕੋ ਆਵੈ। ਕੋ ਪ੍ਰੇਮੀ ਦਰਸ਼ਨ ਪਾਵੈ ॥ ੪੯ ॥ ਸੁਤ ਆਦਿ ਕਾਮਨਾ ਪਾਵੈ। ਕੋ ਭਗਤਿ ਗਯਾਨ ਲਿਵ ਲਾਵੈ। ਇਸ ਲੋਕ ਲਹੈ ਸੁਖ ਕੋਈ। ਪਰਲੋਕ ਚਹੈ ਗਤਿ ਹੋਈ ॥ ੫੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸਿ 'ਬਰਾਹ' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

## ੭. [ਸਿੱਖਾਂ ਦੀਆਂ ਉਪਹਾਰਾਂ]।

ਦੋਹਰਾ ॥ ਬੀਤ ਗਏ ਖਟ ਮਾਸ ਇਮ ਬਾਸੇ ਪੁਰਿ ਕਰਤਾਰ। ਦੀਪਮਾਲ ਮੇਲਾ ਮਿਲਯੋ ਗਨ ਨਰ ਨਹੀਂ ਸ਼ੁਮਾਰ ॥੧॥ ਦੂਰ ਦੂਰ ਤੇ ਭੂਰ ਸਿਖ ਪੂਰਿ ਕਾਮਨਾ ਹੇਤੁ[1]। ਆਇ ਹਜ਼ੂਰ ਨਿਹਾਰਤੇ ਸ਼ਰਧਾ ਪ੍ਰੇਮ ਸਮੇਤ॥੨॥ ਚੌਪਈ॥ ਇਸ ਪ੍ਰਕਾਰ ਗੁਰ ਦਿਵਸ ਬਿਤਾਏ। ਦੁਸ਼ਟਨਿ ਹਾਨ ਗੁਰ ਸੰਤ ਸਹਾਏ। ਬਡੀ ਭੀਰ ਨਿਤ ਪੁਰਿ ਕਰਤਾਰਾ। ਆਇਂ ਜਾਇਂ ਨਰ ਨਹੀਂ ਸ਼ੁਮਾਰਾ ॥ ੩ ॥ ਬਡ ਪੂਰਬ ਤੇ[2] ਸੰਗਤਿ ਆਵੈ। ਤਹਿਂ ਤੇ ਵਸਤੁ ਅਜਾਇਬ ਲਯਾਵੈ। ਜੋ ਸਲਿਤਾਪਤਿ ਟਾਪੂ ਵਾਸੀ। ਆਇਂ ਜਤਨ ਕਰਿ ਸਤਿਗੁਰ ਪਾਸੀ ॥ ੪ ॥ ਤਿਮ ਹੀ ਦੱਛਨ ਕੇ ਸਮੁਦਾਈ। ਦਰਸਹਿਂ ਬੰਦਹਿਂ ਕਰਹਿਂ ਬਡਾਈ। ਤਿਤ ਦਿਸ਼ਿ ਅੰਗ[3] ਬੰਗ[4] ਤੇ ਆਦੀ। ਪਾਇ ਕਾਮਨਾ ਹੁਇਂ ਅਹਿਲਾਦੀ ॥ ੫ ॥ ਪਸ਼ਚਮ ਦਿਸ਼ਾ ਵਲਾਇਤ ਜੇਤੀ। ਤੁਰਕ ਹਿੰਦੁ ਗਨ ਪ੍ਰੇਮ ਸਮੇਤੀ॥ ਲੇ ਕਰਿ ਸ਼ਸਤ੍ਰ ਤੁਰੰਗਨਿ ਆਵੈਂ। ਦਰਸ਼ਨ ਕਰਤਿ ਕਾਮਨਾ ਪਾਵੈਂ ॥ ੬ ॥ ਉੱਤਰ ਦਿਸ਼ ਕੇ ਸਿੱਖ ਮਹਾਨੇ। ਵਸਤੁ ਦਰਬੁ ਸਤਿਗੁਰ ਢਿਗ ਆਨੈਂ। ਸ੍ਰੀ ਨਾਨਕ ਫਿਰਿ ਕਰਿ ਸਭਿ ਅਵਨੀ। ਬਿਸਤਾਰਨ ਕਰਿ ਸਿੱਖੀ ਰਵਨੀ ॥ ੭ ॥ ਜਹਿਂ ਤੇ ਆਵਹਿ ਸਮਰਥ ਹੋਈ। ਦਰਸ਼ਨ ਹੇਤੁ

[1] ਕਾਮਨਾ ਪੂਰਨ ਕਰਨ ਲਈ। [2] ਪੂਰਬ ਦਿਸ਼ਾ ਤੋਂ। [3] ਭਾਗਲ ਪੁਰ ਦਾ ਇਲਾਕਾ ਤੇ ਉੜੀਸਾ ਬੀ ਵਿਚ ਗਿਣਦੇ ਹਨ। [4] ਬੰਗਾਲਾ।

ਆਇ ਸਭਿ ਕੋਈ। ਜਹਿਂ ਤੇ ਪਹੁੰਚਨੋ ਜਾਇ ਨ ਇਹਾਂ। ਕਰਹਿ ਤਿਹਾ-
ਵਲ ਹੁਇਂ ਜਹਿਂ ਕਹਾਂ ॥ ੮ ॥ ਹੁਇ ਇਕ ਥਾਇਂ ਅਰਾਧਹਿਂ ਗੁਰ ਕੋ।
ਕਰਿ ਅਰਦਾਸ ਭਾਵਨਾ ਪੁਰ ਕੌ[1]। ਬਰਨੈਂ ਗੁਰ ਪ੍ਰਤਾਪ ਕਹਿਂ ਤੀਕਾ[2]।
ਜਹਿਂ ਕਹਿਂ ਬਿਦਤਿ ਜਗਤ ਰਹਿ ਨੀਕਾ ॥ ੯ ॥ ਦਿਵਸ ਵਿਸੋਏ[3]ਕੋ ਤਬਿ
ਆਯੋ। ਫਲ ਦਰਸ਼ਨ ਕੋ ਹੁਇ ਅਧਿਕਾਯੋ। ਚਹੁੰਦਿਸ਼ਿ ਤੇ ਸੰਗਤ ਸਮੁ-
ਦਾਈ। ਲੇ ਕਰਿ ਵਸਤੁ ਅਜਾਇਬ ਆਈ ॥ ੧੦ ॥ ਧਰਿ ਧਰਿ ਪ੍ਰੇਮ
ਅਧਿਕ ਚਿਤ ਚਾਉ। ਛੇਮ ਲੈਨਿ ਚਾਹਤਿ ਅਧਿਕਾਉ।ਜਿਸ ਦਿਨ ਮਾਧਵ[4]
ਕੀ ਸੰਕ੍ਰਾਂਤ। ਪੁਰਿ ਕਰਤਾਰ ਬਿਖੈ ਬਹੁ ਭਾਂਤਿ ॥ ੧੧ ॥ ਸੰਗਤਿ ਕੇ ਡੇਰੇ
ਗਨ ਛਾਏ। ਪੁਰਿ ਕੇ ਚਹੁੰਦਿਸ਼ਿ ਪਿਖਿ ਪਿਖਿ ਛਾਏ। ਅਰੁ ਜਲ ਕੋ ਸੁਖ
ਜਹਾਂ ਨਿਹਾਰਾ। ਮਿਲਿ ਮਿਲਿ ਨਰ ਗਨ ਡੇਰੋ ਡਾਰਾ ॥ ੧੨ ॥ ਅਧਿਕ
ਭੀਰ ਪੁਰਿ ਕੇ ਚਹੁੰ ਫੇਰੇ। ਬੀਚ ਨ ਮੇਵ ਸਕਹਿਂ ਬਹੁ ਡੇਰੇ। ਜਿਤ ਕਿਤ
ਧੁਨਿ ਹੋਵਤਿ ਗੁਰ ਬਾਨੀ। ਗੁਰ ਜੈਕਾਰਾ ਕਰਹਿਂ ਬਖਾਨੀ ॥ ੧੩ ॥ ਦਰ-
ਸ਼ਨ ਦੇਨਿ ਹੇਤੁ ਗੁਰ ਪੂਰੇ। ਦੀਨਿਸਿ ਹੁਕਮ 'ਫਰਸ਼ ਹੁਇ ਰੂਰੇ। ਸਭਾ
ਲਗਨ ਕੀ ਕਰੀਯਹਿ ਤਯਾਰੀ'। ਸੁਨਤਿ ਦਾਸ ਕਰਿ ਆਨੰਦ ਭਾਰੀ ॥
੧੪॥ ਬਰਨ ਬਰਨ ਕੇ ਫਰਸ਼ ਬਨਾਏ।ਬਡੋ ਥਾਨ ਥਿਤ ਜਹਿਂ ਸਮੁਦਾਏ।
ਚਹੁੰਦਿਸ਼ਿ ਮਹਿਂ ਝਾਲਰ ਲਗ ਜ਼ਰੀ। ਹੀਰੇ ਮੁਕਤਨਿ ਸੋਂ ਬਹੁ ਜਰੀ[5] ॥
੧੫ ॥ ਅਸ ਗਾਦੀ ਗੁਰ ਕੇਰ ਡਸਾਈ । ਬਹੁਤ ਦਰਬ ਲਗਿ ਰੁਚਿਰ
ਬਨਾਈ। ਤਿਸ ਪਰ ਰਾਖੇ ਬਡ ਉਪਧਾਨੇ । ਬਸਤੁ ਅਜਾਇਬ ਲਗਨੇ
ਮਹਾਨੇ॥੧੬॥ਰੇਸ਼ਮ ਡੋਰਨਿ ਗੁੰਫੇ ਜ਼ਰੀ।ਜਿਨਹੁੰ ਲਗੀ ਮੁਕਤਾਹਲ ਲਰੀ[6]।
ਬਡੀ ਭੋਰ ਤੇ ਗੁਰੂ ਸ਼ਨਾਨੇ। ਸੂਖਮ ਬਸਤ੍ਰ ਬਿਸਦ ਪਹਿਰਾਨੇ ॥ ੧੭ ॥
ਖੜਗ ਬਿਸਾਲ ਗਰੇ ਮਹਿਂ ਪਾਯੋ। ਸਿਪਰ ਸਹਿਤ ਸਤਿਗੁਰੂ ਸੁਹਾਯੋ।ਮੰਦ
ਮੰਦ ਪਦ ਧਰਿ ਗਰ ਮੰਦਰ। ਜਨੁ ਅਰਬਿੰਦ ਮ੍ਰਿਦੁਲ ਬਹੁ ਸੁੰਦਰ ॥੧੮॥
ਕ੍ਰਿਪਾ ਕਟਾਖ ਬਿਲੋਕਤਿ ਆਏ। ਪੀਛੇ ਬੀਰ ਦਾਸ ਸਮੁਦਾਏ। ਪਹੁੰਚਿ
ਕਰੀ ਗਾਦੀ ਕੋ ਬੰਦਨ। ਊਪਰ ਬੈਠੇ ਦੋਸ਼ ਨਿਕੰਦਨ ॥ ੧੯ ॥ ਚਮਰਦਾਰ
ਲੇ ਚਵਰ ਖਲੋਵਾ। ਹੰਸ ਮਨਿੰਦ ਢੁਰਾਵਤਿ ਹੋਵਾ। ਸਭਾ ਬਿਸਾਲ ਲਗੀ
ਚਹੁੰਫੇਰੇ। ਲਾਜਤਿ ਜਾਹਿ ਸੁਧਰਮਾ[7] ਹੇਰੇ ॥ ੨੦ ॥ ਭਯੋ ਮੇਵਰੇ ਖਰੇ

[1]ਪੂਰਨ (ਹੋਣ ਲਈ)। [2]ਕਿਥੋਂ ਤਕ। [3]ਵਿਸਾਖੀ ਦਾ। [4]ਵੈਸਾਖ [ਸੰਸ:, ਮਾਧਵ=ਵੈਸਾਖ ਦਾ ਮਹੀਨਾ। ਬਸੰਤ ਦੀ ਰੁਤ]। [5]ਜੜੀ ਹੋਈ। [6]ਮੋਤੀਆਂ ਦੀਆਂ ਲੜੀਆਂ। [7]ਇੰਦ੍ਰ ਸਭਾ, ਭਾਵ ਦੇਵਤਿਆਂ ਦੇ ਸਮਾਜ ਤੋਂ ਹੈ।

ਅਗਾਰੀ। ਸਿੱਖਨਿ ਕੀ ਅਰਦਾਸ ਉਚਾਰੀ। ਚਾਰਹੁਂ ਪੁਤ੍ਰ ਸਹਾਵਤਿ ਪਾਸ। ਤ੍ਰਾਗ ਪੌਤ੍ਰੇ ਦਤਿ ਰਹੀ ਪ੍ਰਕਾਸ਼॥ ੨੧ ॥ ਭਾਟ ਨਕੀਬ ਕਹੈਂ ਜਸੁ ਠਾਂਢੇ। ਕੰਦਨ ਛਰੀ ਦਾਰ ਛਬਿ ਬਾਢੇ। ਹੁਕਮ ਭਯੋ 'ਸੰਗਤਿ ਸਭਿ ਆਵੈ। ਮਨੋ ਕਾਮਨਾ ਚਾਹਤਿ ਪਾਵੈ ॥ ੨੨ ॥ ਸਨਮੁਖ ਸ਼ਬਦ ਰਬਾਬੀ ਗਾਵੈਂ। ਸੁਨਹਿੰ ਪ੍ਰੇਮ ਤੇ ਸੁਖ ਉਪਜਾਵੈਂ'। ਹੁਇ ਹੁਇ ਤ੍ਯਾਰ ਸਿੱਖ ਗਨ ਆਏ। ਨਿਜ ਨਿਜ ਰੁਚਿਰ ਅਕੋਰਨਿ ਲ੍ਯਾਏ ॥ ੨੩ ॥ ਸਤਿਗੁਰ ਕੋ ਦਰਸ਼ਨ ਕੋ ਕਰੈਂ। ਬੰਦਹਿਂ ਭੇਟ ਅਗਾਰੀ ਧਰੈਂ। ਮੁੱਖਿ ਜਿ ਸਿੱਖ ਬੈਠਿ ਥਿਰ ਹੋਵੈਂ। ਖਰੇ ਹਜ਼ਾਰਹੁਂ ਦਰਸ਼ਨ ਜੋਵੈਂ ॥ ੨੪॥ ਤ੍ਰਿਪਤਹਿ ਨਹਿਂ,ਮਨ ਰਹੈਂ ਲੁਭਾਈ। ਜਨੁ ਅਰਬਿੰਦ ਮਲਿੰਦ ਭ੍ਰਮਾਈ। ਹੋਤਿ ਅਨੇਕਨ ਕੀ ਅਰਦਾਸ। 'ਸ਼੍ਰੀ ਗੁਰ ਸਿਖ ਕਾਰਜ ਹੁਇ ਰਾਸ' ॥ ੨੫ ॥ ਵਸਤੁਨਿ ਕੇ ਲਾਗੇ ਅੰਬਾਰੂ। ਧਨ ਗਨ ਬਸਨ ਬਿਭੂਖਨ ਚਾਰੂ। ਹਯ ਹੱਥਯਾਰ ਆਇ ਸਮੁਦਾਏ। ਖੁਸ਼ੀ ਕਰਹਿਂ ਗੁਰ ਸਭਿ ਦਰਸਾਏ ॥ ੨੬ ॥ ਇਕ ਸਿਖ ਹੁਤੋ ਸੁਦਾਗਰ ਭਾਰੀ। ਬਸਹਿ ਬਦਖ਼ਸ਼ਾਂ ਨਗਰ ਮਝਾਰੀ। ਦੇਸ਼ ਬਿਦੇਸ਼ਨਿ ਮਹਿਂ ਬਿਵਹਾਰੂ। ਜਿਸ ਕੋ ਹੋਵਤਿ ਦਰਬ ਉਦਾਰੂ ॥ ੨੭ ॥ ਤਿਸ ਨੇ ਧਨ ਦਸਵੰਧ ਨਿਕਾਰਾ। ਅਰੁ ਮਨੌਤ ਕੋ ਸੰਚਯੋ ਸਾਰਾ। ਵਸਤੂ ਅਜਾਇਬ ਸੁੰਦਰ ਦੇਖਿ। ਕਰੀ ਖਰੀਦਨ ਮੋਲ ਵਿਸ਼ੇਖ॥੨੮॥ਦੇ ਧਨ ਲਾਖ ਤੁਰੰਗਮ ਲੀਨੋ। ਬਹੁ ਚੰਚਲ ਗੁਨ ਬ੍ਰਿੰਦ ਪ੍ਰਬੀਨੋ। ਇਕ ਪੁਸ਼ਾਕ ਬਨਿਵਾਇ ਬਿਸਾਲਾ। ਸੂਖਮ ਅਧਿਕ ਅਜਾਬ[1] ਉਜਾਲਾ ॥੨੯॥ ਤਿਸ ਪਰ ਮੋਲ ਖਰਚ ਬਡ ਕੀਨੋ। ਹੀਰਾ ਚਾਰੁ ਦਰਬ ਦੈ ਲੀਨੋ। ਬਾਜ ਸੁਪੇਦ ਹੰਸ ਕੀ ਨ੍ਯਾਈ। ਕਿਸੂ ਦੇਸ਼ ਤੇ ਲੀਨਿ ਮੰਗਾਈ ॥ ੩੦ ॥ ਮੁਖ ਮਾਂਗੀ ਕੀਮਤਿ ਤਿਸ ਦੀਨਿ। ਸਤਿਗੁਰ ਖੁਸ਼ੀ ਹੇਤੁ ਸੋ ਲੀਨਿ। ਖੰਡਾ ਏਕ ਬਿਲੰਦ ਦੁਧਾਰਾ। ਘਰਯੋ ਪੁਲਾਦੀ ਲੋਹ ਕਰਾਰਾ ॥ ੩੧ ॥ ਕਲਗ਼ੀ ਏਕ ਜਰਾਵਨ ਜਰੀ। ਜ਼ਾਹਰ ਅਜਬ ਜਵਾਹਰ ਖਰੀ। ਸਿਪਰ ਅਧਿਕ ਸੁੰਦਰ ਲੇ ਆਇਵ। ਸ਼੍ਰੀ ਸਤਿਗੁਰ ਲਾਇਕ ਲਖਿ ਪਾਇਵ ॥ ੩੨॥ ਏ ਸਭਿ ਵਸਤੂ ਬਹੁਤ ਉਜਾਗਰ। ਲੇ ਪਹੁੰਚਯੋ ਗੁਰ ਢਿਗ ਸੌਦਾਗਰ। ਧਰਿ ਹਜ਼ੂਰ ਪਗ ਬੰਦਨ ਕਰੀ। ਦਰਸ਼ਨ ਕਰਤਿ ਨਿਮੇਖ ਨ ਪਰੀ[2]॥੩੩॥ਰਹਯੋ ਜੋਰਿ ਕਰ ਪ੍ਰੇਮ ਬਿਸਾਲ। ਖੁਸ਼ੀ ਦ੍ਰਿਸ਼ਟਿ ਕਰਿ ਪਿਖਯੋ ਕ੍ਰਿਪਾਲਾ : ਬੂਝਯੋ 'ਕੌਨ ਦੇਸ਼ ਤੇ ਆਵਾ ?

[1] ਅਸਚਰਜ। [2] ਅੱਖ ਨ ਝਮਕੀ।

ਕੌਨ ਕਾਮਨਾ ਪੂਰਨ ਪਾਵਾਂ?' ॥ ੩੪ ॥ ਬੋਲਤੋ ਬਿਨੈ ਸਨੀ ਬਰ ਬਾਨੀ 'ਤੁਮ ਜਾਨਹੁ ਸਭਿ, ਨਾਹਿਨ ਛਾਨੀ। ਤਉ ਬੂਝਿਬੇ ਹਿਤ ਕਰਿ ਕਹੌਂ। ਮੁਲਖ ਬਦਖ਼ਸ਼ਾਂ ਕੇ ਤਹਿ ਰਹੌਂ ॥੩੫॥ ਦੇਸ਼ ਬਿਦੇਸ਼ਨਿ ਮਹਿਂ ਬਿਵਹਾਰਾ। ਚਲਹਿ ਖੇਪ¹ ਭਰਿ ਵਸਤੁ ਹਜ਼ਾਰਾ। ਬਹੁਤ ਲਾਭ ਮੁਝ ਆਵਤਿ ਰਹਯੋ। ਤਿਹ ਦਸਵੰਧ ਜਿਤਿਕ ਮਨ ਲਹਯੋ ॥ ੩੬ ॥ ਸੋ ਮੈਂ ਸੰਚਤਿ ਰਹਯੋ ਘਨੇਰੇ। ਅਰੁ ਜਬਿ ਕਾਜ ਅਟਕ ਕਛ ਮੇਰੇ। ਮਾਨਤਿ ਰਹਯੋ ਮਨੌਤ ਮਹਾਨੀ। ਤਹਿਂ ਸਹਾਇਤਾ ਰਾਵਰ ਠਾਨੀ ॥ ੩੭ ॥ ਸੋ ਮੈਂ ਤਿਹ ਸੋਂ ਰਹਯੋ ਮਿਲਾਵਤਿ। ਸੰਚਯੋ ਦਰਬ ਭਯੋ ਮਨ ਭਾਵਤਿ।ਉਰ ਮਹਿ ਇਹੀ ਮਨੋਰਥ ਧਾਰੇ।-ਜਬਿ ਚਲਿ ਗੁਰ ਕੇ ਦਰਸ ਨਿਹਾਰੇਂ ॥੩੮॥ ਦੇ ਹੈਂ ਆਪ ਹਦੂਰ ਸਿਧਾਇ-। ਚਿਰੰਕਾਲ ਇਮ ਗਯੋ ਬਿਤਾਇ। ਇਕ ਵਕੀਰ ਤੁਮਰੇ ਢਿਗ ਰਹਯੋ। ਰਾਵਰ ਕੋ ਸੁਭਾਉ ਸਭਿ ਲਹਯੋ ॥ ੩੯ ॥-ਆਯੁਧ ਧਰਨ ਕਰਨ ਸੰਗ੍ਰਾਮੂ। ਚਢਨ ਤੁਰੰਗਨਿ ਪਰ ਅਭਿਰਾਮੂ। ਖੇਲਨਿ ਬਹੁ ਅਖੇਰ ਮਨ ਭਾਵੈਂ। ਮਹਾਰਾਜ ਸਮ ਸੌਜ ਬਨਾਵੈਂ॥੪੦॥ਹਯ ਆਯੁਧ ਜੋ ਸਿੱਖ ਲਿਆਵੈ। ਕਰਿ ਅਰਪਨ ਸਤਿਗੁਰੂ ਰਿਝਾਵੈ। ਅੰਗ ਸੰਗ ਸੋ ਲੇਹਿਂ ਲਗਾਏ। ਖੁਸ਼ੀ ਕਰਹਿਂ ਸਿਖ ਪਰ ਸੁਖਦਾਇ-॥ ੪੧ ॥ ਮੈਂ ਸੁਨਿ ਕਰਿ ਤਬਿ ਰਚੇ ਉਪਾਇ। ਆਛੀ ਵਸਤੁ ਖਰੀਦੀ ਜਾਇ। ਬਹੁਤ ਮੋਲ ਦੇ ਲਯਾਇ ਤੁਰੰਗਾ। ਅਤਿ ਚੰਚਲ ਸੁੰਦਰ ਸਰਬੰਗਾ ॥ ੪੨ ॥ ਸਿਪਰ ਖੜਗ ਬਡ ਕੀਮਤ ਕੇਰੇ। ਕਲਗ਼ੀ ਕੋ ਦੇ ਮੋਲ ਬਡੇਰੇ। ਦੁਰਲਭ ਬਾਜ ਸੇਤ² ਇਹੁ ਆਨਾ। ਪੋਸ਼ਿਸ਼ ਹਿਤ ਧਨ ਖਰਚਿ ਮਹਾਨਾ ॥ ੪੩ ॥ ਵਸਤੁਨਿ ਪਰ ਕੌਤਿਕ ਬਿਤ ਲਾਗਾ। ਬਰਨੋ ਜਿਤਿਕ ਸੋ ਰਾਵਰ ਆਗਾ³। ਅਧਿਕ ਭਾਰ ਤੇ ਲੈ ਦੀਨਾਰ⁴।ਅਰਪਨ ਕੀਨਿ ਗੁਰੂ ਦਰਬਾਰ।॥੪੪॥ਅਪਨੀ ਵਸਤੁ ਸੰਭਾਰਨਿ ਕੀਜੈ। ਲ੍ਯਾਯੋ ਬਡੇ ਜਤਨ ਸੋਂ, ਲੀਜੈ। ਦਾਸਨ ਕੀ ਰਾਖਤਿ ਹੋ ਲਾਜ। ਬਿਰਦ ਬਿਸਾਲ ਗਰੀਬ ਨਿਵਾਜ' ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸਿੱਖ ਬਸਤੁ ਲਿਆਵਨਿ' ਪ੍ਰਸੰਗ ਬਰਨਨੰ ਨਾਮ ਸਪਤਮੋ ਅੰਸੂ ॥ ੭ ॥

੮. [ਘੋੜੇ ਨੂੰ ਬਖਸ਼ਿਸ਼ਾਂ]।

ਦੋਹਰਾ ॥ ਸੁਨਿ ਸੌਦਾਗਰ ਬਾਕ ਕੋ ਸਰਧਾ ਲਖਿ ਅਧਿਕਾਇ। ਸਤਿਗੁਰ ਭਏ ਪ੍ਰਸੰਨ ਤਬਿ ਕਹਤਿ ਭਏ ਇਸ ਭਾਇ ॥੧॥ ਚੌਪਈ ॥ 'ਅਪਨੋ ਜਨਮ

¹ਵਪਾਰ। ²ਚਿੱਟਾ। ³ਆਪ ਦੇ ਹਜ਼ੂਰ ਹਾਜ਼ਰ ਹੈ। ⁴ਭਾਵ ਮੁਹਰਾਂ।

ਕ੍ਰਿਤਾਰਥ ਕੀਨਾ। ਸਭਿ ਕੁਲ ਕੋ ਸੰਕਟ ਕਰਿ ਛੀਨਾ। ਦਿਤੀ ਦੂਰ ਤੇ ਵਸਤੁ ਲਿਆਵਾ। ਬਹੁ ਧਨ ਖਰਚਨੈ ਪ੍ਰੇਮ ਬਧਾਵਾ ॥ ੨ ॥ ਗੁਰ ਹਿਤ ਨਿਤ ਦਸੌਂਧ ਕੋ ਰਾਖਾ। ਦਰਸ਼ਨ ਗੁਰ ਸ਼ਰਧਾ ਉਰ ਕਾਂਖਾ। ਹਮ ਪ੍ਰਸੰਨ ਬਰ ਜਾਚਨ ਕੀਜੈ। ਅਪਨੀ ਆਸ਼ਾ ਪੂਰਿ ਲਈਜੈ' ॥ ੩ ॥ ਹਾਥ ਜੋਰਿ ਤਬਿ ਕਹਨੋ ਸੁਦਾਗਰ। 'ਪ੍ਰੇਮ ਪਰਖਿਬੇ ਨਾਗਰ ਆਗਰ[1]। ਦਰਸ਼ਨ ਕਰੇ ਤ੍ਰਿਪਤਿ ਚਿਤ ਹੋਵਾ। ਕ੍ਰਿਪਾ ਦ੍ਰਿਸ਼ਟਿ ਤੇ ਮੋਕਉ ਜੋਵਾ ॥ ੪ ॥ ਸਭਿ ਬਿਧਿ ਤੇ ਮੁਝ ਕਰਨੈ ਨਿਹਾਲੂ। ਬਰ ਦੀਜੈ ਨਿਜ ਪ੍ਰੇਮ ਬਿਸਾਲੂ। ਸਿਪਰ ਖੜਗ ਅਰੁ ਕਟ ਸੋਂ ਭਾਥਾ। ਭਏ ਸਨੱਧ ਗਹੇ ਧਨੁ ਹਾਥਾ ॥ ੫ ॥ ਇਹ ਸਰੂਪ ਉਰ ਬਸਹੁ ਤੁਹਾਰਾ। ਜਥਾ ਚਲਹਿ ਨਹਿ ਮੇਰੁ ਉਦਾਰਾ॥ਨਿਸਦਿਨ ਜਿਹਵਾ ਨਾਮ ਮੁਕੰਦ। ਰਟਤਿ ਰਹੌਂ ਸ੍ਰੀ ਹਰਿ ਗੋਵਿੰਦ ॥ ੬ ॥ ਇਹੁ ਬਰ ਮੋਕਉ ਦੀਜਹਿ ਸੁਾਮੀ। ਕ੍ਰਿਪਾ ਕਰਹੁ ਗੁਰ ਅੰਤਰਜਾਮੀ। ਜਬਿ ਲੌ ਹੁਇ ਨ ਆਪ ਸੈਂ ਮੇਲ[2]। ਕਰਮਨਿ ਬਸਿ ਜੂਨਨ ਮਹਿ ਖੇਲ[3] ॥੭॥ ਜਹਿਂ ਜਹਿਂ ਜਨਮ ਧਰੌਂ ਮੈਂ ਜਾਈ। ਰਹੌਂ ਸਿੱਖ ਪ੍ਰਭਿ ਲੌ ਗੁਨ ਗਾਈ'। ਭਏ ਪ੍ਰਸੰਨ ਬਖਾਨਨੈ ਬੈਨ। 'ਤੇਰੋ ਜਨਮ ਅਪਰ ਅਬਿ ਹੈ ਨ ॥੮॥-ਉਰ ਮਹਿਂ ਬਸੈ-ਮਾਂਗਿ ਬਰ ਲੀਨੇ। ਭਯੋ ਕਰਮ ਕੇ ਬੰਧ ਬਿਹੀਨੇ। ਪੂਰਨ ਹੋਇ ਕਾਮਨਾ ਤੇਰੀ। ਮਿਟੀ ਸਕਲ ਭਵਜਲ ਕੀ ਫੇਰੀ' ॥ ੯ ॥ ਕਿਤਿਕ ਸਮੇ ਥਿਰ ਦਰਸ਼ਨ ਹੇਰੇ। ਪੁਨ ਆਇਸੁ ਲੇ ਗਮਨਨੈ ਡੇਰੇ। ਅਰਪੀ ਵਸਤੁ ਸਕਲ ਗੁਰ ਦੇਖੀ॥ਪ੍ਰਥਮ ਤੁਰੰਗਮ ਚਪਲ ਵਿਸ਼ੇਖੀ॥੧੦॥ਕਰ ਪਰ ਬਾਜ ਬਿਠਾਇ ਨਿਹਾਰਾ। ਅਧਿਕ ਗੁਨਨ ਮਹਿ ਦੁਲਭ ਉਦਾਰਾ। ਸ੍ਰੀ ਗੁਰਦਿੱਤੇ ਕਹਨੋ ਸੁਨਾਈ। 'ਦੂਰ ਕਹੂੰ ਤੇ ਅਸ ਕਰ ਆਈ'[4] ॥੧੧॥ ਅਪਰ ਨ ਕਹੂੰ ਦੇਖਿਬੇ ਆਵੈ। ਬਡੋ ਅਹੈ ਗੁਨ ਬਿਸਦ ਸੁਹਾਵੈ'। ਸੁਨਿ ਸਤਿਗੁਰ, ਸੁਤ ਚਿਤ ਕੀ ਜਾਨੀ।-ਅਹੈ ਅਜਾਇਬ ਦੁਲਭ ਬਖਾਨੀ-॥ ੧੨ ॥ 'ਇਹ ਤੁਮ ਲੇਹੁ ਅਖੇਰ ਕਰੀਜੈ। ਪਰਖਹੁ ਸੰਗ ਬਿਹੰਗ ਛੁਰੀਜੈ। ਹੋਤ ਪ੍ਰਾਤਿ ਕੇ ਫਹਿਰ ਸਿਧਾਰਹੁ॥ਕਿਮ ਖਗ ਪਕਰੈ ਤਹਾਂ ਨਿਹਾਰਹੁ'॥੧੩॥ਪੈਂਦੇਖਾਨ ਦਿਸ਼ਾ ਪੁਨ ਹੇਰਾ। ਘੋਰਾ ਬਖਸ਼ਨੇ ਮੋਲ ਬਡੇਰਾ। ਪੋਸ਼ਿਸ਼ ਚੀਰ ਚਾਰੁ ਅਰੁ ਚੀਰਾ। ਦੇ ਕਰਿ ਭਾਖਨੈ 'ਪਹਿਰੁ ਸਰੀਰਾ' ॥ ੧੪ ॥ ਪੁਨ ਖੰਡਾ ਲੇ ਹਾਥ ਨਿਹਾਰਾ।

---

[1]ਸ੍ਰੇਸ਼ਟ ਚਤੁਰ ਹੋ। [2]ਭਾਵ ਆਪ ਦੇ ਸਰੂਪ ਵਿਚ ਲੀਨ ਨਾ ਹੋਵਾਂ। [3]ਕਰਮਾਂ ਦੇ ਵਸ ਹੋਕੇ ਜੂਨਾਂ ਵਿਚ ਖੇਡਦਾ ਰਹਾਂ। [4]ਐਸੀ (ਵਸਤੂ) ਦੇਖ ਆਵਦੀ ਹੈ।

ਪੇਰਖਨੋ ਆਛੋ ਲੋਹ ਕਰਾਰਾ। ਮਾਨ ਬਾਕ ਪੈਂਦੇ ਖਾਂ ਸੀਰ। ਸਭਿ ਪੁਸ਼ਾਕ ਕੋ ਪਹਿਰਿ ਸ਼ਰੀਰ॥੧੫॥ਕਰੀ ਸਲਾਮ ਦੇਖਿ ਮੁਸਕਾਏ। 'ਇਹੁ ਖੰਡਾ ਲਿਹੁ ਅੰਗ ਲਗਾਏ'। ਸ਼ੋਭਾ ਦੂਨ ਚਊਨੀ ਹੋਈ। ਪੋਸ਼ਿਸ਼ ਅਧਿਕ ਦਰਬ ਲਗਿ ਜੋਈ॥ ੧੬ ॥ ਭਏ ਪ੍ਰਸੰਨ ਬਹੁਰ ਸਮੁਝਾਵਹਿਂ। 'ਜਬਿ ਤੂੰ ਹਮਰੇ ਢਿਗ ਚਲਿ ਆਵਹਿਂ। ਇਹ ਪੋਸ਼ਿਸ਼ ਤਨ ਪਹਿਰ ਸੁ ਆਵਹੁ। ਖੜਗ ਸਿਪਰ ਤਬਿ ਅੰਗ ਸਜਾਵਹੁ॥ ੧੭ ॥ ਅਬਿ ਤੂੰ ਚਢਿ ਤੁਰੰਗ ਕਹੁ ਫੇਰਿ। ਕਰਹੁ ਦਿਖਾਵਨਿ ਚਪਲ ਬਡੇਰ'।ਸੁਨਿ ਪੈਂਦਾ ਹਰਖਨੋ ਉਰ ਮਾਂਹੀ।ਸਿਪਰ ਖੜਗ ਧਰ ਕਰਿ ਕਰ ਤਾਂਹੀ॥ ੧੮ ॥– ਮੁਝ ਕੋ ਜਾਨਹਿਂ ਬਡ ਬਲਵਾਨਾ। ਰਣ ਮਹਿਂ ਬੀਰ ਕਰਹਿ ਘਮਸਾਨਾ। ਇਸ ਕਾਰਨ ਤੇ ਸਤਿਗੁਰ ਦੇਤਿ। ਮੋ ਸਮਤਾ ਕੋ ਦੁਤਿਯ ਨ ਲੇਤਿ–॥ ੧੯ ॥ ਇੱਤ੍ਯਾਦਿਕ ਚਿਤ ਬਿਖੈ ਬਿਚਾ-ਰਤਿ। ਬਖਸ਼ਿਸ਼ ਲੇਤਿ ਗਰਬ ਕੋ ਧਾਰਤਿ। ਉਠਿ ਹਯ ਪਰ ਆਰੂਢਨ ਭਯੋ। ਜਿਸ ਹਿਤ ਦਰਬ ਲਾਖ ਗਿਨਿ ਦਿਯੋ॥੨੦॥ਮੰਦ ਮੰਦ ਚਢਿ ਪ੍ਰਥਮ ਚਲਾਯੋ। ਫਿਰ ਫੇਰੇ ਪੁਨ ਪੋਈਏ ਪਾਯੋ। ਤ੍ਰਿਤਿਯ ਬਾਰ ਘੋਰਾ ਜਬਿ ਛੋਰਾ। ਦੌਰਨੋ ਅਸੁ ਕਰਿ ਬੇਗ ਬਡੇਰਾ ॥੨੧॥ਪੌਨ ਗੌਨ ਕੋ ਪਾਵਤਿ ਪਾਛੈ। ਬਪੁਰੇ ਹਰਨ ਕਿ ਸਮਤਾ ਬਾਂਛੈ[1]। ਠੌਰ ਅਦ੍ਰਿਸ਼ਟਿ ਬਿਖੈ ਚਲਿ ਜਾਨੈ[2]। ਮਨ ਕੋ ਮਨਹੁਂ ਸਿਖਾਵਨ ਠਾਨੈ[3]॥ ੨੨॥ ਨੈਨ ਨਾਗਰੀ ਕੇਰ ਸਰੀਖੇ[4]। ਪਲਟਨ ਮਨੋ ਇਸੀ ਤੇ ਸੀਖੇ[5]। ਉਠੀ ਖੁਰਨ ਤੇ ਰਜ ਪਿਖਿਯੰਤਿ।ਗਯੋ ਫੁਰਤਿ ਤੇ[6] ਹਯ ਨ ਦਿਖੰਤਿ ॥ ੨੩ ॥ ਹੇਰਤਿ ਸਭਿ ਕੇ ਮਨ ਬਿਸਮਾਨੇ। 'ਤੁਰੰਗ ਬਿਕੀਮਤਿ'ਕਰਤਿ ਬਖਾਨੇ।ਸਤਿਗੁਰ ਦੇਖਤਿ ਬਾਕਅਲਾਯੋ।'ਵਾਉਵਰੋਲਾ ਹੁਇ ਜਨੁ ਧਾਯੋ'॥੨੪॥ਇਮਗੁਰਕੇਕਹਿਬੋ ਸੁਨਿ ਸਾਰੇ।ਵਾਉ ਵਰੋਲਾ ਨਾਮ ਉਚਾਰੇ।ਚੌਥੀ ਬੇਰ ਤੁਰੰਗ ਫੰਦਾਯੋ।ਨਰ ਜਿਮ ਗਿਨਗਿਨ ਪਾਵ ਟਿਕਾਯੋ॥ ੨੫॥ਛਾਤੀ ਛੁਵਤਿ ਹੈਂ ਪਗਤੈਨ[7]।ਕਰਤਿ ਕੁੰਡਲੀ ਸੁੰਦਰ ਦੌਨ[8]।ਛ੍ਵਿਇਛ੍ਵਿਇ ਪਾਛਲ ਜਾਨੂ ਅਵਨੀ[9]।ਉਠਿਉਠਿ ਪਰਤਿ ਕਰਤਿ ਗਤਿ ਰਵਨੀ[10]॥੨੬॥

---

[1]ਵਿਚਾਰੇ ਹਰਨਾਂ ਨੇ ਕੀ ਬਰਾਬਰੀ ਦੀ ਇੱਛਾ ਕਰਨੀ ਹੈ। [2](ਇਤਨਾ ਤੇਜ਼ ਦੌੜਦਾ ਹੈ ਕਿ ਝੱਟ ਅਦ੍ਰਿਸ਼ਟ=) ਅੱਖਾਂ ਤੋਂ ਓਹਲੇ ਥਾਂ ਵਿਚ ਚਲਾ ਜਾਂਦਾ ਹੈ। [3]ਮਾਨੋਂ ਮਨ ਨੂੰ ਬੀ ਇਹ (ਤੇਜ਼ੀ) ਸਿਖਾਉਂਦਾ ਹੈ। [4]ਨੇਤ੍ਰ ਇਸਤ੍ਰੀ ਦੇ (ਨੈਣਾਂ) ਵਰਗੇ ਹਨ। [5](ਪਰ ਮਲੂਮ ਇਹ ਹੁੰਦਾ ਹੈ ਕਿ ਇਸਤ੍ਰੀ ਦੇ ਨੈਣਾਂ ਨੇ) ਪਲਟਨਾਂ ਇਹ ਕੋਲੋਂ ਮਾਨੋਂ ਸਿੱਖਿਆ ਹੈ। [6]ਕਾਹਲੀ ਨਾਲ ਗਿਆ। [7]ਘਉੜੇ ਪੈਰ ਛਾਤੀ ਨੂੰ ਛੂੰਹਦੇ ਹਨ। [8]ਦੋਵੇਂ (ਅਗਲੇ ਪੈਰ) ਸੁਹਣੀ ਕੁੰਡਲੀ ਕਰਦੇ ਹਨ। [9]ਪਿਛਲੇ ਗੋਡੇ ਧਰਤੀ ਨੂੰ ਛੂਹ ਛੂਹ ਜਾਂਦੇ ਹਨ। [10]ਸੁਹਣੀ ਚਾਲ।

ਬਹੁਰੋ ਲਾਂਘੀ ਛਾਰ ਕਰਾਇ।ਜਾਇ ਸੁ ਚਾਰਹੁੰ ਚਰਨ ਉਠਾਇ।ਇਮ ਸਭਿ ਗੁਨ ਚੰਚਲ ਚਤੁਰਾਈ। ਬਲ ਅਰੁ ਬੇਗ ਸਹਤ ਦਿਖਰਾਈ ॥੨੭॥ ਗੁਰ ਸਮੀਪ ਤਬਿ ਆਨਿ ਖਰੋਵਾ। ਦੇਖਤਿ ਸਭਿ ਕੇ ਆਨੰਦ ਹੋਵਾ। ਗੁਰ ਪ੍ਰਸੰਨ ਹੁਇ ਕਹ੍ਯੋ ਸੁਨਾਇ। 'ਸ੍ਰੀ ਗੁਰਦਿੱਤਾ ਪ੍ਰਾਤਿ ਸਿਧਾਇ॥ ੨੮ ॥ ਹਿਤ ਅਖੇਰ ਕੇ ਸੰਗ ਚਢੀਜੈ। ਬਾਜ਼ ਬਿਹੰਗਨਿ ਪਰ ਪਰਖੀਜੈ। ਅਬਿ ਤੂੰ ਸਦਨ ਜਾਹੁ ਸੁਖ ਪਾਏ। ਭੋਰ ਅਰੂਢਹੁ ਸੰਗ ਸਿਧਾਏ' ॥੨੯॥ ਪੈਂਦਖਾਨ ਕੀਨਸਿ ਪੁਨ ਨਮੋ। ਹਰਖਤਿ ਗਮਨ ਕਰ੍ਯੋ ਤਿਹ ਸਮੋ। ਗੁਰੂ ਕ੍ਰਿਪਾ ਲਹਿ¹ ਗਰਬ ਵਧਾਯੋ।–ਮੋ ਸਮ ਜਗ ਮਹਿਂ ਅਪਰ ਨ ਜਾਯੋ ॥ ੩੦ ॥ ਚਹੁੰ ਦਿਸ਼ਿ ਮਹਿਂ ਜੋ ਵਸਤੁ ਅਜਾਇਬ। ਸੋ ਆਵਹਿ ਹਿਤ ਸਤਿਗੁਰ ਸਾਹਿਬ। ਨਿਜ ਹਿਤ ਅੰਗੀਕਾਰ ਨ ਕਰੈਂ।ਅਪਰ ਕਿਸੂ ਪਰ ਨਜ਼ਰ ਨ ਧਰੈਂ ॥੩੧॥ ਸੁਤ ਆਦਿਕ ਸਭਿਹਿਨਿ ਕਹੁ ਤ੍ਯਾਗਿ।ਮੋ ਪਰ ਕਰਹਿਂ ਅਧਿਕ ਅਨੁਰਾਗ। ਬਲੀ ਸੂਰਮਾ ਡੀਲ ਬਿਲੰਦ। ਮੁਝਕੋ ਜਾਨਹਿਂ ਧਰਹਿਂ ਅਨੰਦ ॥ ੩੨ ॥ ਜੋ ਸਿਖ ਲ੍ਯਾਵਤਿ ਵਸਤੁਨਿ ਆਛੇ। ਸੋ ਮੁਝ ਕੋ ਦੇਵਤਿ ਬਿਨ ਬਾਂਛੇ। ਅਪਰ ਨ ਮੁਝ ਸਮਾਨ ਕੌ ਹੇਰੈਂ।ਰਣ ਕੋ ਧਰੈਂ ਭਰੋਸ ਬਡੇਰੈਂ॥੩੩॥'ਕ੍ਰਿਜੈ ਇਸੀ ਤੇ ਹਮ ਕਬਿ ਪਾਵਹਿਂ'। ਇਮ ਜਾਨਤਿ ਸ਼ੁਭ ਵਸਤੁ ਦਿਵਾਵਹਿਂ– ਇੱਤ੍ਯਾਦਿਕ ਅਹੰਕਾਰ ਕਰੰਤਾ। ਖਾਨ ਜਾਤਿ ਖਾਨਹਿ ਹਰਖੰਤਾ² ॥ ੩੪॥ ਜਿਹ ਹੰਕਾਰ ਲੰਕਪਤਿ ਮਾਰਾ। ਕੁਲ ਕੌਰਵ ਕੋ ਸਕਲ ਸੰਘਾਰਾ। ਹਰਣਾਖ਼ਸ਼ ਹਿਰਨਾਛ ਨ ਰਹੇ। ਮਰ੍ਯੋ ਸ੍ਵਾਸਬੀਰਜ³ ਜਿਸੁ ਲਹੇ⁴ ॥੩੫॥ ਰਕਤਬੀਜ⁵ ਅਰੁ ਸੁੰਭ⁶ ਨਿਸੁੰਭ⁶।ਕੁੰਭਕਾਨ⁷ ਅਰੁ ਕੁੰਭ⁸।ਨਕੁੰਭ⁹।ਕੇਤਿਕ ਇਸ ਬਲ ਕਰਹਿਂ ਪ੍ਰਕਾਸ਼ੇ। ਮਹਾਂ ਬਲੀ ਹੰਕਾਰ ਬਿਨਾਸ਼ੇ॥ ੩੬ ॥ ਕਹਾਂ ਬਾਪਰੋ ਪੈਂਦੋ ਖਾਨ। ਕਰ੍ਯੋ ਚਹਤਿ ਅਪਨੋ ਹਤਿ ਪ੍ਰਾਨ। ਭਾਵੀ ਨੇ ਤੈਸੇ ਮਨ ਫੇਰਾ। ਲੇ ਵਸਤੁ ਵਧਿ ਗਰਬ ਘਨੇਰਾ॥ ੩੭ ॥ ਨਿਜ ਵਡਿਆਈ ਅਧਿਕ ਬਿਚਾਰਤਿ। ਢਿਗ ਨਿਜ ਗ੍ਰਾਮ ਗਯੋ ਹੰਕਾਰਤਿ। ਚਢ੍ਯੋ ਆਇ ਆਗੇ ਦਾਮਾਦ। ਖਾਂ ਅਸਮਾਨ ਦੇਖਿ ਅਹਿਲਾਦ ॥ ੩੮ ॥ ਬੂਝ੍ਯੋ 'ਇਹੁ ਤੁਰੰਗ ਕਬਿ ਪਾਯੋ?।ਪੋਸ਼ਿਸ਼ ਨਈ ਪਹਿਰਿ ਕਿਤ ਆਯੋ?'।ਪ੍ਰਿਯ ਦਮਾਦ ਕੌ ਸਕਲ ਸੁਨਾਈ। 'ਇਹੁ ਸਭਿ ਵਸਤੁ ਗੁਰੂ ਤੇ ਪਾਈ॥ ੩੯ ॥ ਦੂਰ

੧ਸ੍ਰੀ ਗੁਰੂ ਜੀ ਦੀ ਕ੍ਰਿਪਾ ਦੇਖਕੇ। ੨(ਪੈਂਦੇ) ਖਾਨ ਘਰ ਜਾਂਦਾ ਹੋਇਆ ਖੁਸ਼ ਹੋ ਰਿਹਾ ਹੈ। ੩ਕਿਹ ਦੇਂਤ ਜਿਸ ਦੇ ੪ਸ੍ਵਾਸਾਂ ਤੋਂ ਰਾਕਸ਼ ਪੈਦਾ ਹੁੰਦੇ ਸਨ। ੫ਜਿਸ (ਹੰਕਾਰ ਨੂੰ) ਲੈਕੇ। ੬ਜਿਸ ਦੀ ਲਹੂ ਦੀ ਬੂੰਦ ਬੂੰਦ ਤੋਂ ਰਾਕਸ਼ ਉਪਜਦੇ ਸਨ। ੭ਦੋ ਰਾਕਸ਼ ਭਿਰਾ ਜੋ ਦੁਰਗਾ ਨੇ ਮਾਰੇ ਸਨ। ੮ਇਹ ਰਾਵਣ ਦਾ ਭਿਰਾ ਸੀ ਜੋ ਰਾਮਚੰਦਰ ਜੀ ਨੇ ਮਾਰਿਆ ਸੀ। ੯ਦੈਂਤ ਕੁੰਭ ਨੂੰ ਦੁਰਗਾ ਨੇ ਮਾਰਿਆ ਸੀ। ੧੦ਇਕ ਨਿਕੁੰਭ ਜੋ ਸਭ ਪੁਰ ਦਾ ਰਾਜਾ ਸੀ ਸ੍ਰੀ ਕ੍ਰਿਸ਼ਨ ਹਥੋਂ ਮਰਿਆ ਸੀ। ਇਕ ਨਿਕੁੰਭ ਕੁੰਭਕਰਣ ਦਾ ਪੁਤ੍ਰ ਸੀ ਜੋ ਹਨੂਮਾਨ ਦੇ ਹਥੋਂ ਮਰਿਆ।

ਦੇਸ਼ ਤੇ ਇਕ ਸਿਖ ਲਯਾਯੋ।ਲਾਖਹੁੰ ਦਰਬ ਖਰਚਿ ਕਰਿ ਪਾਯੋ। ਛੋਰਦਾਰ ਚੀਰਾ ਬਰ ਚੀਰ। ਗੁਰ ਹਜ਼ੂਰ ਪਹਿਰਾਇ ਸਰੀਰ ॥ ੪੦ ॥ ਕਰਿ ਬਖ-ਸ਼ਿਸ਼ ਕੋ ਹੁਕਮ ਪ੍ਰਕਾਸ਼ਾ।-ਪਹਿਰਹੁ ਤਬਹਿ ਆਇ ਹਮ ਪਾਸਾ-'। ਸੁਨਿ ਅਸਮਾਨਖਾਨ ਕਹਿ ਬੈਨ। 'ਇਹੁ ਸਭਿ ਤੁਮਰੀ ਲਾਇਕ ਹੈ ਨ ॥ ੪੧ ॥ ਤੁਮ ਹੋ ਬਡੇ ਛੋਟ ਮੁਹਿ ਜਾਨਹੁ। ਦਿਹੁ ਤੁਰੰਗ ਮੈਂ ਫੇਰਨਿ ਠਾਨਹੁੰ। ਪੋਸ਼ਿਸ਼ ਦੀਜਹਿ ਹੋਤਿ ਸਕਾਰੇ। ਉਚਿਤ ਬਾਤ ਕੋ ਲੇਹੁ ਬਿਚਾਰੇ ॥ ੪੨ ॥ ਪੈਂਦੇ ਕਹਜੋ 'ਨ ਇਮ ਬਨਿ ਆਵੈ। ਜਬਿ ਜਾਨਹਿਂ ਗੁਰ ਅਧਿਕ ਰਿਸਾਵੈਂ। ਬਾਲਪਨੇ ਕੀ ਬਾਤ ਨ ਕੀਜੈ। ਘਰ ਕੀ ਵਸਤੁ ਅਪਰ ਪਿਖਿ ਲੀਜੈ' ॥ ੪੩ ॥ ਇਮ ਦਮਾਦ ਸੋਂ ਕਹਿ ਰਿਸ ਸੰਗਾ। ਗਮਨਜੋ ਅੱਗ੍ਰ ਕੁਦਾਇ ਤੁਰੰਗਾ। ਫਿਰਜੋ ਗ੍ਰਾਮ ਕੇ ਗਿਰਦ ਦਿਖਾਵਤਿ। ਸਭਿ ਗਰੀਅਨਿ ਕੋ ਬਿਖੈ ਫੇਦਾਵਤਿ ॥ ੪੪ ॥ ਨਿਜ ਉੱਤਮਤਾ ਕਰਹਿ ਜਨਾਵਨ। ਸਭਿ ਖਾਨਨਿ ਕੋ ਫੇਰ ਦਿਖਾਵਨਿ। ਜੋ ਮਿਲਿ ਜਾਇ ਬਾਤ ਤਿਸ ਕਹੈ।'ਨਿਜ ਬਲ ਗੁਨ ਤੇ ਇਮ ਹਮ ਲਹੈਂ?' ॥ ੪੫ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਨ' ਪ੍ਰਸੰਗ ਬਰਨਨੰ ਨਾਮ ਅਸ਼ਟਮੋ ਅੰਸੂ ॥ ੮ ॥

## ੯. [ਪੈਂਦੇ ਖਾਨ ਤੇ ਉਸ ਦਾ ਜਵਾਈ। ਬਾਜ਼]।

ਦੋਹਰਾ ॥ ਅਸਮਾਂ ਖਾਂ ਚਿਤ ਲਟਪਟੀ ਵਸਤੁ ਸੁਸਰਕੀ[1] ਦੇਖਿ।-ਲੈਹੌਂ ਕਹਿ ਨਿਜ ਸਾਸ ਕੋ ਕੈ ਗ੍ਰਿਹ ਤਜੌਂ ਅਸ਼ੇਖ ॥੧॥ ਸੈਯਾ ਛੰਦ ॥ ਬਨੌਂ ਫਕੀਰ ਨਿਕਸਿ ਕਰਿ ਬਾਹਰ ਮਿਲੌਂ ਨ ਤਿਨਕੀ ਤਨੁਜਾ ਸੰਗ। ਮੋਹਿ ਉਚਿਤ ਹੈ ਸੁੰਦਰ ਪੋਸ਼ਿਸ਼ ਚੀਰਾ ਛੋਰਦਾਰ ਸਜਿ ਸੰਗ। ਖਾਨ ਮਹਾਨ ਆਰਬਲ ਹੋਇ ਤਉ ਬਾਂਕਪਨ*ਰਿਦੈ ਉਮੰਗ[2]। ਮੁਝ ਸਮ ਸੁਤ ਕੌ ਦੇਤਿ ਨ ਹਿਤ ਕਰਿ ਅਨਲਾਇਕ ਨਹਿਂ ਸਹੌਂ ਪ੍ਰਸੰਗ[3]-॥ ੨॥ ਏਵ ਬਿਚਾਰਤਿ ਗਮਨਜੋ ਗ੍ਰਿਹ ਕੋ ਬੈਠਿ ਸਾਸ ਢਿਗ ਦ੍ਰਿਗ ਜਲ ਨੀਰ। ਮੁਰਝਾਨੋ ਮੁਖ,ਪਿਖਿ ਕਰਿ ਬੋਲੀ 'ਕਿਮ ਤੂ ਦੁਖ ਤੇ ਦਿਖਾਤ ਅਧੀਰ?'। ਸੁਨਿ ਕਰਿ ਕਹਜੋ 'ਕੀਨਿ ਅਪ-ਮਾਨਾ ਮੈਂ ਜਾਚੇ ਦੇ ਖਾਨ ਨ ਚੀਰ। ਗੁਰੂ ਨਿਕਟਿ ਤੇ ਲਯਾਯੋ ਹਯ ਕੋ ਮੁਹਿ ਅਰੁਢਿਬੇ ਦਿਯੋ ਨ ਬੀਰ ॥ ੩ ॥ ਤੈਂ ਦਿਵਾਇ ਤੌ ਕੁਸ਼ਲ ਅਹੈ ਮਮ ਨਾਂਹਿ ਤ ਮਰਿ ਹੌਂ ਦੇਰਿ ਨ ਲਾਇ। ਹਮ ਪਠਾਨ ਕੇ ਪੂਤ ਸਹੈਂ

---

[1] ਸਹੁਰੇ ਦੀ। [2] ਖਾਨ ਵਡੀ ਆਯੂ ਦਾ ਹੋਇਆ ਹੈ ਤਾਂ ਬੀ ਰਿਦੇ ਵਿਚ ਬਾਂਕੇਪਨ ਦੀ ਉਮੰਗ ਹੈ।
[3] ਅਯੋਗ ਗਲ ਮੈਂ ਨਹੀਂ ਸਹਾਰ ਸਕਦਾ। *ਪਾ:-ਬਾਲਪਨ।

ਨਹਿਂ ਜੋ ਪ੍ਰਤਿਕੂਲੀ ਬਾਤ ਬਨਾਇ[1]। ਸੁਤ ਸਮ ਮੋਕਹੁ ਪਜਾਰ ਕਰਹੁ ਨਿਤ ਧਾਂਤੇ ਛਲ ਕੋ ਜਾਨਜੋ ਜਾਇ। ਪੋਸ਼ਿਸ਼ ਤੁਰੰਗ ਦੇਹੁ ਤਬਿ ਜੀਵਨ ਇਹੁ ਸਾਚੀ ਮੈਂ ਦੇਹੁਂ ਸੁਨਾਇ' ॥ ੪ ॥ ਸੁਨਤਿ ਸਾਸ ਨੇ ਦੀਨਿ ਦਿਲਾਸਾ 'ਹੇ ਸੁਤ ! ਸ੍ਵਾਸ ਨ ਲੇਹੁ ਬਿਸਾਲ[2]। ਹਮਰੀ ਵਸਤੁ ਸਕਲ ਕੋ ਮਾਲਿਕ ਤੈਂ ਹਿਤ ਕਰਿ ਸੰਚਤਿ ਧਨ ਮਾਲ। ਖਾਨਹਿ ਆਇ ਖਾਨ ਲੈ ਦੈਹੋਂ[3], ਕਹਾਂ ਬਸਤ੍ਰ ਅਰੁ ਤੁਰੰਗ ਕਮਾਲ[4]'। ਇਮ ਕਹਿ ਨੇਤ੍ਰ ਪੌਂਛਿ, ਦੇ ਧੀਰਜ ਕਰਤੀ ਪਜਾਰ ਪ੍ਰੀਤਿ ਕੇ ਨਾਲ ॥ ੫ ॥ ਇਤਨੇ ਮਹਿਂ ਪੈਂਦਾ ਗ੍ਰਿਹ ਆਯੋ ਹਰਖਤਿ ਬਦਨ ਕਮਲ ਸਮ ਕੀਨਿ। ਬੈਠਜੋ ਪਲੰਘ ਧਰਜੋ ਖਰ ਖੰਡਾ ਸਿਪਰ ਸਹਿਤ ਬਪੁ ਗਰਮੀ ਚੀਨ। ਬਸਤ੍ਰ ਉਤਾਰਿ ਧਰੇ ਸਭਿ ਤਤਛਿਨ ਦਾਰਾ ਅੱਗ੍ਰ ਬਨਹਿ ਨਿਤ ਦੀਨਿ।ਪ੍ਰਬਲ ਆਇ ਤਬਿ ਕੈਤ ਸਮੀਪੀ ਪੋਸ਼ਿਸ਼ ਪਿਖਤਿ ਅਨੰਦ ਕੋ ਲੀਨਿ ॥ ੬ ॥ ਕਹਤਿ ਭਈ "ਇਹ ਗੁਰ ਕੀ ਬਖਸ਼ਿਸ਼ ਜਾਚਤਿ ਚਹਿਤਿ ਖਾਨ ਅਸਮਾਨ।ਰੁਦਤਿ ਕ੍ਰੋਧ ਤੇ ਹਠ ਬਹੁ ਧਾਰਸਿ ਕਹੈ ਕਿ ਖਾਨ ਕੀਨਿ ਅਪਮਾਨ।ਤੁਝ ਕੋ ਉਚਿਤ ਨਹੀਂ ਇਮ ਕਰਿਬੋ ਅਨਖ-ਵਾਨ ਹੈਂ ਪੂਤ ਪਠਾਨ। ਸੁਤਾ ਛੋਰਿ ਕਰਿ ਗਮਨ ਜਾਇ ਕਿਤ ਤੌ ਮੁਸ਼ਕਲ ਤਬ ਬਨਹਿ ਮਹਾਨ'॥੭॥ "ਗੁਰਬਖਸ਼ਿਸ਼ਦੇ, ਮੁਝਸੋਂ ਭਾਖਜੋ-ਪੋਸ਼ਿਸ਼ ਇਹੀ ਪਹਿਰ ਨਿਤ ਆਇ। ਹਯ ਪਰ ਚਢਹੁ ਅਖੇਰ ਕਰਹੁ ਜਬਿ ਧਾਂਤੇ ਅਬਿ ਨ ਦਿਯੋ ਕੁਛ ਜਾਇ-। ਕੇਤਿਕ ਦਿਨ ਮਹਿਂ ਕਰਿ ਪ੍ਰਸੰਨ ਗੁਰ ਆਇਸੁ ਲੇ ਸਭਿ ਦੇਹੁ ਬਨਾਇ।ਬਾਲਿਕ ਮੂਢ ਨ ਜਾਨਹਿ ਬੁਧਿ ਕੋ ਇਕ ਹਠ ਕੋ ਮਨ ਮਹਿਂ ਉਪਜਾਇ ॥੮॥ ਜਿਸ ਗੁਰ ਤੇ ਨਿਤ ਵਸਤ੍ਰ ਅਮੋਲਕ ਕਿਮ ਤਿਨ ਕੋ ਕਹਿਬੋ ਨਹਿਂ ਮਾਨਿ'। ਕਹੇ ਭਾਰਜਾ 'ਕਜਾ ਮੁਖ ਭਾਖਤਿ ਨਹਿਂ ਦਮਾਦ ਕੀ ਕਰਹਿਂ ਪਛਾਨ। ਬਨਹਿਂ ਫਕੀਰ, ਜਾਇ ਮਰਿ ਕੈਧੌਂ, ਤੌ ਸ਼ੋਭਾ ਬਡ ਪਾਇਂ ਜਹਾਨ। ਸੁਤਾ ਤਰੁਨ ਪਿਖਿ, ਹੋਇ ਮਰਨ ਤਬਿ, ਕਹਾਂ ਰਹੈਗੀ ਤੌ ਕੁਲ ਕਾਨ' ॥ ੯ ॥ ਇਮ ਕਹਿ ਝਿਰਕਜੋ ਖਾਨ 'ਕਰਹੁ ਬੁਧਿ'[6] ਬਸਤ੍ਰ ਸਿਰਾਨੇ ਲਿਏ ਉਠਾਇ':-'ਨਿਤ ਗੁਰ ਢਿਗ ਤੇ ਬਖਸ਼ਿਸ਼ ਪਾਵਤਿ ਕਹਾਂ ਏਸ ਬਿਨ ਜੀਓ ਨ ਜਾਇ'। 'ਪਾਵਤਿ ਹਾਥ[8], ਕਹਾਂ ਤੂੰ ਕਰਤੀ ?

[1]ਜੋ (ਕੋਈ ਸਾਡੀ ਮਨਸ਼ਾ ਦੇ) ਉਲਟ ਗਲ ਕਰੇ। [2]ਭਾਵ ਹੁਸਕਾਰੇ ਨਾ ਭਰ। [3]ਘਰ (ਪੈਂਦੇ) ਖਾਂ ਆ ਜਾਵੇ ਮੈਂ ਲੈ ਦੇਵਾਂਗੀ। [4]ਕਮਾਲ ਦੇ (ਭਾਵ ਵਧੀਆ) ਕਪੜੇ ਤੇ ਘੋੜਾ ਕੀ ਚੀਜ਼ ਹਨ। [5]ਪੈਂਦੇ ਖਾਂ ਬੋਲਿਆ। [6]ਇਉਂ ਕਹਿਕੇ (ਪੈਂਦੇ) ਖਾਨ ਨੂੰ ਝਿੜਕਿਆ 'ਅਕਲ ਕਰ'। [7]ਤੇ ਸਿਰ-ਹਾਣਿਓਂ ਕਪੜੇ ਉਠਾ ਲਏ (ਤੇ ਕਿਹਾ):-। [8]ਪੈਂਦਾ ਕਹਿੰਦਾ ਹੈ:-ਹੱਥ ਪਾਂਵਦੀ ਹੈਂ (ਪੁਸ਼ਾਕ ਨੂੰ)।

ਰੋਜ਼ੀ ਖਾਨ ਬਿਗਾਰਤਿ ਕਾਇ’। ਕਰ ਤੇ ਤਜਹਿ ਨ ਪੈਂਦਾ ਪੋਸ਼ਿਸ਼,
ਛੀਨਤਿ ਦਾਰਾ ਮੁਖ ਮੁਸਕਾਇ ॥੧੦॥ ਝਟਕਿ ਹਾਥ ਪਟ ਝਟਪਟ
ਛੀਨੋ[1] ਇਸਤ੍ਰੀ ਜਿਤ[2] ਤੇ ਕਹਯੋ ਨ ਜਾਇ। ਜੋ ਨਹਿ ਕਟਹਿਂ ਸੁਭਟ ਕੇ
ਠਟ*ਤੇ,ਲੋਹਾ ਸਹੈਂ ਨਹੀਂ ਤਜਿ ਥਾਇਂ[3]। ਸੋ ਨਰ ਅਬਲਾ ਮ੍ਰਿਦੁਲ ਜੀਤ
ਕਰਿ ਬਸੀ ਬਨਾਇ ਲੇਤਿ ਸਤਿ ਭ੍ਰਾਇ[4]†। ਨੀਚਗ੍ਰੀਵ ਗੁਰ ਦਿਸ਼ਿ ਤੇ
ਚਿੰਤਤਿ-ਮਿਲੋਂ ਜਬੈ ਕਜਾ ਕਹੌਂ ਤਦਾਇ-॥੧੧॥ ਈਠਯੋ ਰਹਯੋ ਬਿਸੂਰਤਿ
ਮੂਰਖ ਕਿਸ ਪ੍ਰਕਾਰ ਨਹਿਂ ਬਨਯੋ ਉਪਾਇ। ਖਾਂ ਅਸਮਾਨ ਸਾਸ ਤੇ ਲੇ
ਕਰਿ ਹੇਰਤਿ ਰਹਯੋ ਰਿਦੈ ਹਰਖਾਇ। ਨਹਿਨ ਬਿਲੋਕੇ ਬਸਤ੍ਰ ਕਬਹੁਂ ਅਸ
ਕਹਾਂ ਪਹਿਰਿਬੋ ਮਹਿਂ ਤਿਸ ਆਇ। ਚੀਰਾ ਛੋਰਦਾਰ ਸਿਰ ਬੰਧਯੋ ਪੋਸ਼ਿਸ਼
ਪਹਿਰੀ ਅੰਗ ਸਜਾਇ ॥ ੧੨ ॥ ਖੜਗ ਸਿਪਰ ਕੋ ਤਨ ਲਗਾਇ ਕਰਿ
ਵਹਿਰ ਫਿਰਯੋ ਸਭਿ ਗ੍ਰਾਮ ਦਿਖਾਇ। ਪੈਂਦਾ ਬਹੁਤ ਬਿਸੂਰਤਿ ਬਿਸਮਯੋ
ਪਿਯੋ ਨ ਪਾਨੀ ਭੋਜ ਨ ਖਾਇ। ਪਰਯੋ ਨਿਸਾ ਮਹਿਂ ਚਿੰਤਾ ਕੇ ਬਸਿ ਨਹੀਂ
ਬਿਲੋਚਨ ਨਿੰਦ੍ਰਾ ਪਾਇ। ਜਾਗਤਿ ਹੀ ਪ੍ਰਭਾਤਿ ਹੁਇ ਆਈ ਰੋਗਾਤੁਰ
ਸਮਿ ਪੋਢ ਰਹਾਇ ॥ ੧੩ ॥ ਪ੍ਰਾਤਿ ਜਾਨਿ ਅਸਮਾਨ ਖਾਨ ਤਬਿ ਕਰਿ
ਸ਼ਨਾਨ ਪੋਸ਼ਿਸ਼ ਪਹਿਰੰਤਿ। ਚੀਰਾ ਛੋਰਦਾਰ ਸਿਰ ਸਜਿ ਕੈ ਜ਼ਰੀਦਾਰ
ਪਾਛੇ ਲਰਕੰਤਿ। ਖੰਡਾ ਸਿਪਰ ਲਗਾਇ ਅੰਗ ਸੋਂ ਦਿਖਿ ਸ਼ੋਭਾ ਤਨ ਮਨ
ਹਰਖੰਤਿ।ਪੈਂਦਖਾਨ ਕੋ ਬਿਨਾ ਬੂਝਿਬੇ ਹਯ ਪਰ ਜ਼ੀਨ ਪਾਇ ਦ੍ਰੁਤਿਵੰਤਿ
॥੧੪॥ਕਰਿ ਚਿਤ ਚੌਂਪ ਅਰੋਹ ਭਯੋ ਹਯ ਵਹਿਰ ਅਖੇਰ ਕਰਨਿ ਕੋ ਚਾਲਿ।
ਮੁਦਤਿ ਫੇਦਾਵਤਿ ਕਬਹੁਂ ਭਜਾਵਤਿ ਜਿਸ ਮਹਿਂ ਗੁਨ ਚਪਲਾਦਿ
ਬਿਸਾਲ। ਬਨ ਮਹਿਂ ਗਯੋ ਫਿਰਯੋ ਇਤ ਉਤ ਕੋ ਖੋਜਤਿ ਮ੍ਰਿਗਨਿ
ਬਿਹੰਗਨ ਜਾਲ।ਬਹੁ ਫਿਰ ਕਰਿ ਇਕ ਗ੍ਰਾਮ ਬਾਗ ਢਿਗ ਤਿਸ ਮਹਿਂ ਬੈਠਯੋ
ਆਇ ਸੁਖਾਲ ॥੧੫॥ ਸ਼੍ਰੀ ਗੁਰਦਿੱਤਾ ਪਿਤਾ ਬਚਨ ਤੇ ਪ੍ਰਾਤਿ ਭਏ
ਤ੍ਯਾਰੀ ਨਿਜ ਕੀਨਿ। ਸੁੰਦਰ ਹਯ ਪਰ ਜ਼ੀਨ ਪੁਵਾਇਵ ਮੀਰ ਸ਼ਿਕਾਰ
ਹਕਾਰਿ ਸੁ ਲੀਨਿ। ਅਪਰ ਸੁਭਟ ਕਛੁ ਸੰਗ ਚਢਾਇਵ ਪੈਂਦੇ ਖਾਂ ਆਇਵ
ਨਹਿਂ, ਚੀਨਿ। ਕਰਤਿ ਪ੍ਰਤੀਖਨਿ ਬਹੁਰ ਅਰੂਢੇ ਲੇ ਕਰਿ ਸਾਥ ਸੁ ਬਾਜ਼

[1]ਹੱਥ ਨਾਲ ਝਟਕਾ ਦੇਕੇ ਕਪੜੇ ਝੱਟ ਪੱਟ ਖੋਹ ਲਏ। [2]ਇਸਤ੍ਰੀ ਦੇ ਅਧੀਨ ਹੋਇ (ਪੈਂਦੇ) ਤੋਂ। [3]ਸੂਰਮਿਆਂ ਦੇ ਇਕੱਠ ਤੋਂ ਜੋ ਕੱਟੇ ਨਹੀਂ ਜਾਂਦੇ ਤੇ ਜੋ (ਲੋਹਾ=) ਸ਼ਸਤ੍ਰ ਸਹਾਰਦੇ ਪਰ ਥਾਓਂ ਤੋਂ ਨਹੀਂ ਹੱਲਦੇ। [4]ਉਨ੍ਹਾਂ ਨਰਾਂ ਨੂੰ ਨਰਮ ਇਸਤ੍ਰੀਆਂ ਜਿੱਤ ਕੇ ਸਹਿਜੇ ਹੀ ਵੱਸ ਕਰ ਲੈਂਦੀਆਂ ਹਨ।

*ਪਾ:-ਵਟ। †ਪਾ:-ਸਭ ਭਾਇ।

ਨਵੀਨ ॥ ੧੬ ॥ ਗਮਨੇ ਜਬਿ ਉਦਿਆਨ ਪਹੁਚੇ ਬਾਜ਼ ਬਿਹੰਗਨਿ ਪਰ ਛੁਟਿਵਾਇ। ਗਹੇ ਕਿਤਿਕ, ਤਿਸ ਤ੍ਰਾਸੋਂ[1] ਦੇ ਪੁਨ ਅਧਿਕ ਸ਼ਿਕਾਰ ਕੀਨਿ ਮਨ ਭਾਇ। ਕਰਹਿ ਸਰਾਹਨ 'ਬਾਜ਼ ਅਮੋਲਕ ਇਸ ਕੇ ਸਮ ਨਹਿਂ ਪਿਖਨੇ ਕਦਾਇ। ਝਪਟਤਿ ਖਗ ਕੋ ਜਾਨਿ ਨ ਦੇਤੋ' ਭੱਖਜਤਿ ਮਾਸ ਭਯੋ ਤ੍ਰਿਪਤਾਇ ॥ ੧੭ ॥ ਗਯੋ ਅਘਾਇ ਨ ਤਜਾਗਯੋ ਸੋ ਪੁਨ ਸ੍ਰੀ ਗੁਰਦਿੱਤੇ ਹਟਿਬੋ ਕੀਨਿ। ਦਿਨ ਕੁਛ ਚਢਯੋ ਘਾਮ ਭਾ ਤੀਛਨ ਸ੍ਰੀ ਕਰਤਾਰ ਪੁਰੇ ਮਗ ਲੀਨ। ਪੈਂਦਖਾਨ ਕੇ ਗ੍ਰਾਮ ਬਰੋਬਰ ਹੁਤੀ ਝੀਲ ਤਹਿਂ ਆਇ ਸੁ ਚੀਨ। ਨਿਕਸਿ ਸੁਰਕਾਬ[2] ਚਲਯੋ ਉਡ ਨਭ ਕੋ ਸਭਿਨਿ ਬਿਲੋਕਯੋ ਤਿਤ ਦ੍ਰਿਗ ਦੀਨ ॥ ੧੮ ॥ ਸ੍ਰੀ ਗੁਰਦਿੱਤੇ ਹੁਕਮ ਕਰਯੋ ਤਬਿ 'ਤਜਹੁ ਬਾਜ਼ ਇਸ ਲੇਹੁ ਗਹਾਇ'।ਮੀਰ ਸ਼ਿਕਾਰ ਹਟਤਿ ਬਹੁਤੇਰਾ 'ਅਬਿ ਇਹੁ ਗਹਹਿ ਨ, ਰਹਿ ਤ੍ਰਿਪਤਾਇ'। ਤਊ ਛੁਟਾਇਵ, ਗਯੋ ਗਗਨ ਕੋ, ਨਹਿਂ ਸੁਰਕਾਬ ਕੋ ਪਾਛੈ ਧਾਇ। ਜਹਿ ਅਸਮਾਨਖਾਨ ਥੋ ਉਤਰਯੋ ਤਿਸੀ ਬਾਗ ਮਹਿਂ ਪ੍ਰਵਿਸ਼ਯੋ ਜਾਇ ॥ ੧੯ ॥ ਹੁਤੇ ਬਿਹੰਗ ਉਡੇ ਤਹਿਂ ਸਭਿ ਹੀ ਦੇਖਤਿ ਭਯੋ ਖਾਨ ਅਸਮਾਨ। ਬੈਠਯੋ ਬਾਜ਼ ਸਫੇਦ ਕਿਸਮ ਕੋ ਪਕਰਨ ਕੇ ਹਿਤ ਜਤਨ ਸੁ ਠਾਨਿ।ਜਯੋਂ ਕਯੋਂ ਕਰਿ ਕੈ ਪਕਰ ਲੀਨਿ ਤਿਸ 'ਦਿਯੋ ਖ਼ੁਦਾਇ ਆਪ ਮੁਝ ਆਨਿ'। ਆਇ ਪਿਛਾਰੀ ਦੇਖਹਿ ਕੋਇ ਨ ਯਾਂਤੇ ਕੀਨਸਿ ਸ਼ੀਘ੍ਰ ਪਯਾਨ ॥ ੨੦ ॥ ਨੀਕੇ ਤਿੰਹ ਛਿਪਾਇ ਕਰਿ ਗਮਨਯੋ ਬਿਨਾ ਪਿਖ ਘਰ ਪ੍ਰਵਿਸ਼ਯੋ ਜਾਇ। ਨਿਕਟਿ ਸਾਸ ਕੇ ਤਬਹਿ ਸੁਨਾਇਵ 'ਮੋ ਕਹੁ ਦੀਨਸਿ ਬਾਜ਼ ਖ਼ੁਦਾਇ। ਬਿਨਾਂ ਜਤਨ ਤੇ ਬੈਠਯੋ ਪ੍ਰਾਪਤਿ ਬਡ ਕੀਮਤ ਕੋ ਸੇਤ ਸੁਹਾਇ'। ਕਹਨਿ ਲਗੀ 'ਸੁਤ ! ਕਰਹੁ ਛੁਪਾਵਨ ਜਿਸਤੇ ਪਿਖਹਿ ਨ ਕੋ ਝਗਰਾਇ' ॥ ੨੧ ॥ ਦੋਹਰਾ॥ਸੁਨਤਿ ਬਾਜ਼ ਕੀ ਬਾਤ ਕੋ ਉਠਿ ਤਬਿ ਪੈਂਦੇ ਖਾਨ। ਦੇਖਨਿ ਲਗਯੋ ਪਛਾਨ ਲਿਯ—ਇਹੁ ਗੁਰ ਕੋ ਬਲਵਾਨ—॥ ੨੨ ॥ ਸੈਯਾਛੰਦ ॥ 'ਲੇ ਕਰਿ ਬਾਜ਼ ਜਾਉਂ ਮੈਂ ਗੁਰ ਢਿਗ ਸਭਿ ਅਪਰਾਧ ਛਿਮਾ ਕਰਿਵਾਇ। ਪੋਸ਼ਿਸ਼ ਪਹਿਰਿ ਅਰੂਢਨਿ ਹਯ ਪਰ ਕਰਯੋ ਹਕਾਰਨ ਗਯੋ ਨ ਕ੍ਯਾਇ[3]। ਇਸ ਕੋ ਪਿਖਿ ਪ੍ਰਸੰਨ ਪੁਨ ਹੋਵੈਂ ਅਪਨੋ ਜਾਨੈਂ ਹਿਤ

[1] ਗ੍ਰਾਸ, ਮਾਸ ਦਾ ਟੁਕੜਾ। [ਅ: ਤੁਅਮ:-ਖੁਰਾਕ]। [2] ਸੁਰਖਾਬ। [3] ਪੋਸ਼ਾਕ ਪਹਿਰਕੇ ਤੇ ਘੋੜੇ ਤੇ ਸਵਾਰ ਹੋਕੇ (ਜੋ ਸ੍ਰੀ ਗੁਰੂ ਜੀ ਨੇ) ਸੱਦਣਾ ਕੀਤਾ ਸੀ ਮੈਂ ਹੋਈ ਨਹੀਂ ਗਿਆ।

ਉਪਜਾਇ। ਰੋਜ਼ੀ ਬਨੀ ਰਹੈ ਸੁਖ ਪਾਵਹਿਂ ਜਿਨ ਤੇ ਸਭਿ ਸਮਾਜ ਨਿਤ ਪਾਇਂ' ॥ ੨੩ ॥ ਸੁਨਤਿ ਖਾਨ ਅਸਮਾਨ ਬਖਾਨੀ 'ਕਹਾਂ ਖਾਨ ਜੀ! ਖੋਯਹੁ ਦੀਨ। ਹਿੰਦੂ ਗੁਰ ਕੋ ਸੇਵਕ ਬਨਿ ਕੈ ਟੁਕਰਾ ਖਾਹਿਂ ਇਮਾਨ ਬਿਹੀਨ। ਅਪਰ ਥਾਨ ਕਤ ਨਹੀਂ ਜੀਵਕਾ ਸਕਲ ਖ਼ਾਨ ਕਤ ਰੋਜ਼ੀ ਹੀਨ। ਇਤੋ ਤ੍ਰਾਸ ਧਰਿ, ਕਹਤਿ ਬਾਜ਼ ਦਿਹ, ਰਹੈ ਖਤਾ ਬਖਸ਼ਾਵਨ ਕੀਨਿ ॥੨੪॥ ਜੇ ਗੁਰ ਕੋ ਸੁਧ ਹੋਇ ਬਾਜ਼ ਕੀ ਪਠੈ ਸੈਨ ਮੈਂ ਕਰਿਹੈਂ ਜੰਗ। ਜੇ ਬਲ ਅਧਿਕ ਮੋਹਿ ਪਰ ਘਾਲਹਿ, ਜਾਇ ਮਿਲੌਂ ਹਜ਼ਰਤ ਕੇ ਸੰਗ। ਪ੍ਰਥਮ ਦੁਰਾਯੋ ਬਾਜ਼ ਸ਼ਾਹ ਕੋ ਇਸ ਤੇ ਭਲੋ ਸੋਤ ਤਨ ਰੰਗ। ਸੋ ਪਲਟੋ ਮੈਂ ਦੋਉ ਜਾਇ ਕਰਿ ਹੁਇ ਪ੍ਰਸੰਨ ਮੋਪਰ ਸਰਬੰਗ ॥੨੫॥ ਤੁਮ ਸਮ ਨਹੀਂ ਦੀਨਤਾ ਕਰਿਹੌਂ ਐਂਠਦਾਰ[1] ਮੈਂ ਪੂਤ ਪਠਾਨ। ਰਣ ਕਰਿ ਮਰਨਿ ਸਹੌਂ ਸਭਿ ਤਨ ਪਰ ਦੇਨੋ ਬਾਜ਼ਨ ਕਬਿਹੂੰ ਮਾਨਿ। ਵਸਤੁ ਅਜਾਇਬ ਪਾਇ ਅਚਾਨਕ ਦਈ ਖ਼ੁਦਾਇ ਰਿਦੈ ਇਮੁ ਜਾਨਿ। ਕੌਨ ਮਰਦ ਅਸ ਗੀਦੀ ਕਾਰਜ ਕਰਿ ਹੈ ਧਰਹਿ ਜੁ ਕੁਲ ਕੀ ਕਾਨ' ॥ ੨੬ ॥ ਸੁਨਿ ਪੈਂਦਾ ਬਹੁ ਦੁਖੀ ਹੋਇ ਮਨ ਚਿੰਤ੍ਰਾ ਬਸਿ ਨਹਿਂ ਕਰਹਿ ਬਖਾਨਿ। ਬਸਿ ਨ ਬਸਾਇ ਮਹਾਂ ਪਛੁਤਾਵਹਿ–ਭਯੋ–ਲਖਹਿ–ਉਤਪਾਤ ਮਹਾਨ–। ਮੀਰ ਸ਼ਿਕਾਰ ਇਤਨ ਮਹਿਂ ਪਹੁੰਚੇ ਖੋਜਤਿ ਬਾਜ਼ ਉਤਾਇਲ ਠਾਨਿ। ਬਾਗ਼ ਬਿਖੇ ਫਿਰ ਸਭਿ ਦਿਸ਼ਿ ਪਿਖਿ ਕਰਿ ਨਹਿਂ ਪ੍ਰਾਪਤਿ ਮਨ ਭਏ ਹਿਰਾਨ ॥੨੭॥ ਪੁਨ ਪੈਂਦੇ ਕੇ ਗਏ ਸਦਨ ਦਰ, ਕਰਿ ਗੁਹਾਰ ਕੋ ਲੀਨਿ ਬੁਲਾਇ। ਨਿਕਸਤਿ ਬਾਹਿਰ ਨਾਰਿ ਸਿਖਰਾਇਵ, ਦੇਖਹੁ ਕਿਸਹੂੰ ਨ ਦੇਹੁ ਸੁਨਾਇ। ਰਹੈ ਦਮਾਦ ਜਿਧਨਿ ਕੋ ਜੇ ਚਿਤ ਮੁਕਰ ਜਾਹੁ ਕਹੁ–ਇਤਹੂੰ ਨ ਆਇ–। ਨਾਂਹਿਤ ਮਰਨ ਅਰੰਭ ਰਹਯੋ ਇਹੁ, ਸੁਨਿ ਲੀਨਸਿ ਤ੍ਰਮਜਿਤਿਕ ਅਲਾਇ' ॥ ੨੮ ॥ ਮੀਰ ਸ਼ਿਕਾਰਨ ਸੋਂ ਮਿਲਿ ਬੋਲਯੋ 'ਇਤ ਦਿਸ਼ ਤੇ ਹਮ ਲਖਯੋ ਨ ਕੋਇ'। ਕਹਿ ਕਰਿ ਗ੍ਰਾਮ ਸੁ ਡਿੰਡਮ ਫੇਰਾ 'ਗੁਰ ਕੋ ਬਾਜ਼ ਪਿਖਯੋ ਕਿਤ ਹੋਇ। ਪੈਂਦਖਾਨ ਅਬਿ ਤਾਂਹਿ ਮੰਗਾਵਤਿ ਨਹੀਂ ਦੁਰਾਵਨ ਕੀਜਹਿ ਸੋਇ'। ਇਮ ਕਹਿ ਕਰਿ ਘਰ ਘਰ ਨਰ ਬਿਚਰੇ ਕੌਨ ਕਹੈ 'ਤੂ ਨਿਜ ਘਰ ਜੋਇ' ॥ ੨੯ ॥ ਦੋਇ ਘਰੀ ਲਗਿ ਕਰਿ ਖੁਜਵਾਵਨ ਆਇਵ ਤਬਹਿ ਖਾਨ ਅਸਮਾਨ। 'ਖੋਜਯੋ ਸਭਿ ਥਲ ਬਾਜ਼ ਨ ਪਾਯੋ, ਕਰੋ ਨਿਹਾਰਨ ਆਨ ਜਿ ਥਾਨ'। ਨਿਮਕ ਹਰਾਮ ਹੋਇ ਕਰਿ ਮਰਨੋ ਪ੍ਰੇਰੇ ਕਾਲ ਸੁ

[1] ਆਕੜ ਵਾਲਾ। ਅਣਖ ਵਾਲਾ।

ਕਰਤਿ ਬਖਾਨ।ਮੀਰ ਸ਼ਿਕਾਰ ਸੁਨਤਿ ਬਿਸਮਾਨੇ[੧]'ਭਯੋ ਗ੍ਰਾਮ ਮਹਿਂ ਕਪਟ ਮਹਾਨ'॥ ੩੦ ॥ ਦੋਹਰਾ ॥ ਕਹਤਿ''ਬਿਲੋਕਤਿ ਹਮ ਰਹੇ ਆਇਬਾਜ ਇਸ ਥਾਨ[੨] । ਨੀਕੇ ਖੋਜਹੁ ਲਯਾਈਏ[੩] ਸ੍ਰੀ ਗੁਰ ਬਾਜ ਮਹਾਨ' ॥ ੩੧ ॥ ਇਮ ਕਹਿ ਕਰਿ ਗਮਨੇ ਤੁਰਤ ਮੀਰ ਸ਼ਿਕਾਰ ਹਿਰਾਨ । ਸ੍ਰੀ ਗੁਰਦਿੱਤੇ ਦਿਸ਼ਿ ਦਾਏ ਕਹਿਨ 'ਬਾਜ਼ ਘਰ ਖਾਨ[੪]'' ॥ ੩੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਾਜ' ਪ੍ਰਸੰਗ ਬਰਨਨੰ ਨਾਮ ਨਵਮਿ ਅੰਸੂ ॥੯ ॥

## ੧੦. [ਪੈਂਦਾ ਗੁਰੂ ਜੀ ਦੇ ਹਜ਼ੂਰ]।

ਦੋਹਰਾ ॥ ਧਾਏ ਮੀਰ ਸ਼ਿਕਾਰ ਤਬਿ ਸ੍ਰੀ ਗੁਰਦਿੱਤੇ ਪਾਸ। ਖਾਨਨਿ ਸਦਨ ਦੁਰਾਇ ਲਿਯ ਬਾਜ਼ ਬਿਸਦ ਬਿਨ ਤ੍ਰਾਸ ॥੧॥ ਸੈਯਾ ਛੰਦ ॥ ਫੇਰਯੋ ਡਿੰਡਿਮ ਬਿਦਤ ਜਨਾਵਹਿ[੫], ਬਾਜ ਭਲੋ ਪਿਖਿ ਲਾਲਚ ਕੀਨਿ । ਨਹੀਂ ਗ੍ਰਾਮ ਤੇ ਵਹਿਰ ਉਡਯੋ ਕਿਤ, ਰਹੇ ਬਿਲੋਕਤਿ ਹਮ ਦ੍ਰਿਗ ਦੀਨਿ । ਕਪਟ ਕਰਤਿ ਮਨ, ਰਾਖਨ ਕੇ ਹਿਤ ਤਿਨ ਕੀ ਗਤਿ ਨੀਕੇ ਲਖਿ ਲੀਨਿ' । ਗੁਰ ਸੁਤ ਸੁਨਤਿ ਬਿਚਾਰਨ ਕਰਿਕੈ ਚਲੇ ਪਿਤਾ ਕੇ ਨਿਕਟਿ ਪ੍ਰਬੀਨ॥੨॥ਬਦਨ ਖਿੰਨ ਕੁਛ ਚਿੰਤਾ ਕੇ ਬਸਿ, ਗਏ ਉਤਾਇਲ ਸਤਿਗੁਰ ਤੀਰ।ਕਰਿ ਬੰਦਨ ਬੈਠੇ, ਅਵਲੋਕੇ,ਬੂਝਤਿ ਭਏ ਪੁੱਤ੍ਰ ਕੋ ਧੀਰ । 'ਗਏ ਅਖੇਰ ਬਾਜ ਕਸ ਦੇਖਯੋ? ਖਗ ਪਰ ਚੋਟ ਕਰੀ ਕਿਮ ਬੀਰ ?। ਝਪਟਤਿ ਬਿਹੰਗ ਕਿ ਨਹਿਂ ਉਡ ਕਰਿ ਕੈ, ਜਾਇ ਕਿ ਨਹੀਂ ਦੂਰ ਤੇ ਨੀਰ[੬]'॥੩॥ ਗੁਰ ਸੁਤ ਸਕਲ ਪ੍ਰਸੰਗ ਸੁਨਾਯੋ'ਗਏ ਵਹਿਰ ਪਿਖਿ ਬ੍ਰਿੰਦ ਬਿਹੰਗ। ਜਿਸ ਪਰ ਮੀਰ ਸ਼ਿਕਾਰਨਿ ਛੋਰਯੋ ਤਿਸ ਕੋ ਤਤਛਿਨ ਬਲ ਕੇ ਸੰਗ। ਲਿਯੋ ਦਬਾਇ, ਜਾਨ ਨਹਿਂ ਦੀਨਸਿ, ਉਕਸ ਨ ਪਾਯੋ ਕੋ ਖਗ ਅੰਗ।ਤਾਮੋ ਖਾਤਿ ਰਹਯੋ, ਤਬਿ ਤ੍ਰਿਪਤਯੋ,ਹਟੇ ਹੇਰਿ ਕਰਿ ਤਿਸ ਕੋ ਢੰਗ ॥੪॥ ਛੋਟੇ ਮੀਰ ਨਿਕਟਿ ਜਬਿ ਆਏ ਇਕ ..ਕਾਬ ਨਿਕਸਯੋ ਦ੍ਰਿਸ਼ਟਾਇ। ਤਿਸ ਪਰ ਬਾਜ਼ ਛੋਰਿ ਕਰਿ ਦੀਨਸਿ ਕਰੀ ਨ ਚੋਟ ਰਹਯੋ ਤ੍ਰਿਪਤਾਇ । ਉਡਿ ਕਰਿ ਗ੍ਰਾਮ ਮਝਾਰ ਪ੍ਰਵੇਸ਼ਯੋ ਮੀਰ ਸ਼ਿਕਾਰ ਗਏ ਤਬਿ ਧਾਇ। ਸਦਨ ਛੁਪਾਯੋ ਕਿਸ ਪਠਾਨ ਪਿਖਿ,ਖੋਜਿ ਰਹੇ ਤਹਿਂ ਹਾਥ ਨ ਆਇ ॥ ੫ ॥ ਜਿਮ ਮਨ ਭਾਇ ਕਰੋ ਪ੍ਰਭੁ ਜੀ! ਅਬਿ, ਬਿਨ ਪੈਂਦੇ ਘਰ ਅਪਰ ਨ ਸੋਇ'[੭] । ਅੰਤਰਜਾਮੀ ਘਟ ਘਟ ਸੁਾਮੀ ਖਾਮੀ[੮]' ਕਰੀ

[੧](ਮੀਰ ਸ਼ਿਕਾਰ) ਕਹਿਣ ਲਗੇ। [੨]ਇਸੇ ਥਾਂ ਬਾਜ਼ ਆਇਆ ਹੈ। [੩](ਹੇ ਖਾਨ ਜੀ!) ਚੰਗੀ ਤਰ੍ਹਾਂ ਖੋਜ ਕੇ ਲਿਆਓ। [੪]ਖਾਨ ਦੇ ਘਰ ਹੀ ਬਾਜ਼ ਹੈ। [੫]ਢੰਡੋਰਾ ਫੇਰ ਕੇ ਪ੍ਰਗਟ ਜਣਾਇਆ ਹੈ। [੬]ਨੇੜੇ। [੭]ਕਚਿਆਈ, ਖੋਟ।

ਲਈਸਭਿ ਜੋਇਹੋਨਹਾਰ ਕੋ ਲਖਿਮੁਸਕਾਏ–ਤੁਰਕ ਇਮਾਨ ਬਿਹੀਨ ਸੁ ਹੋਇ–। ਤੂਸ਼ਨਿ ਕਰੀ ਛਿਮਾ ਉਰ ਧਾਰੀ ਮਹਾਂ ਗੰਭੀਰ ਧੀਰ ਮਨ ਭੋਇ॥ ੬॥ ਮੇਲਾ ਅਧਿਕ ਸੰਗਤਾਂ ਦਰਸਤਿ ਮਨ ਬਾਂਛਤਿ ਗੁਰ ਤੇ ਬਰ ਪਾਇ। ਤ੍ਰਿਪਤ ਨ ਹੋਤਿ,ਬਿਲੋਕਤਿਦ੍ਰਿਗ ਭਰਿ,ਬੈਠਤਿ ਨਿਕਟਿਮੋਦਉਪਜਾਇ। ਸੁਨਹਿਂ ਬਾਕ ਸਨਮੁਖ ਇਕ ਥਿਰ ਹ੍ਵੈ ਕਰਹਿਂ ਪ੍ਰੇਮ ਉਰ ਰੂਪ ਬਸਾਇ। ਜਪਹਿਂ ਨਾਮ ਸਿੱਖੀ ਬਢਿ ਸ਼ਰਧਾ, ਚਾਹਤਿ ਇਕ ਪਰਲੋਕ ਸਹਾਇ॥੭॥ ਇਮ ਮੇਲਾ ਬਡ ਪੰਚ ਦਿਵਸ ਲੌ ਰਹਯੋ ਹਜ਼ੂਰ ਸਮੇਤ ਅਨੰਦ। ਮੁੱਖਯ ਸਿੱਖ ਜਿਨ ਕੇ ਸੰਗ ਸੰਗਤਿ ਤਿਸੀ ਦੇਸ਼ ਕੇ ਮਹਾਂ ਮਸੰਦ। ਦੇਦੇ ਸਿਰੋਪਾਉ ਸਭਿਹਿਨਿ ਕੋ ਕਰੇ ਬਿਸਰਜਨ ਜਥਾ ਬਿਲੰਦ। ਸਨੇ ਸਨੇ ਗਮਨੇ ਇਮ ਸਗਰੇ ਬਰਨਤਿ ਸਤਿਗੁਰ ਕੇ ਗੁਨ ਬ੍ਰਿੰਦ ॥੮॥ 'ਸ਼ੀਲ ਬਿਸਾਲ, ਸੁਭਾਉ ਕ੍ਰਿਪਾਲੂ,ਉਪਕਾਰੀ ਸਤਿਗੁਰ ਬਰ ਬੀਰ। ਦਾਤਾ ਮਹਿਦ ਨਿਹਾਲ ਕਰਤਿ ਜਨ, ਰਿਪੁ ਤੁਰਕਨਿ ਗਨ ਹਰਤਾ ਧੀਰ। ਜਹਿਂ ਕਹਿਂ ਦਾਸਨਿ ਬਨਹਿਂ ਸਹਾਇਕ ਜੋ ਸਿਮਰਤਿ ਉਰ ਪਰਤੇ ਭੀਰ[1]। ਧਨੁਖ ਤੀਰ ਧਰਿ ਹਰਿ ਅਰਿ ਤੀਰਹਿਂ[2] ਪੀਰਨ ਪੀਰ ਸੁ ਮੀਰਨ ਮੀਰ' ॥ ੯॥ ਇੱਤਯਾਦਿਕ ਗੁਨ ਬਰਨਤਿ ਜਾਤੇ ਦੇਸ਼ ਬਿਦੇਸ਼ਨ ਮਹਿਂ ਬਿਦਤਾਇ। ਅਦਭੁਤ ਕਰਮ ਜਿਨਹੁਂ ਕੇ ਦਿਖੀਯਤਿ,ਅਨਗਨ ਸੈਨਾ ਦੀਨਿ ਖਪਾਇ।ਸਮਸਰ ਪੁਜਯੋ ਨ ਮੁਲਖਨਿ ਮਾਲਿਕ[3] ਅਪਰ ਕੌਨ ਅਰ ਸਕਹਿ ਅਗਾਇ।ਸ਼੍ਰੀ ਹਰਿਗੋਵਿੰਦ ਚੰਦ ਬੰਦਨਾ ਕਰਹਿਂ ਸੁਰਾਸਰ ਜਿਨ ਕੇ ਪਾਇ ॥੧੦॥ ਪੰਚ ਦਿਵਸ ਅਸ ਬੀਤ ਗਏ ਜਬਿ ਸਤਿਗੁਰ ਬੈਠੇ ਸਭਾ ਲਗਾਇ। ਪੈਂਦਖਾਨ ਕੋ ਸਿਮਰਨ ਕੀਨਸਿ–ਕਿਸ ਕਾਰਨ ਤੇ ਇਤ ਨਹਿਂ ਆਇ ?। ਪੋਸ਼ਿਸ਼ ਬਰ ਤੁਰੰਗ ਕੋ ਲੈ ਕਰਿ ਫੇਰ ਨਹੀਂ ਨਿਜ ਬਦਨ ਦਿਖਾਇ। ਉਰ ਹੰਕਾਰ ਕਿ ਹਯ ਤੇ ਗਿਰ ਗਾ,ਲਗੀ ਚੋਟ, ਕੈ ਰਹਯੋਲਜਾਇ–॥੧੧॥ਕਾਰਨ ਘਨੇ ਬਿਚਾਰ ਕਰੇ ਇਮ, ਤਬਿ ਸਤਿਗੁਰੂ ਪਠਾਯੋ ਦਾਸ। 'ਸੁਧ ਸਗਰੀ ਨੀਕੇ ਅਬਿ ਲੀਜਹਿ, ਗਮਨਹੁਂ ਪੈਂਦਖਾਨ ਕੇ ਪਾਸ। ਹਮ ਢਿਗ ਤੇ ਤਿਸ ਜਾਇ ਹਕਾਰਹੁ ਆਨਹੁਂ ਸੰਗ ਹੋਇ ਨਿਰਜਾਸ[4]'। ਸੁਨਤਿ ਗਯੋ ਤਬਿ ਪਹੁੰਚਿ

[1]ਭੀੜਪਈ ਤੇ ਚਿੱਤ ਜੋ ਸਿਮਰਦੇ ਹਨ। [2]ਧਨੁਖ ਤੀਰਧਾਰਨ ਕਰਕੇ ਵੈਰੀ ਦੇ ਤੀਰਖਸ ਲੈਣਵਾਲੇ। (ਅ)ਧਨੁਖ ਤੀਰ ਧਾਰਕੇ ਵੈਰੀਆਂਨੂੰ ਮਾਰਕੇ ਸਿੱਧਿਆਂ ਕਰਨ ਵਾਲੇ[ਪੰ,ਤੀਰ ਕਰਨਾ=ਸਿਧਿਆਂ ਕਰਨਾ]। [3]ਭਾਵ ਸ਼ਾਹਜਹਾਂ। [4]ਨਿਰਣਯ ਹੋ ਜਾਵੇ (ਕਿ ਕੀਹ ਕਾਰਨ ਹੈ)। (ਅ) ਪਤਾ ਕਰਕੇ।

ਬਿਲੋਕ੍ਯੋ ਮਾਲਨ ਬਸਨ[1] ਜੁਤਿ ਹੁਤੋ ਉਦਾਸ ॥੧੨॥ 'ਸੁਨਹੁ ਖਾਨ ਜੀ! ਗੁਰੂ ਹਕਾਰਤਿ, ਕਹ੍ਯੋ–ਸੰਗ ਅਪਨੇ ਤੂੰ ਲ੍ਯਾਇ–'। ਸੁਨਿ ਕੁਭਾਗੀ ਪ੍ਰੇਰ੍ਯੋ ਕਾਲ ਸੁ ਜਿਮ ਬੈਠ੍ਯੋ ਤਿਮ ਉਠ੍ਯੋ ਸਿਧਾਇ। ਨੀਕੇ ਬਸਤ੍ਰ ਸ਼ਸਤ੍ਰ ਨਹਿੰ ਪਹਿਰੇ, ਹੋਨਹਾਰ ਨੇ ਤਥਾ ਕਰਾਇ। ਨਹਿੰ ਤੁਰੰਗ ਪਰ ਚਢਿ ਕਰਿ ਗਮਨ੍ਯੋ ਮਹਾਂ ਬਿਸੂਰਤਿ ਆਇਵ ਪਾਇ[2] ॥ ੧੩ ॥ ਸ਼੍ਰੀ ਸਤਿਗੁਰ ਕੋ ਬੰਦਨ ਕਰਿ ਕੈ ਸਨਮੁਖ ਬੈਠ੍ਯੋ ਮਤਿ ਬਿਚਲਾਇ। ਦੇਖਿ ਨ ਸਕਹਿ ਸਮੁਖ ਮਨ ਖੋਟਾ, ਅੰਤਰਜਾਮੀ ਸਭਿ ਲਖਿ ਪਾਇ। ਸ਼੍ਰੀ ਮੁਖ ਬੂਝ੍ਯੋ 'ਪੋਸ਼ਿਸ਼ ਚੀਰਾ ਪਹਿਰ ਭਲੇ ਤਨ ਕ੍ਯੋਂ ਨਹਿੰ ਆਇ? ਖੜਗ ਸਿਪਰ ਜੁਤਿ ਚਢ੍ਯੋ ਤੁਰੰਗ ਨ ਕਿਮ ਆਯੋ ਅਸ ਹੁਕਮ ਮਿਟਾਇ?॥੧੪॥ ਮਲਿਨ ਬੇਸ ਅਰੁ ਮਲਿਨ ਬਦਨ ਬਨਿ, ਕਿਮ ਸਚਿੰਤ ਉਰ, ਬਿਨਾ ਹੁਲਾਸ? ਪੰਚ ਦਿਵਸ ਬਖਸ਼ਿਸ਼ ਕੋ ਲੇਕਰਿ ਕ੍ਯੋਂ ਨ ਅਨੰਦਤਿ ਵਹਿਰ ਪ੍ਰਕਾਸ਼*। ਕੋ ਕਾਰਜ ਕਿਮ ਬਿਗਰ੍ਯੋ ਤੁਵ ਪ੍ਰਿਯ? ਸਕਲ ਸਾਚ ਕਹੀਯਹਿ ਹਮ ਪਾਸ। ਮਿੱਥ੍ਯਾ ਤੇ[3] ਸੁਧਰਤਿ ਹੁਇ ਨਾਂਹੀ[4], ਸਾਚ ਕਹੇ ਸੁਖ ਸਾਸ ਗਿਰਾਸ' ॥ ੧੫ ॥ ਪ੍ਰੇਰ੍ਯੋ ਭਾਵੀ ਕੂਰ ਕਹਤਿ ਭਾ, ਗੁਰ ਪ੍ਰਤਾਪ ਜੱਦਪਿ ਕੁਛ ਜਾਨਿ। 'ਦਾਸ ਆਪ ਕੋ ਗਯੋ ਹਕਾਰਨ ਬੈਠ੍ਯੋ ਜਥਾ ਹੁਤੋ ਨਿਜ ਥਾਨ। ਤਥਾ ਵਹਿਰ ਤੇ ਇਤਿ ਚਲਿ ਆਯੋ ਨਹੀਂ ਬਸਤ੍ਰ ਸੋ ਪਹਿਰਨ ਠਾਨਿ। ਪੁਨ ਦਰਸੈਂ ਤਨ ਪੋਸ਼ਿਸ਼ ਸੋ ਧਰਿ ਕੋਇ ਨ ਬਿਗਰ੍ਯੋ ਕਾਜ ਮਹਾਨ॥੧੬॥ ਪਾਨ ਬਦਨ ਨਹਿੰ ਪਾਨ ਪਖਾਰੇ[5] ਇਸ ਕਾਰਨ ਤੇ ਮਨ ਅਲਸਾਇ। ਸਿਮਰਨ ਤੁਰਨ ਰਾਵਰ ਕੋ ਲਖਿ ਉਠਿ ਗਮਨ੍ਯੋ ਇਤ ਸਹਿਜ ਸੁਭਾਇ'। ਸਤਿਗੁਰ ਕਹ੍ਯੋ 'ਬਾਜ ਉਡਿ ਪਹੁੰਚ੍ਯੋ ਤੋਹਿ ਗ੍ਰਾਮ ਮਹਿਂ ਲਿਯੋ ਦੁਰਾਇ। ਮੀਰ ਸ਼ਿਕਾਰ ਕਹੈ–ਹਮ ਹੇਰਤਿ ਰਹ੍ਯੋ ਤਹਾਂ ਨ ਗਯੋ ਅਗੁਵਾਇ–' ॥੧੭॥ ਪੈਂਦੇ ਕਹ੍ਯੋ 'ਹੁਤੋ ਮੈਂ ਸ਼ਾਮਲ ਆਇ ਖੋਜਤਿ ਮੀਰ ਸ਼ਿਕਾਰ। ਤਬਿ ਡਿੰਡਮ ਕਹਿ ਗ੍ਰਾਮ ਦਿਵਾਯੋ ਲਈ ਸਤਰ ਲੈ ਸਭਿ ਕੀ ਸਾਰ[6]। ਨਿਕਸ੍ਯੋ ਨਹੀਂ, ਕਹਾਂ ਥਿਸ ਮੇਰੋ, ਗਯੋ ਕਤ੍ਹੂ ਉਡਿ, ਨਹੀਂ ਨਿਹਾਰ। ਤ੍ਰਿਪਤੇ ਬਾਜ਼, ਸ੍ਵਾਨ, ਅਰੁ ਨਾਊ[7]–ਜਾਹਿਰ ਅਹੈ–ਕਰੈਂ ਨਹਿ ਕਾਰ ॥ ੧੮ ॥ ਗਯੋ ਦੂਰ ਉਡ, ਬੂਝੇ ਬਹੁ ਨਰ, ਨਹੀਂ ਖੋਜ ਪਾਯਹੁ

[1]ਮੈਲੇ ਕਪੜੇ। [2]ਪੈਦਲ। [3]ਝੂਠ ਬੋਲਣ ਤੇ। [4]ਸੌਖੀ ਨਹੀਂ (ਗਲ)। [5]ਹਥ ਮੂੰਹ ਪਾਣੀ ਨਾਲ ਨਹੀਂ ਧੋਤੇ। [6]ਸ਼ਾਇਦ ਪਰਦੇ ਵਾਲੇ (ਇਸਤ੍ਰੀਆਂ ਦੇ ਰਹਿਣ ਵਾਲੇ) ਥਾਂ ਤੱਕ ਸਭ ਦੀ ਤਲਾਸ਼ੀ ਲਈ ਹੈ। [7]ਬਾਜ ਤੇ ਕੁੱਤੇ ਨਾਈ ਦੇ ਜਿਹੇ ਹੋਏ ਕੰਮ ਨਹੀਂ ਕਰਦੇ।

*ਪਾ:–ਕਰੈਂ ਨ ਅਨੰਦ ਤੁਵ ਕ੍ਰਿਤ ਪ੍ਰਕਾਸ਼।

ਕਿਸ ਥਾਨ । ਬੀਚ ਗ੍ਰਾਮ ਕੇ ਬਾਜ ਨ ਲੋਪਨੋ[1] ਤੁਮ ਢਿਗ ਕੀਨਸਿ ਕੂਰ ਬਖਾਨ। ਤਹਿਂ ਜੇ ਹੁਤੋ, ਸਦਨ ਹੈ ਤੁਮਰੇ, ਕੋ ਅਸ ਕਰਹਿ ਕਪਟ ਕੋ ਠਾਨਿ। ਗਯੋ ਬਿਪਨ[2] ਕਿਸ, ਕਯੋਂ ਅਬਿ ਪ੍ਰਾਪਤਿ[3] ਬਾਜ਼ ਸੁਪੇਦ ਸੁ ਬੇਗ ਮਹਾਨ'॥ ੧੯॥ ਪੁਨ ਸਤਿਗੁਰ ਕੁਛ ਨਿਠੁਰ ਗਿਰਾ ਜੁਤਿ ਸਮੁਝਾਵਤਿ ਹਿਤ ਕੀ ਤਿਹ ਬਾਤ । 'ਕਰਿ ਬਿਚਾਰ ਕੋ ਸਾਚ ਉਚਾਰਹੁ, ਗੁਨ ਅਪਰਾਧ ਛਿਮਾ ਤੇ ਸ਼ਾਂਤ[4]। ਲੇਹੁ ਸਦਨ ਸੁਧ, ਬੁਧਿ ਤੇ ਸਿਧ ਕਰਿ, ਬਿਬਧ ਬਿਧਿਨ ਕੇ ਛਲ ਕਰਿ ਘਾਤ[5] । ਜੇ ਉਰ ਲਖਹੁ, ਭਾਖਿ ਦਿਹੁ ਸਭਿ ਮਹਿਂ, ਬਹੁਰ ਨ ਦੋਸ਼ ਰਹੈ ਤੁਮ ਗਾਤ' ॥੨੦॥ ਸੁਨਿ ਮੂਰਖ ਕੁਛ ਸਹਿਤ ਬੱਕ੍ਰਤਾ[6] ਕਹਿਤ, 'ਨ ਹਮ ਹੇਰਨੋ ਕਿਤ ਨੈਨ । ਕਹੋ ਕਿਸੁ ਕੇ ਦੋਸ਼ ਅਰੋਪਹੁ ਤਿਸ ਪਰ ਕਿਸ ਕੋ ਕਿਮ ਬਸ ਹੈ ਨ । ਵਸਤੁ ਆਪ ਕੀ ਕਰਹਿਂ ਦੁਰਾਵਨ, ਉਚਿਤ ਨ ਹਮ ਕੋ, ਹੁਇ ਦੁਖ ਦੈਨ[7]' । ਗਯੋ ਅਪਰ ਥਲ ਉਡਿ ਕਰਿ ਪੰਖੀ ਤ੍ਰਾਸਤਿ ਮੀਰ ਸ਼ਿਕਾਰ ਕਹੈ ਨ' ॥੨੧॥ ਕਾਰਨ ਕੂਰਾ ਕਰਨਿ ਨੀਕ ਬਿਧਿ[8] ਤ੍ਰਿਤੀ ਵੇਰ ਸਤਿਗੁਰੂ ਕਹੰਤਿ। 'ਸਮੁਝਿ ਸੁਮਤਿ ਕੋ, ਕਪਟ ਤਯਾਗਿ ਚਿਤ, ਸਾਚੀ ਬਾਤ ਕਹਹੁ ਹਿਤਵੰਤਿ । ਪਿਖਨੋ ਬਾਜ ਤੌ ਕਰਹੁ ਬਤਾਵਨਿ, ਰਹਨੋ ਗ੍ਰਾਮ ਮਹਿਂ ਸਕਲ ਭਨੰਤਿ। ਗੁਰਘਰ ਕੋ ਸੇਵਕ ਤੂੰ ਆਛੋ ਬਾਂਛਹੁ ਭਲੋ, ਨ ਬਨ ਛਲ-ਵੰਤਿ' ॥ ੨੨ ॥ ਨਿਮਕ ਹਰਾਮੀ ਸੁਨਿ ਕੈ ਰਿਸ ਧਰਿ ਬਦਨ ਬਿਲੋਚਨ ਕੀਨਸਿ ਲਾਲ । 'ਤੁਹਮਤ ਦੇਤਿ ਤੁਫਾਨ ਬਕੇ ਤੇ[9], ਉਰ ਬਿਚਾਰ ਕਰਿ ਕਯੋਂ ਨ ਬਿਸਾਲ। ਭਲੇ ਨਰਨ ਕੀ ਪਤਿ ਮਹਿਂ ਰਖ਼ਨਾ ਡਾਲਤਿ ਹੋ[10], ਨਹਿਂ ਕਰਹੁ ਸੰਭਾਲ । ਅਹੇ ਜੀਵਕਾ ਸਹਿ ਹੌਂ ਯਾਂਤੇ, ਨਾਹਿਂ ਤ ਕੌਨ ਕਹੈ ਇਸ ਢਾਲ?' ॥੨੩॥ ਮੰਦਮਤੀ ਕੋ ਹਠ ਬਡ ਜਾਨਨੋ ਮਤਿ ਬਿੱਪ੍ਰੀਤ ਕਰੀ ਢਿਗ ਕਾਲ[11] । ਭਯੋ ਪਾਪ ਰਤਿ[12], ਸਮੁਝਤਿ ਨਹਿਂ ਚਿਤ, ਬੈਠ ਰਹਨੋ ਕਰਿ ਕ੍ਰੋਧ ਬਿਸਾਲ। ਬਿਧੀਚੰਦ ਕੋ ਨਿਕਟਿ ਹਕਾਰਨੋ ਕਹਨੋ ਕਾਨ ਮਹਿ[13] 'ਅਬਿ

[1](ਕਿਸੇ) ਲੁਕਾਇਆ ਨਹੀਂ। [2]ਬਨ ਵਿਚ। [3]ਹੁਣ ਕਿਵੇਂ ਲੱਭੇ। [4]ਅਪਰਾਧ ਖਿਮਾ ਰੂਪੀ ਗੁਣ ਤੋਂ ਸ਼ਾਂਤ ਹੋ ਜਾਂਦਾ ਹੈ। [5]ਕਈ ਤਰ੍ਹਾਂ ਦੇ ਛਲ (ਜੋ ਕਰਦਾ ਹੈਂ ਇਨ੍ਹਾਂ ਦਾ) ਘਾਤ ਕਰ ਕੇ (ਭਾਵ ਛਲ ਦੂਰ ਕਰ ਕੇ)। [6]ਵਿਗੋਪਣ ਨਾਲ। [7]ਦੁਖਦਾਈ। [8]ਠੱਗੀ ਤਾਂ ਝੂਠਾ ਕਰਨ ਲਈ। [9](ਮੀਰ ਸ਼ਿਕਾਰ ਦੇ) ਤੂਫਾਨ (ਝੂਠ) ਕਹਿਣ ਤੇ ਮੈਨੂੰ ਤੁਹਮਤ ਦਿੰਦੇ ਹੋ। [10]ਭਲੇ ਪੁਰਸ਼ਾਂ ਦੀ ਅਬਰੋ ਵਿਚ ਫਰਕ ਪਾਉਂਦੇ ਹੋ [ਫ਼ਾ:, ਰਖ਼ਨਾ=ਐਬ, ਨੁਕਸ, ਫਰਕ]। [11]ਮੌਤ ਨੇੜੇ ਆਈ ਹੈ। [12]ਪਾਪੀ ਨਾਲ ਪਿਆਰ ਕਰਨ ਵਾਲਾ। [13]ਕੰਨ ਵਿਚ (ਸਤਿਗੁਰਾਂ) ਨੇ ਕਿਹਾ।

ਤੂੰ ਚਾਲ। ਸਮਾ ਦੁਪਹਿਰੇ ਕੋ ਸਮ ਜਾਮਨਿ[1] ਗਮਨਹੁ, ਆਨਹੁ ਬਾਜ ਉਤਾਲ” ॥ ੨੪ ॥ ਸੁਨਤਿ ਪਧਾਨੋ[2] ਬੀਰ ਤੀਰ ਸਮ ਸ੍ਰੀ ਸਤਿਗੁਰ ਪਗ ਕਮਲ ਮਨਾਇ। ਛੋਟੋ ਮੀਰ ਗ੍ਰਾਮ ਮਹਿ ਪਹੁੰਚਯੋ ਬਦਨ ਅਛਾਦ੍ਯੋ ਬਸਨ ਬਨਾਇ।ਨਿਜ ਨਿਜ ਸਦਨ ਪ੍ਰਵੇਸ਼ੇ ਸਗਰੇ ਸੁਪਤਿ ਪਰੇ,ਕੋ ਬੈਠਿ ਰਹਾਇ। ਪੈਂਦ ਖਾਨ ਕੇ ਘਰ ਮਹਿਂ ਬਰ ਕਰਿ ਪਿਖ੍ਯੋ ਨ ਮਾਨੁਖ ਇਤ ਉਤ ਜਾਇ ॥ ੨੫ ॥ ਪ੍ਰਿਥਕ ਚੁਬਾਰਾ ਸਭਿ ਕੇ ਅੰਤਰਿ[4] ਸੁਪਤ੍ਯੋ ਤਹਾਂ ਖਾਨ ਅਸਮਾਨ। ਬਖਸ਼ਿਸ਼ ਗੁਰ ਕੀ ਬਾਜ ਸਹਿਤ ਤਿਸ, ਆਛੇ ਪਰ ਬਿਠਾਇ ਸੁਖ ਮਾਨਿ। ਪਰ੍ਯੋ ਨਿਚਿੰਤ ਨਹੀਂ ਸੁਧ ਤਨ ਕੀ, ਆਵਤਿ ਜਾਤ ਬਾਇ ਮੁਖ ਪ੍ਰਾਨ[5]।ਬਿਧੀ ਚੰਦ ਢਿਗ ਜਾਇ ਪ੍ਰਵੇਸ਼੍ਯੋ ਪਿਖਿ ਸਭਿ ਵਸਤੂ ਆਨੰਦ ਠਾਨਿ ॥ ੨੬ ॥ ਧਰੇ ਕਿਲਕ ਪਰ[6] ਬਸਤ੍ਰ ਉਤਾਰੇ, ਚੀਰਾ ਬੰਧ੍ਯੋ ਹੁਤੋ ਸੋ ਲੀਨਿ। ਖੜਗ ਸਿਪਰ ਜੁਗ ਧਰੀ ਸਿਰ੍ਹਾਨੇ ਤਤਛਿਨ ਹਾਥ ਉਠਾਵਨਿ ਕੀਨਿ।ਆਛੇ ਪਰ ਤੇ ਬਾਜ਼ ਗਹ੍ਯੋ ਤਬਿ,ਨਿਕਸ੍ਯੋ ਸ਼ੀਘ੍ਰ ਬਿਸਾਲ ਪ੍ਰਬੀਨ। ਕਿਸੂ ਨ ਦੇਖ੍ਯੋ ਅਦਭੁਤ ਕਰਮਾ,ਆਧੇ ਪੁਰਿ ਕਰਤਾਰ ਸੁ ਲੀਨਿ[7]॥੨੭॥ ਅਨਤ ਥਾਨ ਧਰਿ ਗਮਨ੍ਯੋ ਗੁਰ ਢਿਗ ‘ਤੁਮ ਪ੍ਰਤਾਪ ਤੇ ਸਭਿ ਕਿਛੁ ਲ੍ਯਾਇ। ਪੋਸ਼ਿਸ਼ ਬਾਜ਼ ਸਮੇਤ, ਸਿਪਰ, ਅਸਿ, ਧਰੀ ਆਨਿ ਕਰਿ ਆਨ ਸਥਾਇ[8]”। ਸ੍ਰਵਨ ਲਾਗਿ ਕਰਿ ਮੰਦ ਮੰਦ ਸੁਰ, ਕਰ੍ਯੋ ਕਾਜ ਸੋ ਦਧੋ ਸੁਨਾਇ।ਪੈਂਦਾ ਬੈਠ੍ਯੋ ਰਹ੍ਯੋ ਤਹਾਂ ਹੀ ਅਪਰ ਖ੍ਯਾਲ ਗੁਰ ਸਮਾਂ ਬਿਤਾਇ ॥੨੮॥ਬਹੁਰ ਖਾਨ ਦਿਸ਼ਿ ਕਰੇ ਬਿਲੋਚਨ ਸ੍ਰੀਮੁਖ ਤੇ ਫੁਰਮਾਵਨ ਕੀਨਿ। ‘ਅਜਹੁ ਸਮੁਝਿ ਕੁਛ ਬਿਗਰ੍ਯੋ ਨਾਹਿਨ ਦੀਜਹਿ ਬਾਜ਼ ਤੋਹਿ ਜੋ ਲੀਨਿ। ਲੈਬੇ ਹੇਤੁ ਕਰਹਿਂ ਜੋ ਲਾਲਚ ਤਊ ਦੇਹਿਂ ਤੁਝ ਚਿਤ ਲਿਹੁ ਚੀਨ।ਹਮ ਕੋ ਦਿਹੁ ਦਿਖਾਇ ਇਕ ਬਾਰੀ, ਬਹੁਰ ਲੇਹੁ ਤੁਮ, ਕੂਰ ਕਹੀਂ ਨ[9] ॥ ੨੯ ॥ ਨਾਹਕ ਜਨਮ ਬਾਦ ਕਨੋਂ ਖੋਵਤਿ ਸਾਚੋ ਬਨੋ ਭੋਗ ਸੁਖ ਬ੍ਰਿੰਦ’। ਸੁਨਤਿ ਕਹਤਿ ਭਾ, ਲਖਹਿ ਪ੍ਰਤਾਪ ਨ, ਭਾਵੀ ਪ੍ਰਬਲ ਕਰ੍ਯੋ ਮਤਿ ਮੰਦ। ‘ਸ੍ਰੀ ਸਤਿਗੁਰ! ਤੁਮ ਕੂਰ ਕਹਤਿ ਹੋ ਔਚਕ ਤੁਹਮਤ ਦੇਤਿ ਬਿਲੰਦ। ਜੋ ਉਰ ਨਿਸ਼ਚੈ ਕਰਤ ਨਹੀਂ ਪ੍ਰਭੁ! ਰਾਵਰਿ ਪਦ ਅਰਬਿੰਦ ਸੁਗੰਦ’ ॥ ੩੦ ॥

[1]ਰਾਤ ਵਾਂਙ ਹੈ, ਕਿਉਂਕਿ ਦੁਨਾਲ ਦੀ ਦੁਪਹਿਰ ਨੂੰ ਸਭ ਲੋਕੀਂ ਸੌਂ ਜਾਂਦੇ ਹਨ। [2]ਮੁਰਾਦ ਗੁਪਤ ਤਲਾਸ਼ੀ ਲੈਣ ਤੋਂ ਹੈ। [3]ਛਾਦ ਬਿਧੇ ਉਦ ਗਿਅ। [4]ਸਾਰੇ (ਘਰ) ਦੇ ਅੰਦਰ ਵੱਖਰਾ ਚੌਬਾਰਾ ਸੀ। [5]ਟੱਡੇ ਹੋਏ ਮੂੰਹ ਤੋਂ ਸਵਾਸ ਆਉਂਦੇ ਜਾਂਦੇ ਹਨ। [6]ਕਿੱਲੀ ਤੇ। [7]ਲੈ ਕੇ। [8]ਹੋਰ ਥਾਵੇਂ। [9](ਪਰ) ਝੂਠ ਨਾ ਬੋਲੋ।

ਕਰਿਕੈ ਚਰਨ ਦਿਸ਼ਾ ਨਿਜ ਕਰ ਕੋ ਤੀਨ ਬੇਰ ਕਰਿ ਸਪਥ[1] ਸੁਨਾਇ। ਭਾਵੀ ਬਸਿ ਹੁਇ ਭਾਖਤਿ ਮਿੱਥਯਾ ਗੁਰ ਪ੍ਰਤਾਪ ਦੀਨਸਿ ਬਿਸਰਾਇ। ਅੰਤਰਜਾਮੀ ਸਮਰਥ ਸ੍ਰੀ ਪ੍ਰਭੁ ਤਿਨ ਕੋ ਸਭਿ ਨਰ ਸਮ ਲਖਿ ਪਾਇ। ਕੂਰ ਸਪਥ ਕਰਿ ਸਾਚ ਬਨ੍ਯੋ ਚਹਿ 'ਮੈਂ ਨਹਿਂ ਪਿਖੀ ਬਾਜ਼ ਕੀ ਛਾਇ' ॥੨੧॥

ਦੋਹਰਾ ॥ ਗੁਰਕੋ ਡਰ ਉਰ ਤੁਰਕ ਤਜਿ, ਕੂਰ ਆਨ[2] ਕੋ ਜਾਨਿ। ਸ੍ਰੀ ਹਰਿਗੋਵਿੰਦ ਚੰਦ ਤਬਿ ਕੀਨਸਿ ਕ੍ਰੋਧ ਮਹਾਨ ॥੨੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਨ ਕੋ ਪ੍ਰਸ਼ਨ' ਬਰਨਨੰ ਨਾਮ ਦਸਮੀ ਅੰਸੂ ॥੧੦॥

## ੧੧. [ਪੈਂਦੇ ਖਾਨ ਦੀ ਬੇਮੁਖਤਾ]।

ਦੋਹਰਾ ॥ ਕੂਰ ਆਨ[2] ਕੋ ਜਾਨਿ ਮਨ ਸ੍ਰੀ ਗੁਰ ਕੀਨਿ ਬਖਾਨ। 'ਬਿਧੀਚੰਦ ਸਭਿ ਆਨਿ ਕਰਿ ਇਹੁ ਦਿਖਾਇ ਲੇ ਮਾਨ' ॥ ੧ ॥ ਸੈਯਾ ਛੰਦ ॥ ਸੁਨਿ ਆਇਸੁ ਕੋ ਤਤਛਿਨ ਉਠਿ ਕਰਿ ਬਾਜ਼, ਪੁਸ਼ਾਕ, ਖੜਗ ਲੇ ਆਇ। ਸਭਾ ਬੀਚ ਸਭਿਹੂਨਿ ਅਗਾਰੀ ਧਰਿ ਕਰਿ ਤਿਹ ਬਲ ਦੀਏ ਦਿਖਾਇ। ਕ੍ਰੋਧ ਕਰਤਿ ਹੀ ਸਤਿਗੁਰ ਬੋਲੇ 'ਕਹੁ ਪਾਪੀ ਇਹੁ ਕਹਿਂ ਤੇ ਲ੍ਯਾਇ?। ਬਾਰ ਬਾਰ ਸਮੁਝਾਇ ਰਹੇ ਤੁਝ, ਰੇ ਮਤਿਮੰਦ! ਨ ਮਿੱਥਯਾ ਗਾਇ[3] ॥੨॥ ਕਹ੍ਯੋ ਨ ਮਾਨ੍ਯੋ ਮੂਰਖ! ਤੈਂ ਕਛੁ, ਕੂਰ ਕਹਤਿ ਭਾ ਬਡ ਹਠ ਧਾਰਿ'। ਲਾਜ ਬਿਲੋਚਨ ਬੋਲ ਨ ਸਾਕਹਿ, ਨੀਚੀ ਗ੍ਰੀਵ ਸਚਿੰਤ ਬਿਚਾਰ। ਪੁਨ ਗੁਰ ਕਹ੍ਯੋ 'ਕਹੈਂ ਕਸੈਂ ਨਾਂਹੀ, ਧਿਕ ਤੋਕਹੁ, ਨਹਿਂ ਸਾਚ ਉਚਾਰਿ। ਨਿਮਕ ਹਰਾਮੀ ਸੂਰਤ ਬਨਿ ਕੈ ਬੈਠਿ ਰਹ੍ਯੋ ਕਜਾ ਕੀਨਿ ਗਵਾਰ' ॥ ੩ ॥ ਬੈਨ ਬਾਨ ਤੇ ਬਿਧ੍ਯੋ ਅਧਿਕ ਹੀ, ਝੂਠਾ ਭਯੋ, ਸਹ੍ਯੋ ਨਹਿਂ ਜਾਇ। ਸਭਾ ਬਿਖੈ ਰਿਸ ਧਰਿ ਕੈ ਬੋਲ੍ਯੋ 'ਨਾਹਕ ਤੁਹਮਤ ਮੋਹਿ ਲਗਾਇ। ਬਾਜ਼ ਸਦਨ ਮਹਿਂ ਰਾਖਨ ਕੀਨਸਿ ਕਹ੍ਯੋ ਚੋਰ ਕਿਨ ਲੀਨਿ ਛਿਪਾਇ। ਅਬਿ ਨਿਕਾਸਲੇ ਆਇ ਸਭਾ ਮਹਿਂ, ਬਿਧੀਚੰਦ ਇਹੁ ਕਪਟ ਬਨਾਇ' ॥ ੪ ॥ ਝੂਠਾ ਭਯੋ ਬਿਦਤ ਹੀ ਮੂਰਖ ਤਊ ਨ ਹਠ ਤਜਿ ਬੋਲਤਿ ਬੈਨ। ਦੇਖਿ ਕੁਮਤਿ ਕੋ ਸ੍ਰੀ ਹਰਿਗੋਵਿੰਦ ਰਿਸ ਤੇ ਰਕਤ ਭਏ ਜੁਗ ਨੈਨ। ਤਊ ਛਿਮਾ ਨਿਜ ਬਿਰਦ ਬਿਚਾਰਤਿ ਕਹ੍ਯੋ 'ਮੰਦ ਇਹ ਕਲਮਲ ਐਨ[4]। ਅਜਹੁਂ ਨ ਸਮੁਝਤਿ, ਸਾਚ ਬਨਹਿ ਜੜ੍ਹ[5], ਭਏ ਕੁਭਾਗ ਜੀਵਬੋ ਹੈ ਨ[6] ॥੫॥ ਦੋਹਰਾ॥ ਸ੍ਰੀ ਨਾਨਕ ਮਸਨੰਦ ਪਰ ਕੂਰੀ ਸਪਥ ਕਰੰਤਿ। ਨਹੀਂ ਉਚਿਤ ਹਮਰੇ ਰਹ੍ਯੋ, ਅਜਹੂੰ ਕੂਰ

[1] ਸੁਗੰਦ। ਸਹੁੰ। [2] (ਉਸ ਦੀ) ਸਹੁੰ ਨੂੰ ਝੂਠੀ ਜਾਣਕੇ। [3] ਝੂਠ ਨਾ ਬੋਲ। [4] ਇਹ ਮੰਦਾ ਤੇ ਪਾਪਾਂ ਦਾ ਘਰ ਹੈ। [5] ਸੱਚਾ ਬਣਦਾ ਹੈ ਮੂਰਖ। [6] ਜੀਵਨਾ ਨਹੀਂ ਦੇਵੇਗਾ (ਇਸ ਦਾ)।

ਉਚਰੰਤਿ ॥ ੬ ॥ ਲਾਤ ਮੁਸ਼ਟ ਕਬਜ਼ਾਨ ਕੀ¹ ਕਰੀਅਹਿ ਮਾਰ ਨਿਕਾਰ।
ਉਠਹੁ ਸੁਭਟ ਗਹੀਯਹਿ ਤੁਰਤ ਗੀਦੀ ਤੁਰਕ ਗਵਾਰ' ॥੭॥ ਸੈਯਾ ਛੰਦ ॥
ਸੁਨਿ ਗੁਰ ਆਦਿਸੁ ਉਠੇ ਸੁਭਟ ਗਨ ਕਹੇ ਕਬਾਕਨਿ ਲਾਤ ਪ੍ਰਹਾਰ।'ਗਾਢੂ
ਸਭਾ ਤੇ ਨਿਕਸਹੁ ਬਾਹਰ' ਕਿਨਹੁ ਚਪੇਟ ਬਦਨ ਪਰ ਮਾਰਿ। ਮੁਸ਼ਟਨਿ
ਮਾਰ, ਹਤਹਿ ਕੋ ਕਬਜ਼ੇ,ਰਿਸ ਤੇ ਪਗੀਆ ਦੀਨਿ ਉਤਾਰਿ।ਦੇਤਿ ਧਕੇਲਾ
ਚਾਲਤਿ ਮੇਲਾ*, ਉਠਤੋ ਧਕੇਲਤਿ ਫੇਰ ਨਿਹਾਰ² ॥ ੮ ॥ ਲੇ ਕਰਿ
ਜਾਤਿ ਮਾਰ ਬਹੁ ਕਰਤੇ ਤਊ ਗਰਬ ਤੇ ਗਿਰਾ ਸੁਨਾਇ। 'ਸ੍ਰੀ ਗੁਰ।ਮੋਹਿ
ਸੰਗ ਜਿਮ ਕੀਨੀ ਇਸ ਕੋ ਫਲ ਤੁਮ ਲੈਹੋ ਪਾਇ। ਸ਼ਾਹਜਹਾਂ ਸੋਂ ਮਿਲਿ
ਕੈ ਸਭਿ ਕਹਿ, ਸ਼ੀਘ੍ਰ ਬਾਹਨੀ ਬ੍ਰਿੰਦ ਚਢਾਇ। ਆਨਿ ਗਹੋਂ ਤੁਮ ਕੋ ਨਿਜ
ਬਲ ਤੇ ਤੌ ਪਲਟਾ ਮੇਰੇ ਕਰ ਆਇ' ॥੯॥ਸ੍ਰੀ ਗੁਰ ਭਨੈ'ਜਥਾ ਤੁਵ ਮਨ
ਮੈਂ ਤਥਾ ਕਰਹੁ ਬਲ ਬੁਧਿ ਉਪਜਾਇ। ਇਮ ਤੁਵ ਕਹਿਬੇ ਡਰਹਿ ਨਹੀਂ
ਹਮ, ਨਿਜ ਕਰਨੀ ਫਲ ਕੋ ਅਬਿ ਪਾਇ। ਨਿਮਕਹਰਾਮੀ ਬਾਜ਼ ਦੁਰਾਯੋ
ਕੂਰੀ ਸਪਥ ਕਰੀ ਇਸ ਥਾਇ³। ਰਹੀਯਹਿ ਰੰਦ, ਤਊ ਤੁਮ ਫੇਰ,
ਕਰਤਿ ਰਹੋ ਜੈਸੇ ਮਨ ਭਾਇ' ॥੧੦॥ ਨਿਸ਼ਠੁਰ⁴ ਸੁਨਿ ਪੁਨ, ਸੁਭਟਨਿ
ਰਿਸ ਮਨ,ਗਹੀ ਗ੍ਰੀਵ ਲੇ ਚਲੇ ਧਕੇਲ। ਮਾਰਤਿ ਮੁਸ਼ਟਨ ਲਾਤਨਿ ਕੋ ਹਨ
ਕਰਤੇ ਅਗਾਰੀ ਬਲ ਤੇ ਪੇਲ⁵। 'ਅਜਹੂੰ ਮੂਢ ਤੂੰ ਬੋਲਤਿ ਸਮਸਰ,ਥਰਕੈ
ਜਾਹੁ ਗ੍ਰਾਮ ਨਿਜ ਗੈਲ⁶'। ਸ੍ਰੀ ਕਰਤਾਰ ਪੁਰੇ ਕੀ ਹਦ ਲੌ ਕਰਤੇ ਨਿਕਾ-
ਰਨ ਹੁਇ ਕਰਿ ਗੈਲ⁷ ॥ ੧੧ ॥ ਅਧਿਕ ਮਾਰ ਕਰਿ ਦੂਖਤਿ ਕਰਤੇ ਬਹੁ
ਸਤਿਗੁਰ ਕੇ ਜੋਧਾ ਪੁਨ ਆਇ। ਛੋਟੇ ਮੀਰ ਗ੍ਰਾਮ ਕੋ ਮਾਰਗ ਲੋਚਨ ਤੇ
ਜਲ ਮੋਚਤਿ ਜਾਇ। ਦੀਰਘ ਸ੍ਵਾਸ ਲੇਤਿ ਹੈ ਪੁਨ ਪੁਨ ਸੂਕੇ ਅਧਰ ਬਦਨ
ਕੁਮਲਾਇ। ਸਿਰ ਕੇ ਬਾਰ ਉਰਝ ਕਰਿ ਬਿਥਰੇ, ਬਸਤ੍ਰ ਫਟੇ ਕੁਛ ਬਚ
ਬਿਰੁਲਾਇ ॥ ੧੨ ॥ ਰਿਦੈ ਬਿਚਾਰਤਿ ਪੰਥ ਸਿਧਾਰਤਿ--ਗੁਰ ਕੇ ਸਮੁਖ
ਕਰੌਂ ਮੈਂ ਜੰਗ।ਹੁਇ ਸਮੀਪ ਗਹਿ ਲੇਹੋਂ ਤਤਛਿਨ, ਗਰ ਮੈਂ ਬਸਤ੍ਰ ਪਾਇ
ਬਲ ਸੰਗ। ਕਰੌਂ ਦੀਨ ਤਬਿ ਪ੍ਰਾਪਤਿ ਪਲਟਾ, ਜੀਵਨ ਹੋਇ ਤਬੈ
ਸਰਬੰਗ।ਤੌ ਪੈਂਦਾ ਮੈਂ ਨਾਮ ਕਹਾਵੌਂ,ਬੈਠੌਂ ਖਾਨਨਿ ਸਭਾ ਉਮੰਗ†—॥੧੩॥

¹(ਤਲਵਾਰਾਂ ਦੀਆਂ) ਮੁੱਠਾਂ ਦੀ। ²ਧੱਕਾ ਦੇਂਦੇ ਹਨ, ਜਿਲ੍ਹਣੇ ਚਲਦੇ ਹਨ-ਫੇਰ ਉਸ ਨਿਆਂ ਦੇ ਖਲੋ ਧੱਕਾ ਦੇਂਦੇ ਹਨ। ³ਕਰੜੇ [ਬਚਨ, ਨਿਸ਼ਠੁਰ]। ⁴ਧੱਕ ਕੇ। ⁵ਆਪਣੇ ਪਿੰਡ ਦੇ ਰਾਹ। ⁶ਪਿੱਛੇ।
*ਮੇਲਾ-ਵਾਂਗੂ ਭੀੜ ਕਰਕੇ ਧੱਕੇ ਦੇ ਲਿਜਾਂਦੇ ਹਨ। †ਪਾਠ-ਉਮੰਗ।

ਜਿਨ ਮਹਿਂ ਹੁਤੋ ਸਨੇਹ ਅਧਿਕ ਹੀ, ਹੋਨਹਾਰ ਅਸ ਦ੍ਵੈਬ ਉਪਾਇ। ਸਦਨ ਪ੍ਰਵੇਸ਼ਨੋ ਤ੍ਰੁਸ਼ਨਿ ਮੁਖ ਤੇ ਅੱਗ੍ਰ ਦਮਾਦ ਮਿਲ੍ਯੋ ਦੁਖ ਪਾਇ। ਬਿਸਮਤਿ ਕਹਤਿ 'ਬਾਜ਼ ਕਿਨ ਚੋਰ੍ਯੋ ? ਪੋਸ਼ਿਸ਼ ਖੜਗ ਸਮੇਤ ਉਠਾਇ। ਨਹੀਂ ਸਦਨ ਮੈਂ, ਕੋ ਨਰ ਤਸਕਰ, ਕੋ ਅਸ ਪਹੁੰਚ੍ਯੋ ਲਿਯੋ ਚੁਰਾਇ' ॥ ੧੪ ॥ ਸੁਨਿ ਦਮਾਦ ਤੇ ਦੁਖੀ ਅਧਿਕ ਮਨ ਭਾਖ੍ਯਬਿਲੋਚਨ ਬੋਲਤਿਬਾਤ।'ਪਤਿ ਮੇਰੀ ਮਹਿ ਰਖ਼ਨਾ[1] ਪਾਇਦ, ਕਰੀ ਹਟਾਵਨ ਰੋਜ਼ੀ ਘਾਤਿ। ਤਊ ਨ ਬਾਜ਼ ਨਿਕਟਿ ਰਖਿ ਸਾਕ੍ਯੋ, ਦਿਨ ਮਹਿਂ ਚੁਰਿਵਾਇਦ ਲਖਿ ਘਾਤ।ਕ੍ਰੋਧਤਿ ਗੁਰੂ ਮਾਰ ਕਰਿਵਾਇਸੁ ਦਿਯੋ ਨਿਕਾਸਿ ਮੋਹਿ ਹਤਿ ਲਾਤਿ[2]' ॥ ੧੫ ॥ ਕਹਿ ਦਮਾਦ'ਨਹਿਂ ਚਿੰਤਾ ਧਰੀਯਹਿ ਤੁਝ ਬਲ ਜਾਨਤਿ ਜਗ ਬਖ੍ਯਾਤ*।ਸ਼ਾਹੁ ਜਹਾਂ ਕੇ ਸੰਗ ਮਿਲਾਵੈਂ ਅਧਿਕ ਜੀਵਕਾ ਦੈ ਹੈ ਦਾਤਿ[3]। ਲਸ਼ਕਰ ਸੰਗ ਹਜ਼ਾਰਹੁਂ ਲੈ ਕੈ ਪੁਨ ਆਵਹਿਂ ਹਮ ਚਢਿ ਕਰਿ ਘਾਤ[4]। ਕਿਧੌਂ ਪਕਰਿ ਕਰਿ ਲੇ ਗੁਰ ਚਲਿ ਹੈਂ ਸ਼ਾਹਜਹਾਂ ਢਿਗ, ਤੌ ਸ਼ੁਭ ਬਾਤ ॥ ੧੬ ॥ ਬਾਜ਼ ਚੁਰਾਯੋ ਪਿਖ੍ਯੋ ਨ ਦ੍ਰਿਗ ਮੈਂ ਪਹੁੰਚ੍ਯੋ ਕੁਸ਼ਲ ਸਹਿਤ ਤਹਿਂ ਜਾਇ। ਕੈਸੇ ਹੋਤਿ ਅਨਿਕ ਭਟ ਸੰਗੈ, ਮਾਰਿ ਖੜਗ ਦੇਤੇ ਉਥਲਾਇ। ਸੁਪਤਿ ਮ੍ਰਿਤਕ ਕੇ ਸਮਸਰ ਕਹੀਯਤਿ, ਕਹਾਂ ਕਰੌਂ ਕੁਛ ਕਹ੍ਯੋ ਨ ਜਾਇ। ਅਬਿ ਪਲਟਾ ਲੈਬੇ ਕਹੁ ਸਮਰਥ, ਦਿਨ ਥੋਰਨ ਮੈਂ ਕਰੌਂ ਉਪਾਇ॥੧੭॥ਧਰਹੁ ਖ਼ਾਨ ਜੀ ਧੀਰਜ ਉਰ ਮੈਂ, ਤ੍ਯਾਗੋ ਚਿੰਤਾ,ਫ਼ਿਕ ਨ ਧਾਰਿ।ਡੀਲ ਬਡੋ ਅਰੁ ਪ੍ਰਾਕ੍ਰਮ ਦੀਰਘ, ਕੌਨ ਸਕਹਿ ਰਣ ਬਿਖੈ ਸਹਾਰ। ਅਪਨੋ ਬਲ ਨ ਬਿਸਾ-ਰਹੁ ਚਿਤ ਤੇ ਉੱਦਮ ਧਰਹੁ ਲੇਹੁ ਰਿਪੁ ਮਾਰਿ। ਕਰਹੁ ਸ਼ਨਾਨ ਬਸਨ ਸ਼ੁਭ ਪਹਿਰੋ ਜਹਿਂ ਕਹਿਂ ਨਿਜ ਹਾਨੀ ਨ ਉਚਾਰਿ' ॥ ੧੮ ॥ ਕਹਿ ਪੈਂਦਾ 'ਮੁਝ ਸ਼ਾਂਤਿ ਨ ਪਰਿ ਹੈ, ਕਰਕਤਿ ਰਿਦੇ ਪਰੀ ਤਨ ਮਾਰ। ਅਧਿਕ ਅਨਾਦਰ ਤੇ ਦੁਖ ਪਾਵਤਿ, ਮਰ੍ਯੋ ਨ ਮੈਂ ਸਭਿ ਲਯੋ ਸਹਾਰ। ਜਬਿ ਲੌ ਪਲਟਾ ਲੇਉਂ ਨ ਅਪਨੋ, ਧਿਕ ਜੀਵਨ ਮੇਰੋ ਸੰਸਾਰ। ਦਿਵਸ ਆਜ ਕੋ ਬਿਸਰੈ ਨਾਂਹੀ ਮਰਣ ਪ੍ਰਯੰਤ,ਕਰ੍ਯੋ ਨਿਰਧਾਰ[5]'॥੧੯॥ਇੱਤ੍ਯਾਦਿਕ ਕਰਿ ਬਾਤ ਪਰਸਪਰ ਕਰ੍ਯੋ ਸ਼ਨਾਨ ਪੈਂਦਖਾਂ ਬਾਰਿ[6]। ਨੀਠ ਨੀਠ ਤੇ ਖ਼ਾਨਾ ਖਾਯਹੁ,ਖਾਂ ਅਸਮਾਨ ਭਨ੍ਯੋ ਬਹੁ ਬਾਰ।ਚਿਤਵਤਿ ਚਿੰਤਾ ਚਿਤ ਮਹਿਂ ਦੁਖ ਬਿਨ, ਕੇਤਿਕ ਦਿਵਸ ਦਿਏ ਇਮ ਟਾਰਿ। ਸਭਿ ਖਾਨਨ ਮਹਿਂ ਬਿਦਤਿ

[1]ਫਰਕ। [2]ਨੌਕਰੀ ਮਾਰਕੇ। [3](ਹੁਣ) ਜੀਵਕਾ (ਦੀ) ਬਖਸ਼ਿਸ਼ ਦੇਵੇਗਾ। [4]ਚੜ੍ਹਕੇ ਆਵਾਂਗੇ ਤੇ ਮਾਰ ਲਵਾਂਗੇ। [5]ਮੈਂ ਸਮਝਿਆ ਹੈ। [6]ਪਾਣੀ ਨਾਲ। *ਪਾ:-ਤੁਝ ਬਲ ਕੋ ਜਾਨਤਿ ਬਖ੍ਯਾਤਰ।

ਭਈ ਗਤਿ 'ਨਿਮਕਹਰਾਮੀ' ਕਿਤਿਕ ਉਚਾਰ* ॥ ੨੦ ॥ ਬਸੀ ਨਾਮ,

*ਪੈਂਦੇ ਖਾਨ ਵਾਲੇ ਜੰਗ ਬਾਬਤ ਤੁਰਕ ਰਾਜ ਵਲੋਂ ਜੋ ਰੋਤਕ ਚਾਲੇ ਘਲੇ ਗਏ ਓਹ ਖੋਜ ਤਲਬ ਹਨ, ਲਾਹੌਰ ਦਾ ਸੂਬਾ ਕਿ ਕੋਈ ਹੋਰ ਹਾਕਮ ਫੌਜ ਤੋਰ ਕਰ ਰਿਹਾ ਹੈ ਅਸਲ ਗੱਲ ਇਹ ਜਾਪਦੀ ਹੈ। ਪਰ ਜੋ ਕੁਛ ਤਕ ਮਿਲੇ ਸਾਰੇ ਲੇਖਕਾਂ ਦੇ ਹਾਲਾਤ ਤੋਂ ਪੱਕਾ ਪਤਾ ਪੈਂਦਾ ਹੈ ਕਿ ਪੈਂਦੇ ਖਾਂ ਦਾ ਦੁਆਈ ਵਸੀਲਾ ਸੀ ਇਸ ਗਲ ਦਾ ਕਿ ਗੁਰੂ ਜੀ ਤੇ ਪੈਂਦੇ ਖਾਂ ਦੀ ਵਿਗੜੇ, ਮੁਰਾਦ ਇਹ ਸੀ ਕਿ ਉਸ ਦੇ ਆ ਜਾਣ ਨਾਲ ਗੁਰ ਜੀ ਦੀ ਫੌਜ ਦੀ ਅਰਦਬਾਨੀ ਵਿਚ ਘਾਟਾ ਪਏ। ਪੈਂਦਾ ਡੋਡੀ ਹੈ, ਇਸ ਦੇ ਵਸੀਲੇ ਭੇਤ ਪਤਾ ਲੱਗ ਜਾਣਗੇ। ਤੇ ਗੁਰੂ ਜੀ ਨੂੰ ਜੋ ਤ੍ਰੈ ਜੰਗਾਂ ਵਿਚ ਅਗੇ ਨਹੀਂ ਜਿੱਤੇ ਗਏ, ਜਿੱਤ ਲਵਾਂਗੇ। ਇਸ ਗਲ ਦੇ ਇਸ਼ਾਰੇ ਗੁ: ਪ੍ਰ: ਸੂ: ਵਿਚ ਮਿਲਦੇ ਹਨ। ਦੇਖੋ ਇਸੇ ਅੰਸੂ ਦਾ ਅੰਕ ੧੬। ਗੁਰ ਜੀ ਦੇ ਪੋਤੇ ਧੀਰ ਮਲ ਨੂੰ ਬੀ ਇਸ ਰਾਜਨੈਤਕ ਚਾਲ ਨੇ ਆਪਣੇ ਵਲ ਜੋੜ ਲਿਆ ਹੋਇਆ ਸੀ, ਇਹ ਗਲ ਗੁਰ ਪ੍ਰਤਾਪ ਸੂਰਜ ਤੇ ਤਾਰੀਖ ਖਾਲਸਾ ਤੋਂ ਵਿਦਤ ਹੋ ਜਾਂਦੀ ਹੈ। ਇਸ ਪਾਸੇ ਜੰਗ ਦੇ ਜੋ ਕਾਰਨ ਪੈਂਦੇ ਦੇ ਗੁਰੂ ਜੀ ਨਾਲ ਵਿਗਾੜ ਤੋਂ ਹੋਏ, ਉਨ੍ਹਾਂ ਦੀ ਜ਼ਿੰਮੇਵਾਰੀ ਬੀ ਸਾਰੀ ਪੈਂਦੇ ਖਾਂ ਤੇ ਹੈ।

ਪੈਂਦੇ ਖਾਂ ਗੁਰੂ ਜੀ ਦੀ ਫੌਜ ਦਾ ਇਕ ਸੈਨਾਪਤ ਸੀ, ਗੁਰੂ ਕੇ ਬਾਜ਼ ਨੂੰ ਉਹ ਐਉਂ ਨਹੀਂ ਅਪਣਾ ਸਕਦਾ ਜਿਵੇਂ ਕਿਸੇ ਤ੍ਰਿਆਕਲ ਦੇ ਨੂੰ, ਕਿਉਂਕਿ ਉਹ ਗੁਰੂ ਰੂਪੀ ਸਰਕਾਰ ਦਾ ਆਪ ਇਕ ਰੁਕਨ ਹੈ ਤੇ ਆਪਣੀ ਸਰਕਾਰ ਦੀ ਸ਼ੈ ਉਸ ਲਈ ਸਰਕਾਰੀ ਹੈ ਨਾ ਕਿ ਨਿਜ ਦੀ। ਗੁਰੂ ਦੇ ਪੱਖ ਲਈ ਲੜਨਾ ਮਰਨਾ ਉਸ ਦਾ ਧਰਮ ਹੈ ਨਾ ਕਿ ਗੁਰੂ ਦੇ ਉੱਚੇ ਸਾਮਾਨ ਨੂੰ ਅਪਨਾਉਣਾ, ਲੁਕਾਉਣਾ ਤੇ ਝੂਠ ਬੋਲਣਾ। ਉਸ ਦੇ ਝੂਠ ਬੋਲਣ ਤੇ ਤੇ ਕਾਰੀ ਝੂਠੀ ਕਸਮ ਦਰਬਾਰ ਵਿਚ ਖਾ ਜਾਣ ਪਰ (ਦੇਖੋ ਪਿਛਲੇ ਅੰਸੂ ਦਾ ਅੰਕ ੩੧ ਤੇ ਖਾ: ਤਵਾ: ਪੰਨਾ ੧੦੫੯), ਉਸਦੇ ਘਰ ਦੀ ਤਲਾਸ਼ੀ ਲੈਣ ਤੇ ਸਾਮਾਨ ਨਿਕਲ ਆਏ ਤੇ ਪੈਂਦੇ ਦੀ ਨਿਮਕ ਹਲਾਲੀ, ਅੰਗ ਪਾਲਨਾ ਤੇ ਸੁਆਮੀ ਧਰਮ ਵਿਚ ਵਫ਼ਾਦਾਰੀ ਉਸਦੇ ਸਾਹਮਣੇ ਟੱਟ ਹੋ ਗਏ। ਇਤਿਹਾਸ ਗੁਰੂ ਖਾਲਸਾ ਨੇ ਲਿਖਿਆ ਹੈ ਕਿ ਇਸ ਤਲਾਸ਼ੀ ਵਿਚ ਗੁਰੂ ਦੇ ਹੋਰ ਸਾਮਾਨ ਚੋਰੀ ਹੋਏ ਬੀ ਉਸ ਦੇ ਘਰੋਂ ਨਿਕਲੇ। ਐਸਾ ਆਦਮੀ ਫੌਜ ਦਲਾਂ ਦਾ ਸੈਨਾਪਤ ਤੇ ਵਿਸ਼੍ਵਾਸ ਯੋਗ ਕਰਮਚਾਰੀ ਕੀਕੂੰ ਰਹਿ ਸਕਦਾ ਹੈ? ਮਾਮਲਾ ਬਾਜ਼ ਦਾ ਨਹੀਂ ਅਸੂਲ ਦਾ ਹੈ, ਕਿਉਂਕਿ ਅੰਕ ੨੯ ਪਿੱਛਲੇ ਅੰਸੂ ਵਿਚ ਗੁਰੂ ਜੀ ਕਹਿੰਦੇ ਹਨ, ਝੂਠ ਨਾ ਬੋਲ, ਜੇ ਬਾਜ਼ ਦਾ ਹੀ ਲੋਭ ਹੈ ਤਾਂ ਸੱਚ ਕਹਿ ਦੇ, ਬਾਜ਼ ਦਿਖਾ ਦੇ, ਫੇਰ ਬਾਜ਼ ਤੈਨੂੰ ਹੀ ਦੇ ਦਿਆਂਗੇ।

ਸਤਿਗੁਰੂ ਤੋਂ ਵਿਦਾ ਹੋਕੇ ਉਸਦਾ ਵੈਰੀ ਬਣਨਾ ਤੇ ਲੜਨ ਲਈ ਸਾਹਮਣੇ ਆਉਣਾ ਭਾਰੀ ਧ੍ਰੋਹ ਹੈ। ਇਸ ਤੋਂ ਵੱਧ ਨਿਮਕਹਰਾਮੀ ਹੋਰ ਕੀ ਹੋ ਸਕਦੀ ਹੈ। ਜੰਗ ਦੀ ਸਾਰੀ ਛੇੜ ਛਾੜ ਉਸ ਨੇ ਯਾ ਉਸਦੀ ਪਿਠ ਪਿਛਲੇ ਪੱਖ ਨੇ ਕੀਤੀ ਤੇ ਗਲੇ ਆ ਪਿਆ। ਸੋ ਮਜਬੂਰੀ ਜੰਗ ਸਤਿਗੁਰਾਂ ਦੇ ਗਲੇ ਪਿਆ ਤੇ ਉਹ ਕਰਨਾ ਪਿਆ, ਤਾਂ ਤੇ ਸਾਰੀ ਜ਼ਿੰਮੇਵਾਰੀ ਪੈਂਦੇ ਦੀ ਹੈ। ਗੁਰੂ ਜੀ ਤਾਂ ਸਾਰਾ ਦੁੱਖ ਤੇ ਜੰਗ ਦਾ ਖੇਦ ਸਹਿਕੇ ਬੀ ਜਦ ਕਾਮਯਾਬ ਹੁੰਦੇ ਹਨ ਤੇ ਪੈਂਦਾ ਮਰਦਾ ਹੈ ਤਾਂ ਉਸਦੀ ਮੌਤ ਪਰ ਪਸੀਜਦੇ ਹਨ, ਪਿਆਰ ਅੱਥਰੂ ਕੇਰਦੇ ਹਨ, ਅਪਣੀ ਢਾਲ ਨਾਲ ਛਾਂ ਕਰਦੇ ਹਨ ਤੇ ਉਸਦੀ ਕਲਿਆਣ ਕਰਨ ਦੀ ਮਿਹਰ ਵਿਚ ਆ ਜਾਂਦੇ ਹਨ।

ਬਹੁ ਗ੍ਰਾਮਨ ਕੋ ਕਹਿ ਸਕਲ ਪਠਾਨਨਿ ਲੀਨਿ ਬਸਾਇ[1]। ਸਭਿ ਮਹਿ ਫਿਰਨੈ ਸਲਾਹ ਕਰਤਿ ਇਮ 'ਹਿੰਦੂ ਗੁਰ ਸਭਿ ਕੋ ਦੁਖਦਾਇ। ਸਨੇ ਸਨੇ ਛੀਨਹਿ ਘਰ ਤੁਮਰੇ, ਨਹਿੰ ਜਾਨਹੁ[2], ਕੁਛ ਕਰਹੁ ਉਪਾਇ। ਮਿਲਹੁ ਸਕਲ, ਬਲ ਧਰਹੁ ਬਿਸਾਲਾ,ਮਹਾਂ ਸ਼ੱਤ੍ਰ ਕੋ ਲੇਂ ਜਿਮ ਘਾਇ ॥੨੧॥ ਗੁਰ ਮਾਰੇ, ਹਜ਼ਰਤ ਉਰ ਹਰਖੈ, ਮਨਸਬ ਸੌਂਭਿ ਕੇ ਕਰਹਿ ਸਵਾਇ। ਸੈਰਨੈ ਦਰਬ ਧਰਨੈ ਜਿਸ ਬਲ ਮੈਂ ਸੋ ਜਾਨੋਂ ਮੈਂ ਬਨਹੁ ਸਹਾਇ। ਲਾਖਹੁੰ ਲੂਟ ਕਰਹੁ ਸੁਖ ਭੋਗਨ, ਕਿਮ ਹਿੰਦੂ ਢਿਗ ਰਹਿਬੋ ਪਾਇ। ਸੈਨਾ ਸਾਥ ਲਰਹੁ ਤੁਮ ਸਗਰੇ ਮੈਂ ਗੁਰ ਕੋ ਰਣ ਲੈਹੋਂ ਘਾਇ॥੨੨॥ਥੋਰੇ ਜਤਨ ਦਰਬ ਬਡ ਪਾਵਹੁ ਪੁਨ ਹਜ਼ਰਤਿ ਬਖ਼ਸ਼ਹਿ ਸਮੁਦਾਇ। ਸਭਿ ਬਿਧਿ ਭਲੀ ਬਾਰਤਾ ਜਾਨੋ ਕਨੈਂ ਨ ਲੇਹੁ ਧਨ ਅਰੁ ਜਸੁ ਪਾਇ'। ਸਭਿ ਬਸੀਅਨਿ ਮਹਿ ਕਹਿ ਕਹਿ ਇਸ ਬਿਧਿ ਅਪਨੇ ਸੰਗੀ ਕਰੇ ਬਨਾਇ। ਲੋਭ ਲਗੇ ਧਨ ਕੇ ਸਭਿ ਮਾਨੀ[3] 'ਕਰਿ ਉਦਮ ਤੁਮ ਬਨਹਿ ਸਹਾਇ[4]' ॥੨੩॥ ਜੇ ਅਫਗ਼ਾਨ ਖਾਨ ਪਰਧਾਨੇ[5] ਮਿਲੇ ਪੰਚਸੈ ਕਰੀ ਸਲਾਹ। ਕਿਤਿਕ ਕਹਨੈ 'ਇਹ ਨਿਮਕ ਹਰਾਮੀ,ਧਾਰਨੈ ਜਿਨਹੁੰ ਹੋਤਿਸਮੁਹਾਇ[6]'।ਫੁਲਨੈ ਮੂਰਖਲਖੈ–ਗਹੋਂ ਗੁਰ–ਕਰਤਿ ਜਤਨ ਚਿਤਵਤਿ ਚਿਤ ਮਾਂਹਿ। ਪੁਨ ਅਸਮਾਨ ਖਾਨ ਸੋਂ ਬੋਲਨੈ 'ਸੁਨਹੁ ਪੁੱਤ੍ਰ! ਅਬਿ ਬਿਲਮਹੁ ਨਾਂਹਿ ॥੨੪॥ ਕੁਤਬਖਾਨ ਇਕ ਚਚਾ ਪੁੱਤ੍ਰ ਮਮ, ਸੂਬਾ ਨਗਰ ਜਲੰਧਰ ਮਾਨਿ। ਦਿਨ ਥੋਰਨਿ ਤੇ ਮਨਸਬ ਦੀਰਘ ਪਾਯੋ ਭਲੇ ਬਸਹਿ ਤਿਸ ਥਾਨ। ਪੂਰਬ ਮਸਲਤ ਕਰਿ ਕੈ ਤਿਹ ਸੋਂ ਬਹੁਰ ਜੰਗ ਸੰਗ ਗੁਰ ਕੇ ਠਾਨਿ। ਭਏ ਪਠਾਨ ਸਹਾਇਕ ਇਹ ਸਭਿ ਕਾਰਜ ਹੋਵਹਿ ਸਿੱਧ ਮਹਾਨ' ॥ ੨੫ ॥ ਇਮ ਉਚਾਰਿ ਕਰਿ ਸੈਂਗ ਚਢਾਯੋ ਅਪਰ ਪੰਜ ਸੈ ਚਢੇ ਪਠਾਨ।ਮਿਲਿ ਸਭਿ ਗਏ ਜਲੰਧਰ ਪੁਰਿ ਕੋ ਉਤਰੇ ਬਾਗਨਿ ਮੈਂ ਰੁਚਿ ਠਾਨਿ।ਕੁਤਬਖਾਨ ਸੋਂ ਮਿਲੇ ਜਾਇ ਕਰਿ ਬੈਠੇ ਚਹੁੰਦਿਸ਼ਿ ਖੁਸ਼ੀ ਮਹਾਨ। ਕਹਿ ਸੁਭ ਬਾਤਨਿ ਕਰਿ ਮੁਸਕਾਵਤਿ ਪੈਂਦਖਾਨ ਤਬਿ ਕੀਨਿ ਬਖਾਨ ॥ ੨੬ ॥ 'ਸੁਨਹੁ ਭ੍ਰਾਤ! ਹਮ ਸਗਰੇ ਮਿਲਿ ਕਰਿ ਤੁਝ ਢਿਗ ਆਏ

---

[1]ਪਠਾਣਾਂ ਨੇ ਛੋਟੇ ਛੋਟੇ ਪਿੰਡ ਬਹੁਤੇ ਵਸਾਏ ਹੋਏ ਸਨ, ਸਭਨਾਂ ਨੂੰ ਬਸੀ (ਪਠਾਣਾਂ ਦੀ) ਕਹਿੰਦੇ ਸਨ (ਲੋਕੀਂ), ਬਸੀ ਤੋਂ ਮਤਲਬ ਬਸਤੀ ਹੈ, ਦੇਖੋ ਅੱਗੇ ਅੰਕ ੫੩। [2]ਤੁਸੀਂ (ਇਸ ਗੱਲ ਨੂੰ) ਜਾਣਦੇ ਨਹੀਂ। [3]ਸਭਿ ਨੇ ਮੰਨ ਲਈ। [4](ਤੂੰ) ਉੱਦਮ ਕਰ, (ਅਸੀਂ) ਤੇਰੀ ਮਦਦ ਕਰਾਂਗੇ। [5]ਮੁਖੀ। [6]ਸਾਮ੍ਹਣੇ ਹੁੰਦਾ ਹੈ।

ਲੇਨਿ ਕੋ ਸੰਗ। ਲਖਿ ਲਾਇਕ ਕੋ, ਮਨਸਬ ਦੀਰਘ ਸਭਿ ਤੇ ਤੋਕਹੁ ਜਾਨਿ ਉਤੰਗ'। ਕੁਤਬਖਾਨ ਬੋਲਯੋ 'ਤੁਮ ਕਿਹ ਕੋ ਭਏ ਏਕਠੇ ਚਢੇ ਤੁਰੰਗ?। ਮਝ ਮਿਲਾਇ ਕਰਿ ਗਮਨਹੁ ਕਿਸ ਥਲ, ਕੋ ਤੁਮ ਕਾਰਜ ਤਧੋ ਕੁਢੰਗ?॥੨੭॥ਗਾਰਾਫ਼ਗ ਰਹਤਿ ਮਹਿਦ ਨਿਤ ਹਰਖਤਿ ਅਬਿ ਕੈਸੇ ਕਹੁ ਛਈ ਬਿਚਾਰ'।ਪੈਂਦ ਖਾਨ ਸੁਨਿ ਬਾਤ ਭ੍ਰਾਤ ਤੇ ਕੀਨੋ ਸਰਬ ਪ੍ਰਸੰਗ ਉਚਾਰਿ। 'ਬਿਗਰ ਪਰਯੋ, ਗੁਰ ਸੰਗ ਬਿਰਸ ਭਾ, ਸਭਾ ਬੀਚ ਪਤਿ ਦਈ ਉਤਾਰਿ। ਅਪਰ ਕਰੀ ਜਬਰੀ ਕਯਾ ਉਚਰੌਂ,ਪਰਯੋ ਬੈਰ ਅਬਿ ਰਿਸ ਉਰ ਧਾਰਿ॥੨੮॥ਜਤਨ ਰਚਯੋ ਜਿਮ,ਸੁਨਹੁ ਭ੍ਰਾਤ! ਸੋ ਸ਼ਾਹਜਹਾਂ ਸੋਂ ਮਿਲਿਹੌਂ ਜਾਇ। ਹਰਿਗੋਵਿੰਦ ਕੋ ਭੇਦ ਬਿਲੰਦੇ ਸਭਿ ਬਿਧਿ ਤੇ ਦੈਹੋਂ ਸਮੁਝਾਇ। ਭਈ ਸ਼ਾਹੁ ਕੀ ਹਾਰ ਤੀਨ ਰਣ ਸੋ ਪਲਟਾ ਅਬਿ ਲੈਹੋਂ ਪਾਇ।–ਪਕਰਿ ਗੁਰੂ ਕੋ ਮੈਂ ਢਿਗ ਲਯਾਵੌਂ–ਇਸ ਪ੍ਰਕਾਰ ਤੇ ਧੀਰ ਧਰਾਇ¹॥ ੨੯ ॥ ਜਯੋਂ ਕਯੋਂ ਕਰਿ ਬਡ ਲਸ਼ਕਰ ਲੈ ਕਰਿ ਗੁਰ ਕੇ ਸੰਗ ਜੰਗ ਕੋ ਪਾਇ। ਕਰੌਂ ਘਾਤ ਕੈ ਪਕਰੌਂ ਬਲ ਸੋਂ ਤਬਿ ਮੇਰੋ ਤਨ ਮਨ ਸਿਤਲਾਇ। ਤੁਮ ਭੀ ਬਨਹੁ ਸਹਾਇਕ ਗਮਨਹੁ, ਲਾਇਕ ਭ੍ਰਾਤ ਜਾਨਿ ਕਰਿ ਆਇ। ਸਮਾਂ ਪਾਇ ਅਸ ਕਾਰਜ ਪਰਿਹੈ, ਬਾਰ ਬਾਰ ਹੁਇ ਨਹਿਂ ਇਸ ਭਾਇ॥ ੩੦ ॥ ਦੋਹਰਾ ॥ ਭੀਰ ਪਰੇ ਰੱਖਯਕ ਬਨੇਂ, ਭ੍ਰਾਤਾ ਸੁਭ* ਕੇ ਮੀਤ। ਤਿਮ ਦਾਤਾ ਦੁਰਭਿੱਛ² ਮਹਿਂ ਤੀਨਹੁਂ ਲੇਂ ਜਸੁ ਨੀਤ॥ ੩੧ ॥ ਭ੍ਰਾਤਨਿ ਪਰ ਉਪਕਾਰ ਜੋ ਜਿਮ ਧਨ ਸੰਚਯੋ ਹੋਤ।ਪਰੈ ਭੀਰ ਦਾਰਿਦ ਜਬੈ ਸਭਿ ਸੰਕਟ ਕੋ ਖੋਤਿ ॥ ੩੨ ॥ ਰਾਜਨੀਤਿ ਜਾਨਤਿ ਭਲੇ ਮਿਲਨਿ ਲਰਨਿ ਕੇ ਘਾਤ।ਦਾਨਸ਼ਵੰਦ ਬਿਲੰਦ ਤੂੰ ਕਰੀਅਹਿ ਮਸਲਤ ਬਾਤ'॥ ੩੩ ॥ ਕੁਤਬਖਾਨ ਸੁਨਿ ਬਿਸਮ ਮਨ ਤੁਸ਼ਨਿ ਹੁਇ ਕੁਛ ਕਾਲ। ਬੁਰਾ ਹੋਨਿ ਤਿਸ ਕੋ ਲਖਯੋ ਕ੍ਰਿਤਘਨ ਜਾਨਿ ਬਿਸਾਲ॥ ੩੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਂ ਪ੍ਰਸੰਗ ਬਰਨਨ' ਨਾਮ ਇਕਾਦਸ਼ਮੋ ਅੰਸੂ ॥ ੧੧ ॥

੧੨. [ਕੁਤਬ ਖਾਂ ਨਾਲ ਸਲਾਹ]।

ਦੋਹਰਾ ॥ ਪੈਂਦ ਚਚਾ ਕੋ ਸੁਤ ਹੁਤੋ ਕੁਤਬ ਖਾਨ ਬੁਧਿਵਾਨ। ਤਰਕਤਿ ਬੋਲਯੋ ਭ੍ਰਾਤ ਸੋਂ ਬਿੱਪ੍ਰੀ³ ਜਾਨ ਮਹਾਨ॥ ੧ ॥ ਨਿਸ਼ਾਨੀ ਛੰਦ ॥ 'ਬਾਜ

¹ਸ਼ਾਹ ਨੂੰ ਤਸੱਲੀ ਦੇਕੇ। ²ਕਾਲ। ³ਉਲਟੀ ਗਲ, ਮਾੜੀ ਗਲ।

*ਪਾ:–ਸਭੋ, ਨ੍ਰਿਤ।

ਬਸਨ ਬਖ਼ਸ਼ਸ਼ ਕਰੇ ਗੁਰ ਨਿਜ ਪੁਨ ਲੀਨੇ*।ਬਡ ਪੁਰਖਨਿ ਕੇ ਬਹੁ ਮਤੇ ਕੇਸਿਹੁ ਰਿਸ ਕੀਨੇ। ਉੱਤਮ ਵਸਤੂ ਤੋਹਿ ਦੇ ਬਹੁ ਹੋਤਿ ਪ੍ਰਸੰਨਾ। ਪ੍ਰਤਿ-ਪਾਰਯੋ ਕਰਿ ਪ੍ਰੇਮ ਕੋ ਸਭਿ ਦਾਰਿਦ ਹੈਨਾ ॥ ੨ ॥ ਦਈ ਵਸਤੁ ਅਪਨੀ ਲਈ, ਤੈਂ ਕਯੋਂ ਰਿਸ ਧਾਰੀ?ਲਰਨਿ ਹੇਤੁ ਕਹੁ ਕੌਨ ਹੈ ਜਿਸ ਤੇ ਦੁਖ ਭਾਰੀ। ਜਿਨਹੁੰ ਹਾਥ ਤੇ ਤਨ ਵਧਯੋ ਸੁਖ ਲਹੇ ਘਨੇਰੇ। ਭਯੋ ਪ੍ਰਕਾਰੂ ਤਿਨਹੁ ਪਰ ਕਰਿ ਨਿੰਦ ਬਡੇਰੇ ॥ ੩ ॥ ਨਿਮਕਹਰਾਮੀ ਨਾਮ ਇਮ†ਮਰਿ ਦੋਜ਼ਕ ਜਾਵੈਂ।ਬੈਠਹਿਂ ਉਮਰਾਵਨ ਬਿਖੈ ਅਪਜਸ ਕੋ ਪਾਵੈਂ।ਬਨਹਿ ਕ੍ਰਿਤ-ਘਨੀ ਲਵਨ ਅਚਿ, ਉਚਿਤ ਨ ਇਹੁ ਤੇਰੇ। ਕਿਧੌਂ ਦਿਵਸ ਪਹੁੰਚੇ ਬੁਰੇ ਜਮ ਕੋ ਘਰ ਹੇਰੇਂ[1] ॥ ੪ ॥ ਗੁਰ ਐਸੇ ਘਟ ਕਲਾ ਲਖਨੇ ਜੋ ਰਣ ਤੇ ਹਾਰੈ। ਬਡੋ ਬਹਾਦੁਰ ਜੰਗ ਮੈਂ ਅਰਿ ਬ੍ਰਿੰਦਨਿ ਮਾਰੈ। ਕਿਮ ਜਾਨਤਿ ਅਨਜਾਨ ਭ੍ਰਾ, ਭ੍ਰਾਵੀ ਮਨ ਪ੍ਰੇਰਾ। ਜਿਧਨਿ ਚਹਤਿ ਸ਼ਰਨੀ ਪਰਹੁ, ਮਾਨਹੁੰ, ਹਿਤ ਤੇਰਾ[2]" ॥ ੫ ॥ ਸੁਨਤਿ ਭ੍ਰਾਤ ਕੀ ਬਾਤ ਕੋ ਪੈਂਦੇ ਦੁਖ ਪਾਵਾ। ਕਰਯੋ ਭਲੋ, ਮਾਨਯੋ ਬੁਰੋ, ਭ੍ਰਾਵੀ ਬਿਚਲਾਵਾ। ਕਹਯੋ 'ਕਿ ਤੇਰੇ ਉਦਰ ਮਹਿਂ ਗੁਰ ਕੋਰ ਕਰਾਹੂ[3]। ਸੋ ਬੋਲਤਿ-ਮਿਟਿ ਦੀਨ ਤੇ-ਜਾਨੀ ਮਨ ਮਾਂਹੂ[4] ॥ ੬ ॥ ਮਾਰਯੋ ਕੈ ਬੰਧਯੋ ਚਹੈਂ ਜਿਸ ਕੋ ਕਰਿ ਦਾਵਾ।ਨਿੰਮ੍ਰਿ ਬਨੌਂ ਅਬਿ ਅੱਗ੍ਰ ਤਿਸ,ਇਹੁ ਸੀਖ ਸਿਖਾਵਾ। ਮਹਿਮਾ ਬਰਨਨ ਕਰਤਿ ਹੈ ਗੁਰ ਕੀ ਬਹੁ ਬਾਰੀ। ਨਾਹਿਂ ਮਾਨੌਂ, ਮੈਂ ਮਿਲੌਂ ਨਹਿਂ, ਕੁਲ ਕਾਨ ਹਮਾਰੀ' ॥ ੭ ॥ ਮੁਸਕਾਨਯੋ ਸੁਨਿ ਕੁਤਬਖਾਂ 'ਇਹ ਠੀਕ ਬਖਾਨੀ। ਪਾਰਯੋ ਦੇ ਦੇ ਗ੍ਰਾਸ ਮੁਖ,ਜਗ ਬਿਦਤ ਸੁ ਜਾਨੀ। ਲਾਖਹੁੰ ਧਨ ਕੋ ਪਾਇ ਕਰਿ ਲਾਇਕ ਕੋ ਹੋਵਾ। ਅਬਿ ਤਿਨਕੀ ਮਹਿਮਾ ਸੁਨੇ ਜਨੁ ਸੂਲ ਪਰੋਵਾ ॥ ੮ ॥ ਮਿਰੇ ਉਦਰ ਕਰਾਹੁ ਹੈ ਕੈ ਅੰਤਰ ਤੇਰੇ। ਹਿੰਦੂ ਤੁਰਕ ਇਹੁ ਸਭਿ ਲਖਹਿ ਬਹੁ ਬਰਖਨਿ ਹੇਰੇ। ਹਿਤ ਕੇ ਬਾਕ ਨ ਮਾਨਤੇ ਕਹਿ ਤੁਰਕ ਸੁਨਾਵੈਂ[5]। ਗਾਰਯੋ ਲਸ਼ਕਰ ਸ਼ਾਹੁ ਕੋ,ਤਿਸ ਕੋ ਤੂੰ ਘਾਵੈਂ[6] ॥ ੯ ॥ ਐਸੀ ਹੀ ਬੁਧਿ ਠਾਨਿ ਕੈ ਨਿਜ ਕਾਜ ਬਿਗਾਰਾ। ਲਘੁਤਾ ਬਡਿਤਾ[7] ਨਹਿ ਲਖਹਿ ਉਰ ਵਧਿ ਹੰਕਾਰਾ। ਦੀਨ ਬਨਤਿ ਆਗੈ

[1]ਭਾਵ ਮੌਤ ਲੱਭਦਾ ਹੈਂ। [2](ਇਸ ਵਿੱਚ) ਤੇਰਾ ਭਲਾ ਹੈ। [3]ਭਾਵ ਕੜਾਹ। [4]ਉਹ (ਕੜਾਹ) ਡੋਲਦਾ ਹੈ (ਕਿ ਮੈਂ) ਦੀਨ ਤੋਂ ਹਟ ਜਾਵਾਂ, ਇਹ ਗਲ ਮੈਂ ਮਨ ਵਿਚ ਜਾਣੀ ਹੈ। (ਅ) ਤੈਨੂੰ ਦੀਨ ਤੋਂ ਹਟਾਕੇ ਉਹ ਕੜਾਹ ਡੋਲਦਾ ਹੈ, ਮੈਂ ਸਮਝ ਲਈ ਹੈ। [5]ਤੁਰਕਾਂ ਨੂੰ ਕਹਿੰਦਾ ਹੈ। [6](ਜਿਸ ਸ੍ਰੀ ਗੁਰੂ ਜੀ ਨੇ) ਸ਼ਾਹ ਦਾ ਲਸ਼ਕਰ ਗਾਲ ਦਿੱਤਾ, ਉਸਨੂੰ ਤੂੰ ਮਾਰਿਆ (ਚਾਹੁੰਦਾ ਹੈਂ)। [7]ਛੁਟਿਆਈ ਵਡਿਆਈ। *ਦੇਖੋ ਅਗੇ ਅੰਕ ੧੫ ਦੀ ਟਿੱਪਣੀ ਨੂੰ। †ਪਾ:-ਇਸ।

ਸਭਿਨਿ ਪੁਨ ਜਾਇ ਪੁਕਾਰੂ।ਇਹੀ ਬਾਤ ਆਛੀ ਲਖੀ,ਖਾਵੰਦ ਕੇ ਮਾਰੂ[1]।'
॥੧੦॥ ਘਨੀ ਬੱਕ੍ਰਤਾ ਗਿਰਾ ਸੁਨਿ ਪੈਂਦੇ ਦੁਖ ਪਾਯੋ।ਨੀਚ ਗ੍ਰੀਵ ਲੱਜਿਤਿ
ਭਯੋ ਕੁਛ ਬੋਲ ਨ ਆਯੋ । ਰਿਦੇ ਬਿਚਾਰਯੋ ਕੁਤਬ ਖਾਂ–ਸਭਿ ਮਿਲੇ
ਪਠਾਨਾ। ਸਭਿਹੂੰ ਮਿਲਿ ਮਸਲਤ ਕਰੀ ਹਜ਼ਰਤ ਢਿਗ ਜਾਨਾ ॥ ੧੧ ॥
ਬੁਰਾ ਨ ਭਲਾ ਬਿਚਾਰਿਓ ਮੁਝ ਢਿਗ ਚਲਿ ਆਏ। ਭਯੋ ਸਮਾਂ ਇਨ
ਗ਼ਾਰਕੀ[2] ਅਸ ਜਾਨੀ ਜਾਏ । ਕਨੌਂ ਸਭਿ ਕੀ ਕਹਿਵਤਿ ਸਹੌਂ ਹਿਤ ਕੀ
ਕਹਿ ਬਾਨੀ। ਜਿਮ ਮਤਿ ਹੈ ਸਗਰੇਨਿ ਕੇ ਤਿਮ ਕਰੌਂ ਬਖਾਨੀ–॥ ੧੨ ॥
ਏਵ ਬਿਚਾਰਤਿ ਚਿਤ ਹੁਤੋ ਤਬਿ ਪੈਂਦ ਉਚਾਰੀ।'ਲਖਿ ਲਾਯਕ ਕੇ ਭ੍ਰਾਤ
ਹਮ ਢਿਗ ਆਇ ਤੁਮਾਰੀ । ਚਲਿ ਪਹੁੰਚੇ ਧਰਿ ਮਾਨ ਕੋ, ਹੈਂ ਕਰਿ
ਅਪਮਾਨਾ। ਭ੍ਰਾਤਨਿ ਕੀ ਤਜਿ ਕਾਨ ਕੋ ਗੁਰ ਸੁਜਸੁ ਬਖਾਨਾ' ॥ ੧੩ ॥
ਕੁਤਬਖਾਨ ਕਹਿ 'ਸਾਚ ਤੂੰ,ਪਰ ਲਹੁ ਬਿਚਾਰੀ। ਦੀਨ ਇਮਾਨ ਪਛਾਨਿ
ਕੈ ਮੈਂ ਬਾਤ ਉਚਾਰੀ। ਜਿਨਹੁੰ ਦਿਯਾ ਖਾਵਤਿ ਰਹਯੋ ਤਿਨ ਮਾਰਨ ਚਾਹा।
ਕਹੁ ਇਮਾਨ ਤਬਿ ਕਿਤ ਰਹਯੋ,ਉਰ ਦੀਨਿ ਭੁਲਾਹਾ' ॥੧੪॥ਕਹਿ ਪੈਂਦਾ
'ਸੁਨਿ ਭ੍ਰਾਤ ਜੀ ! ਤਯਾਗੌਂ ਨ ਇਮਾਨਾ। ਸਦਾ ਦੀਨ ਕੀ ਬਾਤ ਪਰ ਹਮ
ਹੈਂ ਸਵਧਾਨਾ। ਛੀਨ ਵਸਤੁ* ਗੁਰ ਸਰਬ ਹੀ ਕੀਨਸਿ ਤ੍ਰਿਸਕਾਰਾ ।
ਹਿੰਦੂ ਗਾਰ ਉਚਾਰਤੇ ਮੁਝਿ ਵਹਿਰ ਨਿਕਾਰਾ॥੧੫॥ਲਾਖਹੁੰ ਭ੍ਰਾਤਨਿ ਭ੍ਰਾਤ
ਮੈਂ[3] ਕਿਮ ਜਾਇ ਸਹਾਰੋ।ਜਾਵਦ ਕਰਿ ਕੈ ਜੰਗ ਕੋ ਗੁਰ ਲੇਹੁੰ ਨ ਮਾਰੋ।ਪੁਨ
ਦੁਸ਼ਮਨ ਹੈ ਸ਼ਾਹੁ ਕੋ ਸੁਭ ਘਾਤ ਬਿਚਾਰੀ।ਖਾਨ ਪੰਚ ਸੇ ਮਿਲਿ ਗਏ ਅਬਿ
ਨਿਕਟਿ ਤੁਮਾਰੀ॥੧੬॥ਦਿਹੁ ਉਤਸਾਹੁ ਸਹਾਇ ਕੋ ਮਿਲਿ ਹਜ਼ਰਤ ਸੰਗਾ
। ਜਿਸ ਤੇ ਲਸ਼ਕਰ ਲੇ ਬਡੋ ਠਾਨੈਂ ਬਹੁ ਜੰਗਾ'। ਇਮ ਪੈਂਦਾ ਜਬਿ ਦੀਨ
ਭਾ ਪਿਖਿ ਕੁਤਬ ਉਚਾਰਾ। 'ਨਹਿਂ ਚਿੰਤਾ ਚਿਤ ਮਾਂਹਿ ਧਰਹੁ ਬਨ ਕਾਜ
ਤੁਮਾਰਾ ॥ ੧੭ ॥ ਬਨੌਂ ਸਹਾਇਕ ਸਗਲ ਬਿਧਿ ਬਲ ਜੇਤਿਕ ਮੋਹੀ।ਹਜ਼-
ਰਤ ਸੰਗ ਮਿਲਾਇ ਕਰਿ ਕਹਿ ਮਹਿਮਾ ਤੋਹੀ। ਤੁਮ ਸਭਿ ਗਮਨਹੁ
ਅੱਗ੍ਰ ਅਬਿ ਮੈਂ ਆਇ ਪਿਛੇਰੋ।ਸ਼ਾਹੁ ਮਾਨਿ ਇਸ ਬਾਤ ਕੌ,ਦੇ ਸੈਨ ਬਡੇਰੋ॥
੧੮॥ਕਰਯੋ ਬਹੁਤ ਨੁਕਸਾਨ ਗੁਰ ਮਾਰੇ ਉਮਰਾਊ। ਬਾਜ ਰੁ ਬਾਜੀ[4] ਰਖੇ

[1]ਹੇ ਸ੍ਵਾਮੀ ਘਾਤਕ!। [2]ਗ਼ਾਰਕ ਹੋਣ ਦਾ। [3]ਲਖਾਂ ਭਾਈਆਂ ਦਾ ਭਾਈ ਮੈਂ ਹਾਂ। [4]ਘੋੜੇ।

*ਪੈਂਦਾ ਇਥੇ ਭੀ ਝੂਠ ਬੋਲ ਰਿਹਾ ਹੈ। ਓਹ ਚੀਜ਼ਾਂ ਸਤਿਗੁਰੂ ਜੀ ਨੇ ਉਸਨੂੰ ਝੂਠਾ ਕਰਨ ਲਈ ਤਲਾਸ਼ੀ ਕਰਾਕੇ ਮੰਗਵਾਈਆਂ ਸਨ, ਕਿ ਛੀਨ ਲੈਣ ਵਾਸਤੇ। ਉਹ ਤਾਂ ਕਹਿ ਰਹੇ ਸਨ ਕਿ ਬਾਜ਼ ਭੀ ਅਸੀਂ ਨਹੀਂ ਲੈਂਦੇ? ਮੋੜ ਕਰਿ ਦੇ, ਦੇਖੋ ਅੰਸੂ ੧੦ ਅੰਕ ੨੬।

ਲਰਿ*ਬਿਨ ਤ੍ਰਾਸ ਸਭਾਊ। ਯਾਤੇ ਜਾਨੀ ਪਰਤਿ ਹੈ ਦੇ ਲਸ਼ਕਰ ਸੰਗਾ। ਬਨਹਿ ਬਡਾਈ ਤੋਹਿ ਕਹੁ ਕਰਿ ਸਨਮੁਖ ਜੰਗਾ' ॥ ੧੯ ॥ ਸੁਨਿ ਪੈਂਦੇ ਆਨੰਦ ਲਹਿ ਤਿਹ ਕਰੀ ਬਡਾਈ। 'ਧੰਨ ਧੰਨ ਤੂੰ ਕੁਤਬਖਾਂ ਇਮ ਹੀ ਬਨਿਆਈ।ਭ੍ਰਾਤਨਿ ਮਹਿਂ ਸਿਰਮੌਰ ਹੈਂ ਸਭਿ ਕੀ ਤੁਹਿ ਲਾਜਾ। ਲਾਯਕ ਹੈਂ ਸਭਿ ਬਾਤ ਕੇ ਅਸ ਕਰਿਬੇ ਕਾਜਾ' ॥ ੨੦ ॥ ਦੀਨੀ ਕਸਮ ਕੁਰਾਨ ਕੀ 'ਆਵਹੁ ਸਹਿਸਾਈ।ਸਰਹਿ ਨ ਕਾਰਜ ਤੁਝ ਬਿਨਾ ਕਰਿ ਬੁੱਧਿ ਉਪਾਈ'। ਬਾਂਧਿ ਅਹਿਦ[1] ਇਸ ਰੀਤਿ ਸੋਂ ਪੈਂਦੇ ਕਰਿ ਤਯਾਰੀ। ਸੰਗ ਖਾਨ ਲੇ ਪੰਚ ਸੈ ਹਿਤ ਕਰਤਿ ਉਚਾਰੀ[2]॥੨੧॥ਮਸਲਤ ਠਾਨਿ ਦਮਾਦ ਸੋਂ†'ਹੁਇ ਕਾਜ ਹਮਾਰੇ। ਨੀਠ ਨੀਠ ਕਰਿ ਕੁਤਬ ਖਾਂ ਭਾ ਪੱਖ ਹਮਾਰੇ'।ਲਵਪੁਰਿ ਕੇ ਮਾਰਗ ਪਰੇ ਨਿਸ ਠਾਨਹਿਂ ਡੇਰਾ। ਜਥਾਕ੍ਰੱਮ[3] ਸਭਿ ਉਲੰਘ ਕਰਿ ਪਿਖਿ ਨਗਰ ਬਡੇਰਾ ॥ ੨੨ ॥ ਉਤਰੇ ਸੁੰਦਰ ਥਲ ਪਿਖਯੋ ਬਿਸਰਾਮਤਿ ਹੋਇ। ਅਨਿਕ ਜਤਨ ਕੋ ਰਚਤਿ ਭੇ ਰਲ ਮਿਲਿ ਸਭਿ ਕੋਇ। 'ਕਿਮ ਪਹੁੰਚਹਿ ਹਮ ਸ਼ਾਹੁ ਢਿਗ' ਚਿੰਤਾ ਬਡ ਧਾਰੀ। ਅਰਜ਼ੀ ਕਿਸ ਉਮਰਾਵ ਨੇ ਤਿਹ ਨਹੀਂ ਉਚਾਰੀ ॥੨੩॥ ਖਾਂਵਜ਼ੀਰ ਕੌ ਸੁਧ ਭਈ 'ਗੁਰ ਪਰ ਸੁ ਪੁਕਾਰੂ। ਨਿਮਕ ਹਰਾਮੀ ਬਨਿ ਗਯੋ ਕੀਨਸਿ ਪ੍ਰਤਿਪਾਰੂ[4]'।ਬਰਜਨੇ ਸਭਿ ਉਮਰਾਵ ਕੋ 'ਅਰਜ਼ੀ ਨ ਉਚਾਰੋ'। ਯਾਂਤੇ ਸਭਿ ਹਟਿ ਕਰਿ ਰਹੇ ਉਰ ਮਹਿਂ ਡਰ ਧਾਰੋ॥੨੪॥ਸਭਿ ਕੇ ਢਿਗ ਪੈਂਦਾ ਗਯੋ ਰਿਸ਼ਵਤ ਦੇ ਹਾਰਾ। ਤਿਮ ਹੀ ਖਾਂ ਅਸਮਾਨ ਬਹੁ ਕੀਨੇ ਉਪਚਾਰਾ। ਏਕ ਮਾਸ ਲਗਿ ਬਹੁ ਫਿਰੇ ਕਰਿ ਜਤਨ ਅਨੇਕਾ। ਹਜ਼ਰਤ ਸੁਨਹਿ ਪੁਕਾਰ ਕੋ,ਬਸ ਚਲਯੋ ਨ ਏਕਾ॥੨੫॥ ਸਹਿਤ ਦਮਾਦ ਬਿਲੰਦ ਦੁਖ ਚਿੰਤਾ ਨਿਤ ਬਾਢੀ। ਰਿਦੈ ਬਿਸੂਰਤਿ ਸੂਲ ਲਗਿ ਗਾਢੀ ਨਹਿਂ ਕਾਢੀ[5]।ਕਰਕਤਿ ਉਠਤਿ ਬੈਠਿਤੇ ਬਡ ਪੀਰ ਉਪਾਵੈ। ਕਹਾਂ ਕਰਹਿ ਬਸ ਨਹਿਂ ਚਲਹਿ ਬਿਰਥਾ ਸਭਿ ਜਾਵੈਂ[6] ॥੨੬॥ 'ਕਜਾ ਮੁਖ ਲੈ ਘਰ ਕੋ ਚਲੈਂ ਇੱਜ਼ੀ ਨਿਤ ਖੋਈ।ਕਹਾਂ ਕਹੈਂਗੇ ਐਠਿ ਕਰਿ ਜਬਿ ਮਿਲਿ ਸਭਿ ਕੋਈ।ਜੀਵਨ ਤੇ ਮਰਿਬੋ ਭਲੋ, ਧਿਕ ਖਾਨਾ ਖਾਨੇ।-ਘਰ ਕੇ ਰਹੇ ਨ ਘਾਟ ਕੇ-,ਇਮ ਲੋਕ ਬਖਾਨੇ'॥੨੭॥ਨਿਸ਼ਚਾਰਹਿਬੋ ਚਲਨ ਕੋ ਠਹਿਰਤਿ

[1]ਇਕਰਾਰ [ਅ:, ਅਹਦ]। [2]ਜੋ (ਪੈਂਦੇ ਦਾ) ਹਿਤ ਉਚਰਨਾ ਕਰਦੇ ਸਨ। [3]ਹੌਲੀ ਹੌਲੀ। [4]ਪਾਲਿਆ ਹੋਯਾ। [5]ਤਕੜੀ ਸੂਲ ਲੱਗੀ ਜੋ ਕੱਢੀ ਨਾ ਗਈ। [6]ਸਾਰੇ ਜਤਨ ਖ਼ਿਅਰਥ ਜਾਂਦੇ ਹਨ। *ਪਾ:-ਲਹਿ। †ਪਾ:-ਦਸੋ ਦਿਸ, ਦੁਸਾਥ ਸੌਂ।

ਨਹਿ ਕੋਈ[1]। ਰੁਚਿ ਕਰਿ ਖਾਨਾ ਖਾਇ ਨਹਿਂ ਦ੍ਰਿਗ ਨੀਂਦ ਨ ਹੋਈ।
ਕਰਤਿ ਖੁਸ਼ਾਮਦ ਥਕਿ ਰਹੇ ਨਹਿਂ ਸਰਯੋ ਸੁ ਕਾਜਾ।ਦਰਬ ਸਰਬ ਕੋ ਖਰਚ
ਕਰਿ ਭਾ ਛੀਨ[2] ਸਮਾਜਾ ॥ ੨੮ ॥ ਏਕ ਮਾਸ ਬੀਤਯੋ ਜਬੈ ਇਮ ਭਏ
ਬਿਹਾਲਾ। ਕੁਤਬਖਾਨ ਆਗਵਨ ਕਿਯ ਲਵਪੁਰਿ ਤਿਸ ਕਾਲਾ। ਕਰਯੋ
ਸੁਨਾਵਨ ਕਿਸੂ ਨਰ 'ਜਾਲੰਧਰ ਸੂਬਾ। ਉਤਰਯੋ ਆਨਿ ਸ ਸੈਨ ਕੇ ਕਰਾ
ਹੁਇ ਮਨਸੂਬਾ'॥੨੯॥ਸੁਨਤਿ ਅਨੰਦਤਿ ਪੈਂਦਖਾਂ ਜਨੁ ਤਰੁ ਕੁਮਲਾਯੋ।
ਸੀਂਚਯੋ ਜਲ ਕਿਨ ਆਨਿ ਕੈ ਇਸਿ ਬਿਧਿ ਟਹਿਕਾਯੋ।ਚਤੁਰ ਘਟੀ ਜਬਿ
ਦਿਨ ਰਹਯੋ ਗਮਨੇ ਤਿਸ ਡੇਰੇ। ਜਾਇ ਭਮਾਮ ਸਲਾਮ ਕਿਯ ਮਿਲਿ ਪ੍ਰੇਮ
ਬਡੇਰੇ ॥ ੩੦ ॥ ਬੈਠੇ ਨਿਕਟਿ ਪ੍ਰਸੰਗ ਨਿਜ ਕਹਿ ਸਕਲ ਸੁਨਾਯੋ। 'ਹਾਰੇ
ਜਤਨ ਅਨੇਕ ਕਰਿ ਕੁਛ ਭੇਵ ਨ ਪਾਯੋ। ਅਬਿ ਲੌ ਨਹੀਂ ਪੁਕਾਰ ਕਿਨ
ਢਿਗ ਸ਼ਾਹੁ ਉਚਾਰੀ।ਮੇਲ ਕਰਨਿ ਸਨਮਾਨ ਸੋਂ ਬਿਸਵਾਸ ਨ ਧਾਰੀ[3]॥੩੧॥
ਮਿਲਿ ਮਿਲਿ ਕਰਨਿ ਖੁਸ਼ਾਮਦਨਿ, ਰਿਸ਼ਵਤ ਕੋ ਦੇਬੋ।ਸਭਿ ਉਮਰਾਵਨਿ
ਕੇ ਸਦਨ ਉਠਿ ਕਰਿ ਨਿਤ ਜੈਬੋ। ਕਿਨਹੂੰ ਕਹਯੋ ਨ ਸ਼ਾਹ ਸੋਂ ਹਮ ਸਭਿ[4]
ਕਰਿ ਲੀਨੋ।ਢਿਗ ਵਜ਼ੀਰਖਾਂ ਰਹਨ ਤੇ ਡਰਪਹਿ ਧ੍ਰਿਤ ਹੀਨੇ ॥ ੩੨॥ ਰਹੇ
ਪ੍ਰਤੀਖਤਿ ਤੋਹਿ ਕਹੁ,ਨਾਤੁਰ ਘਰ ਜਾਤੇ।ਧਨਕੋ ਦੀਰਘ ਖਰਚਹੈ,ਮੁਝਤੇ
ਸਭਿ ਖਾਤੇ। ਮਮ ਕਾਰਜ ਸਗਰੇ ਬਿਖੇ ਤੁਮ ਬਨਹੁ ਸਹਾਜੂ।ਸਭਿ ਭ੍ਰਾਤਨਿ
ਕੀ ਰਾਖਿ ਹੈਂ ਪਤਿ ਦੀਰਘ ਲਾਜੂ' ॥ ੩੩ ॥ ਕਹੈ ਕੁਤਬ 'ਸੁਨਿ ਪੈਂਦ ਖਾਂ
ਇਹ ਨਿਸ਼ਚੈ ਜਾਨੀ। ਖਾਂ ਵਜ਼ੀਰ ਤੇ ਸਭਿ ਡਰੈਂ ਹੋਹਿਂ ਨ ਸਨਮੁਹਾਨੀ।ਮੁਝ
ਤੇ ਭੀ ਤਿਸ ਤ੍ਰਾਸ ਤੇ ਇਹੁ ਕਹੀ ਨ ਜਾਈ। ਯਾਂਤੇ ਕਾਰਜ ਕਠਨ ਹੈ,
ਕੈਸੇ ਬਨਿ ਆਈ'। ॥੩੪॥ ਅਤਿ ਸਚਿੰਤ ਪੈਂਦਾ ਭਯੋ ਤੂਟੀ ਸਭਿ ਆਸਾ।
ਜਨੁ ਮਲਾਹ-ਵਿਚ ਧਾਰਕੈ[5] ਤਜਿ ਤਰੀ[6] ਨਿਰਾਸਾ। 'ਦਾਨਸ਼ਵੰਦ ਬਿਲੰਦ
ਤੂੰ ਕੁਛ ਜਤਨ ਬਤਾਵੈ। ਜਿਸ ਬਿਧ ਕਾਰਜੁ ਇਹੁ ਸਰਹਿ ਸੋ ਜੁਕਤਿ
ਬਨਾਵੈ ॥੩੫॥ ਤੁਮ ਵਾਕਫ ਦਰਬਾਰ ਕੇ ਰਹਿ ਸ਼ਾਹੁ ਨਜ਼ੀਕੇ। ਪਹੁੰਚਹਿ
ਜਾਇ ਪੁਕਾਰ ਤਹਿਂ, ਹੁਇ ਕਾਰਜ ਨੀਕੇ।ਅਪਰ ਨਹੀਂ ਹਮਰੋ ਹਿਤੂ ਸਮ
ਤੋਹਿ ਸੁਜਾਨਾ। ਲਖਯੋ ਅਲੰਬ ਬਿਸਾਲ ਉਰ ਆਵਨ ਤਬਿ ਠਾਨਾ'॥੩੬॥

---

[1]ਕੋਈ ਪੇਸ਼ ਨਹੀਂ ਹੁੰਦਾ। [2]ਨਾਸ਼। [3]ਇਜ਼ਤ ਨਾਲ ਮਿਲ ਸ਼ਾਹ ਦੇ ਹੋ ਮਕਣ ਦਾ ਭਰੋਸਾ ਨਹੀਂ ਬੱਝਾ (ਅਜੇ ਤਕ)। [4]ਸਾਰੇ ਉਪਾਉ। [5]ਪ੍ਰਵਾਹ ਦੇ ਵਿਚ, ਮੰਝਧਾਰ ਵਿਚ। [6]ਬੇੜੀ।

ਕਹਤਿ ਕੁਤਬਖਾਂ 'ਜਤਨ ਸੁਨਿ ਲਿਹੁ ਬੇਨੁ ਉਤੰਗ[1] । ਮੁਰਗੀ ਬੰਧਿ ਬੁਲਾਈਏ ਊਚੀ ਤਿਹ ਸੰਗ । ਸੁਨਹਿ ਸ਼ਾਹੁ ਹੁਇ ਪ੍ਰਾਤਿ ਜਬਿ ਲੇ ਨਿਕਟਿ ਬੁਲਾਈ। ਸਕਲ ਪ੍ਰਸੰਗ ਸੁਨਾਈਏ, ਮੈਂ ਬਨੌਂ ਸਹਾਈ॥ ੩੭ ॥ ਇਸ ਉਪਾਇ ਬਿਨ ਅਪਰ ਨਹਿੰ ਕੀਜਹਿ ਤਤਕਾਲਾ' । ਸੁਨਤਿ ਅਨੰਦਤਿ ਪੈਂਦ ਖਾਂ ਲਖਿ ਜਤਨ ਸੁਖਾਲਾ । ਨਿਸ਼ਚੈ ਮਸਲਤ ਕਰਿ ਉਠਨੋ ਗਾ ਅਪਨੇ ਡੇਰੇ । ਸਭਿ ਸਾਥੀਨ ਸੁਨਾਇਕੈ ਹਰਖੇ ਤਿਸ ਬੇਰੇ ॥ ੩੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦੇ ਖਾਂ' ਪ੍ਰਸੰਗ ਬਰਨਨ ਨਾਮ ਦ੍ਵਾਦਸਮੋ ਅੰਸੂ ॥ ੧੨ ॥

## ੧੩. [ਫਰਿਆਦ ਪੁਕਾਰੀ ।]

ਦੋਹਰਾ ॥ ਪਹੁੰਚਤਿ ਡੇਰੇ ਜਤਨ ਕਿਯ ਮੁਰਗ਼ੀ ਮੋਲ ਮੰਗਾਇ । ਦੀਰਘ ਬੇਨੁ[1] ਸੰਗ ਤਿਹ ਊਪਰ ਭਲੇ ਬੰਧਾਇ ॥੧॥ ਚੌਪਈ॥ ਤਿਸ ਕੇ ਤਰੇ ਮਸਾਲ ਬੰਧਾਈ । ਸੰਗ ਸਨੇਹ[2] ਬਿਸਾਲ* ਭਿਗਾਈ । ਬੀਤੀ ਅਰਧ ਰਾਤਿ ਜਬਿ ਜਾਨੀ । ਅਗਨਿ ਲਗਾਇ ਜਗਾਵਨਿ ਠਾਨੀ ॥ ੨ ॥ ਸੰਗ ਪਠਾਨ ਪੰਚ ਸੈ ਕਰੇ । ਗਮਨੇ ਸ਼ਾਹੁ ਮਹਲ ਕੇ ਤਰੇ । ਕਰੈਂ 'ਫਿਰਾਦ, ਫਿਰਾਦ' ਪੁਕਾਰੀ । ਕਰਤਿ ਰੌਰ ਕੌ ਚਲੇ ਅਗਾਰੀ॥੩॥ਐਰਾਵਤੀ ਦਿਸ਼ਾ ਥਬ ਮੰਦਿਰ। ਸ਼ਾਹ-ਜਹਾਂ ਸੁਪਤਨੋ ਤਿਸ ਅੰਦਰ । ਦਿਨ ਮਹਿ ਭੇਦ ਪੂਛਿ ਸਭਿ ਲੀਨਾ । ਤਿਸੀ ਸਥਾਨ ਪਯਾਨੋ ਕੀਨਾ ॥ ੪ ॥ ਐਰਾਵਤੀ ਤੀਰ ਹੁਇ ਖਰੇ । ਸੋ ਮਸਾਲ ਮੁਰਗ਼ੀ ਢਿਗ ਕਰੇ । ਤ੍ਰਾਸ ਪਾਇ ਤਾਬ ਚੀਕਤਿ ਊਚੀ । ਸ਼ਾਹੁ ਨਿਕਟਿ ਸੋ ਜਾਇ ਪਹੂੰਚੀ॥ ੫ ॥ ਜਨੋਂ ਜਨੋਂ ਫਿਰਤਿ ਹੁਇ ਕਰਿ ਨੇਰੇ । ਤਨੋਂ ਤਨੋਂ ਚੀਕਤਿ ਉਚ ਬਡੇਰੇ । ਸਭਿਨਿ 'ਫਿਰਾਦ, ਫਿਰਾਦ' ਪੁਕਾਰੀ । ਇਮ ਰੌਰਾ ਕੀਨਸਿ ਜਬਿ ਭਾਰੀ ॥ ੬ ॥ ਅਰੁ ਮਸਾਲ ਕੋ ਭਯੋ ਪ੍ਰਕਾਸ਼ਾ। ਜਾਗੀ ਬੇਗਮ ਜਨੁ ਲਹਿ ਤ੍ਰਾਸਾ । ਸ਼ਾਹੁਜਹਾਂ ਕੇ ਸੁਪਤੀ ਸੰਗ । ਸੋ ਭੀ ਜਾਗਨੋ ਹਾਲਤਿ ਅੰਗ[3] ॥ ੭ ॥ ਕਹਿ ਬੇਗਮ 'ਕੋ ਹੈ ਇਸ ਕਾਲ ? । ਕਿਸਨੈ ਕੀਨਸਿ ਕੌਨ ਬਿਹਾਲ । ਦਿਨ ਮਹਿਂ ਸੁਨਹੁ ਨ ਨਰਨ ਪੁਕਾਰਾ । ਇਸ ਹਿਤ ਤੇ ਰੌਰਾ ਨਿਸ ਭਾਰਾ' ॥ ੮ ॥ ਕਹਤਿ ਸ਼ਾਹੁ 'ਪ੍ਰਾਤੀ ਹੁਇ ਜਾਇ । ਸੁਨੌਂ ਪੁਕਾਰ ਸਮੀਪ ਬੁਲਾਇ' । ਇਮ ਸੁਨਿ ਪਹਿਰੂ ਦੌਰਿ ਉਚਾਰਾ । 'ਕੋ ਗਵਾਰ ਤੁਮ ਰੌਰ ਉਚਾਰਾ ? ॥ ੯ ॥ ਜਾਗਨੇ ਹਜ਼ਰਤ ਕੀਨਿ ਉਚਾਰ । ਸੁਨਹਿ ਪੁਕਾਰ ਪ੍ਰਭਾਤਿ ਹਕਾਰ। ਅਬਿ ਨਹਿੰ ਬੋਲਹੁ ਸ਼ਾਹੁ ਰਿਸੈ ਹੈ। ਪਠਹਿ ਸਿਪਾਹੀ ਮਾਰ ਕਰੈ ਹੈ' ॥ ੧੦ ॥ ਪੈਂਦਾ ਹੁਇ ਅਨੰਦ ਤਬਿ ਚਾਲਾ । 'ਹਜ਼ਰਤ ਸੁਨੀ

[1] ਉੱਚਾ ਬਾਂਸ, ਲੰਮਾ ਬਾਂਸ । [2] ਤੇਲ । [3] ਅੰਗ (ਵਾ ਸਰੀਰ) ਢਿੱਲੇ ਕਰ । *ਪਾ:-ਮਸਾਲ਼ ।

ਪ੍ਰਕਾਰ ਬਿਸਾਲਾ। ਹੋਤਿ ਭੋਰ ਹੁਇ ਨਜਾਂਵ ਹਮਾਰਾ'। ਇਮ ਭਾਖਤਿ ਨਿਜ ਸਿਵਰ ਪਧਾਰਾ ॥੧੧॥ ਭਈ ਪ੍ਰਭਾਤਿ ਕੁਤਬਖਾਂ ਪਾਸ। ਨਿਸ ਪ੍ਰਸੰਗ ਸਭਿ ਕੀਨਿ ਪ੍ਰਕਾਸ਼। 'ਤੋ ਮਤਿ ਤੇ'[1] ਕਾਰਜ ਬਨਿ ਜਾਇ। ਜਬਹਿ ਹਕਾਰਹਿ ਬਨਹੁ ਸਹਾਇ' ॥ ੧੨ ॥ ਕਹੈ ਕੁਤਬ 'ਉਰ ਧਾਰਹੁ ਧੀਰ। ਮੈਂ ਹਜ਼ਰਤ ਕੇ ਪਹੁੰਚਹੁੰ ਤੀਰ। ਜੇਤਿਕ ਮੋ ਤੇ ਤਹਿਂ ਬਨਿਆਈ। ਕਰੌਂ ਸਹਾਇ ਕਾਜ ਹੁਇ ਜਾਵੈ' ॥ ੧੩ ॥ ਹਜ਼ਰਤ ਨਿਕਟਿ ਚਲਯੋ ਕਹਿ ਸੋਇ। ਨਗਰ ਜਲੰਧਰ ਸੂਬਾ ਜੋਇ। ਰੁਚਿਰ ਕਚਹਿਰੀ ਕੋ ਇਸਥਾਨ। ਚਾਮੀਕਰ ਤੇ ਲਿਪਯੋ ਮਹਾਨ ॥ ੧੪ ॥ ਨਾਨਾਬਿਧਿ ਕੇ ਤਰੁਵਰੁ ਲਿਖੇ। ਅਨਿਕ ਬਿਹੰਗ ਚਿੱਤ੍ਰ ਜਿਨ ਬਿਖੇ। ਜਹਿਂ ਖੁਸ਼ਬੋਇ ਮਹਾਂ ਮਹਿਕਾਈ। ਮਨਹੁੰ ਨਰਨ ਕੋ ਲੇਤਿ ਬੁਲਾਈ ॥ ੧੫ ॥ ਆਇ ਤੁਰਕਪਤਿ ਬੈਠਯੋ ਬੀਚ। ਖਸ ਟਾਟੀ[2] ਪਰ ਜਲ ਬਹੁ ਸੀਂਚ। ਨਾਨਾਬਿਧਿ ਕੇ ਪੁਸ਼ਪ ਬਥੇਰੇ। ਲਰਕਾਈ ਮਾਲਾ ਚਹੁੰਫੇਰੇ ॥ ੧੬ ॥ ਬੈਠਿ ਤਖਤ ਪਰ ਲੇਤਿ ਸਲਾਮ। ਚਲਿ ਆਏ ਉਮਰਾਵ ਤਮਾਮ। ਬਹੁਰ ਵਜ਼ੀਰਖਾਨ ਚਲਿ ਆਯੋ। ਕੁਤਬ ਸਲਾਮ ਕਰੀ ਮੁਦ ਪਾਯੋ ॥ ੧੭ ॥ ਕਿਤਿਕ ਦੇਰ ਮਹਿ ਬੋਲਯੋ ਸ਼ਾਹੁ। 'ਕੌਨ ਹੁਤੋ ਅਸ ਨਿਸ ਕੇ ਮਾਂਹੂ?। ਜਾਰ ਮਸਾਲੈਂ ਕਰੀ ਪੁਕਾਰੂ। ਕਿਸ ਕੋ ਛੀਨਯੋ? ਕੋ ਕਿਨ ਮਾਰੂ ॥੧੮॥ ਦਈ ਨੀਂਦ ਉਚਰਾਇ ਹਮਾਰੀ। ਨਹਿਂ ਪੁਨ ਆਈ, ਰਹੀ ਖੁਮਾਰੀ[3]। ਮਹਾਂ ਦੁਖਿਤ ਨਰ ਬ੍ਰਿੰਦ ਪੁਕਾਰੇ। ਸੁਨਤਿ ਪਾਹਰੂ ਸੋ ਹਟਕਾਰੇ' ॥ ੧੯ ॥ ਅਸ ਪਾਯੋ ਅਵਕਾਸ਼ ਸੁਖਾਰੇ। ਹਾਥ ਜੋਰਿ ਕਰਿ ਕੁਤਬ ਉਚਾਰੇ। 'ਪੈਂਦਖਾਨ ਜੋ ਬਲੀ ਬਿਲੰਦ। ਚਾਕਰ ਢਿਗ ਸ਼੍ਰੀ ਹਰਿਗੋਵਿੰਦ ॥੨੦॥ ਗੁਰ ਕੁਛ ਜਬਰੀ ਤਿਹ ਸੋਂ ਕਰੀ। ਦਿਯੋ ਨਿਕਾਸਿ ਵਸਤੁ ਸਭਿ ਹਰੀ। ਬਹੁਤ ਦਿਵਸ ਕੋ ਫਿਰਹਿ ਪੁਕਾਰੂ। ਰਾਵਰਿ ਪਾਸ ਨ ਪਹੁੰਚੀ ਸਾਰੂ' ॥ ੨੧ ॥ ਸੁਨੀ ਸ਼ਾਹੁ ਗੁਰ ਕੀ ਗਥ ਜਬੈ। ਖਾਂਵਜ਼ੀਰ ਦਿਸ਼ ਦੇਖਯੋ ਤਬੈ। ਤਿਨ ਕਰ ਜੋਰਿ ਪ੍ਰਸੰਗ ਸੁਨਾਯੋ। 'ਹਜ਼ਰਤ ਪਿਖਹੁ ਸਮਾਂ ਕਸ ਆਯੋ ॥ ੨੨ ॥ ਸੁਨਤਿ ਹੁਤੇ ਤ੍ਰਯੋਦਸਮੀ ਸਦੀ[4]। ਹੋਵਹਿ ਨਰ ਖੋਟੇ ਕਰਿ ਬਦੀ। ਸੋ ਅਬ ਲੌ ਨਹਿ ਆਵਤਿ ਭਈ। ਆਗੇ ਹੀ ਲੱਛਨ ਬਿਦਤਈ ॥ ੨੩ ॥ ਇਸ ਪਠਾਨ ਕੀ ਸੁਨੀਅਹਿ ਬਾਤ। ਜਿਮ ਮੈਂ ਸੁਨੀ ਕਹੌਂ ਬੱਖਯਾਤ।

[1]ਤੇਰੀ ਸਲਾਹ ਨਾਲ। [2]ਖਸ ਦੀ ਟੱਟੀ। [3]ਆਲਸ ਜਿਹਾ ਰਿਹਾ। (ਅ) ਮਸਤੀ ਟਿਕੀ ਰਹੀ। [4]ਤੇਰਵੀਂ ਸਦੀ (ਹਿਜਰੀ ਸੰਨ ਦੀ)।

ਮਾਦਰ ਪਦਰ ਹੀਨ ਇਹ ਰਹਯੋ।ਰੁਲਤਿ ਫਿਰਤਿ ਕਿਤ ਥਾਉਂ ਨ ਲਹਯੋ[1] ॥ ੨੪ ॥ ਦਯਾਲੁ ਸੁਭਾਵ ਗੁਰੂ ਜਬਿ ਹੇਰਾ। ਰਾਖਯੋ ਨਿਕਟਿ ਜਥਾ ਹੁਇ ਚੇਰਾ। ਡੀਲ ਬਿਲੰਦ ਬਲੀ ਇਹ ਜਾਨਾ। ਪਾਰਯੋ ਇਸ ਕੋ ਪੁਤ੍ਰ ਸਮਾਨਾ ॥ ੨੫ ॥ ਨਿਜ ਕਰ ਦੇਤੇ ਰਹੇ ਗਿਰਾਸ[2]। ਕਰਤਿ ਪ੍ਰੇਮ ਕੋ ਰਾਖਯੋ ਪਾਸ। ਜਬਿ ਇਨ ਅਪਨੋ ਆਪ ਸੰਭਾਰਾ। ਆਯਹੁ ਤਿਨ ਪਰ ਕਰਨਿ ਪੁਕਾਰਾ ॥ ੨੬ ॥ ਲਵਨ ਖਾਇ ਕਰਿ ਦ੍ਰੋਹ ਬਧਾਈ। ਨਿਮਕਹਰਾਮੀ ਦਾਦ[3] ਉਠਾਈ। ਯਾਂਤੇ ਸਮਾਂ ਜਾਨਿਯਤਿ ਖੋਟਾ। ਅਦਬ ਨ ਰਾਖਹਿ ਬਡ ਕੋ ਛੋਟਾ ॥ ੨੭ ॥ ਪੁਤ੍ਰ ਪਿਤਾ ਕੋ ਕਰਹਿ ਪ੍ਰਹਾਰਾ। ਪਤਿ ਕੋ ਹਤਿ ਚਾਹਤਿ ਚਿਤ ਦਾਰਾ। ਕਰਹਿ ਭਲੇ ਪਰ ਬੁਰਾ ਬਿਸਾਲ। ਸੁਨੇ ਨ ਪਿਖੇ ਜਾਇ ਅਸ ਹਾਲ' ॥ ੨੮ ॥ ਇਮ ਸੁਨਿ ਸ਼ਾਹੁ ਤੂਸ਼ਨੀ ਭਯੋ। ਕੁਛਕ ਸਮਾਂ ਜਬਿਹੂੰ ਬਿਤਿ ਗਯੋ। ਪੁਨ ਅਸ ਕਾਜ ਆਨ ਕਰਿ ਪਰਯੋ। ਖਾਂਵਜ਼ੀਰ ਕੋ ਪਠਵਨ ਕਰਯੋ ॥੨੯॥ 'ਜਾਇ ਸੁਧਾਰਹੁ ਬਿਗਰੇ ਨਾਂਹੀ। ਤੁਝ ਬਿਨ ਬਨੈ ਨ ਬੁਧਿ ਬਹੁ ਚਾਹੀ[4]'। ਗਯੋ ਵਹਿਰ ਉਠਿ ਖਾਨਵਜ਼ੀਰ।ਹਰਖੇ ਤਬਿ ਉਮਰਾਵ ਜਿ ਤੀਰ ॥ ੩੦ ॥ ਇਤ ਪੈਂਦਾ ਲੇ ਸੰਗ ਦਮਾਦਾ।ਪਹੁੰਚਯੋ ਪੀਰ ਪੁਰਾਣਨ ਦ੍ਵਾਦਾ। ਸੰਗ ਪਠਾਨ ਪੰਚ ਸੈ ਭਏ। ਸਭਿ ਇਕ ਥਾਨ ਬੈਠਤੇ ਭਏ ॥ ੩੧ ॥ ਨਿਸ ਮਹਿ ਹੁਤੇ ਪਾਹਰੂ ਜੋਇ। ਆਯੋ ਪੀਰ ਬਿਲੋਕੇ ਸੋਇ[5]। ਜਾਨਿ ਪੁਕਾਰੂ ਬੂਝਨ ਕੀਨੇ। 'ਰੌਰ ਕਰਯੋ ਤੁਮ ਹੂੰ ਨਿਸ ਚੀਨੇ?'॥੩੨॥ਸੁਨਤਿ ਪੈਂਦਖਾਂ ਉਠਿ ਸਹਿਸਾਇ। ਹਾਥ ਜੋਰ ਕਰਿ ਥਿਰ ਅਗੁਵਾਇ। 'ਕਿਮ ਹਜ਼ਰਤ ਨੇ ਰਾਤਿ ਉਚਾਰਾ। ਕਰਹਿ ਕਿ ਨਾਂਹੀ ਨਜਾਵ ਹਮਾਰਾ ॥ ੩੩ ॥ ਜੇ ਅਬਿ ਸਿਮਰਨ ਦੇਹੁ ਕਰਾਇ। ਦਰਬ ਪੰਚ ਸੈ ਹਮ ਤੇ ਪਾਇ'। ਕਹਤਿ ਪਾਹਰੂ 'ਨਜਾਵ ਤੁਮਾਰਾ। ਕਰਿਬੇ ਕਾਰਨ ਸ਼ਾਹੁ ਉਚਾਰਾ ॥ ੩੪ ॥ ਨਿਸ ਕੀ ਬਾਤ ਹੋਇ ਜੋ ਸਿਮਰਨ। ਤੁਮਹੁ ਹਕਾਰਨ ਕਰਿ ਹੈ ਤਤਛਿਨ'। ਲਾਲਚ ਲਗੋ ਪਾਹਰੂ ਗਯੋ। ਮੇਲ ਸਲਾਬਤ ਖਾਂ ਸੋਂ ਕਿਯੋ ॥ ੩੫ ॥ 'ਨਿਸ ਮਹਿੰ ਹਜ਼ਰਤ ਸੁਨੀ ਪੁਕਾਰ। ਕਹਯੋ-ਨਜਾਵ ਹਮ ਕਰਹਿੰ ਸਕਾਰ-। ਸੋ ਅਬਿ ਆਇ ਪੀਰ ਪਰ ਬੈਸੇ। ਅਰਜ਼ ਸੁਨਾਇ ਦੀਜੀਯਹਿ ਐਸੇ' ॥ ੩੬ ॥ ਕਹੀ ਸਲਾਬਤ ਤਬਿ ਕਰ ਜੋਰਿ। 'ਨਿਸ ਕੇ ਅਏ ਪੁਕਾਰੂ ਪੀਰ। ਹੁਕਮ ਜਥਾ ਹੁਇ

[1]ਕਿਧਰੇ (ਕੋਈ) ਟਿਕਾਣਾ ਨਹੀਂ ਸੀ ਮਿਲਿਆ। [2]ਗ੍ਰਾਹੀਆਂ। [3]ਫਰਿਆਦ। [4]ਤੂੰਹੀ ਬਹੁਤੀ ਚਾਹੀਦੀ ਹੈ (ਇਸ ਵਿਚ)। [5]ਉਨ੍ਹਾਂ ਨੂੰ ਡਿੱਠਾ।

ਤੈਸੇ ਕਰੈ'। ਸੁਨਤਿ ਸ਼ਾਹੁ ਇਮ ਚਿਤਵਨ ਧਰੈ ॥੩੭॥ –ਗੁਰ ਕੇ ਸੰਗ ਭਏ
ਰਣ ਜੈਸੇ। ਨਿਕਟਿ ਬੁਲਾਇ ਲਖਹਿਂ ਸੁਨਿ ਤੈਸੇ। ਬੀਰੇ ਸੁਭਟਨਿ ਬਹੁਤ
ਖਪਾਏ। ਅਦਭੁਤ ਭਈ ਲਖੀ ਨਹਿ ਜਾਏ॥੩੮॥ ਇੰਤ੍ਯਾਦਿਕ ਸਭਿ ਸੁਨਿ
ਹੈਂ ਬਾਤੀ। ਜਾਨਹਿਂ ਸਕਲ ਭੇਦ ਬੱਖਸ਼ਾਤੀ–। ਦਯੋ ਹੁਕਮ 'ਆਨਹੁ ਹਮ
ਪਾਸ'। ਸੁਨਤਿ ਪਾਹਰੂ ਹਰਖ ਪ੍ਰਕਾਸ਼ ॥੩੯॥ ਪੈਂਦਖਾਨ ਕੋ ਜਾਇ ਹਕਾਰਾ।
'ਚਲੋ ਹੋਇ ਹੈ ਨਜਾਵ ਤੁਮਾਰਾ'। ਸੁਨਿ ਪੈਂਦਾ ਅਨੰਦ ਕੇ ਸਾਥ। ਨਿਜ
ਦਮਾਦ ਕੋ ਗਹਿ ਕਰਿ ਹਾਥ ॥ ੪੦ ॥ ਇਕ ਦੁਇ ਅਪਨੇ ਸੰਗ ਮਿਲਾਇ।
ਅੰਤਰ ਦੁਰਗ ਪ੍ਰਵੇਸ਼ਨੇ ਜਾਇ। ਆਗੇ ਖਰੋ ਸਲਾਬਤ ਹੇਰਾ। 'ਗਮਹੁ ਅੱਗ੍ਰ,
ਧਨ ਦਿਹੁ ਕੁਛ ਮੇਰਾ ॥ ੪੧ ॥ ਨਾਹਿ ਤ ਦੈਹੋਂ ਬਾਤ ਰੁਲਾਇ'। ਦਰਬ
ਪੰਚ ਸੈ ਲਿਯ ਠਹਿਰਾਇ। ਸ਼ਾਹੁ ਸਮੀਪ ਤਬਹਿ ਲੇ ਗਯੋ। ਜਾਇ
ਕਚਹਿਰੀ ਦਾਖਲ ਭਯੋ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦਖਾਨ' ਪ੍ਰਸੰਗ
ਬਰਨਨ ਨਾਮ ਚੌਦਸਮੋ ਅੰਸੂ ॥ ੧੪ ॥

੧੫. [ਕਾਲੇ ਖਾਂ ਨੇ ਬੀੜਾ ਚੁੱਕਿਆ।]

ਦੋਹਰਾ ॥ ਦੇਖਿ ਦੂਰ ਤੇ ਸ਼ਾਹੁ ਕੌ ਨਿਵ ਨਿਵ ਕਰਤਿ ਸਲਾਮ। ਅੱਗ੍ਰ ਜਾਇ
ਠਾਂਢੋ ਭਯੋ ਜਿਹ ਠਾਂ ਸਭਾ ਤਮਾਮ॥੧॥ ਚੌਪਈ॥ ਸੁੰਦਰ ਡੀਲ ਬਿਲੰਦ ਨਿਹਾਰਾ।
ਬਾਹੁ ਬਿਸਾਲ ਬਡੋ ਬਲਵਾਰਾ। ਹਜ਼ਰਤ ਮੁਦਤਿ ਭਨੀ ਤਬਿ ਬਾਨੀ। 'ਤੈਂ
ਕਿਮ ਕੀਨਿ ਪੁਕਾਰ ਮਹਾਨੀ?॥੨॥ ਕਯਾ ਤੁਮ ਛੀਨਨਿ ਕੈ ਕਿਨ ਮਾਰਾ? ਹੈ
ਅਸ ਕੌਨ ਦਿਯੋ ਦੁਖਭਾਰਾ?'। ਸੁਨਿ ਪੈਂਦੇ ਕਰ ਜੋਰਿ ਬਖਾਨਾ। 'ਹਰਿ
ਗੁਵਿੰਦ ਮਮ ਸ਼ੱਤ੍ਰ ਮਹਾਨਾ॥੩॥ ਕਰਤਿ ਚਾਕਰੀ ਰਿਪੁ ਬਹੁ ਹਨੇ। ਠਾਨਤਿ
ਜੰਗ ਕੀਨਿ ਬਲ ਘਨੇ। ਮਮ ਬਾਹਨ ਕੇ ਹੋਇ ਅਲੰਬ। ਤੁਮਰੇ ਲਸ਼ਕਰ
ਹਨੇ ਕਦੰਬ ॥ ੪ ॥ ਬਡੀ ਬਡੀ ਮੈਂ ਜੋਖੋਂ ਖਾਇ¹। ਲਈ ਫਤੇ ਬਹੁ ਜਸੁ
ਉਪਜਾਇ। ਤਿਸ ਕੋ ਇਹ ਇਨਾਮੁ ਮੁਝ ਦੀਨੋ। ਆਯੁਧ ਬਸਤ੍ਰ ਛੀਨ
ਕਰਿ ਲੀਨੋ ॥ ੫ ॥ ਜਾਟ ਗਵਾਰਨਿ ਤੇ ਮਰਿਵਾਯੋ। ਤੁਮਰੋ ਤ੍ਰਾਸ ਤਨਕ
ਨਹਿਂ ਪਾਯੋ। ਜਬਿ ਰਾਵਰ ਕੀ ਦਈ ਦੁਹਾਈ। ਸੁਨਿ ਬਹੁਤੀ ਤਬਿ
ਮਾਰ ਕਰਾਈ ॥ ੬ ॥ ਜਿਤਿਕ ਚਮੂੰ ਗੁਰ ਕੇ ਸੰਗ ਰਹੈ। ਮਮ ਸਮ ਅਪਰ
ਨ ਬਲ ਮੈਂ ਅਹੈ'। ਸੁਨਤਿ ਕੁਤਬਖਾਂ ਕਹਤਿ ਬਨਾਇ। 'ਇਸ ਕੇ ਨਾਮ
ਰਹਨੋ ਬਿਦਤਾਇ ॥ ੭ ॥ ਰਣ ਮਹਿਂ ਪ੍ਰਾਕ੍ਰਮ ਕਰੇ ਬਡੇਰੋ। ਖੜਗ ਖਤੰਗਨਿ

---

¹ਖਤਰੇ ਵਿੱਚ ਪੈਕੇ [ਪੰ:, ਜੋਖੋਂ=ਬੜੇ ਕਸ਼ਟ ਯਾ ਵਿਪਤਾ ਦੇ ਹੋਣ ਦੀ ਸੰਭਾਵਨਾ, ਖਤਰਾ]

ਹਤੇ ਘਨੇਰੇ । ਅਬਿ ਹਜ਼ੂਰ ! ਇਸ ਡੀਲ ਨਿਹਾਰਹੁ । ਅਪਰ ਮਨਿੰਦ ਨ ਕੋਇ ਬਿਚਾਰਹੁ ॥ ੮ ॥ ਆਯੁਧ ਬਿੱਦਯਾ ਜਾਨਤਿ ਸਾਰੀ । ਨਿਜ ਬਚਾਇ ਦੇ ਰਿਪੁਨਿ ਪ੍ਰਹਾਰੀ । ਨਰ ਉਠਾਇ ਪਟਕੈ ਛਿਤ ਮਾਂਹੀ । ਇਹ ਕਿਮ ਅਰਨ ਦੇਹਿ ਬਲ ਬਾਂਹੀ[1]" ॥੯॥ ਰਨ ਬਾਤਨਿ ਤੇ ਹਜ਼ਰਤ ਫੁਰਯੋ।ਬਹੁਰ ਬੂਝਿਬੇ ਹਸ ਕੈ ਕਰਯੋ।'ਕਹਾਂ ਕਹਾਂ ਕਹੁ ਜੰਗ ਪਰੇ ਹੈਂ?ਕਿਮ ਗੁਰ ਦਿਸ਼ਾ ਪ੍ਰਹਾਰ ਕਰੇ ਹੈਂ?"॥ ੧੦ ॥ ਤਬਿ ਪੈਂਦੇ ਕਹਿ ਸਕਲ ਸੁਨਾਇ।'ਮੁਗਲਸਖਾਂ ਸੈਨਾ ਯੁਤਿ ਧਾਏ। ਗੁਰਪੁਰਿ[2] ਮਹਿਂ ਸੰਗ੍ਰਾਮ ਉਦਾਰੇ । ਤਹਿਂ ਮੈਂ ਜੀਤ ਲੀਨਿ ਗਨ ਮਾਰੇ ॥ ੧੧ ॥ ਪੁਨਹਿ ਰੁਹੇਲਾ ਗ੍ਰਾਮ ਮਝਾਰਾ । ਲੇ ਦਲ ਅਬਦੁਲਖਾਨ ਸਿਧਾਰਾ।ਤਹਾਂ ਜੁਧ ਐਸੋ ਕੁਛ ਭਯੋ।ਹਟਿ ਜੀਵਤਿ ਕੋ ਗ੍ਰਿਹ ਨਹਿਂ ਗਯੋ ॥ ੧੨ ॥ ਤਹਿ ਪੁਰਸ਼ਾਰੁਥ ਕੀਨ ਘਨੇਰਾ* । ਫਤੇ ਲਈ ਜਸੁ ਪਸਰਯੋ ਮੇਰਾ । ਪੁਨ ਰਾਵਰ ਕੇ ਤੁਰੰਗ ਚੁਰਾਏ । ਲਲਾਬੇਗ ਜੁਤਿ ਕੰਬਰ ਧਾਏ ॥ ੧੩ ॥ ਤਹਿ ਮੈਂ ਕਰੀ ਲਬੇਰ ਪਬੇਰਾ* । ਕਾਟਯੋ ਰਾਵਰਿ ਕਟਕ ਬਡੇਰਾ । ਫਤੇ ਲਈ ਇਮ ਤੀਨਹੁ ਬਾਰੀ । ਹਰਿਗੁਵਿੰਦ ਅਬਿ ਚਿੱਤ ਬਿਸਾਰੀ ॥੧੪॥ ਕਰਿ ਮੇਰੋ ਤ੍ਰਿਸਕਾਰ ਨਿਕਾਰਾ । ਦਰਬ ਚਾਕਰੀ ਜਾਨਿ ਉਦਾਰਾ[3] । ਚਾਕਰ ਹੁਤੋ, ਅਦਬ ਮੈਂ ਰਾਖਾ । ਨਹਿਂ ਸਨਮੁਖ ਕੁਛ ਉੱਤਰ ਭਾਖਾ ॥ ੧੫ ॥ ਨਤੁ ਗੁਰ ਹੁਤੋ ਅੱਗ੍ਰ ਮਮ ਐਸੇ । ਤੋਰਤਿ ਗ੍ਰੀਵ ਕਾਕਰੀ ਜੈਸੇ[4] । ਦੇਤਿ ਬਗਾਇ ਨ ਲਾਵਤਿ ਬਾਰੀ।ਗਿਰਤਿ ਸੀਸ ਜਿਮ ਫਲ ਟੁਟਿ ਡਾਰੀ[5] ॥ ੧੬ ॥ ਕਹਾ ਬਲ ਗੁਰ ਕੋ ਮੋਰਿ ਅਗਾਰੀ । ਜਿਸ ਕੋ ਲੋਕ ਕਹੈਂ ਭੁਜ ਭਾਰੀ । ਅਬਿ ਆਵਨ ਕੋ ਹੇਤੁ ਬਤਾਵੌਂ । ਤੁਮ ਸਹਾਇ ਤੇ ਬਦਲਾ ਪਾਵੌਂ ॥ ੧੭ ॥ ਇਕ ਤੁਰੰਗ ਰਾਵਰ ਕੋ ਮਰਯੋ । ਦੂਸਰ ਅਹੇ ਤਿਨਹੁੰ ਢਿਗ ਖਰਯੋ । ਹਯ ਸਮੇਤ ਗੁਰ ਕੌ ਗਹਿ ਲ੍ਯਾਵੌਂ । ਪੀਛੇ ਰਹਨਿ ਜੀਵਕਾ ਪਾਵੌਂ[6]॥੧੮॥ਅਬਿ ਮੁਝ ਕੌ ਦਿਹੁ ਲਸ਼ਕਰ ਸੰਗ । ਕਰੌਂ ਜਾਇ ਮੈਂ ਦੀਰਘ ਜੰਗ । ਗੁਰ ਕੇ ਗਰ ਦੁਪਟਾ ਗਹਿ ਪਾਵੌਂ । ਐਂਚਿ ਆਪਕੇ ਨਿਕਟਿ ਲਿਆਵੌਂ ॥੧੯॥ ਪੈਂਦਖਾਨ ਤਬਿ ਨਾਮ ਕਹਾਉਂ।ਨਤੁਰ ਆਇ ਮੈਂ ਮੁਖ ਨ ਦਿਖਾਊਂ" । ਸੁਨਿ ਬਹਾਦੁਰੀ ਕੇ ਬਚ ਸ਼ਾਹੁ । ਮਹਾਂ ਅਨੰਦਤਿ ਹ੍ਵੈ ਮਨ ਮਾਂਹੁ

---

[1]ਕਿਵੇਂ ਅੜਨ ਦਿੰਦਾ ਹੈ ਬਾਹਾਂ ਦੇ ਬਲ ਨਾਲ । [2]ਅੰਮ੍ਰਿਤਸਰ । [3]ਬਹੁਤੀ । [4]ਖਬਜ਼ੀ ਵਾਂਙੂ । [5]ਡਾਲੋਂ ਟੁਟਣੇ ਫਲ । [6]ਪਿੱਛੋਂ (ਆਪ ਪਾਸ) ਰਹਿਕੇ ਰੋਜ਼ੀ ਪਾਵਾਂਗਾ ।

*ਇਨ੍ਹਾਂ ਦੂਹਾਂ ਜੰਗਾਂ ਵਿਚ ਪੈਂਦੇ ਖਾਂ ਸ਼ਾਮਲ ਨਹੀਂ ਸੀ, ਝੂਠ ਬੋਲ ਰਿਹਾ ਹੈ ।

॥ ੨੦ ॥ 'ਅਪਨੀ ਸਿਫਤ ਜਬਾ ਤੈਂ ਬਰਨੀ। ਅਬਹਿ ਲਾਯਕੀ ਸਚ ਇਹ ਕਰਨੀ। ਡੀਲ ਬਿਲੰਦ ਬਲੀ ਬਡ ਬਾਹੂ। ਤਿਮ ਦਿਖੀਯਤਿ ਮਨ ਕੋ ਉਤਸਾਹੂ ॥ ੨੧ ॥ ਮਨ ਭਾਵਤਿ ਲਸ਼ਕਰ ਸਮੁਦਾਇ। ਹਮ ਦੈ ਹੈਂ ਤੁਵ ਸੰਗ ਚਢਾਇ। ਚਮੂੰ ਚਮੂੰ ਸੋਂ ਮਿਲਿ ਕੈ ਲਰੈ। ਤੁਮ ਪਹੁੰਚਹੁ ਜਹਿੰ ਗੁਰ ਥਿਰ ਅਰੈ ॥ ੨੨ ॥ ਅਪਰ ਸੁਭਟ ਗੁਰ ਕੇ ਬਲਵੰਤੇ। ਤੁਝ ਢਿਗ ਪਹੁੰਚਿ ਨ ਦੇਹਿੰ ਕਦੰਤੇ¹। ਤੇਰੋ ਅਰੁ ਗੁਰ ਕੋ ਰਣ ਦ੍ਵੰਦ। ਜੁਟਹੁ ਜ਼ੋਰ ਕਰਿ ਬਾਹੁ ਬਿਲੰਦ ॥ ੨੩ ॥ ਜੇ ਬਲ ਕਰਿ ਗੁਰ ਕੋ ਗਹਿ ਲ੍ਯਾਵੈਂ। ਮਨਸਬ ਮਨ ਸਭਿ ਬਾਂਛਤਿ² ਪਾਵੈਂ। ਹਯ ਦਿਲਬਾਗ ਸੰਗ ਲੈ ਆਉ। ਬਿਨਾਂ ਬਿਲੰਬ ਲੇਹੁ ਸਿਰੁਪਾਉ' ॥ ੨੪ ॥ ਪੈਂਦੇ ਕਹ੍ਯੋ 'ਹਜ਼ੂਰ ਅਗਾਰੀ। ਕਰਿ ਹੰਕਾਰ, ਨ ਕੂਰ ਉਚਾਰੀ। ਬਾਲ ਅਵਸਥਾ ਤੇ ਮੈਂ ਸੰਗ।ਲਖੋਂ ਡੀਲ ਬਲ ਜੇਤਿਕ ਅੰਗ ॥ ੨੫ ॥ ਹੇਤੁ ਜੀਵਕਾ ਰਹੇ ਬਧਾਵਤਿ³। ਮੈਂ ਦਬਿ ਜਾਤਿ ਜਿ ਓਜ ਲਗਾਵਤਿ⁴। ਰਾਵਰ ਹਾਥ ਧਰਹੁ ਸਿਰ ਮੇਰੇ। ਅਬਿ ਲ੍ਯਾਵੈਂ ਗਹਿ ਗੁਰੂ ਅਗੇਰੇ⁵॥੨੬॥ਇਮ ਸੁਨਿ ਸ਼ਾਹੁ ਦਈਕਰਸ਼ਾਰਤ।'ਤੂਸ਼ਨਿ ਰਹੁ' ਸਮੁਝਾਇ ਬਿਚਾਰਤ⁶। ਥਿਰ ਉਮਰਾਵ ਹੁਤੇ ਸਮੁਦਾਈ। ਸਭਾ ਬਿਖੈ ਸਭਿਹੂੰਨਿ ਸੁਨਾਈ॥ ੨੭॥ 'ਨਗਨ ਤੇਗ ਅਰੁ ਪਾਨਨ ਬੀਰਾ। ਧਰਹੁ ਆਨਿ ਕਰਿ ਬਿਚ, ਬਡ ਬੀਰਾ। ਜੋ ਉਤਸਾਹ ਜੰਗ ਕੋ ਧਰੈ। ਹਰਿਗੁਵਿੰਦ ਪਰ ਚਢਿਬੋ ਕਰੇ ॥ ੨੮ ॥ ਪੈਂਦਖਾਨ ਕੇ ਸੰਗ ਸਿਧਾਰੈ। ਕਰਿ ਬਹਾਦੁਰੀ ਅਰਿ ਕੌ ਮਾਰੈ। ਤੀਨ ਬਾਰ ਕਰਿ ਰਾਰ ਉਦਾਰਾ। ਜੋ ਉਮਰਾਵ ਚਢ੍ਯੋ ਸੋ ਮਾਰਾ ॥ ੨੯॥ਇਸ ਪਠਾਨ ਕੇ ਬਲ ਕਰਿ ਜੀਤਾ। ਅਬਿ ਕੇ ਗਹਿ ਲੀਜੈ ਦੇ ਭੀਤਾ'। ਇਸ ਪ੍ਰਕਾਰ ਸਭਿ ਸਭਾ ਮਝਾਰਾ। ਤੀਨ ਬਾਰ ਜਬਿ ਸ਼ਾਹੁ ਉਚਾਰਾ ॥ ੩੦ ॥ ਮੁਗਲਸਖਾਨ ਭ੍ਰਾਤ ਇਕ ਅਹੈ। ਕਾਲੇਖਾਨ ਨਾਮ ਜਗ ਕਹੈਂ। ਸੂਬਾ ਪੁਰਿ ਪਿਸ਼ੌਰ ਕੋ ਭਾਰਾ। ਸੈਨਾ ਸੰਗ ਪਚਾਸ ਹਜ਼ਾਰਾ ॥੩੧॥ ਤਿਨ ਸੁਨਿ ਕੈ ਉਰ ਬਿਖੈ ਬਿਚਾਰਾ। ਭ੍ਰਾਤ ਮਰੇ ਕੋ ਬੈਰ ਸੰਭਾਰਾ।-ਤਿਸ ਕੋ ਪਲਟਾ ਮੈਂ ਨਹਿੰ ਲੀਨੋ। ਖਾਨ ਬ੍ਰਿੰਦ ਸਭਿ ਭਾਖਹਿੰ ਹੀਨੋ ॥ ੩੨ ॥ ਅਬਿ

¹ਕਦੇ ਪਹੁੰਚਣ ਨਹੀਂ ਦੇਣਗੇ (ਸ਼ਾਹ ਸੂਰਮੇ) ਤੇਰੇ ਨੇੜੇ ਗੁਰੂ ਕੇ ਸੂਰਮਿਆਂ ਨੂੰ। ²ਅਹੁਦਾ ਤੇ ਮਨ ਦੀ ਮੁਰਾਦ ਸਭਿ (ਕੁਛ) ਪਾ ਲਵੇਂਗਾ। ³ਵਧਾਂਵਦਾ ਰਹਿਆ (ਗੁਰੂ ਜੀ ਦਾ ਹੌਂਸਲਾ)। ⁴ਜਦੋਂ (ਗੁਰੂ ਜੀ) ਬਲ ਲਗਾਂਵਦੇ ਮੈਂ (ਜਾਣਕੇ) ਦਬ ਜਾਂਦਾ ਸਾਂ। ⁵ਹੁਣੇ ਹੀ ਗੁਰੂ ਨੂੰ ਫੜ ਅਗੇ ਲਾਕੇ ਲੈ ਆਉਂਦਾ ਹਾਂ। (ਅ) (ਆਪਣੇ) ਅਗੇ ਲੈ ਆਉਂਦਾ ਹਾਂ। ⁶ਦੋਬ ਨਾਲ ਇਸ਼ਾਰਾ ਦਿਤਾ (ਜਿਸਦਾ ਭਾਵ ਸੀ ਹੁਕਮ) ਚੁਪ ਰਹੁ (ਇਸ ਨਾਲ) ਮਾਨੋਂ ਪੈਂਦੇ ਨੂੰ (ਇਹ) ਸਮਝਾਇਆ ਕਿ ਪਾਤਸ਼ਾਹ ਕੁਛ ਵਿਚਾਰ ਕਰ ਰਿਹਾ ਹੈ।

ਅਵਕਾਸ਼ ਭਲੋ ਮੁਝ ਪਾਵੈਂ। ਗਹੌਂ ਗੁਰੂ ਕੋ, ਸ਼ਾਹੁ ਪਠਾਵੈ। ਇਕ ਤੌ ਹਜ਼ਰਤ ਕਾਰਜ ਅਹੈ। ਦੁਤੀਏ ਜਸੁ ਮੇਰੋ ਜਗ ਰਹੈ ॥ ੨੩ ॥ ਤ੍ਰਿਤੀਏ ਪਲਟਾ ਮੁਗਲਸਖਾਨ। ਇਮ ਮੇਰੋ ਹੁਇ ਕਾਜ ਮਹਾਨ—। ਉਠਿ ਕਰ ਜੋਰਤਿ ਬੋਲ੍ਯੋ ਸੋਇ।'ਹਜ਼ਰਤ ਹੁਕਮ ਮੋਹਿ ਕਉ ਹੋਇ॥੨੪॥ਸੈਨਾ ਸਕਲ ਸੰਗ ਕਰਿ ਘੇਰੈਂ।ਹਰਿਗੁਬਿੰਦ ਜੀਵਤਿ ਗਹਿ ਲੈਹੈਂ।ਨਿਕਟਿ ਆਪ ਕੇ ਜਦ ਹਮ ਲ੍ਯਾਵੈਂ।ਭ੍ਰਾਤ ਮਰੇ ਕੀ ਕਰਕ ਮਿਟਾਵੈਂ॥੨੫॥ਭਰ੍ਯੋ ਰਿਦਾ ਰਿਸ ਜ੍ਵਾਲ ਪ੍ਰਕਾਸ਼ੀ॥ਸੈਂ ਸਭਿ ਗੁਰ ਪਰ ਕਰਵ ਨਿਕਾਸੀ[1]। ਤਿਸ ਦਿਨ ਸੁਪਤੌਂ ਨੀਂਦ ਸੁਖਾਰੀ। ਹਰਿਗੁਵਿੰਦ ਗਹਿ ਲੇਹੁੰ ਕਿ ਮਾਰੀ' ॥੨੬॥ ਸੁਨਤਿ ਸ਼ਾਹੁ ਤਬਿ ਹਰਖ ਵਧਾਵੈ।'ਕਾਲੇਖਾਂ! ਇਮ ਹੀ ਬਨਿ ਆਵੈ।ਪੈਂਦਖਾਨ ਕੇ ਸੰਗ ਸਿਧਾਵਹੁ। ਸਜਹੁ ਸੈਨ ਦੁੰਦਭਿ ਬਜਵਾਵਹੁ' ॥੨੭॥ ਇਮ ਸੁਨਿ ਕਾਲੇਖਾਂ ਹਰਖਾਯੋ। ਕਰਿ ਸਲਾਮ ਕੋ ਸੀਸ ਝੁਕਾਯੋ। ਨਗਨ ਤੇਗ ਬਿਚ ਸਭਾ ਉਠਾਈ। ਪਾਨਨ ਬੀਰਾ ਲੀਨਿ ਚਬਾਈ॥੨੮॥ਪਿਖਿ ਉਤਸਾਹ ਸ਼ਾਹੁ ਤਿਸ ਕਾਲਾ।ਸਿਰੋਪਾਉ ਮੰਗਵਾਇ ਬਿਸਾਲਾ। ਜ਼ਰੀ ਬਸਤ੍ਰ ਸੁੰਦਰ ਮੁਦਧਾਰੇ। ਕਲਗ਼ੀ ਜਿਗਾ ਜਿਨਹੁੰ ਪਰ ਧਾਰੇ ॥੩੯॥ ਕੰਕਨ ਕੰਚਨ ਹੀਰਨ ਜਰੇ। ਦ੍ਵੈ ਮੰਗਵਾਇ ਸੁ ਬਖਸ਼ਨ ਕਰੇ। ਕੈਠਾ ਬਡ ਕੀਮਤ ਮੁਕਤਨ ਕੌ[2]। ਉੱਜਲ ਗੋਲ ਦਿਯੋ ਪਹਿਰਨ ਕੋ ॥ ੪੦ ॥ ਸਵਾ ਲਾਖ ਕੋ ਖਿਲਤ ਕਹਾਵੈ। ਲੇ ਕਾਲੇਖਾਂ ਉਰ ਹਰਖਾਵੈ। ਹਜ਼ਰਤ ਹੁਇ ਪ੍ਰਸੰਨ ਜੋ ਥਿ ਦੀਨਾ। ਸਭਿ ਉਮਰਾਵਨਿ ਹੇਰਨ ਕੀਨਾ॥੪੧॥ਹੁਤੋ ਮੀਤ ਇਕ ਅਬਦੁਲ ਖਾਨ।ਖੋਜਾ ਅਨਵਰ ਨਾਮ ਬਖਾਨਿ। ਤਿਨ ਭੀ ਦੇਖਤਿ ਚੌਂਪ ਬਢਾਈ।ਚਹੀ ਗੁਰੂ ਪਰ ਕਰਨ ਚਢਾਈ॥੪੨॥ਦ੍ਵੈ ਹਜ਼ਾਰ ਪ੍ਰਿਤਨਾ[3] ਕੋ ਮਾਲਿਕ। ਬੈਰ ਸੰਭਾਰਿ ਖਰ੍ਯੋ ਤਤਕਾਲਕ । ਜਿਤੇ ਵਕੀਲ ਸ਼ਾਹ ਕੇ ਜਾਨੌਂ।ਤਿਨ ਸਭਿ ਕੋ ਸਿਰਮੌਰ ਪਛਾਨੌਂ॥੪੩॥'ਹਜ਼ਰਤ! ਹੁਕਮ ਆਪ ਕੋ ਪਾਉਂ।ਪੈਂਦਖਾਨ ਕੇ ਸੰਗ ਸਿਧਾਉਂ।ਅਬਦੁਲ ਖਾਨ ਮੀਤ ਮਮ ਮਾਰਾ। ਅਹੈ ਕਰਜ਼ ਸਿਰ ਕਰੌਂ ਉਤਾਰਾ ॥ ੪੪ ॥ ਦਾਵ ਭੇਤ ਬੁਧਿ ਕੇ ਉਪਜਾਇ। ਕਾਲੇਖਾਂ ਕੋ ਬਨੌਂ ਸਹਾਇ'। ਪੰਚ ਹਜ਼ਾਰਨਿ ਕੋ ਸਿਰੁਪਾਇ। ਹਰਖ ਸ਼ਾਹੁ ਕਰਿ ਤਾਂਹਿ ਦਿਵਾਇ ॥ ੪੫ ॥ 'ਜਸੌਂ ਕਸੌਂ ਕਰਿ ਗੁਰਿ ਕੋ ਗਹਿ ਆਨੌਂ। ਲਰਤਿ ਬਾਹਨੀ ਰਨ ਕਰਿ ਹਾਨੌਂ'। ਸਹਿਤ ਦਮਾਦ ਜੁ ਪੈਂਦੇਖਾਨ। ਸਿਰੋਪਾਉ ਤਿਨ ਦੇਵਨ ਠਾਨਿ ॥ ੪੬ ॥ ਦੇ ਸਨਮਾਨ ਬਿਦਾ

[1]ਕੱਢਾਂਗਾ। [2]ਮੋਤੀਆਂ ਦਾ। [3]ਸੈਨਾ [ਸੰਸ:, ਪ੍ਰਿਤਨਾ]।

ਸੋਭਿ ਕਰੇ । ਨਿਕਸੇ ਵਹਿਰ ਮੋਦ ਉਰ ਭਰੇ।ਸਭਿ ਅਪਨੇ ਡੇਰੇ ਮਹਿਂ ਗਏ। 'ਦੁੰਦਭਿ ਬਜਹਿ' ਹੁਕਮ ਕੌ ਦਏ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਉਮਰਖਾਨ ਲੜਾਈ ਪ੍ਰਸੰਗ' ਬਰਨਨੋ ਨਾਮ ਚੌਦਸਮੋ ਅੰਸੂ ॥ ੧੪ ॥

## ੧੫. [ਲਸ਼ਕਰ ਦੀ ਚੜ੍ਹਾਈ]

ਦੋਹਰਾ ॥ ਕੁਤਬਖਾਂਨ ਬੈਠਯੋ ਪਿਖਯੋ ਹਜ਼ਰਤ ਅਪਨੋ ਤੀਰ । 'ਤੂੰ ਭੀ ਕਰਿ ਪ੍ਰਸਥਾਨ ਕੌ ਸੁਮਤਿਵੰਤ ਬਡ ਬੀਰ ॥੧॥ਚੌਪਈ॥ ਨਗਰ ਜਲੰਧਰ ਤਾਲਖ ਤੇਰੇ[1] । ਦਿਹੁ ਲਸ਼ਕਰ ਉਤਸਾਹੁ ਘਨੇਰੇ । ਸਭਿ ਕੀ ਸੁਧ ਲਿਹੁ ਦੇਖਹੁ ਜੰਗ । ਬਨਹੁ ਸਹਾਇਕ ਪੈਂਦੇ ਸੰਗ ॥ ੨ ॥ ਨਿਕਟਿ ਰਹਨਿ ਤੇ ਤੂੰ ਸਭਿ ਜਾਨਹਿ । ਗਹਯੋ ਜਾਇ ਗੁਰ ਤਿਮ ਬਿਧਿ ਠਾਨਹਿਂ । ਅਪਨਿ ਚਮੂੰ ਸਭਿ ਸੰਗ ਰਲਾਵੈਂ । ਮਿਲਿ ਕਰਿ ਕਾਜ ਕਰੋ ਇਤ ਆਵੌ' ॥ ੩ ॥ ਸੁਨਤਿ ਕੁਤਬਖਾਂ ਕਹਿ ਕਰ ਬੰਦਿ । 'ਨਿਸ਼ਚੈ ਗਹਿਂ ਸ੍ਰੀ ਹਰਿਗੋਵਿੰਦ । ਪੈਂਦਖਾਨ ਜਬਿ ਤੇ ਉਠਿ ਆਵਾ । ਤਬਿ ਕੋ ਮੋਹਿ ਭਰੋਸ ਉਪਾਵਾ ॥੪॥ ਪੁਨ ਲਸ਼ਕਰ ਅਬਿ ਚਢਯੋ ਬਿਸਾਲਾ । ਕਿਮ ਗੁਰ ਬਚਹਿ ਨਹੀਂ ਇਸ ਕਾਲਾ । ਜਾਇ ਸੰਗ ਮੈਂ ਦੇਊਂ ਗਹਾਇ । ਸਭਿ ਸੈਨਾ ਕੋ ਸੰਗ ਮਿਲਾਇ' ॥੫॥ ਸ਼ਾਹੁ ਸਹਾਂ ਪ੍ਰਸੰਨ ਬਡ ਹ੍ਵੈ ਕੈ । ਬਹੁ ਮੋਲਾ ਸਿਰੁਪਾਉ ਸੁ ਦੈ ਕੈ । ਕੁਤਬਖਾਨ ਕੋ ਦੀਨਸਿ ਬਿਦਾ । ਹਰਖਤਿ ਵਹਿਰ ਨਿਕਸਿ ਕਰਿ ਤਦਾ ॥ ੬ ॥ ਕਾਲੇਖਾਨ ਸੰਗ ਸਭਿ ਮਿਲੇ । ਚਢਿਨਿ ਹੇਤੁ ਕਰਿ ਮਸਲਤ ਭਲੇ । ਪੈਂਦਖਾਨ ਤੇ ਆਦਿਕ ਕਹੈਂ । 'ਲੂਟਹਿ ਗੁਰ' ਧਨ ਗਨ ਕੋ ਲਹੈਂ[2] ॥ ੭ ॥ ਸਭਿ ਜਾਨਤਿ ਮੈਂ ਭੇਦ ਬਤਾਵੌਂ[3] । ਕਰ ਗਹਿ ਕੈ ਗੁਰ ਕਉ ਲੈ ਆਵੌਂ'।ਨਿਜ ਨਿਜ ਦਲ ਦੁੰਦਭਿ ਬਜਵਾਏ । ਸਰਬ ਭਾਂਤਿ ਤਯਾਰੀ ਕਰਿਵਾਏ ॥ ੮ ॥ ਗਨ ਗੁਲਕਾਂ ਬਾਰੂਦ ਘਨੇਰੀ । ਬਰਤਾਈ ਲਸ਼ਕਰ ਬਹੁਤੇਰੀ । ਹਯ ਹੱਥਯਾਰ ਅਪਰ ਬਰਤਾਏ । ਧਨ ਦੇ ਕਰਿ ਮਨ ਸਭਿਨਿ ਵਧਾਏ ॥ ੯ ॥ ਨਿਜ ਨਿਜ ਸੈਨ ਅਸੂਦੀ ਕਰਿ ਕੇ । ਪੰਚਹੁੰ ਬੀਰ ਚਢੇ ਰਿਸ ਧਰਿ ਕੈ । ਮਿਲਿ ਆਪਸ ਮਹਿਂ ਭਏ ਸ਼ਰਾਬੀ । ਬੋਲ ਅਟਪਟੇ ਚਹਤਿ ਖਰਾਬੀ ॥ ੧੦॥ 'ਗੁਰ ਕਯਾ ਵਸਤੁ ਹਮਾਰੇ ਆਗੇ । ਚਢਹਿ ਇਰਾਨ ਵਲਾਇਤ ਭਾਗੇ[4] । ਅਬਿ ਪਹੁੰਚਨਿ ਕੀ ਬਿਲਮ ਹਮਾਰੀ । ਇਕ ਹਮਲੇ[5] ਰਿਪੁ ਦੇ ਹੈਂ ਮਾਰੀ' ॥੧੧ ॥ ਸੂਬਾ ਕਾਲੇ-

[1] ਤੇਰੇ ਅਧੀਨ ਹੈ [ਨ:, ਤਾ'ਲਕ]। [2] ਲਵਾਂਗੇ। [3] ਮੈਂ ਸਾਡੇ ਭੇਤ ਜਾਣਦਾ ਹਾਂ (ਕਿ ਧਨ ਕਿੱਥੇ ਹੈ ਓਹ) ਦੱਸਾਂਗਾ। [4] ਸਾਡੇ ਚੜ੍ਹਿਆਂ ਈਰਾਨ ਵਲੈਤ ਭੀ ਨੱਸ ਜਾਏਗੀ। [5] ਇਕ ਹਮਲੇ ਵਿਚ।

ਖਾਨ ਬਿਸਾਲਾ। ਦੁਤਿਯ ਕੁਤਬਖਾਂ ਰਢਿ ਤਿਸ ਕਾਲਾ। ਖੋਜਾ ਅਨਵਰ
ਭਯੋ ਅਰੂਢਨ। ਪ੍ਰੇਰਤਿ ਕਾਲ ਸਭਿਨਿ ਹੀ ਮੂਢਨਿ॥੧੨॥ਪੈਂਦੇਖਾਨ,ਖਾਨ
ਅਸਮਾਨਾ। ਪੰਚਹੁੰ ਜੋਧਾ ਠਾਨਿ ਗੁਮਾਨਾ। ਪਾਪ ਬਿਖੈ ਰਤਿ ਜੋ ਬਡ
ਪਾਪੀ। ਬਾਰ ਬਾਰ ਭਖਿ ਹੋਇ ਸੁਰਾਪੀ[1] ॥ ੧੩ ॥ ਬਾਦਿਤ ਅਨਿਕ ਭਾਂਤਿ
ਬਜਵਾਏ। ਸਕਲ ਅਰੂਢੇ ਦਲ ਸਮੁਦਾਏ। ਮਨਹੁਂ ਟੀਡਗਨ[2] ਗਮਨੇ
ਐਸੇ। ਹਿਮ ਮਹਿਂ ਗਰਨ ਜਾਤਿ ਹੈਂ ਜੈਸੇ[3] ॥੧੪॥ ਮਨਹੁਂ ਮਕੌਰਨ[4]ਲਾਗੇ
ਪੰਖ। ਸਮੁਖ ਬਿਹੰਗਨ ਚਲੇ ਅਸੰਖ[5]। ਅਪਰ ਭਾਵ ਕਵਿ ਕੇ ਮਨ
ਮਿਲਯੋ। ਜਨੁ ਸਲਿਤਾਪਤਿ ਉਛਲਤਿ ਚਲਯੋ ॥੧੫॥ ਪਰਤਿ ਕੁਲਾਹਲ
ਮਾਰਗ ਮਾਂਹੀ। ਉਡੀ ਧੂਲ ਰਵਿ ਢਾਂਪਯੋ ਤਾਂਹੀ। ਧਰਾ ਹਲਾਵਤਿ ਗਮਨੀ
ਸੈਨਾ। ਮਾਨਹੁਂ ਆਪ ਚਲੀ ਜਮ ਐਨਾ[6] ॥ ੧੬ ॥ ਕੇਤਿਕ ਚਢੇ ਉਤੰਗ
ਮਤੰਗਨਿ। ਕਿਤਿਕ ਨਚਾਵਤਿ ਚਪਲ ਤੁਰੰਗਨਿ। ਗਜਗਾਹਨ ਬੰਧੇ ਬਡ
ਬੀਰ। ਗਹਿ ਕਮਾਨ ਭਰਿ ਤਰਕਸ਼ ਤੀਰ ॥ ੧੭ ॥ ਕਿਤਿਕ ਤੁਫੰਗਨ ਹਾਥ
ਉਠਾਵੈਂ। ਹਯਨਿ ਭਗਾਇ ਨਚਾਇ ਦਿਖਾਵੈਂ*। ਦੀਰਘ ਤੋਮਰ ਹਾਥ
ਉਭਾਰੇ। ਬੰਬਲਿਆਲੇ ਖਰ ਅਨਿਯਾਰੇ[7] ॥ ੧੮ ॥ ਖਰ ਖੰਡੇ ਤੇਗੇ ਦਰ-
ਮਯਾਨੀ[8]। ਸੈਫ, ਸਰੋਹੀ, ਸਾਂਗ ਮਹਾਨੀ। ਇਮ ਲਵਪੁਰਿ ਤੇ ਚਢਿ ਕਰਿ
ਚਾਲੇ। ਸਭਿ ਸਮਾਜ ਹਿਤ ਲਰਨ ਸੰਭਾਲੇ ॥ ੧੯ ॥ ਪੰਦ੍ਰਹ ਕੋਸ ਜਾਇ
ਕਿਯ ਡੇਰਾ। ਨਿਸ ਬਿੱਸ੍ਰਾਮ ਕਰਨਿ ਬਲ ਹੇਰਾ।ਮੌਜੂਦਾਤ[9] ਲੀਨਿ ਸਭਿ-
ਹਿਨਿ ਕੀ। ਨਿਜ ਨਿਜ ਮਿਸਲ ਬਨਾਇ ਭਟਨਿ ਕੀ ॥ ੨੦ ॥ ਸਭਿ ਕੋ
ਸਾਵਧਾਨ ਕਰਿ ਲੀਨਾ। ਜੋ ਜਿਹ ਚਾਹਤਿ ਸੋ ਤਿਹ ਦੀਨਾ। ਖਾਨ ਪਾਨ
ਕਰਿ ਕੈ ਤਿਸ ਥਾਨ। ਲਸ਼ਕਰ ਸੁਪਤ ਜਥਾ ਸੁਖ ਠਾਨਿ ॥ ੨੧ ॥ ਬਡੀ
ਪ੍ਰਾਤਿ ਤੇ ਬਜੇ ਨਗਾਰੇ।ਜੋਧਾ ਉਠੇ ਕੀਨਿ ਸਭਿ ਤਯਾਰੇ।ਪਾਇ ਹਯਨਿ ਪਰ
ਨਿਜ ਨਿਜ ਜ਼ੀਨ। ਤੁਰਨ ਤਬਹਿ ਅਰੂਢਨ ਕੀਨਿ ॥ ੨੨॥ ਬਡ ਮਤੰਗ
ਪਰ ਪਾਇ ਅੰਬਾਰੀ। ਲਾਗੀ ਜ਼ਰੀ ਸਤਾਰਨ ਸਾਰੀ। ਚਢਿ ਕਾਲੇਖਾਂ
ਮਾਰਗ ਚਾਲਾ। ਗਮਨਯੋ ਲਸ਼ਕਰ ਸੰਗ ਬਿਸਾਲਾ ॥੨੩॥ ਦੁੰਦਭਿ ਬਜਹਿ

---

[1]ਸ਼ਰਾਬੀ। [2]ਟਿੱਡੀ ਦਲ। [3]ਬਰਫ ਵਿਚ ਗਲਨ ਲਈ ਜਿਵੇਂ ਜਾ ਰਹੇ ਹੁੰਦੇ ਹਨ। [4]ਮਕੌੜਿਆਂ ਨੂੰ। [5]ਪੰਛੀਆਂ ਦੇ ਸਾਹਮਣੇ ਅਸੰਖਾਂ ਹੀ ਚਲੇ ਹਨ (ਪੰਛੀ ਇਨ੍ਹਾਂ ਨੂੰ ਖਾ ਜਾਂਦੇ ਹਨ)। [6]ਜਮ ਦੇ ਘਰ। [7]ਫਲਾਂ ਵਾਲੇ, ਤਿੱਖੇ ਤੇ ਨੋਕਦਾਰ। [8]ਮਿਆਨਾਂ ਵਿਚ। (ਅ) ਵਿਚਲੇ ਮੇਲ ਦੇ। [9]ਹਾਜ਼ਰੀ।

*ਪਾ:—ਦਿਖਾਇ ਚਲਾਵੈਂ।

ਸਿੰਘ ਕਰੇ ਆਗੇ । ਚਲੇ ਜਾਹਿ ਸਿੰਘਰ ਅਨੁਰਾਗੇ[1]।'ਮਾਰਹਿਂ, ਗਹਹਿਂ' ਕਰਤਿ ਬਕਬਾਦਾ । ਸੁਨਿ ਸੁਨਿ ਕਾਲੇਖਾਂ ਅਹਿਲਾਦਾ ॥ ੨੪ ॥ ਨਦੀ ਬਿਪਾਸਾ ਕੇ ਤਟ ਆਏ । ਜਹਿਂ ਕਹਿਂ ਤੇ ਕੇਵਟ ਬੁਲਿਵਾਏ।ਕਰੀ ਸਮੂਹ ਏਕ ਥਲ ਤਰਨੀ[2] । ਤੂਰਨ ਪਾਰ ਸੈਨ ਸਭਿ ਕਰਨੀ ॥ ੨੫॥ ਲਗੇ ਉਤਾਰਨਿ ਭਰਿ ਭਰਿ ਪੂਰ । ਕਰਤਿ ਸ਼ੀਘ੍ਰਤਾ ਉਤਰੇ ਸੂਰ । ਪੈਂਦਹੁੰ ਜੋਧਾ ਲਸ਼ਕਰ ਸਾਰੋ । ਭਏ ਪਾਰ ਨਹਿਂ ਲਗੀ ਅਵਾਰੋ ॥ ੨੬ ॥ ਕੁਤਬਖਾਨ ਕੌ ਕਰਿ ਕੈ ਆਗੇ । ਚਲੇ ਜਲੰਧਰ ਕੇ ਮਗ ਲਾਗੇ । ਪਹੁੰਚਤਿ ਭਏ ਕਰਨੇ ਸਭਿ ਡੇਰਾ । ਛਾਦਾ ਸਹਿਤ ਥਾਨ ਜਹਿਂ ਹੇਰਾ॥੨੭॥ਤੰਬੂ ਬਿੰਦ ਲਗੇ ਚਹੁੰ ਫੇਰੇ।ਮਨਹੁੰ ਸਮੁੰਦ੍ਰ ਪਾਇ ਕਰਿ ਘੇਰੇ । ਦੀਪ ਸਮਾਨ ਨਗਰ ਦ੍ਰਿਸ਼ਟਾਵਤਿ ।ਹਯ ਹਿਰੇਖ ਸਹਿਂ ਕਹਾਂ ਉਠਾਵਤਿ॥੨੮॥ਜਥਾ ਜੋਗ ਸੇਵਾ ਸਭਿ ਕੇਰੀ।ਕੁਤਬਖਾਨ ਕਰਿਵਾਇ ਘਨੇਰੀ । ਖਾਨ ਪਾਨ ਸਨਮਾਨ ਸਮੇਤਾ । ਬੂਝਿ ਬੂਝਿ ਸਭਿਹਿਨਿ ਕਹੁ ਦੇਤਾ ॥ ੨੯ ॥ ਨਿਸ ਬਿੱਸ੍ਰਾਮ ਕਰਜੇ ਸਭਿ ਕਾਹੂ । ਮਿਲਿ ਮਿਲਿ ਅਪਨੀ ਮਿਸਲਨਿ ਮਾਂਹੂ[3] । ਭਈ ਪ੍ਰੀਤਿ ਤੁਰਕ ਜੁ ਉਮਰਾਵ । ਚਿਤਵਹਿਂ ਚਿਤ ਮਹਿਂ ਅਨਿਕ ਉਪਾਵ ॥ ੩੦ ॥ ਭਏ ਏਕ ਥਲ ਮਸਲਤਿ ਕਰਿਬੇ । ਗੀਦੀ ਡਰਤਿ, ਲਖਤਿ, ਹੁਇ ਮਰਿਬੇ[4]।ਕੀਨਸਿ ਕਾਲਖਾਨ ਬਖਾਨ । 'ਕੁਤਬਖਾਨ ਸੁਨਿ ਤੂੰ ਮਤਿਵਾਨ ! ॥ ੩੧ ॥ ਆਗੇ ਜੰਗ ਗੁਰੂ ਬਹੁ ਕਰੇ । ਗਨ ਉਮਰਾਵ ਸੈਨ ਜੁਤਿ ਮਰੇ । ਸੋ ਬਿਧਿ ਹੋਇ ਨ, ਕਹੁ ਉਪਾਇ । ਨਿਕਟਿ ਰਹਹਿਂ ਤੂੰ ਜਾਨਹਿ ਦਾਇ' ॥ ੩੨ ॥ ਕਹਤਿ ਕੁਤਬ 'ਜੋਧਾ ਗੁਰ ਬਲੀ। ਤ੍ਰਾਸ ਨ ਕਰਹਿ ਲਰਹਿ ਬਿਧਿ ਭਲੀ । ਸਭਿ ਲਸ਼ਕਰ ਕੋ ਪਾਵਹੁ ਜ਼ੋਰ । ਮਿਲਿ ਕੈ ਸਿੰਘਰ ਕੀਜਹਿ ਘੋਰ ॥ ੩੩ ॥ ਅਪਰ ਭੇਦ ਮੈਂ ਲਖੌਂ ਨ ਕੋਈ। ਨਹੀਂ ਮੇਲ ਗੁਰ ਸੋਂ ਕਬਿ ਹੋਈ । ਕਰਾਮਾਤ ਕਾਮਲ ਜੇ ਹੋਇ । ਤੌ ਬਸ ਚਲਹਿ ਨ ਹਮਰੋ ਕੋਇ' ॥ ੩੪ ॥ ਪੈਂਦਾ ਕਹੈ 'ਵਹਿਮ ਕਸਾ ਕੀਜੈ । ਮੈਂ ਗੁਰ ਪਕਰੌਂ ਦੇਖਨਿ ਕੀਜੈ । ਕਰਾਮਾਤ ਕਾਮਲ ਜੇ ਕਹਹੁ । ਸਭਿ ਛਿਤ ਕੇ ਮਾਲਿਕ ਹੁਇ ਲਹਹੁ[5]" ॥ ੩੫ ॥ ਕਹਿ ਕਾਲੇਖਾਂ 'ਨਿਸ਼ਚੈ ਅਹੈ । ਤਊ ਲਰਨ ਕੋ ਭੇਦ ਜਿ ਲਹੈ । ਤੌ ਅਛੈ ਰਿਪੁ ਤੇ ਜੈ ਪਾਵੈ।ਗ਼ਾਫਲ ਹੋਇ ਹਾਰ ਸੋ ਜਾਵੈ ॥ ੩੬ ॥ ਦਾਵ ਘਾਵ ਜੋ ਜਾਨਹਿ ਨਾਂਹੀ । ਤਿਨ ਕੀ ਫਤਹ ਨ ਹ੍ਵੈ

[1]ਯੁੱਧ ਦੇ ਚਾਉ ਵਿਚ। [2]ਬੇੜੀਆਂ । [3]ਮਿਸਲਾਂ ਵਿਚ। [4]ਗੀਦੀ ਡਰਦੇ ਹਨ ਤੇ ਜਾਣਦੇ ਹਨ ਕਿ ਮਰਨਾ ਹੋਵੇਗਾ। [5](ਤਾਂ ਇਹ) ਜਾਣ ਲਓ (ਕਿ ਓਹ) ਸਾਰੀ ਧਰਤੀ ਦੇ ਮਾਲਕ ਹੁੰਦੇ।

ਰਣ ਮਾਂਹੀ। ਰਿਪੁ ਕੇ ਬਲ, ਦਲ, ਦੁਰਗ, ਸੁ ਕੋਸ਼।ਸਖਾ ਸਹਾਇਕ ਜਾਹਿ ਭਰੋਸ ॥੩੭॥ ਲਖਿਬੇ ਉਚਿਤ ਅਹੈਂ ਇਹ ਸਾਰੇ[1]। ਬਹੁਰ ਆਪੁਨੇ ਹੇਰਿ ਬਿਚਾਰੇ। ਅਧਿਕ ਸ਼ੱਤ੍ਰੁ ਮਹਿਂ ਜਾਨਹਿ ਜੋਇ[2]। ਤਿਹ ਕੋ ਜਤਨ ਕਰਹਿ ਬੁਧਿਸੋਇ[3]॥੩੮॥ਯਾਂਤੇ ਗਰਬ ਬਾਤ ਕੋ ਤ੍ਯਾਗਹੁ। ਕਰੋ ਬਿਚਾਰ ਨੀਤ ਮਗ ਲਾਗਹੁ। ਅਨਵਰ ਕੋ ਅਬਿ ਭੇਜਨਿ ਕੀਜੈ।–ਆਇ ਲਰਨ– ਭੇਦ ਨਹਿ ਦੀਜਹਿ[4] ॥੩੯॥ ਪਰਖਹਿ ਗੁਰ ਕੀ ਸਗਰੀ ਬਾਤ। ਦਲ ਬਲ ਆਦਿ ਪਾਇ ਹੈ ਘਾਤ। ਇਸ ਆਏ ਤੇ ਪੁਨ ਰਣ ਮੰਡਹਿਂ[5]।ਖੜਗ ਖਰਨ ਤੇ ਕਰਿ ਖੰਡ ਖੰਡਹਿਂ[6] ॥ ੪੦ ॥ ਦੋਹਰਾ ॥ ਖੋਜਾ ਅਨਵਰ ਖਾਨ ਸੁਨਿ ਕੀਨਿ ਸਰਾਹਨਿ ਬਾਤ। 'ਇਮ ਹੀ ਆਛੀ ਕਰਨਿ ਹੈ ਜਾਨਿ ਲੀਜੀਐ ਘਾਤਿ' ॥ ੪੧ ॥ ਅਸ ਮਸਲਤ ਨਿਸ਼ਚੈ ਕਰੀ ਕਾਲੇ ਖਾਂ ਉਮਰਾਵ। ਭਯੋ ਤਯਾਰ ਤਬਿ ਚਲਨ ਕੋ ਅਨਵਰ ਜਾਂਕੋ ਨਾਵ ॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਕਮਰਬੇਗ ਬਧਨ' ਪ੍ਰਸੰਗ ਬਰਨਨੰ ਨਾਮ ਪੰਚਦਸਮੋ ਅੰਸੂ ॥ ੧੫ ॥

੧੬. [ਅਨੰਤੋ ਦਾ ਸ੍ਰਾਪ ਬਿਧੀ ਚੰਦ ਨੇ ਬਖਸ਼ਵਾਇਆ। ਤਸਬੀਰ ਚਿੱਤ੍ਰੀ। ਖੋਜਾ ਅਨਵਰ]।

ਦੋਹਰਾ ॥ ਸ਼ਾਹੁ ਸਹਿਤ ਇਮ ਪੈਂਦ ਕੋ ਭਾਖਯੋ ਸਕਲ ਪ੍ਰਸੰਗ। ਸ਼੍ਰੀ ਹਰਿ ਗੋਵਿੰਦ ਚੰਦ ਕੋ ਸੁਨਹੁ ਪ੍ਰੇਮ ਕੇ ਸੰਗ ॥ ੧ ॥ ਸ੍ਵੈਯਾ ਛੰਦ ॥ ਲਾਇ ਬਿਸਾਲ ਸੁਧਰਮਾ[7] ਕੇ ਸਮ ਦਿਪਤਿ ਸਭਾ ਗੁਰ ਇੰਦ੍ਰ ਮਨਿੰਦ।ਚਹੁੰਦਿਸ਼ਿ ਤੇ ਸੰਗਤਿ ਨਿਤ ਆਵਹਿ ਦਰਸਹਿ ਪੂਜਹਿ ਪਦ ਅਰਬਿੰਦ। ਸੁਰ ਸਮ ਸਿਖ ਕੀ ਭੀਰ ਨਿਕਰਿ ਬਹੁ ਅਰਪ ਅਨੇਕ ਅਕੋਰਨਿ ਬ੍ਰਿੰਦ।ਮਨੋ ਕਾਮਨਾ ਪ੍ਰਾਪਤਿ ਹ੍ਵੈ ਕੇ ਜਸੁ ਉਚਰਹਿਂ ਸ਼੍ਰੀ ਹਰਿਗੋਵਿੰਦ ॥ ੨ ॥ ਸੁਭਤਿ ਸਿੰਘਾਸਨ ਮਨਹੁਂ ਬਿਸ਼ਨ ਪ੍ਰਭੁ ਚਹੈਂ ਸੁ ਕਰੈਂ ਬਿਲੰਬ ਨ ਕੋਇ।ਤਊ ਮਾਨਵੀ ਲੀਲ੍ਹਾ ਧਾਰੈਂ ਰਾਮਚੰਦ ਕੇ ਸਮਸਰ ਸੋਇ*। ਬਾਰ ਬਾਰ ਪ੍ਰਿਯ ਰਣ ਕੋ ਠਾਨਹਿਂ ਕ੍ਰਿਸ਼ਨ ਚੰਦ ਉਪਮਾ ਤਬਿ ਹੋਇ*। ਕਰਹਿਂ ਭੋਗ[8] ਮਹਿਂ ਜੋਗ ਅਨੰਦਤਿ ਰੋਗ ਸੋਗ

[1]ਵੈਰੀ ਦਾ ਬਲ, ਫੌਜ, ਕਿਲਾ ਖਜ਼ਾਨੇ ਮਿੱਤ੍ਰ ਤੇ ਮਦਦਗਾਰ ਜਿਨ੍ਹਾਂ ਤੇ ਭਰੋਸਾ ਹੋਵੇ, ਜਾਨਣੇ ਚਾਹੀਦੇ ਹਨ ਸਾਰੇ। [2]ਵੈਰੀ ਪਾਸ ਜੋ (ਕਿਲ੍ਹੇ, ਸੈਨਾ ਆਦਿ ਚੀਜ਼) ਬਹੁਤ ਜਾਣੇ। [3]ਤਿਸ ਦਾ ਜਤਨ ਕਰੇ ਸੋ ਬੁਧੀਵਾਨ ਹੈ। [4](ਗੁਰੂ ਜੀ ਨੂੰ) ਭੇਤ ਨਾ ਦੇਵੇ ਕਿ ਅਸੀਂ ਲੜਨ ਆਏ ਹਾਂ। [5]ਫਿਰ ਜੁੱਧ ਕਰਾਂਗੇ। [6]ਤਿੱਖੀਆਂ ਤਲਵਾਰਾਂ ਨਾਲ ਟੋਟੇ ਟੋਟੇ ਕਰ ਦਿਆਂਗੇ। [7]ਦੇਵ ਸਭਾ। [8]ਗ੍ਰਿਹਸਥ।

*ਭਾਈ ਨੰਦ ਲਾਲ ਜੀ ਨੇ ਛੇਵੇਂ ਗੁਰਾਂ ਨੂੰ ਰਾਮ ਕ੍ਰਿਸ਼ਨ ਅਵਤਾਰਾਂ ਤੋਂ ਵਡਾ ਦੱਸਿਆ ਹੈ, ਕਵਿ ਜੀ ਨੇ ਆਪ ਬੀ ਸਤਿਗੁਰਾਂ ਨੂੰ ਪੁਰਸ਼ੋਤਮਾ ਤੋਂ ਵਡੇ ਤੇ ਪਰਾਕ੍ਰਮਾਂ ਦੇ ਨਾਥ ਕਿਹਾ ਹੈ। ਦੇਖੋ ਰਾਃ ਪ੍ਰਃ ਪੂਃ ਅਧਯਾਯ ੧ ਅੰਕ ੪। ਇਥੇ ਕੇਵਲ ਲੋਕਾਂ ਮਾਤ੍ਰ ਦਾ ਦ੍ਰਿਸ਼ਟਾਂਤ ਦਿੱਤਾ ਹੈ।

ਸਿੱਖਨ ਕੇ ਖੋਇ॥੩॥ਜਿਸ ਪਰ ਕਰਹਿ ਕ੍ਰਿਪਾ ਪ੍ਰਭੁ ਅਪਨੀ ਦੇਂ ਸਿਮਰਨ
ਸਤਿਨਾਮ ਕਿ ਗਜਾਨ । ਠਾਂਢੀ ਰਹੈਂ ਅਠਾਰਹਿੰ ਸਿੱਧਾਂ ਆਇਸੁ ਮਾਨਹਿੰ
ਜੋਰਤਿ ਪਾਨ।ਸ਼ਕਤਿ ਬਿਸਾਲ ਪਾਇ ਸੰਭਿ ਬਿਧਿ ਕੀ ਨਹਿੰ ਨ ਜਨਾਵਹਿੰ,
ਅਪਰ ਸਮਾਨ । ਐਸੇ ਸਿੱਖ ਹਜ਼ਾਰਹੁੰ ਗੁਰ ਕੇ ਦਿਵਸ ਪੁਰਬ[1]ਕੇ ਦਰਸਹਿੰ
ਆਨਿ॥੪॥ ਕੱਕੋ ਨਾਮ ਹੁਤੋ ਸਿਖ ਗੁਰ ਕੋ ਪਠਨ ਸ੍ਰਵਨ ਮਹਿੰ ਪ੍ਰੇਮ
ਮਹਾਨ।ਤਿਹ ਸੁਤ ਨਾਮ ਅਨੰਤਾ ਜਾਨਹੁ ਗੁਰਸੇਵਾ ਮਹਿੰ ਰਹਿ ਸਵਧਾਨ।
ਸੂਪਕਾਰ ਕਹਿ[2] 'ਦੇਗਬਾਨ ਢਿਗ ਗਹਿ ਗੁਲੇਲ ਹਤਿ ਬਾਇਸ ਤਾਨਿ[3] ।
ਨਿਕਟਿ ਨ ਦੈਨ ਦੇਹੁ, ਗਨ ਆਵਤਿ[4], ਇਸੀ ਕਾਜ ਪਰ ਰਹੁ, ਸਿਖ
ਮਾਨਿ[5] ॥ ੫ ॥ ਗੂੰਧ ਚੂੰਨ[6]ਪਿਖਿ ਬਾਇਸੁ ਆਯੋ,ਗਹਿ ਗੁਲੇਲ ਤਿਹ ਦਯੋ
ਭਗਾਇ।ਪੁਨ ਆਵਤਿ, ਹਟਕਾਵਤਿ ਪੁਨ ਪੁਨ,ਜਬਿ ਚਿਤ ਲਖਯੋ-ਨਹੀਂ
ਇਹੁ ਜਾਇ-'ਤਾਨ ਗੁਲੇਲਾ ਫਰ ਮਹਿੰ ਮਾਰਯੋ[7] ਲੰਗਰਾ ਭਯੋ ਕਾਗ ਦੁਖ
ਪਾਇ।ਭੋਜਨ ਕਰਨਿ ਗੁਰੂ ਤਬਿ ਪਹੁੰਚੇ ਮਨ ਭਾਵਤਿ ਅਚਿ ਕੈ ਤ੍ਰਿਪਤਾ-
ਇ ॥ ੬ ॥ ਗਨ ਕਾਗਨਿ ਕੇ ਟੁਕਰਾ ਪਾਏ ਤਤਛਿਨ ਮਿਲੇ ਖਾਇ ਸਮੁ-
ਦਾਇ।ਤਿਨ ਮਹਿੰ ਲੰਗਰਾ ਦੁਖ ਤੇ ਬਿਚਰਤਿ, ਪਿਖਿ ਕ੍ਰਿਪਾਲ ਇਮ ਸ੍ਰਾਪ
ਅਲਾਇ । 'ਜਾਇ ਰਸਾਤਲ[8], ਜਿਨ ਇਹ ਮਾਰਯੋ'ਤਬਿ ਬਾਇਸੁ ਕੀ ਪੀਰ
ਨਸਾਇ।ਸੁਨਤਿ ਅਨੰਤਾ ਚਿੰਤ ਅਨੰਤਾ[9] ਜਾਇ ਪਿਤਾ ਸੋਂ ਕਹੀ ਸੁਨਾਇ
॥ ੭ ॥ ਸੁਤ ਪਿਤ ਜੁਗ ਮਨ ਮਹਿੰ ਬਿਸਮਾਏ ਚਿੰਤਾ ਦੁਖਤਿ ਸ਼ੋਕ ਤੇ
ਦੀਨ। ਦੁਰਬਲ ਭਯੋ ਅਨੰਤਾ ਅਤਿ ਸ਼ੈ,ਕੱਕੋ ਦੇਖਿਦੇਖਿ ਨਿਤ ਛੀਨ[10]।
ਤਿਨੈ ਕਰੀ ਬਹੁ ਸਿੱਖਨਿ ਆਰੈ।'ਬਖ਼ਸ਼ਾਵਹੁ ਮਮ ਸੁਤ ਸੁਖ ਹੀਨ'।ਤਿਨਹੂੰ
ਕਹਯੋ 'ਬਿਧੀਏ ਢਿਗ ਗਮਨਹੁ,ਉਪਕਾਰੀ,ਗੁਰ ਨਿਕਟਿ ਪ੍ਰਬੀਨ' ॥ ੮ ॥
ਸੁਨਤਿ ਜਾਇ ਤਿਸ ਕੇ ਪਗ ਪਕਰੇ ਭਾਖਯੋ ਸਕਲ ਪ੍ਰਸੰਗ ਸੁਨਾਇ ।
'ਗੁਰ ਬਚ ਕਹਯੋ ਰਸਾਤਲ ਜਾਵਹਿ, ਇਹ ਬਖ਼ਸ਼ਾਵਹੁ ਜਤਨ ਉਪਾਇ।
ਸ਼ਰਨ ਪਰੇ ਨਹਿੰ ਅਪਰ ਸਹਾਇਕ ਤੁਮ ਬਿਨ ਹਮ ਕੋ ਥਾਇ ਨ ਕਾਇ'।
ਤਿਨੈ ਸੁਨੀ ਕਰੁਨਾ ਕਰਿ ਬਿਧੀਏ ਕਹਯੋ ਕਿ 'ਚਿੰਤਾ ਦੇਹੁ ਗਵਾਇ ॥ ੯॥

[1]ਮਾਸਿਆ ਆਦਿਕ । [2]ਰਸੋਈਏ ਨੇ ਉਸਨੂੰ ਕਿਹਾ ਹੋਇਆ ਸੀ । [3]ਕਾਵਾਂ ਨੂੰ ਮਾਰ । [4]ਬਹੁਤੇ (ਕਾਂ) ਆਂਵਦੇ ਹਨ । [5]ਸਿੱਖਿਆ ਮੰਨਕੇ । [6]ਗੁੰਨ੍ਹਿਆ ਹੋਇਆ ਆਟਾ । [7]ਖਿੱਚਕੇ (ਕਮਾਨ) ਗੁਲੇਲਾ (ਕਾਂ ਦੇ) ਬਾਜ਼ੂ ਵਿਚ (ਯਾ ਸਾਹਮਣੇ ਕਰਕੇ) ਮਾਰਿਆ । [ਹਿੰ: ਫਰ=ਸਾਹਮਣੇ । ਫਰ, ਫਰ=ਖੰਭ, ਖੰਭ ਵਾਲਾ ਬਾਜ਼ੂ] । [8]ਨਰਕਾਂ ਨੂੰ । [9]ਸੁਣਕੇ ਅਨੰਤਾ ਬਹੁਤਾ ਹੀ ਚਿੰਤਾਵਾਨ ਹੁੰਦਾ ਹੈ । [10]ਲਿੱਸਾ (ਯਾ ਦੁਬਲਾ) ਹੁੰਦਾ ਜਾਵੇ ।

ਜਸੈਂ ਕਰੋਂ ਮੈਂ ਬਖ਼ਸ਼ਾਵਨ ਕਰਿ ਹੈਂ ਸਮਾਂ ਕਹਨਿ ਕੋ ਜਬਿ ਬਨ ਜਾਇ'।
ਇਮ ਕਹਿ ਗੁਰ ਸਮੀਪ ਤਬਿ ਗਮਨਯੋ ਸੁਤ ਪਿਤ ਸੁਨਤਿ ਰਹੇ ਹਰਖਾਇ।
ਸਤਿਗੁਰ ਚਢੇ ਅਖੇਰ ਕਰਨਿ ਕੌ ਚਲਯੋ ਸੰਗ ਹਯ ਜ਼ੀਨ ਪਵਾਇ*।
ਬਹਿਰੀ, ਬਾਜ, ਕੁਹੀ, ਬਹੁ ਸ਼ਿਕਰੇ, ਚੀਤੇ ਬਲੀ, ਸ੍ਵਾਨ ਸਮੁਦਾਇ॥੧੦॥
ਬਨ ਬਿਚਰਤਿ ਬਨ ਜੀਵਨ ਘਾਵਤਿ ਕਰੇ ਮੁਕਤਿ ਜੋ ਨਿਜ ਕਰ ਘਾਇ।
ਹਟਿ ਕਰਿ ਟਿਕੇ ਆਨ ਕਰਿ ਸਤਿਗੁਰ ਛੋਟੇ ਮੀਰ ਗ੍ਰਾਮ ਨਿਕਟਾਇ।
ਬਿਧੀ ਚੰਦ ਅਵਕਾਸ਼ ਬਿਲੋਕਯੋ ਸਿਖ ਸੁਤ ਕੀ ਸਭਿ ਗਾਥ ਸੁਨਾਇ। 'ਦੇਹੁ
ਰਸਾਤਲ ਮੋਹਿ ਪ੍ਰਭੂ! ਅਬਿ ਸਿਸ ਅਪਰਾਧ ਛਿਮਹੁ ਸੁਖਦਾਇ' ॥੧੧॥
ਕਹਯੋ ਗੁਰੂ 'ਸਿਸ ਕੋ ਨ ਰਸਾਤਲ, ਤੂੰ ਮਮ ਪ੍ਰਿਯ ਹੈਂ ਅਨੰਦ ਬਿਸਾਲ।
ਛੋਟਾਮੀਰ ਰਸਾਤਲ ਪਹੁੰਚੈ ਜਹਾਂ ਬਸਹਿ ਨਰ ਕੁਟਿਲ ਕੁਚਾਲ†'। ਇਮ
ਕਹਿ ਸਿਖ ਸੁਤ ਬਖਸ਼ਨ ਕੀਨਸਿ ਭਯੋ ਗ੍ਰਾਮ ਕੋ ਸ਼੍ਰਾਪ ਕੁਚਾਲ। ਚਢਿ
ਆਇ ਕਰਤਾਰਪੁਰੇ ਪੁਨਿ ਬੈਠੇ ਸੇਧਨਾ ਸਮੇਂ ਕ੍ਰਿਪਾਲ॥੧੨॥ ਬਿਧੀਚੰਦ
ਸੋਂ ਪਿਤ ਸੁਤ ਦੋਨਹੁਂ ਆਇ ਬੰਦਨਾ ਪਦ ਪਰ ਕੀਨਿ। ਦਯਾ ਸਿੰਧੁ ਚਰਨਾ-
ਮ੍ਰਿਤ ਦੀਨੋ ਸਿਖ ਸੁਤ ਪਾਨ ਕਰਯੋ ਦੁਖ ਹੀਨ। ਤਨ ਮਨ ਸੰਕਟ
ਸਕਲ ਨਾਸ਼ ਕਰਿ ਪ੍ਰਥਮ ਸਮਾਨ ਭਯੋ ਪਲ‡ ਪੀਨ[2]। ਇਮ ਸਤਿਗੁਰ
ਕੁਛ ਦਿਵਸ ਬਿਤਾਏ ਸਦਾ ਸਹਾਈ ਸਿੱਖਜਨਿ ਦੀਨ॥੧੩॥ ਮਾਸ ਅਸਾਢ
ਪ੍ਰਵਿਰਤਯੋ ਜਗ ਮਹਿਂ ਇਕ ਦਿਨ ਸ੍ਰੀ ਪ੍ਰਭੁ ਚਢੇ ਸ਼ਿਕਾਰ। ਬਰਨ ਸੁਪੇਦ
ਤੁਰੰਗਮ ਕੋ ਸ਼ੁਭ ਜਿਮ ਰਵਿ ਬਾਹਨ[3] ਸੁਭਤਿ ਉਦਾਰ। ਜਾਮਾ ਗਰ
ਅਭਿਰਾਮ ਝੀਨ ਬਹੁ ਸੂਖਮ ਸੁਤ ਦਿਪਹਿ ਤਨ ਚਾਰੁ। ਸਿਰ ਉਸ਼ਨੀਕ[4]
ਨੀਕ ਬਿਧਿ ਬੰਧਨ ਹੀਰੇ ਸ੍ਵੇਤ ਜਿਗਾ ਦੁਤਿਕਾਰ॥੧੪॥ ਮੁਕਤਾ ਗੋਲ
ਮੋਲ ਬਹੁ ਜਿਨ ਕੋ ਉੱਜਲ ਮਾਲਾ ਦਿਪਤਿ ਬਿਸਾਲ। ਬਾਜ਼ ਸੁਪੇਦ
ਹਾਥ ਪਰ ਬੈਠਯੋ ਮਨਹੁਂ ਮਾਨਸਰ ਆਇ ਮਰਾਲ[5]। ਚੰਦ, ਕੁੰਦ, ਮਾਨਿੰਦ,

---

[1]ਸਿਖ ਦੇ ਪੁੱਤ੍ਰ ਦੀ। [2]ਮਾਸ ਮੋਟਾ ਹੋ ਗਿਆ। [3]ਸੂਰਜ ਦਾ (ਚਿੱਟਾ) ਘੋੜਾ। [4]ਦਸਤਾਰ।
[5]ਮਾਨਸਰੋਵਰ ਤੋਂ ਹੰਸ ਆਇਆ ਹੈ। *ਪਾ:—ਉਪਾਇ।

†ਇਥੇ ਅਨੁਵਾਦ ਦੀ ਥਾਵੇਂ ਛੋਟੇ ਮੀਰ ਨੂੰ ਅਕਾਰਨ ਰਸਾਤਲ ਜਾਣ ਦਾ ਸ੍ਰਾਪ ਨਹੀਂ ਹੈ, ਅਸਲੀਅਤ ਦੱਸੀ ਹੈ ਕਿ ਛੋਟੇ ਮੀਰ ਦੇ ਰਸਾਤਲ ਜਾਣ ਦੇ ਸਾਮਾਨ ਉਸ ਵਿਚ ਮੌਜੂਦ ਹਨ, ਕਿਉਂਕਿ ਉਸ ਵਿਚ ਪਾਪੀ ਤੇ ਕੁਟਿਲ ਲੋਕ ਵਸਦੇ ਹਨ ਜੋ ਰਸਾਤਲ ਦੇ ਅਧਿਕਾਰੀ ਹਨ।

‡ਪਾ:—ਬਲ।

ਸੁਧਾ ਨਹਿੰ ਸਜਤਿ ਸ੍ਵੇਤਤਾ ਇਸ ਬਿਧਿ ਨਾਲ[1]। ਸ੍ਰੀ ਗੁਰਦਿੱਤਾ ਅੱਗ੍ਰ ਸਿਧਾਵਤਿ ਬਿਧੀਚੰਦ ਗੁਰ ਪਾਛੇ ਚਾਲਿ ॥ ੧੫ ॥ ਬੰਕੇ ਬੀਰ ਬ੍ਰਿੰਦ ਬਲਵੰਤੇ ਬਾਹੁ ਬਿਸਾਲ ਚਢੇ ਬਾਜ਼ੀਨਿ[2]।ਬਾਨ ਕਮਾਨ ਤੁਫੰਗ ਸੰਭਾਰਤਿ ਪੀਛੇ ਗਮਹਿੰ ਬੀਰ ਰਸ ਭੀਨ । ਸ੍ਰੀ ਹਰਿ ਗੋਵਿੰਦ ਬਾਗ ਗਹੀ ਕਰ, ਸੁੰਦਰ ਸ਼ੁਭਤਿ ਤੁਰੰਗਮ ਪੀਨ। ਜਨੁ ਐਰਾਵਤ ਬਤਸ[3], ਚਪਲ ਅਤਿ, ਚਲਤਿ ਚਾਲ ਚੋਰਤਿ ਚਿਤ ਚੀਨ ॥੧੬॥ ਮਨਹੁੰ ਦੁਗਧ ਕੋ ਉਦਧਿ ਮਥਨ ਕਰਿ ਸਾਰ ਸੇਤਤਾ ਲਈ ਨਿਕਸਿ[4]। ਕਮਲਾਸਨ ਇਕ ਚਿਤ ਹੁਇ ਸਿਰਜਯੋ ਅੰਗ ਅੰਗ ਕਰਿ ਕੈ ਨਿਰਜਾਸ। ਮਨਹੁ ਕਾਮ ਕਾਰੀਗਰ ਕਰ ਸੋਂ ਆਕ੍ਰਿਤ-ਕਰੀ[5], ਰਹੀ ਸੁ ਪ੍ਰਕਾਸ਼। ਕਿਧੌਂ ਤੁਰੰਗਮ ਰਚਿ ਕਰਿ ਤਨ ਸਭਿ ਲੇਪਨ ਕੀਨਿ ਸੁਧਾ ਪੁਨ ਤਾਸ[6]*॥੧੭॥ਅੱਗ੍ਰ ਨਾਸਕਾ ਤੀਖਨ ਸੁੰਦਰ ਊਚੀ ਗ੍ਰੀਵ ਚਲਤਿ ਬਲ ਸੰਗ। ਦੋਨ ਸ੍ਰੋਨ ਲਘੁ ਤੀਖਨ ਊਚੇ[7], ਰੁਚਿਰੁ ਬਿਲੋਚਨ ਕੁਛਕੁ ਉਤੰਗ। ਕਰਤਿ ਕੁੰਡਲੀ ਅਗਲੇ ਪਾਇਨਿ ਜਥਾ ਜੋਗ ਜਿਸ ਕੇ ਸਰਬੰਗ। ਸਟਕਾਰੀ ਲਾਂਗੁਲ[8] ਬਹੁ ਫੇਰਤਿ, ਮਨ ਸੋਂ ਲੀਨ ਹੋਤਿ ਇਕ ਰੰਗ[9] ॥੧੮॥ ਰਹਯੋ ਜਾਮ ਦਿਨ ਗਮਨਤਿ ਇਸ ਬਿਧਿ ਦੋਇ ਸਿੱਖ ਆਏ ਅਗੁਵਾਇ।ਪਹੁੰਚਿ ਅਗੇਰੇ ਕਰਿ ਪਗ ਬੰਦਨ,ਪਿਖਿ ਸਤਿਗੁਰ ਠਾਢੇ ਤਿਸ ਥਾਇੰ। ਬੂਝਨ ਕਰੀ 'ਕਹਾਂ ਤੇ ਤੁਮ ਹੋ ? ਕਯਾ ਤੁਮ ਕਾਜ ਕਰਤਿ ਸਤਿ ਭਾਇ ? ਕਿਤ ਕੌ ਗਮਨੋ?ਕਯਾ ਚਿਤ ਇੱਛਾ?' ਸੁਨਿ ਦੋਇਨ ਮੁਖ ਬਾਕ ਅਲਾਇ ॥੧੯॥ 'ਕਰਤਿ ਚਿਤੇਰੇ ਕੀ ਕ੍ਰਿਤ ਸੁੰਦਰ ਜਾਤਿ ਹਮਾਰੀ ਲਖਹੁ ਤਿਖਾਨ। ਰਾਵਰ ਕੇ ਦਰਸ਼ਨ ਹਿਤ ਆਏ, ਦਿਵਸ ਬਹੁਤ ਕੀ ਚਾਹ ਮਹਾਨ । ਉਚਿਤ ਹਮਾਰੇ ਕ੍ਰਿੱਤ ਆਪ ਕੀ, ਸੌਪਿ ਕਰਹਿ ਹਮ ਇੱਛਾ ਠਾਨਿ'। ਸਤਿਗੁਰ ਦਈ ਨ ਤਬਿ ਕੁਛ ਆਇਸੁ ਬਿਧੀਚੰਦ ਨੇ ਮਨ ਕੀ ਜਾਨਿ॥੨੦॥ਕਹਤਿ ਭਯੋ'ਅਬਿ ਪੇਸ਼ਿਸ਼ ਜੈਸੀ ਬਾਜ਼ੀ ਬਾਜ਼ ਸਮੇਤ ਸੁਹਾਇ।

[1]ਚੰਦ੍ਰਮਾਂ, ਮਰਤਬਾਨ ਦਾ ਢੱਕਣ ਤੇ ਅੰਮ੍ਰਿਤ (ਦੀ ਹੋਂਦ) ਨਹੀਂ, ਇਸ ਤਰ੍ਹਾਂ ਨਾਲ ਸੁਫੇਦੀ ਸਜ ਰਹੀ ਹੈ। [2]ਘੋੜਿਆਂ ਤੇ। [3]ਐਰਾਵਤ (ਹਾਥੀ) ਦਾ ਬੱਚਾ। [4]ਮਾਨੋਂ ਦੁੱਧ ਦਾ ਸਮੁੰਦਰ ਰਿੜਕਕੇ ਉੱਜਲਤਾ ਰੂਪ ਸਾਰ ਕੱਢ ਲਿਆ ਹੈ। [5]ਮੂਰਤੀ ਸਾਫ਼ ਕੀਤੀ। [6]ਤਿਸ (ਉਤੇ) ਅੰਮ੍ਰਿਤ ਦਾ ਲੇਪਨ ਕੀਤਾ ਹੈ। [7]ਦੋਵੇਂ ਕੰਨ ਛੋਟੇ ਤੇ ਤਿੱਖੇ ਉੱਚੇ ਹਨ। [8]ਪਸ਼ਮਦੀ ਪੂਛ। [9]ਇਕ ਰੰਗ ਹੋਕੇ ਮਨ ਨਾਲ ਲੀਨ ਹੁੰਦਾ ਹੈ ਭਾਵ ਮਨ ਅਨੁਸਾਰੀ ਹੁੰਦਾ ਹੈ।

*ਸ੍ਵੇਤਤਾ ਦੇ ਰੂਪਕਾਲੰਕਾਰ ਵਿਚ ਕਵੀ ਜੀ ਨੇ ਕਮਾਲ ਕੀਤਾ ਹੈ।

ਸ਼ਸਤ੍ਰ ਸਹਿਤ ਇਹ ਮੂਰਤਿ ਸੁੰਦਰ ਮੇ ਕਹੁ ਲਿਖਿ ਦੀਜਹਿ ਸੁਖ ਪਾਇ। ਕਰਹੁ ਸੁਫਲ ਅਪਨੀ ਸਭਿ ਵਿੱਦ੍ਯਾ ਹਾਥ ਬਿਲੋਚਨ ਕੋ ਸਫਲਾਇ। ਨਖ ਸ਼ਿਖ ਲੌ ਚਿੱਤ੍ਰਤਿ ਕਰਿ ਆਛੇ ਇਹੁ ਉਪਕਾਰ ਕਰਹੁ ਮਨ ਲਾਇ' ॥ ੨੧ ॥ ਸੁਨਯੋ ਨਕਾਸ਼ ਭਨਯੋ ਜੁਤਿ ਬਿਨਤੀ 'ਸ਼ੇਸ਼ ਗਨੇਸ਼ ਸਾਰਦਾ ਮਾਇ। ਪਾਰ ਨ ਪਾਇ ਸਕਹਿਂ ਜਿਨ ਕੇਰਾ ਸੋ ਮਮ ਪਾਸ ਲਿਖੇ ਕਿਮ ਜਾਇਂ। ਨਿਸ਼ਚੈ ਸੁਨੀ ਬਾਤ ਇਕ ਐਸੇ:-ਗੁਰ, ਕੈ ਗੁਰ ਸਿੱਖ ਸਿੰਧੁ ਤਰਾਇਂ। ਕਰਹਿਂ ਕ੍ਰਿਪਾ ਤੌ ਮੈਂ ਲਿਖਿ ਸਕਿਹੌਂ, ਅਲਪ ਜੀਵ ਕੇ ਬਨਹਿਂ ਸਹਾਇ ॥ ੨੨ ॥ ਕਰਹੁ ਕ੍ਰਿਪਾ ਤਬਿ ਲਿਖਹਿ ਪੁੱਤ੍ਰ ਮਮ' ਬਿਧੀਚੰਦ ਤਿਹ ਨਿਕਟਿ ਬੁਲਾਇ। 'ਹੇ ਸੁਤ! ਲਿਖਹੁ ਸਹਾਇ ਗੁਰੂ ਨਿਤ ਪੂਰਹੁ ਕਾਮਨਾ ਮਮ ਹਿਤ ਲਾਇ'।ਮਾਨਿ ਬਚਨ ਦੋਨਹੁ ਤਹਿ ਬੈਠੇ ਲਿਖਨ ਲਗੇ ਮਨ ਪ੍ਰੇਮ ਉਪਾਇ। ਨਖ ਸ਼ਿਖ ਲੌ ਮੂਰਤਿ ਗੁਰ ਹਯ ਕੀ ਸ਼ਸਤ੍ਰ ਬਸਤ੍ਰ ਜੁਤਿ ਜਥਾ ਸੁਹਾਇ ॥੨੩॥ ਸ਼੍ਰੀ ਸਤਿਗੁਰੂ ਅਖੇਰ ਗਏ ਬਨ ਜੀਵ ਅਨਿਕ ਕੋ ਮੁਕਤੀ ਦੀਨਿ। ਤੁਰੰਗ ਪਲਾਇ ਫੈਦਾਇ ਚਲਾਇ ਸੁ ਰਿਦੈ ਅਨੰਦਤਿ ਅਧਿਕ ਪ੍ਰਬੀਨ। ਦਿਨ ਲਘੁ ਰਹ੍ਯੋ ਜਾਨਿ ਹਟਿ ਆਏ ਸੰਗ ਬਾਹਨੀ ਸਗਰੀ ਲੀਨ। ਸਿੱਖ ਜਲੰਧਰ ਤੇ ਇਕ ਆਯੋ ਹਾਥ ਜੋਰਿ ਤਿਨ ਬਿਨਤੀ ਕੀਨਿ॥ ੨੪॥'ਸ਼੍ਰੀ ਪ੍ਰਭੁ! ਮਹਾਰਾਜ ਗੁਰ ਸੁਨੀਯਹਿ,ਸੈਨਾ ਆਨ ਪਰੀ ਸਮੁਦਾਇ। ਨਗਰ ਜਲੰਧਰ ਕੇ ਚਹੁੰਗਿਰਦੇ, ਦਿਢ ਸਮਾਜ ਹਿਤ ਜੰਗ ਬਨਾਇ। ਪੈਂਦਖਾਨ ਭੀ ਅਹੈ ਇਨਹੁ ਸੰਗ,ਕੋਕੋ ਕਹੈ:-ਇਹੀ ਦਲ ਲ੍ਯਾਇ-।ਭੇਤ ਨ ਦੇਤਿ ਕਪਟ ਕਿਯ ਚਾਹਤਿ ਸੁਨ ਮੈਂ ਸੁਧ ਹਿਤ ਪਹੁੰਚ੍ਯੋ ਧਾਇ' ॥੨੫॥ ਸੁਨਿ ਕਰਿ ਸਤਿਗੁਰੁ ਕਹ੍ਯੋ'ਧੀਰ ਧਰਿ ਚਿੰਤਾ ਕਰਹੁ ਨਹੀਂ ਚਿਤ ਕੋਇ। ਚਢਿ ਆਵਹਿ, ਜਮ ਸਦਨ ਸਿਧਾਵਹਿ, ਨਹਿਂ ਬਿਰਥਾ ਪਾਵਹਿ ਜਗ ਸੋਇ।ਸ਼੍ਰੀ ਗੁਰ ਨਾਨਕ ਭਲੀ ਕਰਹਿ ਸਭਿ,ਬਿਘਨ ਅਨੇਕਨਿ ਤਤਛਿਨ ਖੋਇ'। ਇਮ ਬੋਲਤਿ ਚਲਿ ਉਤਰੇ ਆਇ ਸੁ ਬਾਗ ਬਿਖੈ ਤਰੁਵਰ ਬਹੁ ਜੋਇ ॥੨੬॥ ਤਯੋ ਫਰਸ਼ ਬੈਠੇ ਗੁਰ ਤਿਹ ਛਿਨ, ਸੋ ਨਕਾਸ਼ ਮੂਰਤਿ ਲਿਖ ਲ੍ਯਾਇ। ਬਿਧੀਚੰਦ ਕੋ ਕੀਨਿ ਦਿਖਾਵਨ ਦੇਖਤਿ ਰਹ੍ਯੋ ਰਿਦੈ ਹਰਖਾਇ। ਤਿਨ ਤੇ ਲੈ ਗੁਰ ਅੱਗ੍ਰ ਧਰੀ ਜਬਿ ਅਵਿਲੋਕਤਿ ਸ਼੍ਰੀ ਮੁਖ ਮੁਸਕਾਇ। ਲਿਖ੍ਯੋ ਤੁਰੰਗ ਨਖ ਸ਼ਿਖ ਲੌ ਸੁੰਦਰ ਭਏ ਪ੍ਰਸੰਨ ਸੁ ਬਚਨ ਅਲਾਇ ॥੨੭॥ 'ਆਛੀ ਕਰੀ ਹਰੀ ਭਵ ਪੀਰਾ,ਕਯੋਂ ਨ ਲਿਖਹੁ,ਬਿਖਿ ਹੇ

ਬੁਧਿਵਾਨ[1]। ਪਿਤਾ ਪੁੱਤ੍ਰ ਸੁਨਿ ਮੋਦ ਉਪੰਨਾ ਜਨਮ ਮਰਨ ਕੇ ਦੁਖ ਭਾ ਹਾਨ। ਬਾਰ ਬਾਰ ਬੰਦਤਿ ਪਗ ਪੰਕਜ ਭਏ ਨਿਹਾਲ ਪ੍ਰੇਮ ਕੋ ਠਾਨਿ।ਸ਼੍ਰੀ ਸਤਿਗੁਰ ਅਵਿਲੋਕਨ ਕਰਿਕੈ ਬਿਧੀਚੰਦ ਕੋ ਦੀਨਸਿ ਪਾਨ॥ ੨੮॥ ਲੇ ਗੁਰ ਬਖਸ਼ਿਸ਼ ਨਿਜ ਸਿਰ ਪਰ ਧਰਿ ਅਦਬ ਸਾਥ ਢਿਗ ਰਾਖਨਿ ਕੀਨਿ। ਅਬਿਲੌ ਤਿਸ ਕੀ ਕੁਲ ਜੋ ਉਪਜੈ ਤਿਨ ਕੇ ਢਿਗ ਸੁੰਦਰ ਸੋ ਚੀਨਿ[2]*। ਦਰਸ਼ਨ ਕਰਿ ਮਨ ਬਾਂਛਤਿ ਪਾਵਹਿ ਆਕ੍ਰਿਤ[3] ਜਾਨੀ ਜਾਇ ਪ੍ਰਬੀਨ।ਦੇਖੇ ਲਗਯੋ ਚਿਤੇਰਨਿ ਕੋ ਧਨ, ਭਏ ਦੀਨ ਮਨ ਤਿਨਹੁੰ ਨ ਲੀਨ॥ ੨੯॥

ਦੋਹਰਾ॥ ਇਸ ਪ੍ਰਕਾਰ ਸ਼੍ਰੀ ਸਤਿਗੁਰੂ ਧੀਰਜ ਸਹਿਤ ਬਿਲੰਦ। ਕਰਤਿ ਬਿਲਾਸ ਅਨੇਕ ਬਿਧਿ ਸੰਕਟ ਦਾਸ ਨਿਕੰਦ॥ ੩੦॥ ਉਠੇ ਬਾਗ਼ ਤੇ ਸਤਿਗੁਰੂ ਪਹੁੰਚੇ ਮੰਦਿਰ ਜਾਇ।ਖਾਨ ਪਾਨ ਕਰਿ ਜਥਾ ਰੁਚਿ ਸੁਪਤਿ ਭਏ ਸੁਖ ਪਾਇ॥ ੩੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸਟਮ ਰਾਸੇ 'ਸ੍ਰੀ ਗੁਰ' ਪ੍ਰਸੰਗ ਬਰਨਨੰ ਨਾਮ ਖੋੜਸਮੋ ਅੰਸੂ॥ ੧੬॥

## ੧੭. [ਖੋਜਾ ਅਨਵਰ ਦੂਤ]।

ਦੋਹਰਾ॥ ਦਿਵਸ ਆਗਲੇ ਸਤਿਗੁਰੂ ਬੈਠੇ ਲਾਇ ਦਿਵਾਨ। ਪਠ੍ਯੋ ਹੁਤੋ ਖੋਜਾਨਵਰ[4] ਸੂਬੇ ਕਾਲੇ ਖਾਨ॥ ੧॥ ਚੌਪਈ॥ ਪੂਰਬ ਕਈ ਬਾਰ ਸੋ ਆਵਾ। ਕਹਿ ਵਜ਼ੀਰਖਾਂ ਜਬਹਿ ਪਠਾਵਾ। ਗੁਰੁ ਕੇ ਸੰਗ ਮਿਲ੍ਯੋ ਬਹੁਬਾਰੀ। ਯਾਂਤੇ ਭੇਜ੍ਯੋ ਜਾਨਿ ਚਿਨਾਰੀ॥ ੨॥ ਨਗਰ ਜਲੰਧਰ ਕੋ ਤਜਿ ਆਯੋ। ਸ਼੍ਰੀ ਕਰਤਾਰ ਪੁਰਾ ਨਿਯਰਾਯੋ। ਤਿਹ ਛਿਨ ਮਨ ਮਹਿਂ ਕਪਟ ਬਿਚਾਰਾ। –ਅਬਿ ਮੈਂ ਪਰਖੌਂ ਕਰਿ ਨਿਰਧਾਰਾ॥੩॥ਸ਼੍ਰੀ ਨਾਨਕ ਅਵਤਾਰ ਕਿ ਨਾਂਹੀ। ਕਰਾਮਾਤ ਕਾਮਲਧਰਿ ਮਾਂਹੀ[5]। ਪ੍ਰਥਮ ਆਵਤੇ ਮਸਲਤ ਕਰਨੇ। ਅਬਿ ਕੈ ਗੁਰੂ ਪ੍ਰਾਨ ਹਮ ਹਰਨੇ–॥ ੪॥ ਇਮ ਬਿਚਾਰ ਕਰਿ ਦੁਇ ਦੀਨਾਰ। ਦੋਨਹੁ ਹਾਥਨਿ ਪਰ ਤਬਿ ਧਾਰਿ।ਤਰੇ ਹਾਥ ਕਰਿ ਏਕ ਛਪਾਈ।ਇਕ ਕਰ ਊਪਰ ਦੇਹਿ ਦਿਖਾਈ॥ ੫॥–ਜੇ ਅਜਮਤ, ਲੇਂ ਦੋਨਹੁ ਜਾਨ। ਅਪਨੀ ਭੇਟ ਧਰਾਇ ਬਖਾਨਿ[6]–। ਸਭਾ ਬਿਖੈ ਜਹਿਂ ਬੈਠੇ ਸੁਨੇ। ਪਹੁੰਚ੍ਯੋ ਗੀਦੀ

---

[1] ਬੁਧੀਵਾਨ ਦਿਖਾਈ ਦਿੰਦੇ ਹੋ। [2] ਦੇਖੀਦੀ ਹੈ। [3] ਸੂਰਤੀ। [4] ਖੋਜਾ ਅਨਵਰ। [5] ਕਰਾਮਾਤ ਧਾਰਨ ਵਿਚ ਕਾਮਲ ਹਨ (ਕਿ ਨਹੀਂ)। [6] ਆਪਣੀ ਭੇਟ ਧਰਾ ਦੇਵਗੀ ਕਹਿਕੇ।

*ਸੁਣੀਦਾ ਹੈ ਕਿ ਮੂਰਤ ਅਜੇ ਤਕ ਸਿੱਧ ਪਿੰਡ (ਮਾਝੇ) ਵਿਚ ਭਾਈ ਬਿਧੀਚੰਦ ਜੀ ਦੇ ਅਸਥਾਨ ਪਰ ਹੈ, ਪਰ ਦੇਖਣੇ ਤੇ ਸਹੀ ਕਰਨੇ ਦਾ ਅਵਕਾਸ਼ ਨਹੀ ਹੋਇਆ, ਗੱਦੀ ਭੀ ਬਿਧੀਚੰਦ ਜੀ ਦੀ ਚਲਦੀ ਹੈ।

ਤਰਕਤਿ ਘਨੋ॥੬॥ਉਤਰਿ ਤੁਰੰਗ ਤੇ ਗਯੋ ਅਗਾਰੀ।ਤਿਸ ਦੀਨਾਰ ਹਾਥ ਪਰ ਧਾਰੀ। ਜਬਿ ਸਤਿਗੁਰੁ ਕੋ ਨਜ਼ਰ ਦਿਖਾਈ।ਕੀਨਿ ਬਿਲੋਕਨ ਭਨਯੋ ਸੁਨਾਈ॥੭॥ 'ਆਵਹੁ ਖਾਨ! ਸੁਮਤਿ ਬਿਪਰੀਤੀ। ਕਰੀ ਪ੍ਰਥਮ ਤੇ ਅਪਰ ਅਨੀਤੀ'। ਕਹੇ 'ਸੁ ਅਬਿ ਲੌ ਪਹੁੰਚਯੋ ਆਇ ਨ। ਕਹਾਂ ਕੁਮਤਿ ਕਿਧ, ਦੇਹੁ ਬਤਾਵਨ'[1]॥੮॥ ਸੁਨਿ ਗੁਰ ਉਚਰਯੋ, [2]ਜਬਿ ਜੁਗ ਫੂਟੈਂ। ਤਿਸ ਕੋ ਸ਼ੱਤ੍ਰ ਤੁਰਤ ਹੀ ਕੂਟੈਂ। ਘਰ ਲਗਿ ਜਾਨਿ ਨ ਦੇਹਿਂ ਸੁਜਾਨ।ਪਹੁੰਚਹਿਂ ਤੁਰਤ ਕਰਹਿਂ ਤਿਸ ਹਾਨ[2]॥੯॥ [3]ਯਾਂਤੇ ਤੁਮ ਕੋ ਭਯੋ ਕੁਸੈਨ। ਮੁਸ਼ਕਲ ਮਹਾਂ ਪਹੁੰਚਿਬੋ ਭੌਨ[3]।ਸ਼੍ਰੀ ਗੁਰਨਾਨਕ ਕੋ ਘਰ ਅਗਮ[4]।ਇਹਾਂ ਨ ਚਲਹਿ ਸ਼ੱਤ੍ਰ ਕੋ ਛਦਮ[5]॥੧੦॥ ਕਰਾਮਾਤ ਕਾਮਲ ਬੱਖਜਾਤੀ[6]।ਤਿਸ ਕੋ ਦੇਨਿ ਕਹਿਰੋ ਸੱਖਜਾਤੀ[7]। ਜੋ ਗੀਦੀ ਚਿਤ ਚਾਹਹਿ ਕੋਇ[8]। ਜਲ ਕਨ ਉਦਧਿ ਨ ਘਾਟੋ ਹੋਇ[9]॥੧੧॥ ਤੁਰਕ ਸੁਨਤਿ ਮਨ ਮੈਂ ਬਿਸਮਾਯੋ। ਛਿਮਾ ਹੇਤੁ ਕਰ ਜੋਰਿ ਅਲਾਯੋ। 'ਧੰਨ! ਧੰਨ! ਪੂਰਨ ਗੁਰ ਅਹੋ। ਸਭਿ ਘਟਿ ਘਟਿ ਕੀ ਜਾਨਤਿ ਅਹੋ॥੧੨॥ ਹੁਈ ਸੁ ਬਿਤੀ ਛਿਮਹੁ ਅਪਰਾਧੁ। ਸਰਲ ਸੁਭਾਉ ਸਦਾ ਸਮ ਸਾਧੁ'। ਤਬਿ ਸਤਿਗੁਰ ਕਹਿ ਅੱਗ੍ਰ ਹਟਾਯੋ। ਇਕ ਦਿਸ਼ਿ ਮਹਿਂ ਕਹਿ ਤਾਂਹਿ ਬਿਠਾਯੋ॥੧੩॥ ਸੰਗਤਿ ਕੁਛਕ ਤਬਹਿ ਚਲਿ ਆਈ। ਦਰਸ਼ਨ ਕਰਨਿ ਭੇਟ ਬਹੁ ਲਯਾਈ। ਕਰਿ ਕਰਿ ਬੰਦਨ ਅੱਗ੍ਰ ਚਢਾਵੈ। ਜੋਰਤਿ ਹਾਥ ਕਾਮਨਾ ਪਾਵੈ॥੧੪॥ ਸ਼ਸਤ੍ਰ ਬਸਤ੍ਰ ਭੂਖਨ ਨਗ ਜਰੇ। ਅਨਿਕ ਤਰੰਗਮ ਕੀਨਸਿ ਖਰੇ। ਜਬਹਿ ਅਕੋਰਨ ਲਗੇ

---

[1](ਖੋਜਾ) ਬੋਲਿਆ (ਕਿ ਮੈਂ ਤਾਂ) ਅਜੇ ਆਕੇ ਪੁਜਾ ਬੀ ਨਹੀਂ, ਕੁਮਤੀ ਕੀ ਕੀਤੀ ਹੈ? ਦਸ ਤਾਂ ਦਿਓ? [2]ਇਸ ਵਿਚ ਦੋ ਭਾਵ ਹਨ, ਇੱਕ ਰਾਜਨੀਤੀ ਦਾ ਸੱਚ ਕਿਹਾ ਹੈ ਕਿ ਜਦ ਕੋਈ ਜੋੜੀ ਆਪੋ ਵਿਚ ਫੁਟੇ ਤਾਂ ਦੋਵੇਂ ਨਿਰਬਲ ਹੋਕੇ ਮਾਰੇ ਜਾਂਦੇ ਹਨ, ਦੂਜੇ ਨਰਦਾਂ ਜੋਟੇ ਫੁੱਟਣ ਨਾਲ ਛੇਤੀ ਮਰਦੀਆਂ ਹਨ ਤੇ ਅਸਲ ਮੁਰਾਦ ਹੈ ਕਿ ਦੀਨਾਰਾਂ ਦਾ ਜੋੜਾ ਤੂੰ ਵੇਖ ਵੇਖ ਕਰ ਦਿੱਤਾ ਹੈ ਇਹ ਤੁਸਾਡੀ ਹਾਨੀ ਦਾ ਚਿੰਨ੍ਹ ਹੈ। [3]ਭਾਵ ਦੀਨਾਰਾਂ ਦੇ ਜੋੜੇ ਨੂੰ ਨਖੇੜਿਆ ਹੈ ਇਹ ਕੁਸ਼ਗਨ ਹੋਇਆ ਹੈ, ਤੂੰ ਘਰ ਨਹੀਂ ਅੱਪੜੇਂਗਾ। [4]ਅਗੰਮ=ਗੰਮਤਾ ਤੋਂ ਪਰੇ। ਜਿਸ ਨੂੰ ਅਸੀਂ ਨਾਂ ਜਾਣੀਏ ਪਰ ਓਹ ਸਾਨੂੰ ਜਾਣੇ, ਬੇਅੰਤ। [5]ਛਲ। [6](ਇਹ ਘਰ) 'ਕਰਾਮਾਤ ਵਿਚ ਕਾਮਲ' ਪ੍ਰਗਟ ਹੈ। [7]ਕਰਾਮਾਤ ਦਾ ਦੇਣਾ ਕਹਰ ਸਾਖਜਾਤ ਕਰਨਾ ਹੈ। [8]ਜੇ ਕੋਈ ਗੀਦੀ (ਕਰਾਮਾਤ ਲੈਣੀ) ਚਿਤ ਵਿਚ ਚਾਹ ਰਿਹਾ ਹੈ (ਤਾਂ ਓਹ ਕਹਰ ਨੂੰ ਸਾਖਜਾਤ ਕਰ ਰਿਹਾ ਭਾਵ ਸੱਦ ਰਿਹਾ ਹੈ)। [9](ਪਰ ਗੁਰੂ ਘਰ ਦਾ ਕੁਛ ਨਹੀਂ ਵਿਗੜਦਾ ਉਹ) ਸਮੁੰਦਰ ਹੈ, ਇਕ ਬੂੰਦ ਦੇਣ ਨਾਲ ਘਟ ਨਹੀਂ ਜਾਂਦਾ। ਭਾਵ ਕਰਾਮਾਤ ਲੈਣ ਵਿਚ ਹੇ ਅਨਭਤ ਤੇਰੀ ਹੀ ਹਾਨੀ ਹੈ।

ਅੰਬਾਰੂ। ਉਰ ਬਿਸਮਾਨਯੋ ਤੁਰਕ ਉਦਾਰ ॥੧੫॥–ਸ਼ਾਹੁ ਮੁਲਖ ਮਾਲਿਕ ਜੋ ਅਹੈ। ਏਤੋ ਧਨ ਨਿਤਪ੍ਰਤਿ ਨਹਿ ਲਹੈ। ਜਬਰੀ ਕਰਹਿ ਪੂਜਾ ਤੇ ਲੇਤਿ। ਦੁਖੀ ਹੋਇ ਜੇਤਿਕ ਨਰ ਦੇਤਿ ॥੧੬॥ ਧਨੀ ਕਿ ਰੰਕ ਇਹਾਂ ਧਨ ਲ੍ਯਾਵੈਂ। ਅਰਪਿ ਅਨੰਦਤਿ ਸੀਸ ਨਿਵਾਵੈਂ। ਕਰ ਜੋਰਤਿ ਪੁਨ ਬਿਨੈ ਬਖਾਨੈਂ। ਯਾ ਖ਼ੁਦਾਇ! ਧਨ ਆਇ ਮਹਾਨੈ–॥ ੧੭ ॥ ਇੱਤ੍ਯਾਦਿਕ ਬਹੁ ਚਿਤੇ ਬਿਚਾਰਾ। ਤਬਿ ਲੈ ਏਕ ਸਿੱਖ ਸੁਨਿਆਰਾ। ਅਚਰਜ ਚੌਂਪਰ ਧਰਯੋ ਅਗਾਰੀ। ਬਸਤ੍ਰ ਬਚਿੱਤ੍ਰ ਰਚਯੋ ਚਿਤ੍ਰਕਾਰੀ ॥ ੧੮ ॥ ਛਲ[1] ਕੰਚਨ ਕੇ ਨਗ ਵਿਚ ਜਰੇ। ਅਨਿਕ ਰੰਗ ਕੇ ਦੀਪਤਿ ਖਰੇ। ਚਾਮੀਕਰ ਕੀ ਨਰਦ ਬਿਸਾਲਾ। ਚੁਨੀ ਜਰੀ ਜਿਨਹੁੰ ਮਹਿ ਜਾਲਾ[2] ॥੧੯॥ ਬਹੁਤ ਮੋਲ ਕੋ ਬਨਯੋ ਅਜਾਇਬ। ਅਰਪਯੋ ਆਨਿ ਅੱਗ੍ਰ ਗੁਰੁ ਸਾਹਿਬ। ਸੋ ਦੇਖਤਿ ਇਕਠੋ ਕਰਿਵਾਯੋ। ਲੇ ਪ੍ਰਭੁ ਜਾਨੁ ਤਰੇ ਟਿਕਾਯੋ ॥ ੨੦ ॥ ਜਬਿ ਸਭਿ ਸੰਗਤਿ ਦਰਸ਼ਨ ਕੀਨਿ। ਸਰਬ ਅਕੋਰ ਅਰਪਿ ਕਰਿ ਦੀਨਿ। ਬੈਠੇ ਮਨੋ ਕਾਮਨਾ ਪਾਇ। ਤਬਿ ਅਨਵਰ ਬੋਲਯੋ ਇਸ ਭਾਇ ॥ ੨੧ ॥ 'ਸੁਨਹੁ ਪੀਰ! ਕਯਾ ਮਨ ਮਹਿ ਭਾਯੋ। ਬੇ ਰੁਖ਼ ਤੌਰ ਹਮਹਿ ਦਿਖਰਾਯੋ। ਮਿਲਤੇ ਪ੍ਰੀਤਿ ਸਮੇਤ ਹਮੇਸ਼। ਦੈਨਿ ਲੈਨਿ ਕਰਿ ਕਾਰ ਅਸ਼ੇਸ਼ ॥ ੨੨ ॥ ਅਬਿ ਕੇ ਲਈ ਨਜ਼ਰ ਭੀ ਨਹੀਂ। ਅਪਰ ਬਾਤ ਕਰਨੀ ਕਿਤ ਰਹੀ। ਗਨ ਟੰਕਨਿ ਕੀ ਦਿਸ਼ ਰੁਖ਼ ਕਰੋ। ਲੇ ਲੇ ਨਜ਼ਰ ਸੰਭਾਰਨ ਧਰੋ' ॥ ੨੩ ॥ ਕਹਿ ਸ੍ਰੀ ਹਰਿ ਗੋਬਿੰਦ ਸੁਜਾਨਾ। 'ਸੁਨਹੁ ਖਾਨ! ਸਭਿ ਕਰਹਿਂ ਬਖਾਨਾ। ਰੀਤਿ ਪ੍ਰੀਤਿ ਕੀ ਸਮ ਪੈ ਪਾਨੀ[3]। ਮਿਲਤਿ ਹੋਤਿ ਹੈਂ ਏਕ ਸਮਾਨੀ ॥ ੨੪ ॥ ਜਬਿ ਮੇਲਹਿ ਕੈ ਕਪਟ ਖਟਾਈ[4]। ਲਗਹਿ ਨ ਬਿਲਮ ਤੁਰਤ ਬਿਲਗਾਈ[5]। ਬਹੁਰ ਨ ਮਿਲਹਿ ਅਨੇਕ ਜਤਨ ਤੇ। ਤਥਾ ਰਹਿ ਕਪਰਿਹੈ ਮਨਮਨ ਤੇ ॥੨੫॥ ਪੈ ਪਾਨੀ ਨ ਖਟਾਈ ਸਹੈ। ਤਥਾ ਕਪਟ ਤੇ ਪ੍ਰੀਤ ਨ ਰਹੈ। ਇਮ ਬਿਚਾਰ ਕਰਿ ਹੂਜੈ ਮੌਨ। ਨਤੁ ਉਘਰਤਿ ਜੋ ਹੈ ਛਲ, ਜੌਨ' ॥ ੨੬ ॥ ਸੁਨਿ ਅਨਵਰ ਸੋ ਤਜਯੋ ਪ੍ਰਸੰਗ। ਬਹੁਰ ਮਿਲਨ ਹਿਤ ਕਹਿ ਗੁਰੁ ਸੰਗ[6]।–ਬੈਠੇ ਬੋਲਤਿ

[1]ਚੌਂਪੜ ਦੇ ਪਾਸੇ। [2]ਜਿਨ੍ਹਾਂ (ਨਰਦਾਂ) ਵਿਚ ਸਾਰੇ ਚੂਨੀਆਂ ਜੜੀਆਂ ਹਨ। [3]ਪ੍ਰੀਤ ਦੀ ਰੀਤ ਦੁੱਧ ਪਾਣੀ ਵਾਙੂ ਹੈ। [4]ਕਪਟ ਰੂਪੀ ਖਟਾਸ। [5]ਫਿੱਟ ਜਾਂਦਾ ਹੈ। [ ਬਿਲਗਨਾ=ਅਲੱਗ ਹੋ ਜਾਣਾ ]
[6]ਅਗਲੀਆਂ ਦੋ ਤੁਕਾਂ ਵਿਚ ਅਨਵਰ ਜੀ ਚਿੱਤ ਦੀ ਚਿਤਵਨੀ ਦੱਸੀ ਹੈ ਕਿ ੨੭ ਅੰਕ ਦੇ ਬਾਦ ਗੁਰੂ ਜੀ ਨਾਲ ਜੋ ਗਲ ਕਰਨ ਲਗਾ ਹੈ ਉਹ ਸ਼ੁਰੂ ਹੁੰਦਾ ਹੈ।

ਪ੍ਰਾਪਤਿ ਭੇਤਿ। ਤੂਸ਼ਨਿ ਕਰੇ ਨਹੀ ਕੁਛ ਦੇਤਿ[1]–॥੨੭॥'ਸੁਨਹੁ ਪੀਰ ਜੀ! ਚੌਂਪਰ ਚਾਰੂ। ਜਾਨ੍ਹੈ ਤਰੇ ਧਰਨੈ ਸੰਭਾਰੂ। ਅਦਭੁਤ ਬਨਨੈ ਪਿਖਿਨ ਲਲਚਾਵੈਂ। ਤੁਮ ਸੋਂ ਬਾਜ਼ੀ ਖੇਲ ਮਚਾਵੈਂ ॥ ੨੮ ॥ ਧਰਿਯਹਿ ਧਨ ਨਿਜ ਦਾਵ ਵਿਚਾਰੀ। ਖੇਲਤਿ ਜੈ ਲਿਹੁਂ ਕੈ ਦਿਹੁਂ ਹਾਰੀ'।ਸੁਨਿ ਸ੍ਰੀ ਹਰਿਗੋਬਿੰਦ ਉਚਾਰੀ। 'ਇਹ ਤੌ ਖੇਲਹਿਂ ਜੂਪ ਜੁਆਰੀ ॥ ੨੯ ॥ ਹਮ ਅਲਾਹ ਕੇ ਫਕਰ[2] ਬਿਸਾਲੇ। ਭਲ ਉਪਦੇਸ਼ਤਿ ਭਲੇ ਸੰਭਾਲੇ। ਜੇ ਕਰਿ ਚਿਤ ਪਰਚਾ ਤੁਮ ਧਰੋ। ਬਿਨਾ ਦਾਵ ਧਨ ਖੇਲਨ ਕਰੋ*' ॥ ੩੦॥ ਅਨਵਰ ਭਨੇ 'ਕੁਛ ਨਹਿਂ ਆਛੇ। ਕੁਛ ਧਰਿ ਕਰਿ ਖੇਲਨ ਚਿਤ ਬਾਂਛੇ'। ਜਾਨਿ ਖਾਨ ਕੀ ਅਧਿਕ ਖੁਟਾਈ। ਕਹਯੋ ਗੁਰੂ 'ਹਮ ਚਾਹਿ ਨ ਕਾਈ ॥੩੧॥ ਕਰਹੁ ਆਪ ਜੈਸੇ ਮਨ ਭਾਵੈ। ਪ੍ਰਾਪਤਿ ਹਾਰ, ਜੀਤ ਨਹਿਂ ਪਾਵੈਂ[3]'। ਅਸ ਕਹਿ ਚੌਂਪਰ ਅੱਗ੍ਰ ਬਿਛਾਯੋ। ਬੈਠਯੋ ਸਮੁਖ ਮੁਦ ਹਰਖਾਯੋ ॥ ੩੨ ॥ ਚਿਤਵਹਿ–ਖੇਲਨ ਵਿੱਦਯਾ ਮੇਰੇ[4]।ਚਹੌਂ ਸੁ ਲਯਾਵੈਂ ਛਲ ਕੇ ਗੇਰੇ[5]। ਸ਼ਾਹੁ ਸਭਾ ਮਹਿਂ ਜੀਤਤਿ ਰਹਯੋ। ਅਨਿਕ ਬਾਰ ਧਨ ਮੈਂ ਬਹੁ ਲਹਯੋ ॥ ੩੩ ॥ [6]ਅਪਰ ਬਾਤ ਮੈਂ ਦਾਵ ਨ ਖਾਵੈ। ਚੌਂਪਰ ਖੇਲਤਿ ਦਰਬ ਹਰਾਵੈਂ'।ਉਨੌਂ ਜੀਤ ਕਰਿ ਜੋ ਧਨ ਲੇਗ। ਤੌ ਲਖਿ ਹੌਂ ਗੁਰ ਹਾਰਹਿ ਜੇਗ–॥ ੩੪ ॥ ਦਾਵ ਪੰਚ ਸੈ ਦਰਬ ਲਗਾਇਵ।ਤਬਿ ਸਤਿਗੁਰੂ ਛਲ ਛਾਰਿ ਰਿਝਾਇਵ।ਚਮਕਤਿ ਚੂੰਨੀ ਕੰਚਨ ਜਰੇ।ਪੁਨ ਲੇ ਖਾਨ ਗੇਰਿਬੌ ਕਰੇ॥੩੫॥ਸਭਾ ਲਗੀ ਸੁਭਟਨਿ ਕੀ ਹੇਰਹਿ। ਚਲਹਿ ਨਰਦ ਨਿਜ ਛਲ ਕੇ ਗੇਰਹਿ[7]'। ਦਾਉ ਬਿਸਾਲ ਗੁਰੂ ਤਬਿ ਲਯਾਵੈਂ।ਤੁਰਕ ਨਰਦ ਕੌਂ[8] ਮਾਰਿ ਹਟਾਵੈਂ॥੩੬॥ ਪੁਨ ਕਾਚੀ ਹੁਇ ਵਹਿਰ ਨਿਕਾਸੇ[9]।ਆਨੈ ਫੇਰਤਿ ਚਾਰਹੁ ਪਾਸੇ[10]।ਅੰਤਰ ਨਹਿਂ ਪ੍ਰਵੇਸ਼ਬੇ ਪਾਵਤਿ। 'ਮਾਰਯੋ' ਕਹਿ, ਗੁਰ ਮਾਰ ਹਟਾਵਤਿ ॥ ੩੭ ॥ ਅਪਨੀ ਆਠਹੁਂ

[1] ਇਨਕੇ ਬੋਲਣ ਨਾਲ ਭੇਦ ਮਿਲਦਾ ਹੈ, ਚੁਪ ਕੀਤਿਆਂ (ਭੇਦੀ) ਕੁਛ (ਭੇਦ) ਨਹੀਂ ਦਿੰਦਾ। [2]ਫਕੀਰ। [3](ਤੈਨੂੰ) ਹਾਰ ਪ੍ਰਾਪਤ (ਹੋਵੇਗੀ) ਜਿੱਤਣਾ ਨਹੀਂ ਪਾਵੇਂਗਾ। [4]ਮੇਰੇ (ਯਾਦ ਹੈ)। [5]ਪਾਸੇ ਸੁੱਟ ਕੇ ਜੋ (ਦਾਉ) ਚਾਹਾਂ ਪਾ ਲਵਾਂਗਾ। [6]ਹੋਰ ਗੱਲੇ ਦਾਉ (ਗੁਰੂ) ਨਹੀਂ ਖਾਂਦਾ ਪਰ ਚੌਪੜ ਖੇਲਦਿਆਂ ਧਨ ਹਾਰੇਗਾ। [7]ਪਾਸਾ ਸੁੱਟ ਕੇ ਆਪਣੀਆਂ ਨਰਦਾਂ ਨੂੰ ਚਲਾਉਂਦਾ ਹੈ (ਅਨਵਰ)। [8]ਤੁਰਕ ਦੀ ਨਰਦ ਨੂੰ। [9](ਅਨਵਰ ਦੀ ਨਰਦ ਨੂੰ) ਕੱਚੀ ਕਰਕੇ ਕਢ ਦੇਂਦ। [10](ਅਨਵਰ) ਚਾਹੌਂ ਪਾਸਿਆਂ ਤੋਂ ਫੇਰ ਫੇਰ ਕੇ ਨਰਦ ਲਿਆਉਂਦਾ ਹੈ।

*ਇਹ ਵਾਕ ਕਹਿਕੇ ਫੇਰ ਗੁਰੂ ਜੀ ਦਾ ਚੌਪੜ ਖੇਲਣਾ ਨਿਰਥਕ ਨਹੀਂ। ਜਸੂਸ ਦਾ ੧੫ ਸੌ ਰਪਏ ਨਕਦ ਲੈਕੇ ਆਉਣਾ ਬੀ ਨਿਰਥਕ ਨਹੀਂ।

ਨਰਦ ਪਕਾਈ। ਰਾਖੀ ਤਿਸ ਕੀ[1] ਚਾਰ ਕਢਾਈ। ਹਾਰਨੋ ਦਰਬ ਪੰਚ ਸੈ ਮੂੜ੍ਹਾ। ਸਰਬਰ ਹੁਯੋ ਚਹਤਿ ਹੈ ਕੂੜ੍ਹਾ ॥੩੮॥ ਲੌਜਿਤਿ ਭਯੋ ਕਛੁਕ ਪੁਨ ਚਪਯੋ।ਦਾਵ ਪੰਚ ਸੈ ਧਨ ਤਬਿ ਥਪਯੋ[2]।ਬਾਜ਼ੀ ਪ੍ਰਥਮ ਹਰਾਇ ਸੁ ਚਾਹਾ। -ਅਬਿ ਕੈ ਦਰਬ ਲਹੌਂ ਇਨ ਪਾਹਾ-॥੩੯॥ਚੂਨੀ ਚਮਕਤਿ ਹੇਮ ਲਪੇਟੀ। ਜਨੁ ਸੂਰਜ ਕੀ ਕਿਰਨ ਸਮੇਟੀ। ਤਿਨ ਪਰ ਨਵ ਗ੍ਰੈਹ ਜਨੁ ਥਿਰ ਕਰੇ। ਅਸ ਭਲ ਸੋਭਤਿ ਹੈਂ ਦ੍ਯੁਤਿ ਭਰੇ ॥੪੦॥ ਬਹੁਰ ਦੂਸਰੀ ਬਾਜ਼ੀ ਖੇਲਤਿ। ਗੁਰ ਕਰ ਕਮਲਨਿ ਤੇ ਢਲ ਮੇਲਤਿ। ਕਰਹਿ ਤੁਰਕ ਬਿੱਦ੍ਯਾ ਬਹੁਤੇਰੀ। ਗੁਰ ਕੀ ਨਰਦ ਨ ਮਰਿ ਇਕ ਬੇਰੀ ॥ ੪੧ ॥ ਤਿਸ ਕੀ ਨਰਦ ਆਇ ਜਬਿ ਆਗੇ। ਕਹਿ ਗੁਰ ਮਾਰਹਿਂ, ਜਨੁ ਸਰ[3] ਲਾਗੇ। ਚਪਯੋ ਤੁਰਕ ਬਿਧਿ ਕਰਤਿ ਅਨੇਕਾ।ਮਹਿਮਾ ਲਖਿ ਨ ਸਕਹਿ ਅਬਿਬੇਕਾ[4]।।੪੨।।ਬਾਜ਼ੀ ਜੀਤ ਲਈ ਜਨੁ ਜੰਗ। ਬੇਧਹਿਂ ਬਾਕ ਬਾਨ ਕੇ ਸੰਗ। ਬੈਠਯੋ ਦਰਬ ਹਰਾਇ ਹਜ਼ਾਰ। ਦੁਖ ਚਿੰਤਾ ਬਹੁ ਰਿਦੇ ਗਵਾਰ ॥ ੪੩ ॥ ਨਹਿਂ ਉਚੇ ਸਨਮੁਖ ਕਰਿ ਨੈਨ। ਬੋਲਿ ਨ ਸਕਹਿ ਗਰਬ ਕੇ ਬੈਨ। ਚਪਯੋ ਲਾਜ ਤੇ ਪੁਨ ਰਹਿ ਖੇਲਾ। ਅਹਿ ਤੇ ਗਰੜ ਡਰਾਇ ਸਪੇਲਾ[5]॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਚੌਪੜ ਅਨਵਰ ਖੇਲਨ' ਪ੍ਰਸੰਗ ਬਰਨਨੰ ਨਾਮ ਸਪਤ ਦਸਮਿ ਅੰਸੂ ॥੧੭॥

### ੧੮. [ਖੋਜੇ ਅਨਵਰ ਨੂੰ ਹਾਰ]।

ਦੋਹਰਾ ॥ ਬੇਰ ਤੀਸਰੀ ਫੇਰ ਜਬਿ ਬਾਜ਼ੀ ਦਈ ਲਗਾਇ। ਬਸ ਨਹਿਂ ਮੂਰਖ ਕੋ ਚਲਹਿ ਦੁਖ ਜੁਤਿ ਦਰਬ ਹਰਾਇ ॥ ੧ ॥ ਚੌਪਈ ॥ ਸ੍ਰੀ ਸਤਿਗੁਰੂ ਪ੍ਰਥਮ ਢਲ ਡਾਲਤਿ। ਨਿਜ ਨਰਦਨਿ ਕੇ ਜੁਗ ਕਰਿ ਚਾਲਤਿ[6]।ਤੁਰਕ ਗੋਰਤੇ ਜੁਗ[7] ਨਹਿਂ ਆਵੈ। ਰਾਖੇ ਦਾਵ ਸੁ ਉਠਨਿ ਨ ਪਾਵੈ ॥ ੨ ॥ ਜਹਾਂ ਨਰਦ ਤਿਸ ਕੀ ਮਿਲਿ ਜਾਇ। ਆਨਹਿਂ ਦਾਵ ਹਤਹਿਂ ਤਿਸ ਥਾਇਂ। ਪੌਬਾਰਾਂ, ਕੈ ਆਨਿ ਅਠਾਰਾ। ਖੋੜਸ, ਪੰਦ੍ਰਹਿ, ਕੈ ਦਸਚਾਰਾ ॥੩॥ ਤੁਰਕ ਤੀਨ ਕਾਨੇ ਕੈ ਚਾਰ। ਪਾਂਚ ਤੀਨ ਕੌ ਨੌਂ[8] ਨਿਰਧਾਰ। ਕਬਿ ਜੁਗ ਚਲਨ[9] ਤੁਰਕ ਢਿਗ ਆਵੈ। ਨਾਂਹਿ ਤ ਬਿਛਰੀ ਨਰਦ ਚਲਾਵੈ ॥ ੪ ॥ ਪੁਨ ਘਰ ਬਾਂਧ ਚਲਨਿ ਕੇ ਲਾਗਾ। ਛਲ ਤੇ ਜੀਤ ਚਹਨਿ ਅਨੁਰਾਗਾ। ਜਬਾ ਹਲੀ

---

[1]ਬਾਦ ਅਨਵਰ ਦੀਆਂ। [2]ਥਾਪਿਆ (ਦੂਜੀ ਵੇਰ)। [3]ਮਾਨੋ ਤੀਰ। [4]ਮੂਰਖ। [5](ਮਾਨੋ) ਸਪਾਧਾ ਸੱਪ ਨਾਲ ਗਰੁੜ ਨੂੰ ਡਰ ਹੁੰਦਾ ਹੈ। [6]ਨਰਦਾਂ ਦਾ ਜੋੜਾ ਚਲਾਉਂਦੇ ਹਨ। [7]ਨੰਦਾ। [8]ਅੰਕ ਦੇ ਤੇ ਤਿੰਨ ਵਿਚ ਚੌਪੜ ਦੇ ਦਾਵਾਂ ਦੇ ਨਾਂ ਹਨ। [9]ਕਦੇ ਕਦੇ ਜੋੜੇ ਦੀ ਚਾਲ।

ਰੁਕਮੀ ਸੰਗ[1] ਅਰਜੈ। ਖੇਲਤਿ ਕੂਰ ਘਾਤ ਸੋ ਕਰਜੈ[2] ॥ ੫ ॥ ਤਥਾ ਚਹੈ ਮੂਰਖ ਕਰਿਵਾਈ। ਲਗਹਿ ਦਾਵ ਘਟ, ਬਾਢ ਰਲਾਈ। ਤਊ ਛਿਮਾ-ਨਿਧਿ ਛਿਮਾ ਧਰੰਤੇ। ਜਹਾਂ ਧਰਹਿ ਤਹਿਂ ਮਾਰ ਕਰੰਤੇ ॥ ੬ ॥ ਪੁਨ ਪੌਂਬਾਰਾ ਰਾਖ੍ਯੋ ਦਾਵ। ਕਰਤਿ ਉਪਾਵ ਨ ਸਕ੍ਯੋ ਉਠਾਵ। ਆਨਿ ਢੁਕੀ ਬਾਜ਼ੀ ਤਬਿ ਨੇਰੇ। ਸਤਿਗੁਰ ਪਾਕੀ ਨਰਦ ਅਗੇਰੇ[3] ॥ ੭ ॥ ਚੌਦਹਿਂ ਦਾਵ ਤੁਰਕ ਕੋ ਪਰ੍ਯੋ। 'ਪੌਂਬਾਰਾ' ਕਹਿ ਉਠਿਬੋ ਕਰ੍ਯੋ। ਗੁਰ ਡ਼ਾਲੇ ਢਲ ਆਇ ਸਤਾਰਾਂ। ਲਗੇ ਉਠਾਵਨਿ ਗ੍ਰੇਹ ਮਝਾਰਾਂ[4] ॥ ੮ ॥ ਗਈ ਤੀਸਰੀ ਬਾਜ਼ੀ ਜਾਨਿ। ਤੁਰਕ ਕੂਰ ਤਬਿ ਕੀਨਿ ਬਖਾਨ। 'ਭਏ ਕੁਫਰ ਕੇ ਪੀਰ ਬਿਸਾਲੇ। ਚੌਂਪਰ ਖਿਲਤਿ ਕੁਫਰ ਹੀ ਚਾਲੇ' ॥ ੯ ॥ ਗੁਰ ਬੋਲੇ 'ਹਮਰੇ ਨ ਦਰੋਗ਼[5]। ਫਕਰ ਅਲਾਹੀ[6] ਲਖਿਬੇ ਜੋਗ। ਤੁਵ ਸਮ ਛਲੀ ਦਰੋਗ਼ ਉਚਾਰੇ। ਬਸਹਿ ਦਰੋਗ਼ ਨਿਕੇਤ ਤੁਮਾਰੇ' ॥ ੧੦ ॥ ਜਬਿ ਜਾਨੀ–ਬਾਜ਼ੀ ਅਬਿ ਗਈ–। ਗਹਿ ਕਰਿ ਸੋਂ ਚੌਪਰ ਉਲਟਈ। ਨਿੰਦਾ ਕਰਨਿ ਲਗ੍ਯੋ ਮਤਿਮੰਦ। 'ਤੁਮਰੇ ਸਦਨ ਦਰੋਗ਼ ਬਿਲੰਦ ॥ ੧੧ ॥ ਜੈਸੇ ਫਕਰ ਅਲਾਹੀ ਬਨੇ। ਸਭਿ ਜਗ ਜਾਨਤਿ, ਗੁਨ ਤਿਮ* ਭਨੇ। ਮੰਤ੍ਰਨਿ ਸੰਗ ਕਰ੍ਯੋ ਬਸ ਭਾਰੀ। ਜਹਾਂਗੀਰ ਕੀ ਸੁਮਤਿ ਬਿਗਾਰੀ ॥ ੧੨ ॥ ਕਹਿ ਕਰਿ ਕੂਰੇ ਕਪਟ ਕੁਢਾਲ। ਚੰਦੂ ਗਹ੍ਯੋ ਦਿਵਾਨ ਬਿਸਾਲ। ਬਹੁ ਦਿਨ ਮਹਿਂ ਤਰਸਾਇ ਸੰਘਾਰਾ। ਬਿਨਾਂ ਰਹਿਮ, ਜਾਨਹਿ ਜਗ ਸਾਰਾ ॥ ੧੩ ॥ ਪੁਨ ਕਾਜ਼ੀ ਕੀ ਸੁਤਾ ਲੁਭਾਇ। ਬਸਿ ਮੰਤ੍ਰਨਿ ਕਰਿ ਲਈ ਭੁਜਾਇ। ਸ਼ਾਹੁਜਹਾਂ ਕੋ ਲੇ ਪੁਨ ਬਾਜ਼। ਮਾਰਨ ਮਰਨ ਕਰ੍ਯੋ ਰਣ ਸਾਜਿ' ॥ ੧੪ ॥ ਸ੍ਰੀ ਹਰਿਗੋਵਿੰਦ ਕ੍ਰਿਸ਼ਨ ਮਨਿੰਦ। ਕਾਰਨ ਕੂਰੇ ਕਰਨਿ[7] ਬਿਲੰਦਾਮੌਨ ਠਾਨਿ ਸਨਮੁਖ ਤਿਸ ਹੇਰੇ। ਸਮ ਸਿਸਪਾਲ ਸੁ ਬੋਲਤਿ ਬੇਰੇ[8]:– ॥ ੧੫ ॥ 'ਰਾਖਨ ਸੈਨਾ ਸੰਗ ਹਜ਼ਾਰਨਿ। ਕਰਨਿ ਅਖੇਰਨਿ ਜੀਵ ਸੰਘਾਰਨਿ। ਭੋਗਹੁ ਸਗਲ ਜਗਤ ਕੇ ਭੋਗ। ਕਹਤਿ ਦਰੋਗ਼ ਠਗਹੁ ਬਹੁ ਲੋਗ' ॥ ੧੬ ॥ ਸੁਨਤਿ ਛਿਮਾਨਿਧਿ ਛਿਮਾ ਧਰੇਤੇ। ਜਾਨਿ ਵਕੀਲ ਨ ਮਾਰ ਕਰੇਤੇ। ਸੋ ਮੂਰਖ ਲਖਿ ਲਸ਼ਕਰ ਜ਼ੋਰ। ਬੋਲਤਿ ਕਰਤਿ ਤਰਕਨਾ ਘੋਰ ॥ ੧੭ ॥ 'ਪੁਨ ਧੀਰਜ ਭਗਵਾਨ[9] ਸਿਧਾਰ੍ਯੋ।

[1]ਬਲਭੱਦਰ ਰੁਕਮਣ ਦੇ ਭ਼ਾਈ ਨਾਲ। [2]ਖੇਡਦਿਆਂ ਝੂਠਾ ਦਾਉ ਉਸਨੇ ਕੀਤਾ ਸੀ। [3]ਪਹਿਲੋਂ ਹੀ। [4]ਘਰੋਂ (ਨਰਦ ਨੂੰ)। [5]ਝੂਠ [ਫਾ:, ਦਰੋਗ਼]। [6]ਰਬ ਦੇ ਫ਼ਕੀਰ। [7]ਝੂਠਾ ਕਰਨ ਲਈ [8]ਵੇਰ। [9]ਭਗਵਾਨ ਦੇਦ ਧੀਰਜ। *ਪਾ:–ਤਿਸ।

ਅਬਦੁਲਖਾਨ ਸੈਨ ਜੁਤਿ ਮਾਰਯੋ। ਬਹੁਰ ਸ਼ਾਹੁ ਕੇ ਹਦ ਛੁਰਿਵਾਏ। ਲਰੇ ਹਜ਼ਾਰਹੁੰ ਸੁਭਟ ਖਪਾਏ॥ ੧੮॥ ਲਾਖਹੁੰ ਧਨ ਦੇ, ਚਢਹੁ ਤੁਰੰਗ। ਬਰਤਹੁ ਗ੍ਰਿਹਸਤ ਬਿਸਾਲ ਅਨੰਗ॥ਜਗ ਕੇ ਲੋਕ ਅਪਰ ਹੈਂ ਜੈਸੇ।ਤੁਮਰੇ ਕਰਮ ਦਿਖਤਿ ਸਭਿ ਐਸੇ॥ ੧੯॥ ਇਮ ਦਰੋਗ਼ ਕੇ ਫਕਰ ਬਿਸਾਲੇ। ਨਾਮ ਅਲਾਹ ਨ ਕਬਹੁੰ ਸਮ੍ਹਾਲੇ।ਦੁਨੀਆਂ ਤੇ ਫਾਰਕ ਨਿਰਦਾਵੇਂ*।ਫਕਰ ਅਲਾਹੀ ਸੁਊ ਕਹਾਵੇ॥ ੨੦॥ ਤੁਮਰੋ ਮਤੋ ਹੇਰਿ ਕਰਿ ਐਸੇ। ਲਖੇ ਗਏ ਪੂਰਬ ਗੁਰ ਤੈਸੇ। ਗੁਰ ਨਾਨਕ ਤੇ ਆਦਿ ਜੁ ਸਾਰੇ।ਜਾਨੇ ਪਰੇ ਕੂਰ ਮਤਿ-ਵਾਰੇ॥ ੨੧॥ ਗੁਰੂ ਕਹਾਇ ਠਗਤਿ ਜਗ ਰਹੇ। ਕਿਨਹੁੰ ਨ ਭੇਤ ਤੁਮਾਰੋ ਲਹੇ'। ਨਾਮ ਸੁਨ੍ਯੋ ਸ੍ਰੀ ਨਾਨਕ ਕੇਰਾ। ਸ੍ਰੀ ਹਰਿਗੋਵਿੰਦ ਕ੍ਰੋਧ ਘਨੇਰਾ॥ ੨੨॥ ਪਿਖਿ ਸੁਭਟਨ ਦਿਸ਼ਿ ਊਚ ਉਚਾਰੇ। 'ਜੋ ਇਸ ਕੇ ਸਿਰ ਪਨਹੀ ਮਾਰੇ। ਤਿਸ ਪਰ ਖੁਸ਼ੀ ਹੋਇ ਗੁਰ ਕੇਰੀ। ਲਾਤ ਮੁਸ਼ਟ ਕੀ ਮਾਰ ਬਡੇਰੀ' ॥ ੨੩॥ ਰਿਸ ਕੇ ਸਹਿਤ ਗੁਰੂ ਮੁਖ ਦੇਖਿ।ਉਠੇ ਤੁਰਤ ਹੀ ਬਲੀ ਬਿਸ਼ੇਖ॥ ਬਿਧੀਏ ਗਹਿ ਕਰਿ ਪਾਗ ਉਤਾਰੀ। ਊਚੀ ਲਾਤਿ ਉਭਾਰਿ ਪ੍ਰਹਾਰੀ॥੨੪॥ ਲਿਯੋ ਖਰੋ ਕਰਿ ਨਰ ਤੇ ਨਯਾਰੋ। ਲਗੋ ਜੁਤ ਮੁਖ ਕਰਤਿ ਪੁਕਾਰੋ। ਪੁਨ ਗੁਰ ਕਹ੍ਯੋ 'ਪ੍ਰਥਮ ਗੁਰ ਕੇਰੀ। ਜਿਸ ਮੁਖ ਕੀਨੀ ਨਿੰਦ ਬਡੇਰੀ॥ ੨੫॥ ਤਿਸ ਪਰ ਪਨਹੀ ਅਨਗਨ ਮਾਰਹੁ। ਮਹਾਂ ਦੋਸ਼ ਇਸ ਕੇਰਿ ਉਭਾਰਹੁ'।ਸੁਨਿ ਭਟ ਬਡੇ ਡੀਲ ਬਲਵਾਰੇ।ਊਚ ਉਭਾਰਤਿ ਜੁਤ ਪ੍ਰਹਾਰੇ ॥ ੨੬॥ ਹੋਵਨ ਲਗੀ ਮਾਰ ਤਿਸ ਬੇਰੇ। ਜਨ ਬਾਸਨ ਕੋ ਘੜਹਿਂ ਠਠੇਰੇ। ਸਰਬ ਅੰਗ ਪਰ ਮਾਰ ਪਰੰਤੀ। ਇਕ ਰਹਿਂ ਖਰੇ ਨ ਥਾਉਂ ਦਿਖੰਤੀ॥੨੭॥ ਜਥਿ ਅਨਗਨ ਹੀ ਬਰਖੇ ਜੂਤ। ਧਰੀ ਮੌਨ ਲਖਿ ਮਹਾਂ ਕਸੂਤ। ਪ੍ਰਾਨ ਅੰਤ ਕੀ ਚਿੰਤਾ ਬਨੀ। ਅੰਗ ਅੰਗ ਪਰ ਚੋਟਾਂ ਘਨੀ॥ ੨੮ ॥ ਕੰਪਤਿ ਮਹਾਂ ਤ੍ਰਾਸ ਕੋ ਧਾਰੇ।ਉਠਿ ਸਤਿਗੁਰੂ ਤਬਿ ਸਦਨ ਸਿਧਾਰੇ। ਗਨ ਸਿੱਖਨਿ ਬਹੁ ਮਾਰ ਮਚਾਈ। ਜਾਨਤਿ ਭਾ-ਅਬਿ ਹ੍ਵੈ ਨ ਬਚਾਈ-॥ ੨੯॥ ਕੰਪਤਿ ਦੇਹਿ ਗਿਰ੍ਯੋ ਤਬਿ ਧਰਨੀ। ਪ੍ਰਾਪਤਿ ਫਲ ਜਸ ਕੀਨਸਿ ਕਰਨੀ। ਪਿਖਿ ਕਰਿ ਸਿਖ ਗਨ ਚਰਨ ਪ੍ਰਹਾਰੈਂ। ਤਰਜਤਿ ਗਾਰੀ ਸਗਲ ਨਿਕਾਰੈਂ ॥ ੩੦॥ ਪਰ੍ਯੋ ਬਿਹਾਲ ਨਹੀਂ ਸੁਧ ਕੋਈ। ਕੇਤਿਕ ਕਹਤਿ 'ਮ੍ਰਿਤੂ ਇਸ ਹੋਈ'। ਜਾਤੀ ਮਲਕ ਧਾਇ ਤਬਿ ਗਯੋ। ਜਾਇ ਗੁਰੂ ਢਿਗ ਠਾਂਢੋ ਭਯੋ॥

*ਦੁਨੀਆਂ ਤੋਂ ਵੱਖਰਾ ਤੇ ਦਾਵੇ ਰਹਿਤ (ਜੋ ਹੋਵੇ)।

੪੧॥ 'ਮਹਾਰਾਜ ਪੈਂਦਾ ਚਲਿ ਆਯੋ । ਲਾਖ ਗਿਨਨ ਤਕ ਸੈਨਾ ਲ੍ਯਾਯੋ। ਹੇਤੁ ਭੇਤ ਇਹ ਪਠ੍ਯੋ,ਗੁਸਾਈਂ ! ਸਮਤਾ ਕਰਤਿ¹ ਮਾਰ ਬਡ ਖਾਈ॥੪੨॥ ਅਬਿ ਛੁਰਾਇ ਦਿਹੁ ਸਭਟ ਹਟਾਇ । ਨਾਂਹਿ ਤ ਮਾਰ੍ਯੋ ਇਹ ਮਰਿ ਜਾਇ। ਜੀਤ੍ਯੋ ਦਰਬ ਫੇਰਿਕਰਿ ਦੀਜੈ।ਆਪ ਜੂਪ ਕੇ ਨਾਂਹਿ ਨ ਲੀਜੈ'॥੪੩॥ ਬਿੱਪ੍ਰ ਬਿਨੈ ਸੁਨਿ ਭਏ ਕ੍ਰਿਪਾਲੁ । ਦਿਯੋ ਛੋਰਿ ਸਗਰੋ ਤਤਕਾਲ । ਪੈਂਦ੍ਹ ਸਦ ਬਖਸ਼੍ਯੋ ਧਨ ਜਬੈ।ਲੈਕਰਿ ਪਹੁੰਚ੍ਯੋ ਦਿਜਬਰ ਤਬੈ॥੪੪॥ ਸਭਟ ਪ੍ਰਹਾਰਤਿ ਸਕਲ ਹਟਾਏ। ਦਈ ਧੀਰ ਸਿਰ ਪਾਗ ਬੰਧਾਏ। 'ਤ੍ਰੀਨ ਲੋਕਪਤਿ ਰਾਵਣ ਬਲੀ । ਜਿਨਹੁੰ ਜੀਤ ਲੀਨਸਿ ਬਿਧਿ ਭਲੀ॥੪੫॥ਜਰਾ ਸਿੰਧੁ ਗਨ ਚਮੂੰ ਬਟੋਰਿ । ਆਇ ਅਨੇਕ ਬਾਰਿ ਕਰਿ ਜ਼ੋਰ । ਜੀਤ ਨ ਸਕ੍ਯੋ ਮਰ੍ਯੋ ਬਲਵੰਤ । ਤਿਨ ਆਗੇ ਕਹੁ ਤੂੰ ਕ੍ਯਾ ਜੰਤ?'॥੪੬॥ਦੇ ਪਾਨੀ, ਮੁਖ ਪਾਨ ਪਖਾਰੇ। ਬੈਠ੍ਯੋ ਸਗਰੇ ਬਸਤ੍ਰ ਸੰਭਾਰੇ । ਦਰਬ ਸਰਬ ਜਬਿ ਧਰ੍ਯੋ ਅਗਾਰੀ । ਪਿਖਿ ਹਰਖਤਿ ਭਾ ਰਿਦੇ ਮਝਾਰੀ ॥ ੪੭ ॥ ਝਾਰ ਪਿਛੋਰ ਭਲੇ ਕਰਿਵਾਇ²*।ਮੌਨ ਧਰੇ ਗਮਨ੍ਯੋ ਸਹਿਸਾਇ॥ਤੁਰੰਗਅਰੂੜ੍ਹ ਸੰਗਲੇ ਦਾਸ। ਗਯੋ ਜਲੰਧਰ ਨਗਰ ਜਹਾਂ ਸੁ³ ॥ ੪੮ ॥ ਚਿਤ ਮਹਿਂ ਚਿਤਵਤਿ –ਮਮ ਗਤਿ†ਐਸੀ । ਲਖ ਨਹਿਂ ਸਕਹਿਂ, ਇਹਾਂ ਬਿਧਿ ਕੈਸੀ⁴ । ਮੋ ਕਹੁ ਤਿਮ ਕਰਨੀ ਬਨਿ ਆਵੈ । ਹਤੌਂ ਗੁਰੂ ਤਬਿ ਪਲਰਾ ਪਾਵੈਂ ॥੪੯॥ ਨਿਸਾ

¹(ਗੁਰੂ ਨਾਨਕ ਦੇਵ ਜੀ ਦੀ) ਬਰਾਬਰੀ (ਭਾਵ ਬੇ ਅਦਬੀ) ਕਰਦਿਆਂ । ²ਝੰਬ ਝਾੜ ਭਾਵ ਮਾਰ ਕੁਟ ਚੰਗੀ ਤਰ੍ਹਾਂ ਕਰਵਾਕੇ । ³ਜਿਥੇ ਹੈ । ⁴ਇਥੇ (ਮੇਰਾ) ਕੀ ਹਾਲ (ਹੋਇਆ ਹੈ) ।

*ਤੁਰਮਿਆਂ ਦੇ ਹੱਥੋਂ ਜਿਤਨੀ ਮਾਰ ਏਥੇ ਵਰਣਨ ਹੋਈ ਹੈ, ਉਸ ਨਾਲ ਸਿਰ, ਦੂਲ੍ਹ, ਮੂੰਹ ਦਾ ਸੁੱਜ ਜਾਣਾ, ਲਹੂ ਸਿੰਮ ਪੈਣਾ, ਨੀਲ ਪੈ ਜਾਣੇ, ਇਹ ਮਾਮੂਲੀ ਬਾਤ ਹੈ; ਪਰ ਪੈਂਦਾ ਤਾਂ ਮੂੰਹ ਹੱਥ ਧੋਕੇ ਇਸ ਹੇਤਕ ਨੂੰ ਲੁਕਾਕੇ ਆਪਣੀ ਸੈਨਾ ਵਿਚ ਜਾ ਰਿਹਾ ਹੈ । ਇਥੋਂ ਹੀ ਜਾਣ ਪੈਂਦਾ ਹੈ ਕਿ ਮਾਰ ਕੁੱਟ ਕੋਈ ਬੜੀ ਹੀ ਮਾਮੂਲੀ ਹੋਈ ਹੈ, ਸੋ ਬੀ ਆਦਿ ਗੁਰੂ ਜੀ ਦੀ ਬੇਅਦਬੀ ਕਰਨ ਕਰਕੇ । ਆਪਣੀ ਹੱਤਕ ਤਾਂ ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਬੜੀ ਸਹਨਸ਼ੀਲਤਾ ਨਾਲ ਸਹਾਰੀ ਹੈ ।

ਤਵਾ: ਖਾ: ਵਿਚ ਲਿਖਿਆ ਹੈ, ਅਨਵਰ ਬੇਗ ਤਿੰਨ ਬਾਜ਼ੀਆਂ ਹਾਰਕੇ ਆਪਣੀ ਹਾਰ ਸਮਝਕੇ ਗਿਆ ਤੇ ਜਾਕੇ ਸੂਬੇ ਨੂੰ ਸਮਝਾਇਆ ਕਿ ਗੁਰੂ ਜੀ ਨਾਲ ਜੰਗ ਨਾ ਕਰੇ, ਪਰ ਪੈਂਦੇ ਖਾਂ ਨੇ ਉਸਨੂੰ ਗੁਰੂ ਦਾ ਪੱਖੀ ਸਮਝਿਆ । ਗੁਰ ਬਿਲਾਸ ਵਿਚ ਮਾਰ ਦਾ ਜ਼ਿਕਰ ਨਹੀਂ ਹੈ । ਤਵਾ: ਖਾ: ਵਿਚ ਇਹ ਬੀ ਲਿਖਤ ਹੈ ਕਿ ਇਸ ਗਲ ਦੇ ਮਗਰੋਂ ਸੂਬੇ ਨੇ ਧੀਰ ਮਲ ਵਲ ਜਾਸੂਸ ਘੱਲ ਕੇ ਉਸਨੂੰ ਗੁਰੂ ਜੀ ਤੋਂ ਨਖੇੜਿਆ ਤੇ ਆਪਣਾ ਪੱਖੀ ਤੇ ਸੂਹੀਆ ਬਣਾਇਆ, ਪਰ ਸਤਿਗੁਰੂ ਜੀ ਨੂੰ ਇਹ ਸਾਰਾ ਪਤਾ ਲੱਗ ਚੁਕਾ ਸੀ । †ਪਾ:–ਐਸ ਮਤਿ ।

ਪਰੀ ਅਬਿ ਹਇ ਅੰਧਕਾਰੇ। ਆਇ ਨ ਜਾਇ ਨ ਕੋ ਇਸ ਬਾਰੇ। ਅਸ
ਬੁਧਿ ਬਲ ਤੇ ਕਰੌਂ ਉਪਾਇ। ਕਾਲੇਖਾਨ ਸੁਨਤਿ ਚਢਿ ਜਾਇ॥ ੪੦ ॥
ਪਰਹਿ ਜਾਮਨੀ ਬਿਖੈ ਲਰਾਈ। ਹਮਲਾ ਕਰੇ ਗੁਰੂ ਲੇ ਘਾਈ। ਪੁਰਿ
ਕਰਤਾਰ ਲੂਟ ਸਭਿ ਲੈ ਹੈਂ। ਗੁਰ ਬਾਹਨੀ ਸਭਿ ਹਨਿ ਦੈ ਹੈਂ॥ ੪੧ ॥
ਮ੍ਰਿਤਕ ਹਜ਼ਾਰਹੁੰ ਹ੍ਵੈ ਘਮਸਾਨ। ਕੈ ਗੁਰ ਭਾਜਹਿ ਡਰ ਉਰ ਮਾਨਿ। ਰਖਨਾ
ਪਰਜੋ ਆਬਰ ਮੇਰੀ। ਨਹਿਂ ਬਿਦਤਹਿ-, ਇਮ ਗਿਨ ਕਰਿ ਹੋਰੀ[1] ॥੪੨॥
ਸੰਧਯਾ ਸਮੈਂ ਸੁ ਉਤਰਜੋ ਜਾਇ। ਅਪਰ ਬਸਤ੍ਰ ਤਨ ਪਰ ਬਦਲਾਇ।
ਕਾਲੇਖਾਨ ਪਾਸ ਚਲਿ ਗਯੋ। ਕਰਿ ਸਲਾਮ ਕੌ ਬੈਠਤਿ ਭਯੋ ॥ ੪੩ ॥
ਪੈਂਦੇਖਾਨ ਖੁਸ਼ਾਮਦ ਕਾਰਨ। ਬਾਤ ਮ੍ਰਿਦੁਲਵਿਗ[2] ਕਰਤਿ ਉਚਾਰਨ। ਸੇਵਾ
ਹੇਤੁ ਕੁਤਬ ਖਾਂ ਬੈਸਾ। ਦੇਤਿ ਹੁਕਮ ਕਰਿ ਕਾਰਜ ਤੈਸਾ ॥ ੪੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਇੰਪਰ ਏਲ' ਪ੍ਰਸੰਗ ਬਰਨਨੰ ਨਾਮ ਅਸ਼ਟਦਸਮੋ ਅੰਸੂ ॥ ੧੮ ॥

## ੧੯. [ਲਸ਼ਕਰ ਚੜ੍ਹ ਆਇਆ]।

ਦੋਹਰਾ ॥ ਅਨਵਰਖਾਨ ਵਿਚਾਰਿਕੈ ਚਤੁਰਾਈ ਉਪਜਾਇ। ਕਹਜੋ 'ਗਯੋ
ਗੁਰ ਕੇ ਨਿਕਟਿ ਭੇਤ ਪਾਇ ਸੁਧ ਲਜਾਇ ॥ ੧॥ ਚੌਪਈ ॥ ਅਬਿ ਲੌ ਸੁਧ
ਗੁਰ ਕੋ ਨਹਿਂ ਹੋਈ। ਕੀਨਸਿ ਨਹੀਂ ਸੁਚੇਤੀ[3] ਕੋਈ। ਲਰਹੁ ਜਾਮਨੀ
ਮਹਿਂ ਕਰਿ ਹੇਲਾ। ਕਰਿ ਲੇਹੋ ਸਭਿ ਕਾਜ ਸੁਹੇਲਾ ॥ ੨ ॥ ਕੁਛ ਥੋਰੀ ਸੀ
ਚਮੂੰ ਨਿਹਾਰੀ। ਪਰਹੁ ਬਿਖ਼ਬਰੀ ਕੀਜਹਿ ਮਾਰੀ। ਕਾਜ ਸੁਗਮ ਹੀ ਜੋ
ਬਨਿ ਜਾਇ। ਦਾਨਸ਼ਵੰਦ ਨ ਬਿਲਮ ਲਗਾਇ ॥ ੩ ॥ ਤੁਮ ਸਮਰਥ ਹੋ
ਅਧਿਕ ਜਦਾਪੀ। ਸ਼ੱਤ੍ਰ ਨ ਗਿਨੀਅਹਿ ਅਲਪ ਕਦਾਪੀ। ਕਨਕਾ ਪਾਵਕ[4]
ਸੁਗਮ ਬੁਝੱਯਤਿ। ਬਨੈ ਲਗਿ ਬਧਹਿ[5] ਨ ਕਿਮਹੁੰ ਮਿਟੱਯਤਿ* ॥ ੪ ॥
ਪ੍ਰਾਤਿ ਹੋਤਿ ਲੌ ਲਰਹੁ ਨ ਜਾਈ[6]। ਬਨਹਿ ਸੁਚੇਤ ਲੇਹਿ ਸੁਧ ਪਾਈ।
ਦੀਰਘ ਲਰਹਿ ਕਿ ਜਾਵਹਿ ਭਾਜਿ। ਬਡੇ ਜਤਨ ਤੇ ਬਨਿ ਹੈ ਕਾਜ' ॥੫॥
ਸੁਨਿ ਪੈਂਦੇ ਖਾਂ ਭਲੇ ਸਰਾਹਾ। 'ਇਮ ਹੀ ਬਨਹਿ, ਹਨਹਿਂ ਰਣ ਮਾਂਹਾ।
ਕਾਰਜ ਹੋਇ, ਸੁ ਕਰਿ ਹੀ ਲੇਹਿ। ਮ੍ਰਿਗ ਜਿਮ ਸਿੰਘ ਜਾਨ ਨਹਿਂ ਦੇਹਿ ॥੬॥
ਫਤੇ ਕਰਹੁ ਲਿਹੁ ਸੁਜਸੁ ਬਡਾਈ। ਹਜ਼ਰਤ ਨਿਕਟਿ ਚਲਹੁ ਹਰਖਾਈ।
ਸਭਿ ਕੇ ਮਨਸਬ ਹੋਇਂ ਸਵਾਏ। ਹਯ ਸਮੇਤ ਗੁਰ ਦੇਹੁ ਪੁਚਾਏ' ॥ ੭ ॥

[1]ਇਉਂ ਵਿਚਾਰ ਕੇ ਦੇਖਿਆ। [2]ਕੋਮਲ (ਮਿੱਠਾ)। [3]ਤਕੜਾਈ। [4]ਤੀਲੇ ਨੂੰ ਲਗੀ ਅੱਗ। (ਅ) ਅੱਗ
ਦਾ ਕਿਣਕਾ। [5]ਬਨ ਤਕ (ਅੱਗ) ਵਧ ਜਾਵੇ ਤਾਂ। [6]ਜਾਗੇ ਜੇ ਨਾ ਲੜੇਗੀ।

*ਪਾ:-ਜੋਹੈ ਬਿਲੰਦ ਨ ਬੁਝੈ ਲਖੱਯਤਿ।

ਕਾਲੇਖਾਨ ਕਹ੍ਯੋ ਤਿਸ ਬੇਰੀ। 'ਕਹਾਂ ਕੁਤਬ ਖਾਂ! ਮਸਲਤ ਤੇਰੀ? ਜੰਗ ਜਾਮਨੀ ਕੇ ਦਿਨ ਕੇਰਾ। ਗਹ੍ਯੋ ਜਾਇ ਜਿਮ ਗੁਰੂ ਬਡੇਰਾ ॥੮॥ ਅਸ ਨ ਹੋਇ ਜਨੋਂ ਪ੍ਰਥਮ ਲਰਾਈ। ਲਲਾ ਸੁ ਕੰਬਰ ਦਲ ਸਮੁਦਾਈ। ਸੋਵਤਿ ਅਬਿ ਲੌ ਪਾਇੰ ਪਸਾਰੇ। ਕਾਰਜ ਸਰ੍ਯੋ ਨ, ਰਣ ਮੈਂ ਹਾਰੇ॥੯॥ਘਾਤੇ ਮ੍ਰਿਗ ਮਾਰਨ ਕੇ ਕਾਜਾ। ਹਤਨਿ* ਸਿੰਘ ਕੋ ਕਰਹਿ ਸਮਾਜਾ। ਇਮ ਕਹਵਤਿ ਲੋਕਨਿ ਤੇ ਸੁਨੀ। ਪਰਖਨ ਕੀਨਿ ਬਾਤ ਹੈ ਘਨੀ' ॥੧੦॥ ਕਹ੍ਯੋ ਕੁਤਬ ਖਾਂ 'ਨਿਸਚੇ ਐਸੇ। ਆਪ ਕਰੀ ਫੁਰਮਾਵਨ ਜੈਸੇ। ਤਊ ਦੇਖੀਏ ਭਲੇ ਬਿਚਾਰੋ। ਗੁਰੂ ਸਰਮਾ ਹਤੋ ਹਜ਼ਾਰੋਂ ॥੧੧॥ ਏਕਾ ਏਕੀ ਗਹ੍ਯੋ ਨ ਜਾਇ। ਖੜਗ ਪ੍ਰਹਾਰਹਿ ਸੁਭਟ ਗਿਰਾਇ। ਹਰਿ ਗੋਬਿੰਦ ਬਿਨਾ ਸਵਧਾਨੀ[1]। ਇਹੁ ਨੀਕੀ ਸਭਿ ਕੇ ਮਨ ਭਾਨੀ ॥੧੨॥ ਪਾਛਲ ਰਾਤਿ ਪਰੋ ਕਰਿ ਹੇਲਾ। ਕਰੋ ਚਮੂੰ ਹਤਿ ਰੇਲ ਰੁ ਪੇਲਾ। ਪੈਂਦਾ ਸਨਮੁਖ ਤਿਨ ਕੇ ਜੈ ਹੈ। ਬਲ ਬਿਸਾਲ ਤੇ ਗਹਿ ਗੁਰ ਲੈ ਹੈ ॥੧੩॥ ਅਲਪ ਬਾਹਿਨੀ ਮਾਰਨ ਕਹਾਂ[2]। ਹਤਹਿ ਤੁਰਤ ਹਮ ਲਸ਼ਕਰ ਮਹਾਂ'। ਇਮ ਠਾਨਤਿ ਮਸਲਤ ਜਿਸ ਕਾਲ। ਚਹਤਿ ਚਲਨ ਕਹੁ ਬੀਰ ਬਿਸਾਲ ॥੧੪॥ ਤਬਿ ਲੌ ਧੀਰਮਲ ਕੀ ਪਾਤੀ। ਪਹੁੰਚੀ ਤਿਨ ਢਿਗ ਕੁਮਤਿ ਕੁਬਾਤੀ[3]। ਅਪਨਾ ਆਪ ਬਚਾਵਨ ਕਾਰਨ†। ਪਿਤ ਗੁਰ ਤ੍ਯਾਗ ਤੁਰਕ ਅਨੁਸਾਰਨ† ॥੧੫॥ ਖੋਲਿ ਪਠੀ ਸਭਿ ਮਹਿੰ ਬੱਖ੍ਯਾਤ। 'ਲਿਖਤੁਮ ਧੀਰਮਲ ਨਿਜ ਬਾਤ। ਪੈਂਦਖਾਨ! ਮੈਂ ਪੱਖੀ ਤੇਰਾ। ਨਹਿ ਅਪਮਾਨ ਸਹੈ ਮਨ ਮੇਰਾ ॥੧੬॥ ਅਬਿ ਤੂੰ ਆਉ ਬਿਲੰਬ ਨ ਧਾਰੋ। ਸ਼ਾਹੁ ਸੰਗ ਕਰਿ ਮੇਲ ਹਮਾਰੋ। ਮੈਂ ਨ ਬਿਰੋਧ ਕਮਾਵਨ ਕਰੋਂ। ਹਜ਼ਰਤ ਕੇ ਹਮੇਸ਼ ਅਨੁਸਾਰੋਂ' ॥੧੭॥ ਸੁਨਿ ਸਭਿ ਕੇ ਮਨ ਹਰਖਤਿ ਹੋਏ। ਪਰ੍ਯੋ ਭੇਦ[4] ਘਰ ਮੈਂ ਇਮ ਜੋਏ। [5]"ਉੱਤਰ ਲਿਖਹੁ—ਦੇਤਿ ਸੁਧ ਰਹੋ। ਜਿਮ ਹੁਇ ਫਤੇ ਹਮਾਰੀ ਕਹੋ—'॥੧੮॥ਤੁਰਕਨ ਤੇ ਲਿਖਾਇ ਕਰਿ ਲਯਾਯੋ। ਧੀਰ ਮੱਲ ਕੇ ਨਿਕਟਿ ਪੁਚਾਯੋ।ਸਭਿ ਲਸ਼ਕਰ ਤਯਾਰੀ ਤਬਿ ਕੀਨਿ।ਜਹਿੰ

[1]......ਸਾਵਧਾਨੀ ਤੋਂ ਬਿਨਾਂ ਹਨ ਭਾਵ ਤਿਆਰ ਨਹੀਂ ਹਨ। [2]ਥੋੜ੍ਹੀ ਫੌਜ ਦਾ (ਸਾਡੇ ਅਗੇ) ਮਾਰਨਾ ਕੀ ਹੈ। [3]ਖੋਟੀ ਮਤਿ (ਨਾਲ ਲਿਖੀ) ਖੋਟੀਆਂ ਗਲਾਂ ਵਾਲੀ (ਪਤ੍ਰਿਕਾ)। [4]ਫੁੱਟ। [5]ਤੁਰਕਾਂ ਆਪਸ ਵਿਚ ਸਲਾਹ ਕਰਕੇ ਕਹਿਆ। *ਪਾ:—ਹਰਨ।

†ਇਕ ਲਿਖਤੀ ਨੁਸਖੇ ਵਿਚ ਇਹ ਦੋਨੋਂ ਤੁਕਾਂ ਨਹੀਂ ਹਨ ਤੇ ਚਉਪਈ ਦੇ ਦੋ ਹੀ ਚਰਨ ਹਨ। ਇਕ ਛਾਪੇ ਦੇ ਨੁਸਖੇ ਵਿਚ ਇਨ੍ਹਾਂ ਦੀ ਥਾਵੇਂ ਇਹ ਪਾਠ ਹੈ:- ਚਲਿ ਕਰਿ ਦੂਤ ਗਯੋ ਗਿਹਠਾਂ ਹੀ। ਪੈਂਦਖਾਨ ਜਹਿ ਸਹਿਤ ਸਮੁਦਾਈ।

ਕਹਿੰ ਤੇ ਹਕਾਰਿ ਨਰ ਲੀਨ॥੧੯॥ਨਹੀਂ ਜੰਗ ਕੀ ਬਾਤ ਸੁਨਾਵੈਂ।ਕਹੈਂ 'ਸੁ
ਰੋਪੜ ਕੋ ਚਲਿ ਜਾਵੈਂ। ਕਾਲੇਖ਼ਾਨ ਨਜ਼ਾਫ਼ ਤਿਹ ਦੇਨੀ[1]। ਨਿਜ ਮੁਰਾਦ
ਹਾਸਲ ਕਰਿ ਲੈਨੀ॥੨੦॥ਪੀਰਸਖਾਲਤ*ਵਲੀਬਿਸਾਲਾ।ਲਸ਼ਕਰ ਸਹਿਤ
ਤਹਾਂ ਕੋ ਚਾਲਾ'।ਲਵਪੁਰਿ ਤੇ ਜਬਿ ਕੇ ਇਤ ਚਾਲੋ।ਭੇਤ ਨ ਦੇਤਿ ਕਹਤਿ
ਇਸ ਢਾਲੋ॥੨੧॥ਜੇਤਿਕ ਦੁਆਬੇ ਬਿਖੈ ਪਠਾਨ। ਕਰੇ ਇਕੱਤ੍ਰ ਹਕਾਰਨ
ਠਾਨਿ।ਅਧਿਕ ਬਾਹਿਨੀ ਕਰੀ ਬਟੋਰ॥ਕਿਤਿਕ ਆਇਮਿਲਿਲੂਟਨ ਲੋਰ[2]
॥ ੨੨ ॥ ਕਾਲੇ ਖਾਂ ਸਭਿ ਕੋ ਸਨਮਾਨੈ। ਖਾਨ ਪਾਨ ਦੇ ਮ੍ਰਿਦੁਲ ਬਖਾਨੈ।
ਲਸ਼ਕਰ ਬਡੋ ਦੇਖਿ ਕਰਿ ਫੂਲਾ।ਜੰਗ ਕਰਨਿ ਕੋ ਚਿਤ ਅਨਕੂਲਾ॥੨੩॥ਚਢ੍ਯੋ
ਨਿਸਾ ਮਹਿ ਬਜੇ ਨਿਸ਼ਾਨ। ਤਤਛਿਨ ਪਾਏ ਜ਼ੀਨ ਕਿਕਾਨ। ਗੁਲਕਾਂ
ਗਨ ਬਰੂਦ ਬਰਤਾਈ। ਪੁਰਿ ਤੇ ਵਹਿਰ ਨਿਕਸਿ ਥਿਰ ਥਾਈਂ ॥ ੨੪ ॥
ਅਰਧ ਲਾਖ ਅਰੁ ਦੋਇ ਹਜ਼ਾਰ[3]।ਕਾਲੇਖਾਨ ਸਾਥ ਅਸਵਾਰ।ਸੈਨਾ ਸਹੱਸ੍ਰ
ਇਕਾਦਸ਼ ਆਨਿ[4]। ਕੁਤਬਖਾਨ ਕੇ ਸੰਗ ਪਧਾਨ ॥ ੨੫ ॥ ਸਭਿ ਦੁਆਬੇ
ਤੇ ਕਰੀ ਬਟੋਰਿ। ਚਮੂੰ ਸਹੱਸ੍ਰ ਦੋਇ ਦਸ ਔਰ[5]। ਸਗਰੀ ਭਈ ਪਛੱਤ੍ਰ
ਹਜ਼ਾਰ। ਅਪਰ ਸੈਂਕਰੇ ਮਿਲਿ ਅਸਵਾਰ॥੨੬॥ ਮਿਲੇ ਆਨਿ ਜਿਤ ਕਿਤ
ਤੇ ਤੁਰਕ। ਪ੍ਰੇਰੇ ਕਾਲ ਹੋਨਿ ਕੋ ਗ਼ਰਕ। ਕਿਤਿਕ ਊਨ ਭਾ ਲਸ਼ਕਰ
ਲਾਖ[6]।ਲੇ ਕਰਿ ਸਾਥ ਜੰਗ ਅਭਿਲਾਖ॥੨੭॥ਨਿਜ ਨਿਜ ਮਿਸਲਨਿ ਬਜੇ
ਨਗਾਰੇ। ਨਿਕਸੇ ਨਗਰ ਹੋਇ ਸਭਿ ਤਯਾਰੇ। ਪੀਵਤਿ ਮਿਲਿ ਸ਼ਰਾਬ
ਮਤਵਾਰੇ। ਬਾਕ ਅਟਪਟੇ ਕਰਤਿ ਉਚਾਰੇ ॥੨੮॥ ਸਾਗਰ ਮਨਹੁਂ ਉਛਲ
ਕਰਿ ਚਾਲਾ। ਗਮਨ੍ਯੋ ਲਸ਼ਕਰ ਏਵ ਬਿਸਾਲਾ।ਉਡੀ ਧੂਲ ਛਾਦ੍ਯੋ ਅਸ-
ਮਾਨਾ। ਕਰਨਿ ਨੈਨ ਮਹਿਂ ਪਰਹਿ ਮਹਾਨਾ[7] ॥ ੨੯ ॥ ਉਡਗਨ ਚੰਦ ਨ
ਪਰਹਿ ਦਿਖਾਈ। ਮਨਹੁਂ ਘਟਾ ਚਹੁਂਦਿਸ਼ਿ ਘਿਰ ਆਈ। ਚਲ੍ਯੋ ਸ਼ਲਭ
ਦਲ[8] ਬ੍ਰਿੰਦ ਮਨਿੰਦ। ਸਿੰਧੁ ਅਹੈਂ ਸ੍ਰੀ ਹਰਿਗੋਬਿੰਦ ॥ ੩੦ ॥ ਬੂਡਿ ਬੂਡਿ[9]
ਸਗਰੇ ਮਰਿ ਜੈ ਹੈਂ। ਥਿਰ ਹੋਵਨਿ ਕੋ ਥਾਂਵ ਨ ਪੈਹੈਂ।ਲਸ਼ਕਰ ਸੰਗ ਲਏ
ਇਮ ਸਾਰਾ। ਕਾਲੇਖਾਂ ਗਮਨ੍ਯੋ ਮੁਦ ਧਾਰਾ ॥ ੩੧ ॥ ਭਏ ਕੁਸ਼ਗਨ ਸੁ
ਮਰਨ ਜਨਾਵੈਂ। ਬਾਮ ਬਿਲੋਚਨ ਸਭਿ ਫੁਰਕਾਵੈਂ।ਸ਼ਿਵਾ ਅਸ਼ਿਵਾ[10] ਸਨਮੁਖ

[1]ਭੇਟਾ ਚੜ੍ਹਾਉਣੀ ਹੈ। [2]ਚਾਹ ਕਰਕੇ। [3]ਬਵੰਜਾ ਹਜ਼ਾਰ। [4]ਗਿਆਰਾਂ ਹਜ਼ਾਰ ਹੋਰ। [5]ਬਾਰਾਂ ਹਜ਼ਾਰ ਹੋਰ। [6]ਲਖ ਤੋਂ ਕੁਝਕੁ ਘਟ। [7]ਕੰਨਾਂ ਤੇ ਨੇਤ੍ਰਾਂ ਵਿਚ ਬਹੁਤ (ਧੂੜ) ਪੈਂਦੀ ਹੈ। [8]ਟਿੱਡੀ ਦਲ। [9]ਡੁੱਬ ਡੁੱਬ ਕੇ। [10]ਅਸ਼ੁਭ ਗਿੱਦੜੀਆਂ।

*ਪਾ:-ਸਖਾਵਤ।

ਕੋ ਧਾਵੈਂ। ਮੁਖ ਤੇ ਅਗਨੀ ਬਮਤਿ ਦਿਖਾਵੈਂ ॥ ੩੨ ॥ ਉਲਕਾਪਾਤ ਹੋਤਿ ਬਹੁਤੇਰੇ। ਬੋਲਤਿ ਹੈਂ ਉਲੂਕ ਚਹੁੰਫੇਰੇ। ਮਰਯੋ ਹੁਤੋ ਕੋ ਨਗਰ ਮਝਾਰੀ। ਰੁਦਨਿ ਸੁਨਾਵਤਿ ਹੈਂ ਬਹੁ ਨਾਰੀ ॥ ੩੩ ॥ ਪੈਂਦਾ ਕੁਤਬਖਾਨ ਬਲਵਾਨਾ। ਲੀਨੇ ਸੰਗ ਖਾਨ ਅਸਮਾਨਾ। ਮਸਲਤ ਕਰਤਿ ਲਰਨ ਕੀ, ਚਾਲੇ॥੩੪॥ ਮਾਰਗ ਅਰਧ ਗਏ ਚਲਿ ਜਬੈ।ਮਿਲਯੋ ਮਲਕ ਦਾਤਾਰ ਸੁ ਤਬੈ। ਕੁਛਕ ਸੈਨ ਹੈ ਜਿਸ ਕੇ ਸੰਗ।ਕੁਤਬਖਾਨ ਕੋ ਭ੍ਰਾਤ ਸੁ ਅੰਗ ॥੩੫॥ ਕਰਿ ਸਲਾਮ ਕੋ ਬੂਝਤਿ ਖਰਯੋ। 'ਕਿਤ ਕੋ ਸਭਿਨਿ ਪਯਾਨਾ ਕਰਯੋ?'।ਕਾਲੇਖਾਂ ਬੋਲਯੋ ਗਰਬਾਇ। 'ਕੇਹਰਿ ਬਲੀ ਰਹੈ ਇਸ ਥਾਇਂ ॥ ੩੬ ॥ ਬਹੁਤ ਜੀਵ ਸੰਘਾਰਨਿ ਕਰੇ।ਕੋ ਬਲ ਧਾਰਿ ਨ ਆਗੇ ਅਰੇ। ਤਿਸ ਕੇ ਹਿਤ ਸ਼ਿਕਾਰ ਕੋ ਚਾਲੇ। ਅਬਿ ਸੰਘਾਰਹਿਂ ਖੋਜਿ ਬਿਸਾਲੇ' ॥੩੭॥ ਇਮ ਕਹਿ ਸੁਨਿ ਕਰਿ ਹਰਖ ਕਰੰਤੇ। ਚਲਤਿ ਅਗਾਰੀ ਚੌਂਪ ਧਰੰਤੇ। ਛੋਟੇ ਮੀਰ ਗ੍ਰਾਮ ਲੌ ਗਏ। ਜਾਇ ਸੁ ਲਸ਼ਕਰ ਇਕ ਬਲ ਭਏ ॥੩੮॥ ਭਰਯੋ ਧੂਰ ਤੇ ਸੋ ਤਬਿ ਗ੍ਰਾਮ। ਲੂਟ ਪਰੀ ਢਹਿਗੇ ਸਭਿ ਧਾਮ। ਨਿਸਾ ਬਿਖੈ ਨਹਿਂ ਜਾਹਿਂ ਪਛਾਨੇ। ਮਿਲਯੋ ਗਰਦ ਮੈਂ ਭਾ ਸਭਿ ਹਾਨੇ॥੩੯॥ਗੁਰ ਕੇ ਬਾਕ ਸਾਚ ਸੋ ਭਯੋ।ਉਤਰੇ ਜਬਹਿ ਉਚਰਿ ਜੋ ਦਯੋ¹। ਪੈਂਦੇਖਾਨ, ਖਾਨ ਅਸਮਾਨ। ਮਿਲਿ ਕਰਿ ਕੁਤਬਖਾਨ ਇਕ ਥਾਨ ॥ ੪੦ ॥ ਅਨਵਰਖਾਨ, ਮਲਕ ਦਾਤਾਰ।ਮਿਲਿ ਮਸਲਤ ਕੋ ਕਰਤਿ ਉਚਾਰ। 'ਬਿਨਾਂ ਸ਼ਬਦ ਤੇ ਅਬਿ ਚਲਿ ਪਰੀਯਹਿ। ਸ਼ਕਲ ਅਚਾਨਕ ਪ੍ਰਾਨਨਿ ਹਰੀਅਹਿ' ॥ ੪੧ ॥ ਪੈਂਦਾ ਕਹੈ 'ਜਾਉ ਮੈਂ ਤਹਾਂ। ਗੁਰ ਕੋ ਪੌਰ ਨਿਕਸਿਬੇ ਜਹਾਂ। ਨਿਕਸਤਿ ਅੰਕ ਭਰੌਂ ਬਸਿ ਕਰੌਂ। ਜੀਵਤਿ ਗਹੌਂ, ਮਹਾਂ ਬਲ ਧਰੌਂ ॥ ੪੨ ॥ ਪੁਰਿ ਕੇ ਲੂਟ ਲੇਹੁ ਸਭਿ ਐਨ। ਹਤਹੁ ਤੁਰਤ ਗੁਰ ਕੀ ਲਘੁ ਸੈਨ। ਕਾਰਜ ਸੁਗਮ ਭਲੇ ਬਨਿ ਜਾਇ। ਇਹੀ ਰੀਤਿ ਹਮਰੇ ਮਨ ਭਾਇ' ॥ ੪੩ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਲਸ਼ਕਰ ਚਢਿ ਆਵਨ' ਪ੍ਰਸੰਗ ਬਰਨਨੰ ਨਾਮ ਏਕ ਊਨਬਿੰਸਤੀ ਅੰਸੂ ॥ ੧੯ ॥

## ੨੦. [ਜੰਗ ਆਰੰਭ]।

ਦੋਹਰਾ ॥ ਸਤਿਗੁਰ ਹਰਿਗੋਵਿੰਦ ਜੀ ਬਡੇ ਬਹਾਦੁਰ ਧੀਰ। ਮਾਰ ਨਿਕਾਸਯੋ ਖਾਨ ਕੋ ਲਖਿ ਨਿੰਦਕ ਬੇਪੀਰ ॥ ੧ ॥ ਪਾਧੜੀ ਛੰਦ ॥ ਕਰਿ ਖਾਨ ਪਾਨ ਸਵਧਾਨ ਬੀਰ। ਕਰਤਾਰ ਪੁਰੇ ਚਹੁ ਦਿਸ਼ਨਿ ਭੀਰ। 'ਹੁਇ ਸਨਧ ਬੱਧ ਭਟ ਅਰਧ ਜੋਇ। ਬਿਸਰਾਮ ਹੇਤੁ ਲਿਹੁ ਅਰਧ ਸੋਇ॥੨॥ਤੁਰਕਾਨ

¹ਜਦੋਂ ਉਤਰੇ ਸਨ (ਇਸ ਪਿੰਡ ਦੇ ਬਾਹਰ ਤਦੋਂ) ਜੋ ਵਾਕ ਉਚਾਰ ਦਿਤਾ ਸੀ।

ਸੈਨ ਤੇ ਬਨਿ ਸੁਚੇਤ । ਸੁਨਿ ਸ਼ਬਦ ਉਠਹੁ ਸਭਿ ਜੰਗ ਹੇਤੁ । ਗੁਲਕਾਂ ਬਰੂਦ ਲੀਜਹਿ ਸੰਭਾਲ' । ਸੁਨਿ ਸੁਭਟ ਗੁਰੂ ਕੇ ਬਲਿ ਬਿਸਾਲ ॥ ੩ ॥ ਗੁਰ ਹੁਕਮ ਪਾਇ ਹ੍ਵੈ ਕੈ ਸੁਚੇਤ । ਗਰਜੇ ਬਿਲੰਦ ਬਡ* ਜੰਗ ਹੇਤੁ।ਗਹਿ ਸਿਪਰ ਖੜਗ ਕਟ ਕਸਨਿ ਕੀਨਿ।ਨਿਜ ਨਿਜ ਤੁਰੰਗ ਪਰ ਪਾਇ ਜ਼ੀਨ ॥੪॥ ਹੁਇ ਸਨਧਬੱਧ ਫਿਰਤੇ ਚੁਫੇਰ । ਤੁਰਕਾਨ ਹਾਨਿ ਰਣ ਚਹਿੰ ਬਡੇਰ। ਜਬਿ ਸਵਾ ਜਾਮ ਰਹਿ ਗੀ ਸੁ ਰਾਤਿ । ਗੁਰਗਿਰਾ[1] ਪਢਤਿ ਸਿਖ ਫਿਰਤ ਜਾਤਿ[2] ॥ ੫ ॥ ਧੁਨਿ ਉਠਤਿ ਉਚ ਸੁਨਿਯਤਿ ਦੂਰ । ਕਰਤਾਰ ਪੁਰੇ ਚਹੁੰ ਗਿਰਦ ਭੂਰ । ਜਬਿ ਸੁਨੀ ਆਨਿ ਤੁਰਕਾਨ ਕਾਨ[3]। ਉਰ ਭਏ ਸ਼ੁੱਧ ਕਰਿ ਕਪਟ ਹਾਨਿ॥੬॥ਤਬਿ ਕਾਲੇਖਾਂ ਬੋਲਯੋ ਸੁਨਾਇ।'ਅਬਿ ਭਯੋ ਨੇਰ ਜਾਨਯੋ ਸੁ ਜਾਇ । ਸਮ ਕਾਤੁਰ ਦੁੰਦਭਿ ਨਹਿੰ ਬਜਾਇ[4] । ਇਹੁ ਅਨੁਚਿਤ ਗਤਿ, ਨਹਿੰ ਮੁਹਿ ਸੁਹਾਇ ॥ ੭ ॥ ਤਜਿ ਦੇਹੁ ਕਪਟ, ਭਾ ਜੰਗ ਭੇਰ । ਧੌਂਸਨਿ ਬਜਾਇ ਅਬਿ ਕਰਹੁ ਨੇਰ' । ਕਹਿ ਕੁਤਬਖਾਨ ਅਰੁ ਪੈਂਦਖਾਨ । 'ਇਹੁ ਆਪ ਜਿ ਮਰਜ਼ੀ ਦਿਹੁ ਨਿਸ਼ਾਨ ॥ ੮ ॥ ਅਬਿ ਕਰਹੁ ਨ ਬਿਲਮ ਬਿਹਾਇ ਕਾਲ । ਇਕਬਾਰ ਪਰਹੁ ਹਮਲਾ ਬਿਸਾਲ।ਪੁਰਿ ਮਹਿ ਪ੍ਰਵੇਸ਼ ਹੁਇ ਕਰਹੁ ਮਾਰ । ਨਹਿ ਅਰਨ ਦੇਹੁ ਸੈਨਾ ਅਗਾਰ'॥੯॥ਜਬਿ ਕਰਯੋ ਹੁਕਮ ਦੁੰਦਭਿ ਬਜਾਇ।ਤਬਿਦਈ ਚੋਬਦੁਹਰੀ ਲਗਾਇ ।ਧੁਨਿਪਰੀ ਕਾਨਜੋਧਾਨਿ ਆਇ ।ਸਵਧਾਨ ਹੁਤੇ ਚਹੁੰਦਿਸ਼ਿ ਫਿਰਾਇ॥੧੦॥ਦਿਜ ਮਲਕਜਾਤਿ ਤਿਨ ਮਹਿ ਫਿਰੰਤਿ । 'ਹੂਜਹਿ ਤਯਾਰ' ਸਭਿ ਕੋ ਕਹੰਤਿ । 'ਸੁਧ ਕਰੋ ਗੁਰੂ ਢਿਗ, ਜਾਇ ਧਾਇ । ਸਵਧਾਨ ਬਨਹੁ ਹਿਤ ਲਰਨ ਆਇ' ॥ ੧੧ ॥ ਹਯ ਕੋ ਭਜਾਇ ਪਹੁੰਚਯੋ ਤੁਰੰਗ।ਉਤਰਯੋ ਸੁ ਪੌਰ ਅੰਤਰਿ ਬਰੰਤਿ।ਗੁਰ ਅੱਗ੍ਰ ਸੌਚ ਕਰਿ ਕੈ ਸ਼ਨਾਨ। ।ਥਿਰ ਰੂਪ ਸੱਚਿਦਾਨੰਦ ਧਯਾਨ ॥੧੨॥ ਤਬਿ ਗਯੋ ਬਿੱਪ੍ਰ ਕੀਨਸਿ ਬਖਾਨ । 'ਦਲ ਤੁਰਕ ਆਇ ਪਹੁੰਚਯੋ ਮਹਾਨ । ਜਿਮ ਹੋਇ ਹੁਕਮ ਕੀਜਹਿ ਉਪਾਇ।ਚਢਿ ਚਲਹਿ ਬੀਰ, ਜਿਸ ਲੋਹੁ ਨਾਇ' ॥ ੧੩ ॥ ਸੁਧਿ ਭਾਖਿ ਬਿੱਪ੍ਰ, ਰਹਿ ਠਾਂਢਿ ਤੀਰ।ਸ਼੍ਰੀ ਹਰਿਗੁਵਿੰਦ ਸੁਨਿ ਬੀਰ ਧੀਰ । ਜਪ ਕੀਨਿ ਪਾਠ ਚਿਤ ਏਕ ਹੋਇ। ਪ੍ਰਭੁ ਸਰਬ ਕਲਾ ਸਮਰੱਥ ਸੋਇ ॥ ੧੪ ॥ ਪਠਿ ਅੰਤ ਕੀਨ ਸਿਰ ਕੋ ਨਿਵਾਇ । ਤਬਿ ਸੁਨੀ ਤੁਰੰਗਨ ਧੁਨਿ

---

[1]ਗੁਰਬਾਣੀ । [2]ਤੁਰਦੇ ਫਿਰਦੇ । [3]ਤੁਰਕਾਂ ਨੇ ਸੁਣੀ (ਬਾਣੀ ਦੀ ਧੁਨਿ) । [4]ਕਾਇਰਾਂ ਵਾਂਗ (ਜੋ ਅਸੀਂ) ਧੌਂਸੇ ਨਹੀਂ ਵਜਾਉਂਦੇ ।

*ਪਾ:–ਸਭਿ ।

ਉਠਾਇ। ਸਵਧਾਨ ਬੀਰ ਜੋ ਅੱਗ੍ਰ ਠਾਂਢਿ[੧]। ਰਨ ਭਯੋ ਪ੍ਰਥਮ, ਤਹਿਂ ਰੋਸ ਬਾਢ[੨] ॥੧੫॥ ਜਿਮ ਭਾਠ ਬਿਖੈ ਭੁਜਿਯੰਤਿ ਧਾਨ। ਸੁਨਿਯੰਤਿ ਤਥਾ ਬਹੁ ਸ਼ਬਦ ਕਾਨ। ਤਬਿ ਭਨਯੋ[੩] ਬਿੱਪ੍ਰ ਸੋਂ 'ਛਿੱਪ੍ਰ ਜਾਇ। ਲੱਖੂ ਸੁ ਬੀਰ ਦੀਜੈ ਚਢਾਇ' ॥ ੧੬ ॥ ਜਬਿ ਹਤੀ ਸਾਂਗ ਰਨ ਪ੍ਰਥਮ ਮਾਂਹਿ। ਕਿਯ ਸੈਨਪਤੀ ਲਖਿ ਸੁਭਟ ਤਾਂਹਿ।ਗੁਰ ਕਹਯੋ 'ਪੰਚ ਸੈ ਸੈਨ ਸੰਗ। ਤੁਰਕਾਨ ਹਾਨ ਹਿਤ ਰਚਹਿ ਜੰਗ ॥ ੧੭ ॥ ਭਟ ਮਿਹਰ ਚੰਦ, ਅਮੀਆਂ ਸੁ ਦੋਇ। ਦਲ ਸੰਗ ਚਾਰ ਸੈ ਲੇਹਿਂ ਸੋਇ। ਤਿਸ ਕੀ ਸਹਾਇ ਮਹਿਂ ਸਾਵਧਾਨ। ਦੁਹੁੰ ਦਿਸ਼ਾ ਰਹਹਿਂ ਰਿਪੁ ਕਰਹਿਂ ਹਾਨ ॥ ੧੮ ॥ ਨੌਂ ਸੈ ਸਊਰ[੪] ਹੈਂ ਸ਼ੇਖ ਜੋਇ। ਪੁਰਿ ਕਰਹਿ ਰੱਛ ਚਹੁੰਦਿਸ਼ਿਨਿ ਸੋਇ'। ਭਟ ਹੁਤੇ ਅਸ਼ਟ ਦਸ ਸੈਂ[੫] ਤੁਰੰਗ।ਜੋ ਬਚੇ ਕਰਤਿ ਜੰਗਲ ਸੁ ਜੰਗ ॥੧੯॥ ਸਿਖ ਹੁਤੇ ਬਹੁਤ ਦੇਸ਼ਨਿ ਆਇ। ਸਭਿ ਹੁਇ ਸੁਚੇਤ ਸਤਿਗੁਰ ਅਲਾਇ। ਦਿਜ ਮਲਕਜਾਤਿ ਸੁਨਿ ਹੁਕਮ ਧਾਇ। ਲੱਖੂ ਪ੍ਰਚੰਡ ਦੀਨਸਿ ਚਢਾਇ ॥੨੦॥ਪਸ਼ਚਾਤ ਸੈਨਪਤਿ ਜੁਗ ਸੁਚੇਤ। ਸੁਨਿ ਹੁਕਮ ਚਢੇ ਬਡ ਜੰਗ ਹੇਤੁ। ਬਹੁ ਭਯੋ ਕੁਲਾਹਲ ਸਗਲ ਥਾਨ। ਚਲਿ ਜ੍ਵਾਲਾ ਬਮਣੀ[੬] ਸ਼ਬਦ ਠਾਨਿ॥੨੧॥ਸੂਰਨਿ ਅਨੰਦ, ਕਾਤੁਰ ਡਰੰਤਿ। ਗੁਰ ਕੇ ਨਿਸ਼ਾਨ ਊਚੇ ਬਜੰਤਿ। ਤਬਿ ਸ੍ਰੀ ਗੁਰਦਿੱਤਾ ਨਿਕਟਿ ਆਇ। ਹੁਇ ਸਨਧਬੱਧ ਰਿਪੁ ਲਰਨਿ ਚਾਇ ॥੨੨॥ ਪਿਤ ਕੀ ਨਿਦੇਸ਼ ਚਾਹਤਿ ਬਿਸਾਲ। ਕਰ ਧਰਯੋ ਧਨੁਖ ਨਿਸ਼ਠੁਰ[੭] ਕਰਾਲ। ਮਿਲਿ ਸੁਭਟਨ ਮਹਿਂ ਪੂਰਬ ਕਹੰਤਿ[੮]।–'ਰਨ ਸਮੈ ਨ ਪਿਤ ਕੇ ਢਿਗ ਰਹੰਤਿ ॥ ੨੩ ॥ ਚਿਤ ਚਹਤਿ ਰਹਤਿ ਲਹਿ ਮੁਦਤਵਾਨ[੯]–। ਲਖਿ ਪੁੱਤ੍ਰ ਕਾਮਨਾ ਗੁਰ ਬਖਾਨਿ। 'ਜਬਿ ਲਗਿ ਸੁ ਨਿਸਾ ਰਹਿ ਅੰਧਕਾਰ। ਪਰ ਅਪਰ ਨਰਨਿ ਨਹਿਂ ਪਰਿ ਚਿਨਾਰ॥੨੪॥ਤਬਿ ਲਗੇ ਨਗਰ ਮਹਿਂ ਰਹੁ ਫਿਰੰਤਿ। ਸਵਧਾਨ ਸਭਿਨਿ ਜੋਧਾ ਕਰੰਤਿ। ਹੁਇ ਪ੍ਰਾਤਿ,ਲਰਹਿਂ ਤਬਿ ਖੇਤ ਮਾਂਹਿ। ਗਨ ਤੁਰਕ ਆਇਂ, ਹਤਿ ਪ੍ਰਾਨ ਤਾਂਹਿ' ॥ ੨੫ ॥ ਇਮ ਪਿਤਾ ਬਾਕ ਕੋ ਸੀਸ ਧਾਰਿ।ਹਯ ਚਢਯੋ ਫਿਰੰਤਿ ਸੂਰਨਿ ਮਝਾਰ। ਜਿਤ ਗੋਲ[੧੦] ਤੁਰਕ ਕੋ ਆਇ ਜ਼ੋਰ। ਤਿਤ ਜਾਤਿ ਸੂਰਮੇ ਦੌਰਿ ਦੌਰਿ ॥ ੨੬ ॥ ਤਜਿ ਤੁਪਕ ਤੁੰਡ

---

੧ਖਲੋਤੇ ਸੀ। ੨ਓਥੇ ਵਧੇ ਹੋਏ ਰੋਸ ਨਾਲ। ੩(ਗੁਰੂ ਜੀ ਨੇ) ਕਿਹਾ। ੪ਸਵਾਰ। ੫੧੮੦੦। ੬ਤੋਪਾਂ। ੭ਕਰੜਾ। ੮ਕਹਿੰਦਾ ਹੁੰਦਾ ਸੀ। ੯ਜੰਗ ਸਮੇਂ ਮੈਂ ਪਿਤਾ ਜੀ ਪਾਸ (ਕਦੇ) ਨਹੀਂ ਹੋਇਆ, ਚਿਤ ਚਾਉ ਨਾਲ (ਪਾਸ ਹੋਣਾ) ਚਾਹੁੰਦਾ ਰਹਿੰਦਾ ਹੈ। ੧੦ਝੁੰਡ।

ਕੋ ਤੋਰਿ ਤੋਰਿ । ਕਰਿ ਘੋਰ ਜੰਗ, ਦੌਂ ਮੋਰਿ ਮੋਰਿ । ਤੀਖਨ ਖ਼ਤੰਗ ਤਬਿ ਛੋਰਿ ਛੋਰਿ । ਸ਼ੱਤ੍ਰਨਿ ਸਰੀਰ ਗਨ ਫੋਰਿ ਫੋਰਿ ॥ ੨੭ ॥ ਗਨ ਤੁਰਕ ਜਿ ਹੇਲਾ ਘਾਲਿ ਘਾਲਿ। ਹਯ ਸੂਰ ਮਾਰਿ ਛਿਤ ਡਾਲਿ ਡਾਲਿ।ਘਮਸਾਨ ਘਨੋ ਕਰਿ ਬਾਰਿ ਬਾਰਿ । ਜੋ ਪਰਹਿਂ ਆਇ ਤਿਨ ਮਾਰਿ ਮਾਰਿ* ॥ ੨੯ ॥ ਪ੍ਰਮਾਣਕਾ ਛੰਦ ॥ ਤੁਫੰਗ ਛੋਰਿ ਛੋਰਿ ਕੈ । ਖਤੰਗ ਚਾਂਪ[1] ਜੋਰਿ ਕੈ । ਪ੍ਰਹਾਰਿ ਸ਼ੱਤ੍ਰ ਗੇਰਤੇ । ਪਰੇ ਬਿਹਾਲ ਟੇਰਤੇ॥੨੯॥ ਤੁਰੰਗ ਅੰਗ ਭੰਗ ਹ੍ਵੈ। ਗਿਰੰਤਿ ਸੂਰ ਸੰਗ ਹ੍ਵੈ[2] । ਤਜੰਤਿ ਵੇਰ ਧਾਇ ਹੈਂ । ਪਰੰਤਿ ਏਕ ਆਇ[3] ਹੈਂ ॥੩੦॥ ਕੁਲਾਹਲੋ ਹਲਾ ਹਲੀ । ਬਲੀਨ ਮੈਂ ਚਲਾਚਲੀ । ਸੁ ਜ਼ੋਰ ਪਾਇ ਆਵਤੇ।ਥਿਰੰਤਿ ਲਾਗਿ ਘਾਵ ਤੇ[4]॥੩੧॥ ਨ ਭੀਰ[5] ਹੋਨਿ ਪਾਵਤੇ।ਸੁ ਚਾਰ ਓਰ ਧਾਵਤੇ । ਪਰੰਤਿ ਹੂਹ ਦੇਯ ਕੈ । ਮੁਰੰਤਿ ਘਾਵ ਖੇਯ ਕੈ[6] ॥ ੩੨ ॥ ਬਿਲੰਦ ਕੋਪ ਧਾਰਿ ਹੀਂ।ਉਚਾਰਿ'ਮਾਰਿ ਮਾਰਿ' ਹੀ।ਲਗੈਂ ਤੁਫੰਗ ਤੀਰ ਚੀ। ਗਿਰੰਤਿ ਧੀਰ ਬੀਰ ਹੀ ॥ ੩੩ ॥ ਪਰੇ ਤੁਰੰਗ ਸੂਰਮਾ । ਮਿਲੰਤਿ ਜਾਤਿ ਧੂਰ ਮਾ[7] । ਦਿਖੰਤਿ ਨਾ ਅੰਧੇਰ ਮੈਂ । ਧਵਾਇ ਜੋ ਦਰੇਰ ਮੈਂ[8] ॥ ੩੪ ॥ ਗਿਰੰਤਿ ਤਾਂਹਿ ਊਪਰੇ । ਬਿਨਾ ਹਤੇ ਸੁ ਭੂ ਪਰੇ । ਦਰੰਤਿ ਪਾਇ ਸੰਗ ਤੇ। ਪਲਾਇਕੇ ਤੁਰੰਗ ਤੇ ॥ ੩੫॥ ਤੁਫੰਗ ਕੇ ਤੜਾਕ ਹ੍ਵੈਂ । ਖਤੰਗ ਕੇ ਸੜਾਕ ਹ੍ਵੈਂ । ਮਚਨੇ ਘਮੰਡ ਘੋਰ ਹੀ । ਮਰੈਂ, ਨ ਤੁੰਡ ਮੋਰਿ ਹੀ ॥ ੩੬ ॥ ਕਿਤੇਕ ਤ੍ਰਾਸ ਪਾਇ ਕੈ । ਨ ਹੋਤਿ ਸਾਮੁਹਾਇਕੰ । ਟਰੰਤਿ ਆਨ ਥਾਨ ਕੋ । ਪ੍ਰਹਾਨ ਕੈ ਗੁਮਾਨ ਕੋ[9] ॥ ੩੭ ॥ ਬਜੇ ਜੁਝਾਊ ਬਾਦਿਤਾ । ਉਤੰਗ ਜੰਗ ਨਾਦਤਾ[10]। ਪ੍ਰਚਾਰ[11] ਬੀਰ ਆਵਤੇ। ਮਰੈਂ ਤੁਫੰਗ ਘਾਵ ਤੇ॥੩੮॥ ਬਿਲੰਬ ਨਾ ਲਗੰਤਿ ਹੈ । ਚਟਾਪਟੀ ਜੁਝੰਤਿ ਹੈਂ । ਬਿਸਾਲ ਸ਼ੋਰ ਮਾਚਿਓ । ਲਹੂ ਸੁ ਧੂਲਿ ਰਾਚਿਓ॥੩੯॥ ਦੋਹਰਾ॥ ਇਸ ਪ੍ਰਕਾਰ ਸੰਘਰ ਮਚਜੋ ਤਿਮਰ ਜਾਮਨੀ ਮਾਂਹਿ । ਧੁਖਹਿਂ ਪਲੀਤੇ ਬ੍ਰਿੰਦ ਹੀ ਉਠਹਿਂ ਸ਼ਬਦ ਬਡ ਜਾਂਹਿ ॥ ੪੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥ ੨੦ ॥

## ੨੧. [ਰਾਤ ਦਾ ਜੰਗ] ।

ਦੋਹਰਾ ॥ ਲਿਏ ਬਾਹਨੀ ਲਰਤਿ ਭਾ ਲੱਖੂ ਬੀਰ ਬਿਸਾਲ । ਜਿਤ ਦਿਸ਼

[1]ਤੀਰ ਧਨੁਖ ਵਿਚ । [2](ਘੋੜਿਆਂ ਦੇ) ਨਾਲ ਹੀ ਡਿਗਦੇ ਹਨ। [3]ਇਕ (ਹੋਰ) ਆਕੇ ਪੈਂਦੇ ਹਨ । [4]ਘਾਉ ਲਗਣ ਨਾਲ ਅਟਕਦੇ। (ਅ) (ਜੋ) ਠਹਿਰਦੇ ਉਨ੍ਹਾਂ ਨੂੰ ਜ਼ਖਮ ਲਗਦੇ । [5]ਨੇੜੇ । [6]ਮੁੜਦੇ ਹਨ ਜ਼ਖ਼ਮ ਖਾ ਕੇ । [7]ਮਿੱਟੀ ਵਿਚ । [8](ਘੋੜਿਆਂ ਨੂੰ) ਦੌੜਾਵਣ ਵਿਚ ਦਲੇ ਜਾਂਦੇ ਹਨ । [9]ਗੁਮਾਨ ਦੂਰ ਕਰਾਕੇ । [10]ਸ਼ੋਰ ਹੋਇਆ । [11]ਵੰਗਾਰ ਕੇ ।

*ਪਾ:-ਬਾਰ ਬਾਰ ।

ਆਵਹਿ ਟੋਲ ਰਿਪੁ ਹਨਹਿ ਤੁਵੰਗ ਕਰਾਲ ॥ ੧ ॥ ਭੁਜੰਗ ਪ੍ਰਯਾਤ ਛੰਦ॥ਨਹੀਂ
ਨੇਰ ਢੁਕੇ ਕੁਪਯੋ ਖਾਨ ਕਾਲਾ। ਸੁ ਓਦੇ ਉਚਾਰਯੋ ਕਠੋਰੰ ਬਿਸਾਲਾ।
'ਕਹਾਂ ਤ੍ਰਾਸ ਧਾਰਯੋ ਖਰੇ ਦੇਰ ਲਾਵੋ? ਕਰੋ ਕਯੋਂ ਨ ਹੇਲਾ ਸੁ ਆਪਾ
ਬਚਾਵੋ ॥ ੨ ॥ ਗੁਰ ਸੈਨ ਥੋਰੀ ਜਥਾ ਲੌਨ ਆਟਾ॥ਪਰੋ ਏਕ ਬਾਰੀ ਅਸੀ[1]
ਕਾਢਿ ਕਾਟਾ। ਚਢੈ ਸੂਰ ਜੌ ਲੌਂ[2], ਵਡੇ ਲਹੁ ਪਾਈ'। ਜਬੈ ਕ੍ਰੋਧ ਕੈ ਖਾਨ,
ਬਾਨੀ ਸੁਨਾਈ ॥ ੩ ॥ ਹੁਤੇ ਬੀਰ ਸੈਨਾਪਤੀ ਓਜ ਧਾਰੇ। ਚਮੂੰ ਸੋਂ ਕਹਯੋ
ਕ੍ਰੁਰਠਾਢੇ ਨਿਹਾਰੇ। 'ਚਲੋ ਕਯੋਂ ਨ ਆਗੇ ਕਰਹੁ ਪ੍ਰਾਨ ਪਯਾਰੇ। ਪਰਯੋ
ਸ਼ਾਹ ਕੋ ਕਾਜ ਕੀਜੈ ਸੁਧਾਰੇ' ॥ ੪ ॥ ਸੁਨੀ ਖਾਨ ਕਾਨੰ ਜੁ ਬੀਸੰ ਹਜ਼ਾਰਾ॥
ਦਲੰ ਚਾਲਿ ਆਗੇ ਚਹਯੋ ਜੰਗ ਭਾਰਾ॥ਹਕੰ ਹਾਕ ਬਾਜੀ[3], ਤੁਰੰਗੀ ਧਵਾਏ।
ਕਰੈਂ ਤਯਾਰ ਹਾਥੋਂ ਤੁਵੰਗੈਂ ਉਠਾਏ॥੫॥ਹਲਾ ਹਾਲ ਬੋਲੈਂ ਧਕਾਧੱਕ ਹੋਏ।
ਅੰਧੇਰਾ ਮਹਾਂ ਧੂਰ ਦੀਖੈ ਨ ਕੋਏ। ਗਿਰੇ ਬੀਰ ਕੇਤੇ ਮਰੇ ਸੋ ਅਟੰਕੇ।ਪਰੇ
ਊਪਰੇ ਨਾ ਉਠੇ ਹੈ ਅਤੰਕੇ[4] ॥ ੬ ॥ ਸੰਭਾਰੈਂ ਕਿਤੇ, ਹਾਥ ਭਾਰੀ ਤੁਵੰਗੇ।
ਕਿਤੇ ਛੂਟਿ ਕੈ ਛੂਛ ਦੌਰੇ ਤੁਰੰਗੇ। ਬਿਨਾ ਮਾਰ ਕੀਨੇ ਮਰੇ ਸ਼ੱਤ੍ਰ ਕੇਤੇ।ਤਰੇ
ਊਪਰੇ ਹੋਤਿ ਭੈ ਕੇ ਸਮੇਤੇ ॥ ੭ ॥ ਸਹੰਸ੍ਰੰ ਜੁ ਬੀਸੰ ਢੁਕੇ ਵਾਇ[5]ਧੌਂਸੇ।
ਇਤੇ ਬੀਰ ਲੱਖੂ ਲਿਏ ਸੰਗ ਨੌਸੈ।ਭਯੋ ਠਾਢਿ ਆਗੇ ਤੁਵੰਗੇ ਚਲਾਈ॥ਦਗ਼ਾ
ਦਾਗ਼ ਗੋਰੇ ਲਗੀ ਬੇਗ ਜਾਈ ॥ ੮ ॥ ਜਿਤੀ ਛੋਰਿ ਗੋਰੀ ਸਭੀ ਲਾਗਿ ਬੀਰੇ।
ਨਹੀਂ ਛੂਛ ਕੋਈ ਗਈ ਹੋਇ ਤੀਰੰ[6]। ਇਕੰਵਾਰ ਮੈਂ ਸੂਰ ਨੌਸੈ ਗਿਰਾਏ।
ਪੁਨੰ ਪਾਇ ਬਾਰੂਦ ਤਯਾਰੀ ਕਰਾਏ॥੯॥ ਛਟੰਕਾਰ ਹੋਵੈਂ ਗਜੰ ਫੇਰ ਭਾਰੇ।
ਦੁ ਗੋਰੀ ਸੁ ਪਾਵੈਂ ਠੁਕੈਂ ਛਿੱਪ੍ਰ ਭਾਰੇ। ਪਲੀਤਾਨਿ ਬਾਰੂਦ ਮੇਲੈਂ ਜਮਾਵੈਂ।
ਕਲਾ ਪੈ ਜੜੈਂ ਮੋਝ ਤੋੜੇ ਟਿਕਾਵੈਂ ॥ ੧੦ ॥ ਧਰੈਂ ਹਾਥ ਪੈ, ਸਾਮੁਹੇ
ਸ਼ੱਤ੍ਰ ਬ੍ਰਿੰਦਾ। ਚਲਾਵੈਂ, ਲਗੈਂ ਜਾਇ ਜੋਧੇ ਨਿਕੰਦਾ। ਪ੍ਰਕਾਸ਼ੈਂ ਪਲੀਤੇ,
ਛੁਟੈਂ ਜੰਗ ਬਾਨੇ। ਅੰਧੇਰੀ ਨਿਸਾ ਮਹਿ ਸਮੂਹੇ ਟਨਾਨੇ॥੧੧॥ਮਨੋ ਬਾਰਿ-
ਧਾਰੀ ਗਿਰੈ ਗਾਜ ਭਾਰੀ[7]। ਇਮੰ ਹੋਤਿ ਨਾਦੰ ਤੁਵੰਗੈਂ ਛੁਟਾਰੀ। ਦੁਹੂੰ ਓਰ
ਧੌਂਸਾਨਿ ਧੁੰਕਾਰ ਗਾਢਾ। ਮਨੋ ਮੇਘ ਗਾਜੇ ਮਹਾਂ ਨਾਦ ਬਾਢਾ॥੧੨॥ ਪਰੈਂ
ਬ੍ਰਿੰਦ ਗੋਰੀ, ਦ੍ਰਿਠੇ ਖੇਤ ਓਰੇ[8]। ਰਿਖੀ ਬੀਰ ਏਕੇ ਸੁ ਥੋਰੇ ਨ ਤੋਰੇ[9]।

[1]ਤਲਵਾਰਾਂ। [2]ਜਦੋਂ ਤੱਕ ਸੂਰਜ ਚੜ੍ਹਨਾ ਹੈ। [3]ਘੋੜੇ ਹਿੱਕਣ ਦੀ ਵਾਜ। (ਅ) ਹਾਕ ਤੇ ਹਾਕ। [4]ਡਰ ਕਰਕੇ। [5]ਵਜਾਕੇ। [6]ਕੋਲ ਦੀ [illegible]ਕੇ। [7]ਮਾਨੋਂ ਬੱਦਲਾਂ ਵਿਚੋਂ ਭਾਰੀ ਬਿਜਲੀ ਗਿਰਦੀ ਹੈ। [ਸੰਸ:, ਵਾਰਿਧਰ=ਬਦਲ]। [8](ਮਾਨੋ) ਖੇਤ ਤੇ ਗੜੇ ਵੱਸਦੇ ਹਨ। [9]ਏਤੀ (ਰੂਪ) ਬਾਂਕੇ ਸੂਰਮੇ ਥੋੜੇ ਨਹੀਂ (ਬਹੁਤੇ) ਤੋੜੇ।

ਤੁਰੰਗਾਨ ਦੂਜੇ ਪ੍ਰਹਾਰਨੈ ਸੁ ਵਾਰ॥ਗਿਰੇ ਸੂਰ ਗੌਰੇ ਭਯੋ ਤ੍ਰਾਸ ਭਾਰ॥੧੩॥
ਜੁਆਲਾ ਬਮੰਤੀ ਤਬੈ ਦ੍ਰਿਸ਼ਟਿ ਆਵੈ। ਅੰਧੇਰਾ ਸੁ ਦੂਰੰ ਨ ਦੇਖੀਨ ਪਾਵੈ।
ਸੁ ਹੋਏ ਬਿਹਾਲੰ ਮਹਾਂ ਮਾਰ ਮਾਚੀ॥ਹਯੰ ਸੂਰ ਕੇ ਸ਼ੋਣ ਸੋਂ ਭੂਮਿ ਰਾਚੀ॥੧੪
॥ ਇਸੀ ਰੀਤਿ ਮਾਰੇ ਘਮੰਸਾਨ ਮਲਾ। ਗੁਰੂ ਬੀਰ ਮੋਰੇ ਜਬੈ ਘਾਲਿ ਹੇਲਾ[1]।
ਫਟੈਂ ਤੁੰਡ ਆਗੈ ਮਿਟੇ ਜਾਹਿ ਪਾਛੈ[2]। ਨਹੀਂ ਫੇਰ ਆਵੈਨ ਕੋ
ਹੌਤ ਬਾਛੈਂ ॥ ੧੫ ॥ ਦਿਸ਼ਾ ਦੂਸਰੀ ਕੋ ਪੁਰੰ ਕੇਰ[3] ਜਾਵੈਂ। ਤਹਾਂ ਔਰ ਬੀਰੰ
ਤੁਰੰਗੈਂ ਚਲਾਵੈਂ। ਨਹੀਂ ਹੋਨਿ ਦੇਂ ਨੇਰ, ਹੇਲਾ ਜੁ ਘਾਲੈਂ।ਕਰੈਂ ਮਾਰ ਗੋਰੀ
ਤਤੰਕਾਲ ਡਾਲੈਂ ॥੧੬॥ ਫਿਰੈਂ ਆਲਬਾਲੈਂ[*], ਚਲੈਂ ਹੁਇ ਹੋਏ।ਜਿਤੇ ਜੋਰ
ਘਾਲੈਂ ਸਕੈਂ ਨਾ ਖਰੋਏ। ਪਰੇ ਮਾਰ ਗੋਰੀਨ ਕੀ ਏਕ ਬਾਰਾ। ਸਹਾਰੈਂ ਨ
ਸ਼ੱਤ੍ਰ ਗਿਰੈਂ ਹੈਂ ਸੁਮਾਰਾ[4]॥ ੧੭॥ ਕਿਤੇ ਪ੍ਰਾਨ ਹਾਨੇ ਕਿਤੇ ਭਾਜ ਜੈ ਹੈਂ।
ਕਿਤੈ[5] ਦੇਖਿ[*] ਕੈ ਮੂਰਛਾ ਤੇ ਗਿਰੇ ਹੈਂ।ਪਰੈਂ ਭੂਮ ਔਂਧੇ[6] ਬਹੈਂ ਸ਼ੋਣ ਅੰਗਾ।
ਭਏ ਅੰਧ ਜੈਸੇ ਬਡੀ ਧੂਲ ਸੰਗਾ॥ ੧੮॥ ਰਕੀ ਸ੍ਵਾਸ ਸੈਂ ਸੀਸ ਸੋਂ ਨਾਸਕਾ
ਮੈਂ। ਗਏ ਕਾਨ ਪੂਰੇ ਤਥਾ ਬਾਹਿਕਾ ਮੈਂ[7]। ਧਕਾ ਧੱਕ ਹੋਈ ਧਵਾਏ
ਤੁਰੰਗਾ। ਗਿਰੇ ਖੇਤ ਜੋਧਾ ਮਲੇ[8] ਪਾਇ ਸੰਗਾ॥ ੧੯ ॥ ਦੋਹਰਾ ॥ ਅਰੇ
ਅਧਿਕ ਗੁਰ ਸੂਰਮੇ ਮਰੇ ਤੁਰਕ ਗਨ ਜਾਨਿ।ਕੁਤਬਖਾਨ ਸੋਂ ਰਿਸ ਕਹ੍ਯੋ
ਨਿਸ਼ਠੁਰ ਕਾਲੇਖਾਨ ॥ ੨੦ ॥ 'ਦ੍ਵੈ ਘਟਿਕਾ ਮੈਂ ਫਜਰ ਹ੍ਵੈ ਸਰ੍ਯੋ ਨ
ਕਾਰਜ ਕੋਇ।ਪੁਰਿ ਸਮੀਪਤਾ ਨਹਿਂ ਭਈ,ਕਹਾਂ ਮਾਰਿ ਲੁਟਿ ਹੋਇ'॥੨੧॥
ਪਾਧੜੀ ਛੰਦ ॥ ਸੁਨਿ ਕੁਤਬਖਾਨ ਧਾਰੰਤਿ ਧੀਰ। 'ਤੁਮ ਧੁਰ ਅਧਿਕ ਤੈ
ਕਸ਼ਟ ਬੀਰ।ਲਰ ਸਕੇ ਨ ਪ੍ਰਾਕ੍ਰਮ ਕੁਛ ਦਿਖਾਇ।ਨਹਿਂ ਸ਼ੱਤ੍ਰ ਅੱਗ੍ਰ ਜਾਨ੍ਯੋ
ਸੁ ਜਾਇ॥੨੨॥ਜਬਿ ਕਰਹਿਂ ਹੇਲ ਹਯ ਮੇਲਿ ਪੇਲਿ[9]। ਭਿਰੈਂ ਪਰਹਿ ਆਪ
ਲਾਗਤਿ ਧਕੇਲ।ਗਿਰ ਮਰੈਂ ਬ੍ਰਿੰਦ ਉਠਨੇ ਨ ਪਾਇ। ਦਰ ਝੇਤਿ ਜਾਤਿ ਊਪਰ
ਧਵਾਇ॥੨੩॥ਬਹੁ ਲਰੇ ਬੀਰ, ਨਹਿਂ ਸਰਹਿ ਕਾਰ।ਅਬਿ ਹੋਇ ਫਜਰ ਤਬਿ
ਲੇਹੁ ਮਾਰ।ਲਸ਼ਕਰ ਨ ਬਾਦ ਦੀਜੈ ਮਰਾਇ।ਪੁਰਿ ਸਨੈ ਸਨੈ ਲੈਹੈਂ ਛੁਰਾਇ'
॥ ੨੪ ॥ ਫਿਰ ਪੈਂਦਖਾਨ ਕਹਿ 'ਨੀਕ ਬਾਤ। ਸਵਧਾਨਿ ਕਰਹੁ ਅਬਿ

---

[1]ਗੁਰੂ ( ਜੀ ਦੇ ) ਸੂਰਮਿਆਂ ਨੇ ਜਦੋਂ ਹੱਲਾ ਕਰਕੇ ( ਵੈਰੀ ਦੇ ਸੂਰਮਿਆਂ ਦੇ ਮੂੰਹ ) ਮੋੜ ਦਿਤੇ।
[2]ਪਿਛੇ ਹਟਦੇ ਜਾਣ ( ਕਿਉਂਕਿ ) ਅਗੋਂ ( ਗੁਰੂ ਜੀ ਦੇ ਸੂਰਮੇ ਵੈਰੀ ਦੇ ) ਮੂੰਹ ਭੰਨੀ ਜਾਂਦੇ ਹਨ।
[3]ਨਗਰ ਦੀ ਦੂਜੀ ਤਰਫ ਨੂੰ। [*]ਭੁਵੰਦੇ। [4]ਬੇਸ਼ੁਮਾਰ ਦੇ ਦੇਕੇ। [6]ਮੂਧੇ। [7]ਤਦੇ ਹੀ ( ਘੋੜਿਆਂ ਦੇ )
ਦੌੜਨ ਵਾਲਿਆਂ ਦੇ। [8]ਮਲੇ ਗਏ। [9]ਘੋੜੇ ਮਿਲਕੇ ਧਕਕੇ ਜਦੋਂ ਹੱਲਾ ਕਰਦੇ ਹਾਂ [*]ਪਾ:—ਦੂਸ।

ਹੋਹਿ ਪ੍ਰਾਤ। ਮੈਂ ਮਿਲੌਂ ਸੰਗ ਹੇਲਾ ਕਰਾਇ।ਇਕਬਾਰ ਗਹੌਂ ਗੁਰ ਨਿਕਟਿ ਜਾਇ' ॥ ੨੫ ॥ ਇੱਤਯਾਦਿ ਖਰੇ ਸਭਿ ਕਹਤਿ ਬੈਨ। ਬਡ ਜੰਗ ਹੋਤਿ ਚਹਿ ਪਿਖਿਨਿ ਨੈਨ। ਕਿਮ ਅਰੇ ਬੀਰ ਬੋਰੇ ਅਗਾਇ। ਬਿਸਮਾਇ ਰਿਦੈ ਲਸ਼ਕਰ ਲਰਾਇ ॥ ੨੬ ॥ ਬਹੁ ਨਮਸਕਾਰਨੀ[1] ਛੋਰਿ ਛੋਰਿ। ਸੁਭਟਨਿ ਸਰੀਰ ਕੋ ਫੋਰਿ ਫੋਰਿ। ਕਰਿ ਪ੍ਰਾਨ ਹਾਨਿ ਛਿਤ ਡਾਲਿ ਡਾਲਿ।ਗਨ ਲੋਥ ਪੋਥ ਹਯ ਘਾਲਿ ਘਾਲਿ ॥ ੨੭ ॥ ਬਹੁ ਤੁਰਕ ਤੁਰੰਗ ਅੰਬਾਰ ਲਾਗ। ਰਣਖੇਤ ਪਰੇ ਤਨ ਤਯਾਗਿ ਤਯਾਗਿ।ਇਕ ਮੁਖ ਕਰਾਹਤੇ[2] 'ਹਾਇ ਹਾਇ'। ਦੁਖ ਮਹਾਂ, ਘਾਵ ਗਨ ਖਾਇ ਖਾਇ ॥ ੨੮ ॥ ਗੁਰ ਸੂਰ ਬੋਰਹੂ ਲਾਗਿ ਘਾਇ।ਪ੍ਰਭੁ ਮਹਾਰਾਜ ਹੋਵਤਿ ਸਹਾਇ।ਤੁਰਕਨਿ ਹਜ਼ਾਰ ਹੂ ਪ੍ਰਾਨ ਹਾਨਿ। ਮਿਲਿ ਧੂਰ ਪਰੇ ਸੁਪਤੇ ਮਹਾਨ ॥ ੨੯ ॥ ਬਹੁ ਭਯੋ ਪੰਕ ਸ਼ੋਣਿਤ ਚਾਲਿ। ਇਮ ਲਰਤਿ ਮਰਤਿ ਰਨ ਘਾਲਿ ਘਾਲਿ। ਬਿਤਿ ਗਈ ਜਾਮਨੀ ਤਮ ਸਮੇਤ। ਨਭ ਚਢ੍ਯੋ ਦਿਨੇਸ਼ ਪ੍ਰਕਾਸ਼ ਹੇਤੁ[3]॥੩੦॥ਤਬਿ ਲਗੇ ਦਿਖਨ ਭਟ ਆਪ ਮਾਂਹਿ। ਤਕ ਤੀਰ ਤੁਫੰਗਨਿ ਹਤਹਿਂ ਤਾਂਹਿ। ਤੋਮਰ ਬਿਲੰਦ ਊਚੇ ਉਭਾਗਿ।ਕਿਨ ਕਰਾਚੋਲ ਲੀਨੇ ਨਿਕਾਰਿ ॥੩੧॥ ਜੁਟ ਪਰੇ ਕਾਟਿਬੇ ਸੁਭਟ ਅੰਗ। ਖੰਡੇ ਪ੍ਰਚੰਡ ਦੁਇ ਧਾਰ ਸੰਗ।ਬਹਿ ਚਲ੍ਯੋ ਸ਼ੋਣ ਤੇ ਬਸਤ੍ਰ ਲਾਲ। ਜਨੁ ਕੁਸਮਤ ਕਿੰਸਕ ਤਰੁ[4] ਬਿਸਾਲ ॥ ੩੨ ॥ ਕੈ ਰੰਗ ਪਤੰਗੀ[5] ਪਾਇ ਪਾਇ। ਭਟ ਫਾਗ[6] ਖੇਲਤੇ ਧਾਇ ਧਾਇ। ਕਹਿ 'ਮਾਰ' ਗੀਤ ਜਨੁ ਗਾਇ ਗਾਇ। ਮਿਲਿ ਜਾਹਿਂ ਬੀਰ ਚਿਤ ਚਾਇ ਚਾਇ ॥ ੩੩॥ ਹੁਇ ਜੂਥ ਜੰਬੁਕਨਿ[7] ਕਰਿ ਪੁਕਾਰ। ਉਰ ਅਨੰਦ ਅਧਿਕ ਆਮਿਖ ਅਹਾਰ। ਬਹੁ ਫਿਰਤਿ ਜੋਗਨੀ ਸ਼ੋਣ ਪਾਨ। ਭਰਿ ਭਰਿ ਕਪਾਲ[8] ਤ੍ਰਿਪਤੈਂ ਮਹਾਨ ॥੩੪॥ ਨਿਜ ਉਦਰ ਪੂਰਿ ਲੇਤੀ ਡਕਾਰ। ਗਾਵਤਿ ਗੀਤ ਪਾਵਤਿ ਧਮਾਰ[9]। ਗਨ ਕਾਕ ਕੰਕ ਕੂਕੈਂ ਕਰਾਲ। ਬਹੁ ਮਿਲੀ ਗ੍ਰਿੱਝ ਭੱਖਹਿ ਬਿਸਾਲ ॥ ੩੫ ॥ ਬਡ ਭਯੋ ਭੀਮ ਰਣ ਖੇਤ ਹੇਰਿ। ਨਰ ਤੁਰੰਗ ਮਰੇ ਧਰ ਪਰ ਘਨੇਰ। ਦਾਰੁਨ ਮਹਾਨ ਕੂਕਰ ਸ਼ਿੰਗਾਲ।ਮਿਲਿ ਮਾਸ ਅਹਾਰੀ ਬਿਹੰਗ ਜਾਲ ॥੩੬ ॥ ਕਹਕਹ ਹਸੰਤਿ[10] ਕਾਲੀ ਕਰਾਲ। ਕਰ ਰਕਤ ਖਪਰ[11] ਲਟਕੰਤਿ

---

[1]ਬੰਦੂਕਾਂ। [2]ਦੁਖੀ ਹੋਕੇ ਬੋਲਦੇ ਹਨ। [3]ਅਕਾਸ਼ ਵਿਚ ਸੂਰਜ ਚੜ੍ਹਿਆ ਚਾਨਣੇ ਵਾਸਤੇ। [4]ਕੇਸੂ ਦੇ ਫੁਲਾਂ ਦੇ ਬਿਛ ਹੁੰਦੇ ਹਨ ਮਾਨੋ। [5]ਲਾਲ ਰੰਗ[ਸਿ:, ਪਤੰਗ। ਹਿੰਦੀ,ਪਤੰਗ=ਬਕਮ,ਲਾਲ ਚੰਦਨ]। [6]ਹੋਲੀ। [7]ਗਿੱਦੜਾਂ ਦੇ ਟੋਲੇ। [8]ਖੋਪਰੀਆਂ। [9]ਨਾਚ। [10]ਖਿੜ ਖਿੜ ਹਸਦੀ ਹੈ। [11]ਹੱਥਾਂ (ਵਿਚ) ਲਹੂ ਦਾ ਖੋਪਰ।

ਬਾਲ। ਪੋਈਤਿ ਮੁੰਡ ਮਾਲਾ ਬਿਸਾਲ[1]। ਬਹੁ ਨਚਹਿ ਜੋਗਨੀ ਬਜਹਿ ਤਾਲ[2] ॥ ੩੭ ॥ ਛੁਟਕੰਤਿ ਤੁਪਕ ਫਟਕੰਤਿ ਦੇਹਿ। ਲਟਕੰਤਿ ਗਿਰਤਿ ਮਿਲਿਦੀਤਿ ਖੇਹ। ਕਰਤਾਰ ਪੁਰਾ ਦੀਪਕ ਮਨਿੰਦ। ਜਨੁ ਤੁਰਕ ਪਤੰਗ ਸੁ ਪਰਤਿ ਬ੍ਰਿੰਦ॥ ੩੮ ॥ ਬਿਨ ਬਿਲਮ ਮਰੇ ਲਾਗੀ ਸੁ ਢੇਰ। ਜਿਤ ਕਿਤ ਦਿਖੀਤਿ ਪੁਰਿਕੇ ਚੁਫੇਰ।ਤਬਿ ਕਾਲੇਖਾਂ ਉਮਰਾਵ ਜੋਇ।ਲਸ਼ਕਰ ਸੁ ਮਰਯੋ ਬਹੁ ਨੈਨ ਜੋਇ॥ ੩੯ ॥-ਇਹ ਭਯੋ ਕਹਾਂ-ਮਨ ਮੈਂ ਹਿਰਾਨ।-ਨਹਿੰ ਲਗਯੋ ਕਾਲ[3] ਝਟ ਨਾਸ਼ ਪ੍ਰਾਨ। ਰਹਿ ਸ਼ੇਖ ਅਰਧ, ਜਾਨੇ ਸੁ ਜਾਇ-। ਮਨ ਪਾਇ ਤ੍ਰਾਸ, ਮੁਖ ਨਹਿੰ ਅਲਾਇ ॥੪੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸਿ 'ਨਿਸ ਜੰਗ' ਪ੍ਰਸੰਗ ਬਰਨਨੰ ਨਾਮ ਏਕ ਬਿੰਸਤੀ ॥ ੨੧ ॥

## ੨੨. [ਦਿਨ ਦਾ ਜੰਗ]।

ਦੋਹਰਾ ॥ ਭੁਈ ਪ੍ਰਭਾਤਿ ਬਿਲੋਕਿ ਕੈ ਲਸ਼ਕਰ ਹਤਿ ਭਾ ਬ੍ਰਿੰਦ। ਕੁਤਬ, ਪੈਂਦ, ਅਨਵਰ ਅਪਰ ਲਖਿ ਕੈ ਬਲੀ ਬਿਲੰਦ ॥ ੧ ॥ ਰਸਾਵਲ ਛੰਦ॥ [4]ਰਿਸਯੋ ਖਾਨ ਕਾਲਾ। ਇਨੋ ਤਾਤਕਾਲਾ। ਕਹਯੋ ਕੋਪ ਸੰਗਾ[5]। 'ਨ ਕੋਟੰ ਉਤੰਗਾ ॥੨॥ ਨਹੀਂ ਦੀਹ[6] ਖਾਈ। ਲਰੇ ਦੂਰ ਆਈ। ਮਰੇ ਬੀਰ ਆਧੇ। ਨਹੀਂ ਸ਼ੱਤ੍ਰ ਸਾਧੇ ॥ ੩ ॥ ਕਹਾਂ ਬਾਤ ਹੋਈ। ਕਰੋ ਕਜੈਂ ਨ ਢੋਈ? ਪਰੈ ਬ੍ਰਿੰਦ ਹੇਲੰ। ਰਿਪੂ ਰੇਲਿ ਪੇਲਾ॥੪॥ਜਿਤੀ ਦੇਰ ਧਾਰੋ। ਤਿਤੇ ਹੂੰ ਬਿਗਾਰੋ। ਚਹੂੰ ਓਰ ਘੇਰਾ। ਕਰੋ ਏਕ ਬੇਰਾ ॥ ੫ ॥ ਦੋਹਰਾ ॥ ਕੁਤਬਖਾਨ! ਪੂਰਬ ਦਿਸ਼ਾ ਦਸ ਹਜ਼ਾਰ ਲੈ ਸੈਨ। ਪੁਰਿ ਕੇ ਸਨਮੁਖ ਹੇਲ ਕਰਿ ਮਾਰਿ ਕਰਹੁ ਬਿਨ ਚੈਨ ॥੬॥ ਅਨਵਰ ਅਰੁ ਅਸਮਾਨ ਖਾਂ! ਦੱਖਣ ਦਿਸ਼ਿ ਕੀ ਓਰ। ਪੁਰਿ ਕੈ ਨਿਕਟਿ ਪਹੁਚਿਕੈ ਕਰੀਐ ਸੰਘਰ ਘੋਰ ॥ ੭ ॥ ਸੋਰਠਾ॥ ਦਸ ਹਜ਼ਾਰ ਲਿਹੁ ਸੰਗ ਜਬਿ ਹੇਲਾ ਸਗਰੇ ਕਰਹਿੰ। ਕਰਾਚੋਲ ਕੇ ਜੰਗ ਲਰਤਿ ਲਰਤਿ ਪੁਰਿ ਮਹਿੰ ਬਰਹਿੰ॥੮॥ ਮੈਂ ਪਸ਼ਚਮ ਦਿਸ਼ਿ ਠਾਂਢਿ ਇਤਿ ਤੇ ਕਰੌਂ ਪ੍ਰਵੇਸ਼ ਕੋ। ਹਤਹਿੰ ਖੜਗ ਕੋ ਕਾਢਿ ਅਰਹਿ ਜੁ ਆਇ ਅਸ਼ੇਸ਼ ਲੋ[7] ॥੯॥ ਪੈਂਦਖਾਨ ਬਲਵਾਨ ਉੱਤਰ ਦਿਸ਼ਿ ਲਰਿ ਕੈ ਪਰਹਿ[8]। ਲਿਹੁ ਸਿਰ ਲਾਇ ਮਹਾਨ ਮਾਰਿ ਮਾਰਿ ਕਰਿਕੈ ਬਰਹਿ[9]" ॥੧੦॥ ਇਮ ਮਸਲਤ ਸੁ ਧਾਰਿ ਲੇ ਲੈ ਦਸੈ ਹਜ਼ਾਰ ਦਲ। ਚਾਰ ਓਰ ਹੁਇ ਚਾਰ ਭਨਤਿ ਪਰਸ-

[1]ਪ੍ਰੋਈਦੀ ਹੈ (ਕਟੇ ਹੋਏ) ਸਿਰਾਂ ਦੀ ਲੰਮੀ ਮਾਲਾ। [2]ਤਾਲੀਆਂ। [3]ਸਮਾਂ। [4](ਕਾਲੇ ਖਾਨ ਨੇ) [5]ਤਤਕਾਲ ਇਨ੍ਹਾਂ (ਕੁਤਬ ਖਾਂ ਪੈਂਦਾ ਅਨਵਰ ਆਦਿਕਾਂ) ਨੂੰ ਗੁੱਸੇ ਨਾਲ ਕਿਹਾ। [6]ਡੂੰਘੀ। [7]ਮਾਰਿਆਂ ਨੂੰ। [8]ਉਤਰ ਦਿਸ਼ਾ ਵਲੋਂ ਪੈਕੇ ਲੜੋ। [9]ਵੜੀਏ (ਨਗਰ ਵਿਚ)।

ਪਰ ਅਪਨ ਬਲ ॥੧੧॥ ਰਸਾਵਲ ਛੰਦ ॥ ਬਜਾਏ ਨਗਾਰੇ। ਚਲੇ ਚੌਂਪ ਧਾਰੇ।
ਜੁਦੀ ਸੈਨ ਕੀਨੀ। ਨਿਜੈ ਸੰਗ ਲੀਨੀ ॥ ੧੨ ॥ ਸੁਰਾ[1] ਪਾਨ ਕੀਨੇ। ਰਣੰ
ਰੰਗ ਭੀਨੇ। ਬਡੇ ਚੁੰਗ[2] ਹੋਏ। ਚਹੈਂ ਸ਼ੱਤ੍ਰ ਢੋਏ ॥ ੧੩ ॥ ਬਕੈਂ ਬੀਰ ਬੰਕੇ।
ਬਿਸਾਲੇ ਨਿਸ਼ੰਕੇ। 'ਗੁਰੂ ਥਾਨ ਕੌਨੇ ?। ਪਿਖੇ ਕਨੈਂ ਨ ਤੌਨੇ ॥ ੧੪ ॥
ਬਲੀ ਜੋ ਕਹਾਵੈ। ਨਹੀਂ ਦਾਵ ਖਾਵੈ। ਗਹੋ ਕਨੈਂ ਨ ਜੈ ਕੈ। ਕਿਧੌਂ ਮਾਰਿ
ਦੈਕੈ' ॥ ੧੫ ॥ ਇਮੰ ਉਚ ਭਾਖੈਂ। ਬਿਸਾਲਾਭਿਲਾਖੈਂ[3]। ਭਏ ਚਾਰ ਓਰੈਂ।
ਕਰਨੇ ਜੰਗ ਘੋਰੈ ॥ ੧੬ ॥ ਤੁਰੰਗੇਂ ਚਲਾਈ। ਤੁਰੰਗੇਂ ਧਵਾਈ। ਮਹਾ ਨਾਦ
ਹੋਵਾ। ਬਿਧੀਚੰਦ ਜੋਵਾ ॥ ੧੭ ॥ ਚਹੂੰ ਓਰ ਹੇਰਾ। ਜਥਾ ਪਾਇ ਘੇਰਾ।
ਸਭੀ ਭੇਤ ਜਾਨਾ। ਜਥਾ ਸ਼ੱਤ੍ਰ ਠਾਨਾ ॥ ੧੮ ॥ ਪੁਰੀ ਕੇ ਚੁਫੇਰੇ। ਫਿਰੰਨੈ
ਬੀਰ ਹੇਰੇ। ਜਥਾ ਚਾਰ ਥਾਈਂ। ਰਿਪੂ ਸੈਨ ਆਈ ॥੧੯॥ ਗੁਰੂ ਪਾਸ ਜੈਕੈ।
ਸੁਨਾਈ ਸਬੈ ਕੈ। 'ਬੰਧੇ ਚਾਰ ਗੋਲੈਂ[4]। ਬਕੈਂ ਉਚ ਬੋਲੈਂ ॥ ੨੦ ॥ ਚਹੈਂ
ਬੀਚ ਆਏ। ਬਡੋ ਜ਼ੋਰ ਪਾਏ। ਸੁ ਕੀਜੈ ਉਪਾਈ। ਰਿਪੂ ਲੇਹੁ ਘਾਈ' ॥੨੧॥
ਸੁਨੀ ਬਾਤ ਸਾਰੀ। ਗੁਰੂ ਯੌਂ ਉਚਾਰੀ। "ਜਤੀ ਸੈਨ ਭਾਰੀ। ਕਰੌਂ ਥਾਉਂ
ਚਾਰੀ[5] ॥ ੨੨ ॥ ਦੋਹਰਾ ॥ ਪੂਰਬ ਦਿਸ਼ਿ ਜਾਤੀ ਮਲਕ ਲੇ ਦਲ ਸੰਗ
ਸਮੁਹਾਇ। ਮਿਹਰਚੰਦ ਅਮੀਆਂ ਦੁਤੀ ਦੱਖਣ ਦਿਸ਼ ਕੌ ਜਾਇ ॥ ੨੩ ॥
ਲੱਖੂ ਪਸ਼ਚਮੁ ਦਿਸ਼ਿ ਲਰੈ ਲੈ ਸੈਨਾ ਸਵਧਾਨ। ਰਹਹਿ ਪੀਨ*ਕਰਿ[6] ਪੁਰਿ
ਨਿਕਟਿ ਹਨਹਿ ਤੁਰੰਗ ਮਹਾਨ ॥ ੨੪ ॥ ਬਿਧੀਚੰਦ! ਸੰਗ ਚਮੂੰ ਕੇ ਉੱਤਰ
ਦਿਸ਼ਾ ਪਧਾਰਿ। ਵਧਹੁ ਅੱਗੂ ਨਹਿੰ ਅਧਿਕ ਤੁਮ, ਢਿਗ ਰਿਪੁ ਪਹੁੰਚਹਿ
ਮਾਰ[7]" ॥੨੫॥ ਰਸਾਵਲ ਛੰਦ ॥ ਗੁਰੂ ਬੈਨ ਸ਼੍ਰੋਨੇ[8]। ਲਏ ਮਾਨਿ ਤੌਨੇ[9]। ਕਰੀ ਸੰਗ
ਸੈਨਾ। ਚਲੇ ਬੀਰ ਭੈ ਨਾ ॥੨੬॥ ਜਹਾਂ ਖਾਨ ਕਾਲਾ। ਬਡੋ ਹੇਲ ਘਾਲਾ। ਗਧੋ
ਬੀਰ ਲੱਖੂ। ਮਹਾਂ ਓਜ ਰੱਖੂ ॥੨੭॥ ਤੁਰੰਗੈਂ ਚਲਾਈ। ਕਿ ਨੇਜੇ ਭ੍ਰਮਾਈ।
ਬਡੇ ਬਾਨ ਮਾਰੇ। ਸੁ ਲੋਹਾ ਕਰਾਰੇ ॥ ੨੮ ॥ ਕਿਤੇ ਸਾਂਗ ਮਾਰੈਂ।
ਕ੍ਰਿਪਾਨੈਂ ਪ੍ਰਹਾਰੈਂ। ਤੁਰੰਗਾਨਿ ਮੇਲਾ। ਲਿਧੋ ਬਾਲਿ ਹੇਲਾ ॥੨੯॥ ਖਰੇ ਥੰਭ
ਜੈਸੇ। ਹਲੇ ਸੇ ਨ ਕੈਸੇ। ਅਰੇ ਹੋਇ ਸੌਹੈਂ[10]। ਕਰੀ ਬੰਕ ਭੌਹੈਂ ॥੩੦॥ ਦੜਾ
ਦਾੜ ਗੇਰੈਂ। ਤੁਰੰਗੈਂ ਘਨੇਰੈਂ। ਉਥੱਲੈਂ ਪਥੱਲੈਂ। ਨਹੀਂ ਪਾਇ ਹੱਲੈਂ ॥੩੧॥
ਮਹਾਂ ਸ਼ਸਤ੍ਰ ਖਾਏ। ਰਿਪੂ ਬ੍ਰਿੰਦ ਘਾਏ। ਭਯੋ ਜੰਗ ਭਾਰੀ। ਪਰੀ ਭੂਰ

[1]ਸ਼ਰਾਬ। [2]ਟੋਲੇ। [3]ਬਹੁਤ ਚਾਹੁੰਦੇ ਹਨ। [4]ਟੋਲੇ। [5]ਚਾਰ ਥਾਵਾਂ ਤੇ। [6]ਤਕੜਾਈ ਕਰਕੇ ਰਹੋ। [7](ਤਦੋਂ) ਮਾਰੋ। [8]ਸੁਣੇ। [9]ਤਿਨ੍ਹਾਂ (ਸਾਰਿਆਂ) ਨੇ। [10]ਸਾਹਮਣੇ। *ਪਖ—ਪੀਠ।

ਮਾਰੀ ॥ ੩੨ ॥ ਚਲੇ ਖੱਗ ਖੰਡੇ। ਦੁਧਾਰੇ ਪ੍ਰਚੰਡੇ। ਕਟੇ ਖੰਡ ਖੰਡੇ। ਘਨੇ ਹੀ ਘੁਮੰਡੇ[1] ॥ ੩੩ ॥ ਭਏ ਰੁੰਡ[2] ਮੁੰਡੇ[3]*। ਕਿਨੂ ਜੰਗ ਛੰਡੇ[4]। ਕਟੀ ਗ੍ਰੀਵ ਬਾਹੂ। ਪਰੇ ਭੂਮਿ ਮਾਂਹੂ ॥ ੩੪ ॥ ਕਿਸੂ ਸੀਸ ਕਾਟਾ। ਕਿਨੂ ਕੋਇ ਡਾਂਟਾ[5]। ਰਿਪੂ ਨੇਰ ਹੋਏ। ਸੁ ਨੇਜ਼ ਪਰੋਏ ॥ ੩੫ ॥ ਤੁਫੰਗਾਨਿ ਛੋਰੀ। ਕਿਸੂ ਮਾਰਿ ਗੋਰੀ। ਕਿ ਸਾਰੀ ਪ੍ਰਹਾਰੀ। ਭਜੇ ਭੀਰੁ[6] ਭਾਰੀ ॥ ੩੬ ॥ ਮਹਾਂ ਲੋਹ ਮਾਚਾ। ਲਹੂ ਧੂਲ ਰਾਚਾ। ਕਿਸੂ ਤੁੰਡ ਖੰਡਾ। ਕਿ ਸੀਸੰ ਬਿਹੰਡਾ[7] ॥ ੩੭ ॥ ਹਥਾ-ਵੱਥ ਹੋਏ। ਰਿਪੂ ਕੀਨਿ ਢੋਏ। ਚਲੈਂ ਤੀਰ ਤੀਖੇ। ਜੁ ਸਰਪੰ ਸਰੀਖੇ ॥੩੮॥ ਭਯੋ ਭੂਰ ਨਾਦੰ। ਕਰੈਂ ਸੂਰ ਬਾਦੰ। ਗੁਰੂ ਤਯਾਰ ਹੋਏ। ਮਹਾਂ ਜੰਗ ਜੋਏ ॥੩੯॥ ਧਰੇ ਜੁੱਧ ਚੀਰੇ। ਸੁਭੰਤੇ ਸ਼ਰੀਰੇ। ਬਡੋ ਖੱਗ ਭਾਰਾ। ਗਰੇ ਬੀਚ ਧਾਰਾ ॥ ੪੦ ॥ ਲਈ ਢਾਲ ਚੌਰੀ। ਹੁਤੀ ਭਾਰ ਗੌਰੀ[8]। ਲਗਾਈ ਪਿਛਾਰੇ। ਮਹਾਂ ਸ਼ੋਭ ਧਾਰੇ ॥ ੪੧ ॥ ਸੁਭੈ ਭੂਰ ਭਾਥਾ। ਭਰਯੋ ਬਾਨ ਸਾਥਾ। ਲਗਯੋ ਹੇਮ ਜਾਂਹੀ। ਦਿਪੈਂ ਹੀਰ ਮਾਂਹੀ ॥ ੪੨ ॥ ਸੁ ਮੋਤੀਨਿ ਗੁੱਛੇ। ਭਲੇ ਗੋਲ ਸੁਛੇ[9]। ਸਜਯੋ ਅੰਗ ਸੰਗਾ। ਗਹਯੋ ਚਾਪ ਚੰਗਾ ॥ ੪੩ ॥ ਕਠੋਰੈਂ ਬਿਸਾਲਾ। ਮਹਾਂ ਭਾਰ ਵਾਲਾ। ਹਯੰ 'ਜਾਨ ਭਾਈ'। ਸੁ ਲੀਨੋ ਮੰਗਾਈ ॥ ੪੪ ॥ ਬਡੋ ਰੌਰ ਹੋਵਾ। ਚਹੂੰ ਓਰ ਜੋਵਾ। ਮਚਯੋ ਜੰਗ ਭਾਰਾ। ਸੁ ਲੋਹਾ ਕਰਾਰਾ ॥੪੫॥ ਗੁਰੂ ਕੋਟ ਤੀਰੇ[10]। ਖਰੇ ਸੰਧਿ[11] ਤੀਰੇ। ਮਹਾਂ ਸ਼ੱਤ੍ਰ ਹੇਰੇ। ਲਰੰਤੇ ਘਨੇਰੇ ॥੪੬॥ ਤਿਨੂੰ ਤਾਕਿ ਮਾਰਾ। ਚਲਯੋ ਸ਼ੂਕ ਮਾਰਾ[12]। ਡਸੇ ਸ਼ੱਤ੍ਰ ਜਾਈ। ਜੁ ਆਯੋ ਅਗਾਈ ॥੪੭॥ ਬਿਧਯੋ[13] ਏਕ ਦੋਊ। ਤ੍ਰਿਤੀ ਚੌਥ ਸੋਊ। ਜੁਊ ਆਇ ਆਗੇ। ਗਯੋ ਬੀਧ, ਲਾਗੇ ॥ ੪੮ ॥ ਪਰਯੋ ਪਾਰ ਜਾਇ। ਰਿਪੂਨਾ ਅਗਾਈ[14]†। ਮਰੇ ਬੀਰ ਘੋਰਾ। ਇਕੇ ਬਾਨ ਛੋਰਾ ॥ ੪੯ ॥ ਜਥਾ ਪੌਨ ਕੇਲੇ। ਗਿਰਾਵੈ ਧਕੇਲੇ। ਤਥਾ ਏਕ ਬਾਰੀ। ਗਿਰੇ ਸ਼ੱਤ੍ਰ ਝਾਰੀ[15] ॥ ੫੦ ॥ ਪੁਨੰ ਔਰ ਜੋਰਾ। ਧਨੂ ਐਂਚਿ ਘੋਰਾ[16]। ਲਗਯੋ ਕਾਨ[17] ਪਾਨ। ਕਰੇ ਤਾਨ

[1]ਬੜੇ ਹੰਕਾਰ ਵਾਲੇ। [2]ਸਿਰ ਬਿਨਾਂ ਧੜ। [3]ਧੜ ਬਿਨਾਂ ਸਿਰ। [4]ਬਹੁਤਿਆਂ ਨੂੰ ਜੁੱਧ ਨੇ ਛੇਕ ਦਿੱਤਾ ਹੈ। (ਅ) (ਮਾਨੋਂ) ਕਿਸੇ ਨੇ 'ਜੰਗ=) ਜੰਗਲ ਛਾਂਗ ਦਿੱਤੇ ਹਨ। (ੲ) ਕਈਆਂ ਨੇ ਜੰਗ ਛੋੜ ਦਿੱਤਾ [ਛੰਡਾ=ਛੇਡ ਦਿੱਤਾ। ਦੇਖੋ ਅੰਸੂ ੨੪ ਦਾ ਅੰਕ ੧੯]। (ਸ) ਪਰ ਜਾਪਦਾ ਹੈ ਕਿ ਪਾਠ 'ਜੰਗ' ਨਹੀਂ 'ਜੰਘ' ਸੀ, ਅਰਥ:-ਕਈਆਂ ਦੀਆਂ ਲੱਤਾਂ ਕੱਟੀਆਂ ਗਈਆਂ। [5]ਕੋਈ ਕਿਸੇ ਨੂੰ ਡਾਂਟਦਾ ਹੈ। [6]ਕਾਇਰ। (ਅ) ਭੀੜ। [7]ਕੱਟਿਆ ਗਿਆ। [8]ਬਹੁਤੀ ਭਾਰੀ। [9]ਸ੍ਰੇਸ਼ਟ, ਸ਼ੁਧ। [10]ਕੋਟ ਦੇ ਪਾਸ। [11]ਜੋੜ ਕੇ। [12]ਸਪੰ(ਵਾਂਙੂ)। [13]ਵਿੰਨ੍ਹਿਆਂ। [14]ਵੈਰੀਆਂ ਤੋਂ ਅੱਗੇ (ਜਾ ਪਿਆ)। [15]ਬਹੁਤੇ। [16]ਭਿਆਨਕ। [17]ਦੇਖ ਕੰਨ ਨੂੰ ਜਾ ਲੱਗਾ।

*ਪਾ:-ਛੇਡ ਪੇਡੇ। †ਪਾ:-ਅਘਾਈ।

ਤਾਨਾ[1] ॥੫੧॥ ਤਜਾ,ਨਾਦ ਹੋਵਾ। ਰਿਪੂ ਚੇ ਪਰੇਵਾ। ਨਹੀਂ ਜਾਇ ਜਾਨਾ॥ ਪਰੈ ਪਾਰ ਬਾਨਾ ॥ ੫੨ ॥ ਇਸੀ ਰੀਤਿ ਛੋਰੇ। ਫਿਰੇ ਚਾਰ ਓਰੇ। ਜਹਾਂ ਜ਼ੋਰ ਘਾਲੈਂ। ਤਹਾਂ ਛਿੱਪ੍ਰ ਚਾਲੈਂ ॥ ੫੩ ॥ ਹਤੈਂ ਤੀਰ ਤੀਖੇ। ਜੁ ਸਰਪੰ ਸਰੀਖੇ। ਮਰੈਂ ਸੂਰ ਘੋੜੇ। ਪੁਰੀ ਚਾਰ ਓਰੇ ॥ ੫੪ ॥ ਬਡਾ ਹੇਲ ਮੇਲਾ[2]। ਚਹੈਂ ਰੇਲਿ ਪੇਲਾ। ਪਰੈ ਮਾਰ ਆਗੇ[3]। ਗਿਰੈਂ ਸ਼ਸਤ੍ਰ ਲਾਗੇ ॥੫੫॥ ਪਿਛੇ ਪਾਇ ਘਾਲੈਂ।ਨਹੀਂ ਅੱਗ੍ਰ ਚਾਲੈਂ। ਡਰੈਂ-ਹੇਰਿ ਮਾਰੈਂ-।ਨਹੀਂ ਧੀਰ ਧਾਰੈਂ॥ ੫੬॥ਤੁਰੰਗਾਨਿ ਗੋਰੀ। ਲਗੈ ਅੰਗ ਫੋਰੀ।ਪਰੈਂ ਝੂਮ ਘੂਮੈ[4]। ਮਿਲੈਂ ਧੂਲਿ ਭੂ ਮੈਂ ॥ ੫੭ ॥ ਨਹੀਂ ਅੱਗ੍ਰ ਆਵੈਂ। ਮਹਾਂ ਤ੍ਰਾਸ ਪਾਵੈਂ। ਗੁਰੂ ਬਾਨ ਲਾਗੇਂ। ਤਬੈ ਪ੍ਰਾਨ ਤ੍ਯਾਗੈਂ ॥ ੫੮ ॥ ਚਹੂੰ ਓਰ ਮਾਰੇ। ਸੁ ਲਾਗੇ ਅੰਬਾਰੇ। ਤੁਰੰਗੰ ਕਿ ਬੀਰਾ। ਪਰੇ ਹ੍ਵੈ ਬਿਖੀਰਾ[5] ॥੫੯॥ ਪਰੈਂ ਦੌਰ ਕੈ ਕੈ।ਫਿਰੈਂ ਮਾਰ ਧੈਕੈ। ਤਬੈ ਖਾਨ ਕਾਲਾ। ਹਿਰਾਨੰ ਬਿਸਾਲਾ ॥੬੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਦੋਇ ਬਿੰਸਤੀ ਅੰਸੂ ॥ ੨੨ ॥

## ੨੩. [ਖੋਜਾ ਅਨਵਰ ਬੱਧ]।

ਦੋਹਰਾ ॥ ਇਮ ਚਹੁੰ ਦਿਸ਼ਿ ਮੈਂ ਗੋਲ ਦਲ ਸੰਗ ਲਿਏ ਸਰਦਾਰ। ਚਹਤਿ ਬਰਨ* ਕੋ ਜ਼ੋਰ ਤੇ ਸਭਿ ਸ੍ਰੀ ਪੁਰਿ ਕਰਤਾਰ ॥੧॥ ਤੋਮਰ ਛੰਦ ॥ ਗਹਿ ਤੀਰ ਤੋਮਰ ਫੇਰ।ਤੁਰਕਾਨ ਕੋ ਹਤਿ ਗੇਰ। ਮਿਹਰਾ ਮਹਾਂ ਬਰ ਬੀਰ। ਅਮਿਧਾਂ ਸਹਾਇਕ ਧੀਰ ॥ ੨ ॥ ਗੁਰ ਕੋ ਪ੍ਰਤਾਪ ਬਿਸਾਲ। ਕਰਿ ਜੰਗ ਕੋਪ ਕਰਾਲ। ਅਸਮਾਨ ਖਾਨ ਮਹਾਨ। ਜਹਿਂ ਠਾਂਢਿ ਮਾਰਤਿ ਬਾਨ ॥੩॥ ਜਿਹ ਸੰਗ ਦੂਤ[6] ਸਹਾਇ। ਜਿਨ ਮਾਰ ਪੂਰਬ ਖਾਇ। ਬਿਨ ਲਾਜ ਮੂਰਖ ਫੇਰ। ਗੁਰ ਸੋਂ ਚਹੈ ਭਟ ਭੇਰ[7] ॥ ੪ ॥ ਦਿਸ਼ ਦੌਨ ਮੈਂ ਸਰਦਾਰ। ਬਹੁ ਕੋਪ ਤੇ ਭਟ ਚਾਰ। ਗਨ ਸੈਨ ਲੈ ਕਰਿ ਸੰਗ। ਪਗ ਰੋਪਿ ਕੈ ਕਿਯ ਜੰਗ ॥ ੫ ॥ ਦਿਸ਼ਿ ਦੱਖਣੀ ਘਮਸਾਨ। ਬਹੁ ਕੀਨਿ ਹਾ[8] ਭਟ ਪ੍ਰਾਨ। ਗੁਲਕਾਨ ਕੋ ਬਰਖਾਇ। ਕਰਕਾ[9] ਮਨੋ ਘਨ ਪਾਇ ॥ ੬ ॥ ਸਿਰ ਫੂਟਿ ਹਾਂਡਨਿ ਜੈਸ[10]।ਉਰ ਫੋਰਿ ਮਾਰਤਿ ਹੈਸ[11]।ਤੁਰਕਾਨਿ ਹੇਲ ਸੁ ਘਾਲਿ। ਕਰ ਐਂਚਿ ਕੈ ਕਰਵਾਲ[12] ॥੭॥ਗੁਰ ਸੈਨ ਪੈ ਚਲਿ ਆਇ।ਮਿਲਿ ਗੇ ਤਬੈ ਸਮੁਦਾਇ।

[1](ਖੈਂਚਾ) ਬਲ ਨਾਲ ਖਿੱਚਿਆ। [2](ਤੁਰਕਾਂ ਨੇ) ਵੱਡਾ ਹੱਲਾ ਕੀਤਾ। [3]ਅਗੇਂ ਮਾਰ ਪੈਂਦੀ ਹੈ। [4]ਘੁੰਮ ਕੇ ਘੇਰਨੀ ਖਾ ਕੇ ਡਿਗ ਪੈਂਦੇ ਹਨ। [5]ਖਿੰਡੇ ਪਏ ਹਨ [ ਹਿੰ: ਬਿਖੇਰਨਾ=ਖਿੰਡਾਉਣਾ ]। [6]ਭਾਵ ਅਨਵਰ ਖਾਂ। [7]ਦੂ ਕਾਫਲਾ। [8]ਨਾਸ਼। [9]ਗੜੇ। [10]ਹਾਂਡੀਆਂ ਵਤ। [11]ਮਾਰਦੇ ਹਨ। [12]ਤਲਵਾਰਾਂ। *ਪਾ:-ਚਹਤਿ।

ਮੁਖ 'ਮਾਰਿ ਮਾਰਿ' ਉਚਾਰਿ। ਗਹਿ ਤੋਮਰੈਂ ਤਰਵਾਰ ॥ ੮ ॥ ਮਿਹਰਾ
ਰੁਪਯੋ ਧਰਿ ਧੀਰ। ਧਨੁ ਐਂਚਿ ਮਾਰਤਿ ਤੀਰ। ਸੁਭਟਾਨਿ ਕੋ ਲਲਕਾਰਿ।
ਤੁਪਕਾਨਿ ਗੋਰਿਨਿ ਮਾਰਿ ॥ ੯॥ ਖਰ ਸਾਂਗ ਮਾਰਿ ਧਸਾਇ। ਤਰਵਾਰ ਤੇ
ਕੜਿ ਘਾਇ। ਗਨ ਤੁੰਡ ਮੁੰਡ ਬਿਹੰਡ[1]। ਕਰਿ ਖੰਡ ਖੰਡ ਘਮੰਡ ॥੧੦॥
ਜੁਟਿ ਆਪ ਮੈਂ ਤਿਸ ਬਾਰ। ਇਕਸਾਰ ਹੋਵਤਿ ਮਾਰ। ਕਟਿ ਅੰਗ ਸ਼੍ਰੋਣਤ
ਭੀਜ। ਰਣ ਖੇਤ ਮੈਂ ਜਨੁ ਬੀਜ[2] ॥੧੧॥ ਬਹੁ ਬੀਰ ਘਾਇਲ ਹੋਇ। ਮਰਿ
ਭੂਮ ਪੈਂ ਪਰਿ ਕੋਇ। ਅਸਮਾਨਖਾਨ ਖਤੰਗ। ਗੁਰ ਬੀਰ ਬੇਧਤਿ ਅੰਗ ॥
੧੨ ॥ ਕਿਹ ਸੀਸ ਪੈ ਤਰਵਾਰ। ਕਿਹ ਕੰਧ ਕੋ ਕਟਿ ਡਾਰਿ। ਮੁਖ ਛੇਦ
ਕੀਨਸਿ ਕਾਹਿ। ਕਟਿ ਜੰਘ ਕੋ ਚਲਿ ਨਾਂਹਿ[3] ॥੧੩॥ ਦਿਸ਼ ਦੱਖਣੀ ਬਡ
ਸ਼ੋਰ। ਤੁਰਕਾਨ ਦੀਨਸਿ ਜ਼ੋਰ। ਗੁਰ ਤੀਰ ਧਾਇ ਸੁਨਾਇ। 'ਢਿਗ
ਆਇਗੋ ਸਮੁਦਾਇ'॥੧੪॥ਬਿਧੀਆ ਹੁਤੋ ਤਬਿ ਤੀਰ। ਤਿਹ ਸੰਗ ਬੋਲਤਿ
ਧੀਰ[4]:—।'ਉਤ ਜਾਹੁ ਬੀਰ ! ਸ਼ਿਤਾਬ। ਦਲ ਸ਼ੱਤ੍ਰ ਲੀਜਹਿ ਦਾਬ ॥੧੫॥
ਹਤਿ ਆਯੁਧਾਨਿ ਹਟਾਇ[5]। ਦਿਹੁ ਕਾਟ ਜੋ ਸਮੁਹਾਇ'। ਸੁਨਿ ਬਾਕ ਕੋ
ਹਰਿਖਾਇ। ਤਤਕਾਲ ਬਾਜ ਧਵਾਇ ॥ ੧੬ ॥ ਅਮਿਯਾਂ ਘਿਰਯੋ ਜਹਿ
ਬੀਰ। ਰੁਪ ਮਾਰਿਤੋ ਗਨ ਤੀਰ। ਮਿਹਰਾ ਸਹਾਇ ਕਰੰਤਿ। ਲਲਕਾਰ
ਕਾਟਿ ਗਿਰੰਤਿ ॥ ੧੭ ॥ ਬਿਧੀਆ ਗਯੋ ਜਿਮ ਸ਼ੇਰ। ਨਿਜ ਬੀਰ ਦੇਤਿ
ਦਲੇਰ[6]।'ਗੁਰ ਓਜ ਕੋ ਉਰ ਧਾਰਿ।ਤੁਰਕਾਨਿ ਕੋ ਲਿਹੁ ਮਾਰਿ'॥੧੮॥ਤਜਿ
ਤੀਰ ਆਪ ਕਰਾਲ। ਬਹੁ ਬੇਧਿ ਕੈ ਰਿਪੁ ਸਾਲ[7]।ਪਗ ਰੋਪਿ ਕੈ ਅਗਵਾਇ।
ਸਮ ਥੰਭ ਕੇ ਥਿਰ ਥਾਇ॥੧੯॥ਤੁਰਕਾਨ ਆਇ ਜਿ ਹੇਲ।ਸਭਿ ਮਾਰਿ ਕੈ
ਤਿਹ ਝੇਲਿ। ਤਿਨ ਮੋਰਿ ਪਾਛਲ ਪਾਇ।ਰੁਪਿ ਕੈ ਰਹਯੋ ਅਗੁਵਾਇ॥੨੦॥
ਪਾਧੜੀ ਛੰਦ॥ਤਬਿ ਅਨਵਰਖਾਨ ਬਿਲੋਕਿ ਸੈਨ। ਕਿਮ ਸੁਭਟ ਹਟਤਿ ਰਣ
ਲਰਤਿ ਹੈ ਨ। ਕੋ ਅਰਯੋ ਆਇ ਨਹਿੰ ਜਾਨਿ ਦੇਤਿ। ਗਮਨਯੋ ਅਗਾਇ
ਬਿਚ ਜੰਗ ਖੇਤ॥ ੨੧॥ ਲੈ ਬੀਰ ਕਿਤਿਕ ਕਰਿ ਰੇਲ ਪੇਲ। ਬਿਚ ਬਰਯੋ
ਆਇ ਬਕਿ[8]'ਹੇਲ ਹੇਲ'। ਪਿਖਿ ਬਿਧੀਚੰਦ ਲਲਕਾਰ ਤਾਂਹਿ। ਮਿਲਿ ਪਰੇ

---

[1]ਨਾਸ਼ ਕੀਤੇ। [2]ਜੰਗ (ਰੂਪ) ਖੇਤ ਵਿਚ ਕੱਟ ਹੋਏ ਅੰਗ ਲਹੂ ਨਾਲ ਲਿਬੜੇ ਮਾਨੋਂ ਬੀਜ (ਖਿਲਰੇ ਹਨ)। (ਅ) ਮਾਨੋਂ ਬਿਜਲੀ ਪਈ ਹੈ। [3]ਕਿਸੇ ਦੀ ਜੰਘ ਕੱਟੀ ਗਈ ਹੈ ( ਤੇ ਉਸ ਤੋਂ ) ਚਲਿਆ ਨਹੀਂ ਜਾਂਦਾ। [4]ਭਾਵ ਸ੍ਰੀ ਗੁਰੂ ਜੀ। [5]ਸ਼ਸਤ੍ਰ ਮਾਰਕੇ ਹਟਾਓ। [6]ਦਲੇਰੀ। [7]ਦੁੱਖ ਦਿੰਦਾ ਹੈ (ਤੀਰ) ਵੈਰੀਆਂ ਨੂੰ। [8]ਕਹਿ ਕੇ।

ਬੀਰ ਤਬਿ ਆਪ ਮਾਂਹਿ ॥ ੨੨ ॥ ਕੀਨਸਿ ਚਿਨਾਰਿ ਤਬਿ ਖਾਨ ਦੇਖਿ। –ਗੁਰਸਿੱਖ ਅਧਿਕ ਰਹਿਵਿਗ ਵਿਸ਼ੇਖ–।'ਇਹਕਾਰਦਾਰ ਸ੍ਰੀਹਰਿਗੁਵਿੰਦ। ਲਿਹੁ ਮਾਰਿ ਮਿਲਹੁ ਚਹੂੰ ਓਰ ਬ੍ਰਿੰਦ'॥੨੩॥ਅਸਮਾਨਖਾਨਕੋ ਸੰਗਲੀਨਿ। ਚਹੂੰ ਓਰ ਓਰੜੇ ਜ਼ੋਰ ਦੀਨਿ। ਬਡ ਪਰਜੇ ਰੌਰ ਛੂਟਹਿੰ ਤੁਫੰਗ। ਇਤਿ ਗੁਰੂ ਸਿੱਖ ਮਿਲਿ ਏਕ ਸੰਗ ॥ ੨੪ ॥ ਹੱਥਯਾਰ ਹਾਥ ਲੈ ਸਾਵਧਾਨ।ਤਬਿ ਬਿਧੀਚੰਦ ਕੋਪਜੋ ਮਹਾਨ। ਧਨੁ ਐਂਚਿ ਐਂਚਿ ਤਜਾਰੀਤਿ ਤੀਰ।ਤੁਰਕਾਨਿ ਤਾਕਿ ਬੇਧਤਿ ਸਰੀਰ ॥ ੨੫ ॥ ਜਿਸ ਲਗਹਿ, ਨਹੀਂ ਜਾਰੋਤਿ ਨੀਰ। ਪਰਿ ਪਾਰ ਸੁਸ਼ਕ[1] ਗੇਰੰਤਿ ਬੀਰ। ਤਬਿ ਅਰਜੋ ਆਇ ਅਨਵਰ ਪਠਾਨ। ਬਹੁ ਕੋਪ ਸੰਗ ਕੀਨਸਿ ਬਖਾਨ ॥ ੨੬ ॥ 'ਤ੍ਰਿਸਕਾਰ ਕੀਨਿ ਬਹੁ ਮਾਰ ਮੋਹਿ। ਥਿਰ ਸਭਾ ਆਬਰੂ ਖੋਇ ਤੋਹਿ। ਅਬਿ ਲੇਹੁੰ ਸੁ ਪਲਟਾ ਕਰਿ ਬਿਨਾਸ਼।ਤਜਿ ਦੇਹੁ ਸਰਬ ਜੀਵੰਨਿ ਆਸ॥੨੭॥ਤਵ ਮਾਰ,ਗੁਰੂ ਕੋ ਗਹਹਿ ਜਾਇ।ਤਬਿ ਰਹੇ ਮੋਹਿ ਪਤਿ, ਪੁਰਿ ਲੁਟਾਇ। ਨਹਿ ਸ਼ਾਹੁ ਤ੍ਰਾਸ ਕੋ ਤਨਕ ਕੀਨਿ। ਲਸ਼ਕਰ ਤਮਾਮ ਦ੍ਰਿਗ ਨਾਂਹਿ ਚੀਨ ॥ ੨੮ ॥ ਨਹਿਂ ਕਰਨ ਉਚਿਤ ਕਰਿ ਮੋਹਿ ਸੰਗ[2]। ਅਬਿ ਲੇਹੁ ਸੁ ਪਲਟਾ ਬੀਚ ਜੰਗ'। ਸੁਨਿ ਬਿਧੀਚੰਦ ਕੀਨਸਿ ਬਖਾਨਿ।'ਬਲਵਾਨ ਕੇਹਰੀ ਗੁਰ ਮਹਾਨ ॥੨੯॥ ਸਮ ਤੋਹਿ ਮ੍ਰਿਗ ਮਾਰੇ ਅਨੇਕ। ਜਿਨ ਕੋ ਗਿਨੰਤਿ ਨਹਿ ਹੁਇ ਬਿਬੇਕ[3]।ਅਰ ਬਡੇ ਮਸਤ ਬਲ ਜੁਤਿ ਮਤੰਗ। ਸੋ ਲਲਾਬੇਗ ਕੰਬਰ ਜਿ ਅੰਗ ॥ ੩੦ ॥ ਹਤਿ ਮੁਗ਼ਲਸਖਾਂ, ਅਵਦੁਲ ਪਠਾਨ। ਪਰਿ ਕੈ ਨਿਚਿੰਤ ਸੁਪਤੇ ਮਹਾਨ। ਜੋ ਸੁਪਤਿ ਸਿੰਘ ਕੋ ਮ੍ਰਿਗ ਜਗਾਹਿ*। ਤੌ ਜੀਵਨ ਤਿਸਕੌ ਹੋਤਿ ਨਾਹਿ* ॥ ੩੧ ॥ ਅਬਿ ਕਰਹੁ ਜਗਾਵਨ ਤੁਮਹੁ ਆਇ। ਬਲਧਾਰ ਆਜ ਦੇਂ ਸਭਿ ਖਪਾਇ। ਨਹਿ ਤਜਹਿ, ਕਰਹੁ ਕੇਤਿਕ ਉਪਾਇ। ਜੇ ਜਿਯਨਿ ਚਾਹਿ, ਅਬਿ ਤੇ ਪਲਾਇ' ॥ ੩੨ ॥ ਸੁਨਿ ਅਨਵਰ ਮਨ ਰਿਸ ਅਧਿਕ ਧਾਰਿ। ਧਨੁ ਐਂਚਿ ਤਾਕਿ ਕਰਿ ਸਰ ਪ੍ਰਹਾਰ।ਲਗਿ ਜੀਨ ਮਾਂਹਿ ਅਟਕਜੋ

---

[1]ਸੁਕਾ ਪਾਰ ਪੈ ਜਾਂਦਾ ਹੈ (ਲਹੂ ਵਿਚ ਭਿਜਦਾ ਨਹੀਂ ਭਾਵ ਅਤੀ ਤਿਖਾ ਜਾਂਦਾ ਹੈ)। [2]ਮੇਰੇ ਨਾਲ ਉਹ ਕੀਤੀ ਸਾਈ ਜੋ ਕਰਨੀ ਉਚਿਤ ਨਹੀਂ ਸੀ। [3]ਭਾਵ ਜੋ ਗਿਣੇ ਨਹੀਂ ਜਾਂਦੇ।

*ਛਾਪੇ ਦੇ ਨੁਸਖੇ ਵਿਚ ਇਹ ਦੋਵੇਂ ਤੁਕਾਂ ਨਹੀਂ ਹਨ, ਇਕ ਹੋਰ ਥਾਂ ਇਨ੍ਹਾਂ ਦੀ ਥਾਵੇਂ ਇਹ ਪਾਠ ਬੀ ਹੈ:–ਨਿਜ ਪ੍ਰਾਨ ਹਾਨ ਚਾਹਤਿ ਗਵਾਰ। ਬਿਨ ਹੋਤਿ ਜਥੈਂ ਗੁਰ ਸੈਂ ਜੁ ਰਾਰ॥੩੧॥

ਮਝਾਰ। ਤਬਿ ਬਿਧੀਚੰਦ ਹਯ ਕੋ ਸੰਭਾਰਿ ॥ ੩੩ ॥ ਇਤਿ ਉਤ ਧਵਾਇ ਚੌਗਿਰਦ ਫੇਰਾਗੁਨ[1]ਮਹਿਂ ਅਟੋਪਿ ਖਪਰਾ ਬਡੇਰ। ਧਨੁ ਤਾਨ ਕਾਨ ਲਗਿ ਰਿਸ ਮਹਾਨ। ਰਿਪੁ ਤਾਕਿ ਲੱਛ[2]ਛੋਡਯੋ ਸੁ ਬਾਨ ॥੩੪॥ ਸਮ ਸਰਪ ਸ਼ੂੰਕ ਚਾਲਯੋ ਬਿਸਾਲ। ਬਡ ਬੇਗ ਸਹਿਤ ਲਗਿ ਸ਼ੱਤ੍ਰ ਭਾਲ[3]। ਪੰਖਨਿ ਸਮੇਤ ਧਸਿ ਹੋਇ ਪਾਰ। ਕੁਛ ਰਹਯੋ ਦਿਖਤਿ ਬਾਗਰ ਅੋਕਾਰ[4] ॥ ੩੫ ॥ ਜੁਗ ਭੌਂਹ ਬੀਚ ਸੋ ਅਸੁ ਸੁਹਾਇ। ਜਨੁ ਤਿਲਕ ਲਾਲ ਸੁੰਦਰ ਲਗਾਇ। ਕਿਹ ਜਤਨ ਸੰਗ ਕੈ ਗੁਲ ਅਨਾਰ। ਬਹੁ ਸਜਹਿ, ਭਾਲ ਰਾਖਯੋ ਸੁਧਾਰਿ[5] ॥੩੬॥[6]ਜਨੁ ਬੈਠਿ ਨਿੱਡਨ ਮਹਿਂ ਸਿਰ ਨਿਕਾਰਿ। ਇਹੁ ਬਤਸ ਸਾਰਕਾ ਮੁਖ ਪਸਾਰਿ[6]। ਜਨੁ ਬਿਧੀਚੰਦ ਕੋ ਕ੍ਰੋਧ ਲਾਲ[7]। ਥਿਰ ਭਯੋ ਜਾਇ ਤਕਿ ਸ਼ੱਤ੍ਰ ਭਾਲ*॥੩੭॥ਗਿਰ ਪਰਯੋ ਭੂਮਿ ਪਰ ਝੂੰਮ ਸੋਇ।ਲਗਿ ਬਾਯੁ ਬੇਗ ਜਨੁ ਬ੍ਰਿਛ ਕੋਇ। ਪਿਖਿ ਤੁਰਕ ਤ੍ਰਾਸ ਕੋ ਪਾਇ ਭੂਰ। ਤਜਿ ਚਲੇ ਜੰਗ ਪਿਖਿ ਸ਼ੇਰ ਸੂਰ ॥ ੩੮॥ ਗੁਰ ਸੈਨ ਅਧਿਕ ਹਮਲਾ ਸੁ ਘਾਲਿ।ਪੁਨ ਪਰੇ ਰਿਪੁਨਿ ਪਰ ਬਰ ਕਰਾਲ। ਅਸਿ ਕੌ ਨਿਕਾਸਿ ਚਮਕਾਇ ਹਾਥ। ਕਰਿ ਤਛਾ ਮੁੱਛ ਬਡ ਬੇਗ ਸਾਥ ॥ ੩੯ ॥ ਭਾਜਤਿ ਕਟੰਤਿ ਨਹਿਂ ਟਿਕਤਿ ਪਾਇ। ਅਸਮਾਨਖਾਨ ਬਹੁਕਰਿ ਉਪਾਇ। ਜਬਿ ਲਖਯੋ ਕਿ ਮੇਰੋ ਹੁਇ ਬਿਨਾਸ਼। ਤਜਿ ਸਾਮੁਹਾਇ[8] ਟਰਿ ਹੋਇ ਪਾਸ[9] ॥ ੪੦ ॥ ਗੁਰ ਸੈਨਾ ਸਭਿ ਕੇ ਪਗ ਜਮਾਇ।ਭਟ ਕਰੇ ਠਾਂਢਿ ਰਣ,ਲੇਤਿ ਨਾਇ[10]।ਤਬਿ ਬਿਧੀਚੰਦ ਇਮ ਜੀਤ ਪਾਇ। ਗੁਰ ਖਰੇ ਲਰਤਿ ਚਲਿ ਨਿਕਟਿ ਆਇ॥੪੧॥ ਸਭਿ ਕਹੀ ਗਾਥ ਅਨਵਰ ਪਠਾਨ[11]।'ਰਣ ਲਰਤੋ ਪਲਟੇ ਹਿਤ ਮਹਾਨ। ਪਹੁੰਚਾਇ ਭਿ ਸ਼ਤ ਨਿਜ ਦਲ ਟਿਕਾਇ। ਤੁਪਕਾਨਿ ਤਜਾਗ ਤੁਰਕਾਨਿ ਘਾਇ ॥ ੪੨ ॥ ਬਹੁ ਲਰਤਿ ਸੁਭਟ ਘਮਸਾਨ ਘਾਲਿ। ਇਮ ਦਿਸ਼ਾ ਦੱਖਣੀ ਰਣ ਕਰਾਲ। ਗੁਰ ਫਤੇ ਭਈ ਦੁੰਦਭਿ ਬਜੰਤਿ।ਸਭਿ ਕਹਤਿ ਸ਼ਬਦ ਜੈਕਾਰਵੰਤਿ ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਖੰਜਾ ਅਨਵਰ ਬੱਧ' ਪ੍ਰਸੰਗ ਬਰਨਨੰ ਨਾਮ ਤ੍ਰੈਬਿੰਸਤੀ ਅੰਸੁ ॥ ੨੩ ॥

---

[1]ਚੁਫੇਰੇ। [2]ਨਿਸ਼ਾਨਾ। [3]ਮੱਥੇ ਵਿਚ। [4]ਬਾਗੜ ਦੀ ਸ਼ਕਲ [ਪੰਜਾ:; ਬਾਗੜ, ਤੀਰ ਦਾ ਪਿਛਲਾ ਹਿੱਸਾ]। [5]ਯਾ ਕਿਸੇ ਜਤਨ ਨਾਲ ਅਨਾਰ ਦਾ ਫੁੱਲ ਕਿਸੇ ਨੇ ਟਿਕਾਕੇ ਰੱਖਿਆ ਹੈ ਜੋ ਸਜ ਰਿਹਾ ਹੈ ਮੱਥੇ ਤੇ। [6]ਇਹ ਮਾਨੋਂ ਆਲ੍ਹਣੇ ਵਿਚ ਬੈਠਕੇ ਮੈਨਾ ਦੇ ਬੱਚੇ ਨੇ ਸਿਰ ਕੱਢ ਕੇ ਮੂੰਹ ਪਸਾਰਿਆ ਹੈ। [7]ਲਾਲ ਹੋਯਾ। [8]ਸਾਮ੍ਹਣਿਓਂ। [9]ਲਾਂਭੇ ਨੂੰ ਟਲ ਗਿਆ। [10]ਨਾਂ ਨੇ ਲੈ ਕੇ ਸੂਰਮੇ ਖੜੇ ਕੀਤੇ। [11]ਅਨਵਰ ਪਠਾਣ ਦੀ। *ਕਵਿਤਾ ਦਾ ਕਮਾਲ ਹੈ।

੨੪. [ਜੰਗ ਜਾਰੀ]।

ਦੋਹਰਾ ॥ ਸ੍ਰੀ ਸਤਿਗੁਰ ਜੋਧਾ ਬਲੀ ਛੋਰਤਿ ਤੀਛਨ ਬਾਨ। ਕਰਹਿ ਏਕ ਤੇ ਨਾਸ਼ ਗਨ ਗਿਰਹਿਂ ਤੁਰਕ ਤਜਿ ਪ੍ਰਾਨ ॥ ੧ ॥ ਮਧੁਭਾਰ ਛੰਦ ॥ ਲਰਿਤੇ ਸੁ ਬੀਰ। ਬਿਧਿਤੇ ਸਰੀਰ। ਹੁਇ ਅੱਗ੍ਰ ਧੀਰ । ਪ੍ਰਵਿਸ਼ੰਤਿ ਭੀਰ ॥ ੨ ॥ ਤੁਪਕੈਂ ਤੜਾਕ। ਗੁਲਕਾਂ ਸੜਾਕ। ਲਗਿ ਅੰਗ ਫੋਰ। ਉਕਸੈਂ ਨ ਥੋਰ[1] ॥ ੩ ॥ ਗਿਰਤੇ ਬਿਹਾਲ। ਬਹਿ ਸ਼੍ਰੋਣ ਲਾਲ।ਛੁਟਕੇ ਤੁਰੰਗ। ਅਸਵਾਰ ਭੰਗ॥ ੪ ॥ ਗੁਰ ਕ੍ਰੋਧ ਧਾਰਿ। ਬਹੁ ਬਾਨ ਮਾਰਿ। ਟਿਕਨੇ ਨ ਦੇਤਿ। ਬਡ ਜੰਗ ਖੇਤ ॥ ੫ ॥ ਉਤ ਪੈਂਦਖਾਨ। ਮੁਚਕੰਤਿ ਬਾਨ। ਲਗਿ ਕਾਹੁ ਨਾਂਹਿ। ਨਿਫਲੇ ਸੁ ਜਾਹਿਂ ॥ ੬ ॥ ਬਿਸਮੈ ਬਿਸਾਲ।–ਕਿਤ ਜਾਹਿਂ ਜਾਲ[2]–। ਗੁਰ ਬੀਰ ਬ੍ਰਿੰਦ। ਬਿਰਤੇ ਬਿਲੰਦ ॥੭॥ ਨਹਿਂ ਘਾਵ ਖਾਹਿਂ।ਤਿਮ ਹੀ ਦਿਖਾਹਿਂ। ਤੁਰਕਾਨ ਨਾਸ਼। ਦਿਖਤੇ ਚੁਪਾਸ ॥ ੮ ॥ ਰਦ[3] ਪੀਸ ਪੀਸ। ਦਲ ਬ੍ਰਿੰਦ ਈਸ਼[4]। ਸੁਭਟਾਨਿ ਪ੍ਰੇਰਿ। ਹੁਇ ਕੈ ਦਲੇਰ॥੯॥ਜਬਿ ਹੋਤਿ ਮਾਰ। ਗਿਰਤੇ ਸੁਮਾਰ[5]। ਠਟਕੰਤਿ ਹੇਰਿ। ਨਹਿਂ ਹ੍ਵੈਂ ਅਗੇਰ ॥ ੧੦ ॥ ਦਿਸ਼ਿ ਪ੍ਰਾਚਿ[6] ਮਾਂਹਿ। ਕੁਤਬਾ ਲਰਾਹਿ। ਜਿਸ ਅੱਗ੍ਰ ਖਿੱਪ੍ਰ[7]।ਸਰ ਛੋਰਿ ਛਿੱਪ੍ਰ ॥੧੧॥ ਚਹਿ ਬੀਰ ਜਾਨਿ। ਪ੍ਰਰਿ ਕੈ ਸਥਾਨ।ਜਬਿ ਹੇਲ ਘਾਲਿ।ਤਜਿ ਸ਼ੱਤ੍ਰ ਜਾਲ॥੧੨॥ ਦੋਹਰਾ ॥ ਖਿਰ ਹ੍ਵੈ ਜਾਤੀ ਮਲਕ ਦਿਜ ਮਾਰਤਿ ਕਸਿ ਕਸਿ ਬਾਨ। ਸੱਯਦ ਮੁਗ਼ਲ ਪਠਾਨ ਗਨ ਗਿਰਹਿਂ ਪ੍ਰਾਨ ਕਰਿ ਹਾਨ ॥ ੧੩ ॥ ਰਸਾਵਲ ਛੰਦ ॥ ਗੁਰੂ ਸੂਰ ਬੰਕੇ।ਸੁ ਹ੍ਵੈ ਕੈ ਨਿਸ਼ੰਕੇ।ਕਬੈ ਸ਼ਸਤ੍ਰ ਲਾਗੈਂ।ਕ੍ਰਊ ਪ੍ਰਾਨ ਤ੍ਯਾਗੈਂ॥ ੧੪ ॥ ਨਹੀਂ ਤ੍ਰਾਸ ਮਾਨੈਂ। ਮਿਲੈਂ ਸ਼ੱਤ੍ਰ ਹਾਨੈਂ। ਸਭੀ ਬੀਰ ਖਿੱਪ੍ਰੀ। ਤਜੈ ਤੀਰ ਛਿੱਪ੍ਰੀ ॥੧੫॥ਪਰਯੋ ਆਨਿ ਹੇਲਾ। ਮਹਾਂ ਸ਼ੋਰ ਮੇਲਾ।ਤੁਰੰਗਾਨਿ ਨਾਦੀ। ਬਕੈਂ ਬੀਰ ਬਾਦੀ ॥ ੧੬ ॥ ਰੁਪੈਂ ਢਾਲ ਹਾਥੇ। ਦੁਤੀ[8] ਖੱਗ ਸਾਥੇ। ਸਰੋਹੀ ਸੁ ਖੰਡੇ। ਦੁਧਾਰੇ ਪ੍ਰਚੰਡੇ ॥ ੧੭ ॥ ਕਟਾਕੱਟ ਕਾਟੈਂ[9]। ਮਨੋ ਮਾਸ ਬਾਟੈਂ। ਭਏ ਖੰਡ ਖੰਡਾ। ਪਰੇ ਭੂਮਿ ਮੰਡਾ ॥੧੮॥ ਕਿਸੂ ਕਾਟਿ ਤੁੰਡਾ। ਪਿਖੇ ਭੀਰੁ ਪੰਡਾ[10]।ਚਲੇ ਜੰਗ ਛੰਡਾ[11]।ਨਚੈ ਨੰਗ ਖੰਡ॥੧੯॥ਫਟੇ ਬਸਤ੍ਰ ਝੰਡਾ।ਭਯੋ ਬੰਸ ਖੰਡਾ[12]। ਬਡੋ ਜੁੱਧ ਮੰਡਾ।ਪਰੀ ਮਾਰ ਚੰਡ॥੨੦॥ਦੋਹਰਾ॥ਕੁਤਬਖਾਨ

[1]ਥੋੜਾ ਬੀ ਨਹੀਂ ਉਕਸਦੇ। [2]ਸਾਡੇ (ਤੀਰ) ਕਿਥੇ ਜਾਂਦੇ ਹਨ। [3]ਦੰਦ। [4]ਪਾਤਸ਼ਾਹ ਦਾ। [5]ਜ਼ਖਮੀ ਹੋਕੇ। [6]ਪੂਰਬ। [7]ਜਾਤੀ ਮਲਕ। [8]ਦੂਜੇ (ਹੱਥ) ਨਾਲ। [9]ਦਬਾ ਸੱਟ ਕੱਟਦੇ ਹਨ। (ਅ) ਲਕ ਨੂੰ ਕੱਟਦੇ ਹਨ ਕਟਾ (=ਵਾਰ) ਨਾਲ। [10]ਕਾਇਰਾਂ ਦੇ (ਮੂੰਖ) ਪੀਲੇ। [11]ਛੱਡਕੇ [ਰਿਹਾ ਹੋਕੇ]। [12]ਵਾਂਸ (ਝੰਡੇ ਦਾ) ਟੁੱਟ ਗਿਆ।

ਜਾਹੀ ਮਲਕ ਲਰਤਿ ਕਰਤਿ ਘਮਸਾਨ।ਦੁਹੂੰ ਦਿਸ਼ਨਿ ਕੇ ਸੂਰਮਾ ਲਗਿ ਅਨਦ ਹਤਿ ਪ੍ਰਾਨ ॥੨੧॥ਸੈਯਾ॥ ਯੋਂ ਚਹੂੰ ਓਰ ਤੇ ਮਾਰ ਮਚੀ ਤੁਰਕਾਨਿ ਕੇ ਢੇਰ ਲਗੇ ਮਰਿ ਕੈ। ਸ੍ਰੀ ਹਰਿਗੋਬਿੰਦ ਤੀਰਨਿ ਤੇ ਬਹੁ ਬੀਰ ਸਰੀਰ ਪਰ ਥਰਕੈਂ[1]। ਬੇਧਤਿ ਪਾਰ ਪਰੈਂ ਅਸੁ ਕੈ ਨਰ ਨਾ ਅਟਕੈਂ ਖਪਰੇ ਬਰਿ ਕੈ। ਬੇਧਨ ਕੋ ਕਰਿ ਕੈ ਸਰਕੈਂ ਪਿਖਿ ਕਾਤੁਰ ਹੀ ਧਰਕੈਂ ਡਰਿ ਕੈ[2] ॥ ੨੨ ॥ ਸ੍ਰੀ ਹਰਿਗੋਵਿੰਦ ਬੀਰ ਬਹਾਦੁਰ ਪੰਨਗ ਕੇ ਸਮ ਬਾਨ ਚਲਾਵੈਂ। ਬ੍ਰਿੰਦ ਪ੍ਰਹਾਰਤਿ ਸ਼ੱਤ੍ਰਨਿ ਡਾਰਤਿ,ਛੂਛ ਨਿਖੰਗ ਹ੍ਵੈ,ਔਰ ਮੰਗਾਵੈਂ।ਲਾਘਵਤਾ ਕਰਿ ਛੋਰਤਿ ਹੈਂ ਇੱਕਸਾਰ ਹੀ ਸਾਰ[3]* ਮਹਾਂ ਬਰਖਾਵੈਂ । ਏਕ ਕੋ ਬੇਧਤਿ ਦ੍ਵੈ ਪੁਨ ਤੀਨਹੁ, ਚਾਰ ਕਿ ਪੰਚ, ਛਠੋਂ ਸੁ ਗਿਰਾਵੈਂ ॥੨੩॥ ਜਾਂਹਿ ਸਥਾਨ ਲੌ ਸ਼ੱਤ੍ਰ ਖਰੇ ਹੁਇ ਸੂਰ ਬਲੀ ਕਿ ਸਮੂਹ ਤੁਰੰਗਾ । ਜਾਇ ਤਹਾਂ ਤਕ ਬੇਧਤਿ ਤੀਰ ਗਿਰੈਂ ਤਤਕਾਲ ਛੁਟੈਂ† ਜਿਨ ਅੰਗਾ। ਮੋਟ ਬਡੇ ਅਰੁ ਦੀਰਘ ਦਾਰੁਨ ਆਯੁਤ ਹੈਂ ਖਪਰੇ ਸੁਖਤੰਗਾ‡।ਤੀਖਨ ਲੋਹ ਪੁਲਾਦ ਕਰੇ ਤਨ ਪਾਰ ਪਰੇ ਕਰਿ ਪ੍ਰਾਨਨਿ ਭੰਗਾ ॥੨੪ ॥ ਧਾਕ ਪਰੀ ਦਲ ਜੀਵਤਿ ਮੈਂ 'ਨਰ ਕੌਨ ਬਲੀ ਅਸ ਬਾਨ ਪ੍ਰਹਾਰੈ। ਕੌਨ ਕੁਦੰਡ ਕਠੋਰ ਖਿਚੈ ਇਸ ਲਾਇਕ ਨਾ ਜਗ ਬੀਚ ਨਿਹਾਰੈਂ। ਬੇਧਤਿ ਬੀਸ ਕ ਲੌ ਚਲਿ ਜਾਤਿ,ਪਰੈਂ ਤਜਿ ਪ੍ਰਾਨਨ ਲੋਕ ਹਜ਼ਾਰੈਂ'। ਤੀਰ ਕੋ ਘਾਵ ਸਰੀਰ ਬਿਲੋਕਿ ਅਧੀਰਜ ਬੀਰ ਹ੍ਵੈਂ ਭੀਰੁ ਪਧਾਰੈਂ ॥ ੨੫॥ ਸ਼ੂਕਤਿ ਜਾਤਿ ਸਬੇਗ ਸਪੰਖਨ ਜਨੈਂ ਚਲਿ ਘਾਵਤਿ ਤੋਪ ਕੋ ਗੋਰਾ। ਓਟ ਬਚੈ ਨਹਿਂ ਕੋਟ ਉਪਾਵ ਤੇ[4], ਲੋਟਤਿ ਭੂਮ ਪਰੈ ਤਨੁ ਘੋਰਾ। ਪਾਨ[5] ਨ ਹਾਲਤਿ,ਪਾਨ[6] ਨ ਜਾਚਤਿ, ਤੂਰਨ ਪ੍ਰਾਨਨਿ ਦੇਤਿ ਹੈ ਛੋਰ।ਜਾਂਘ ਕਟੈ ਕਿ ਭੁਜਾ ਕਟਿ ਜਾਤਿ, ਫੁਟੈ ਸਿਰ ਭਾਲ ਕਿ ਦੈ ਉਰ ਫੋਰਾ ॥ ੨੬ ॥ ਜਾਂ ਦਿਸ਼ਿ ਦੇਖਤਿ ਤੀਰ ਸੁ ਆਵਤਿ ਧਾਵਤਿ ਤਾਂ ਦਿਸ਼ਿ ਤੇ ਟਰਿ ਕੈ।ਘਾਵਤਿ ਪ੍ਰਾਨ ਗਵਾਵਤਿ ਨਾਹਕ ਨਾ ਸਮੁਹਾਵਤਿ ਹੈਂ[7] ਅਰਿ ਕੈ। ਕਾਹਿੰ ਨ ਭਾਵਤਿ ਹੈ ਲਰਿਬੇ, ਪਛੁਤਾਵਤਿ 'ਕਨੈਂ ਗਮਨੇ ਚਰਿ ਕੈ[8]'। ਕੋ ਸਮਝਾਵਤਿ ਦੂਸਰ ਕੋ,'ਇਤ ਕਨੈਂ ਚਲਿ ਆਵਤਿ ਨਾ ਡਰਿ ਕੈ[9]'

[1]ਫੜਕਦੇ ਹਨ। [2]ਵਿੰਨ੍ਹ ਕੇ (ਓਹੋ ਤੀਰ) ਸਰਕਦੇ ਹਨ (ਜਿਸ ਨੂੰ) ਵੇਖਕੇ ਡਰ ਨਾਲ ਕਾਇਰਾਂ ਦੇ ਹਿਰਦੇ ਧੜਕਦੇ ਹਨ। [3](ਮਾਨੋਂ) ਲਗਾਤਾਰ ਲੋਹੇ (ਦਾ ਮੀਂਹ)। [4]ਕ੍ਰੋੜਾਂ ਜਤਨ ਕਰ ਕਿਸੇ ਆਸਰੇ ਤੇ ਨਹੀਂ ਬਚਦਾ। [5]ਪੈਰ। [6]ਪਾਣੀ। [7]ਸਾਮ੍ਹਣੇ ਨਹੀਂ ਹੁੰਦੇ। [8]ਕਿਉਂ ਚੜ੍ਹ ਆਏ। [9]ਡਰ ਕੇ ਇਧਰ ਕਿਉਂ ਨਹੀਂ ਆ ਜਾਂਦਾ? (ਅ) ਕਿਉਂ ਚਲੇ ਆਉਂਦੇ ਹੋ ਡਰਦੇ ਨਹੀਂ ਹੋ?

*ਪਾ:-ਮਾਰ। †ਪਾ:-ਛੁਟੈਂ। ‡ਪਾ:-ਖਰ ਹੈਂ ਸੁ ਖਤੰਗਾ।

॥੨੭॥ਛੋਰਿ ਤੁਫੇਂਗ ਹਜ਼ਾਰਨਿ ਕੋ, ਗੁਲਕਾਂ ਘਨ ਓਰਨਿ ਜਯੋਂ ਬਰਖਾਵੈਂ।
ਫੇਰ ਬਰੂਦ ਉਤਾਇਲ ਡਾਲਤਿ, ਕੋ ਗਜ ਕਾਢਤਿ ਠੋਕ ਉਠਾਵੈਂ। ਪਾਇ
ਦੁਗੋਰਨਿ ਕੋ ਗੁਰ ਸੂਰ ਪਲੀਤਨਿ ਕੋ ਕਰਿ ਜੋਰ ਮਿਲਾਵੈਂ।ਪਾਵਕ ਛਾਤਿ[1]
ਉਠਾਵਤਿ ਨਾਦ ਤੜਾਤੜ ਯੋਂ ਇਕ ਬਾਰ ਚਲਾਵੈਂ ॥ ੨੮ ॥ ਕ੍ਰੋਧ ਕਰੈਂ
ਦਹੂੰ ਓਰਨ ਤੇ ਮਿਲਿ ਹੇਲ ਕੋ ਘਾਲਤਿ ਸ਼ੋਰ ਮਚਾਇ। ਬ੍ਰਿੰਦ ਤੁਫੰਗ
ਖਤੰਗਨ ਕੇ ਹਤਿ ਬੇਧਤਿ ਅੰਗ ਤੁਰੰਗ ਧਵਾਇ। ਤੋਮਰ ਤੁੰਗ[2] ਭ੍ਰਮਾਇ
ਪ੍ਰਹਾਰਤਿ,ਯੋਂ ਤੁਰਕਾਨਿ ਪਰੇ ਤਹਿਂ ਆਇ।ਰੈਨ ਮੈਂ ਦੌਂ ਲਗ ਕਾਨਨ ਕੋ[3]
ਥਿਰ ਦੇਖਿ ਪਤੰਗ ਮਰੈਂ ਜਨੁ ਆਇ ॥ ੨੯ ॥ ਕਾਲਖਾਂ ਪ੍ਰੇਰਤਿ ਟੇਰਤਿ ਹੈ
ਪੁਨਿ ਘੇਰਤਿ ਹੇਰਤਿ ਮਾਰ ਮਚਾਈ। ਆਗੇ ਤੁਫੰਗਨਿ ਤਯਾਰ ਕਰੀ,
ਜਬਿ ਨੇਰ ਪਰੈ, ਗੁਰ ਸੂਰ ਚਲਾਈਂ। ਪੈਂਦ ਪਠਾਨ ਪਰੈ ਦਿਸ਼ਿ ਦੂਸਰ,
ਤੀਸਰ ਪਾਸ ਮੈਂ ਤਾਂਹਿ ਜਮਾਈ[4]।ਓਰਿ ਯੋਂ ਦਹੂੰ ਓਰਨ ਤੇ ਕਰਿ ਜ਼ੋਰ ਕੋ
ਸ਼ੋਰ ਲਰੈਂ ਸਮੁਹਾਈ' ॥੩੦॥ ਜਿਤ ਜ਼ੋਰ ਪਰੈ ਭਟ ਘੋਰ ਮਹਾਂ ਤਿਤ ਓਰ
ਬਿਪੀਸਸਿ[5] ਜਾਇ ਪ੍ਰਹਾਰੇ। ਗੁਰ ਸ੍ਰੀ ਹਰਿਗੋਵਿੰਦ ਆਪ ਕਿਧੌਂ ਤਜਿ
ਬਾਨ ਕਠੋਰ ਕੋ ਸ਼ੱਤ੍ਰ ਨਿਵਾਰੇ। ਪਿਖਿ ਈਛਨ ਤੇ ਰਣ ਭੀਛਨ ਕੋ ਬਹੁ
ਤੀਛਨ ਐਂਚਤਿ ਕਾਨ ਲੌ ਮਾਰੈਂ। ਕਰਿ ਭੰਗ ਤੁਰੰਗਨਿ ਸੂਰਨਿ ਅੰਗਨਿ
ਜੰਗ ਮੈਂ ਰੰਗ ਸੁਰੰਗ ਪਸਾਰੇ[6] ॥ ੩੧ ॥ ਨਾਦ ਤੁਫੰਗਨ ਹੋਤ ਘਨੋ ਨਭ
ਧੂਮ ਮਹਾਂ ਪਸਰਯੋ ਦ੍ਰਿਸ਼ਟਾਵੈ। ਮਾਨਹੁ ਸ਼ਯਾਮ ਘਟਾ ਘਨ ਕੀ ਗਨ
ਗੋਰਨਿ ਓਰਨ ਜਯੋਂ ਬਰਖਾਵੈਂ। ਪਾਵਕ ਹੋਤ ਬਰੂਦ ਭਖੇ[7],ਤੜਿਤਾ ਸਮ
ਦੀਖ ਮਹਾਂ ਚਮਕਾਵੈਂ। ਧੁਰ ਤੇ ਪੂਰਨ ਹੋਇ ਰਹਯੋ ਪੁਰ, ਤੂਰਨ ਨੂਰਨਿ
ਹੂਰ ਲਿਜਾਵੈਂ ॥ ੩੨ ॥ ਚਾਵੰਡ[8] ਚੋਕਤਿ ਮਾਸ ਅਚੋਂ, ਬਹੁ ਖਾਦਸੁ
ਕੰਕ ਅਘਾਵਤਿ ਹੈਂ। ਕੂਕਰ ਜੰਬੁਕ ਕੂਕਤਿ ਹੈਂ ਗਨ ਆਮਿਖ ਐਂਚਤਿ
ਖਾਵਤਿ ਹੈਂ। ਸ਼੍ਰੋਣਤ ਪੀਵਤਿ ਆਨੰਦ ਬੀਵਤਿ ਜੋਗਨਿ ਨਾਚਤਿ ਗਾਵਤਿ
ਹੈਂ। ਦੁੰਦਭਿ, ਢੋਲ,ਪਟੇ ਤੁਰਰੀ ਗਨ ਨਾਦ ਉਠਾਇ ਬਜਾਵਤਿ ਹੈਂ ॥੩੩
॥ ਪੁਰਿ ਆਵਨਿ ਕੋ ਰੁਕਿ ਪੰਥ ਗਯੋ ਬਡ ਫੇਰ ਛਗਨੇ ਮ੍ਰਿਤੁ ਘੋਰਨ ਕੇ।
ਗਨ ਸੂਰਨਿ ਕੇ ਤਨ ਬੀਚ ਪਰ, ਬਹਿ ਸ਼੍ਰੋਣ ਚਲਯੋ ਦੁਹੂੰ ਓਰਨ ਕੋ।ਜਨੁ

---

[1]ਅੱਗ ਲਾਕੇ। [2]ਉੱਚੀ। [3]ਬਨ ਨੂੰ ਅੱਗ ਲੱਗਿਆਂ। [4]ਉਸ ਦਾ ਜਵਾਈ। [5]ਬਿਪਰੀਤਦ। [6]ਜੰਗ ਵਿਚ ਰੰਗ ਹੀ ਰੰਗ ਫੈਲਾ ਦਿੱਤੇ ਹਨ। [7]ਬਰੂਦ ਦੇ ਭਖਿਆਂ। [8]ਦਿੱਲੀ।

ਗੇਰੂ ਕੇ ਸੈਲ ਸ੍ਰਵੈਂ ਬਹੁ ਬਾਨਨ[1]*, ਹੋਤਿ ਨਦੀ ਲਘੁ ਬੋਰਨ ਕੋ[2]। ਜਨੁ ਦੂਸਰ ਕੋਟ ਰਚ੍ਯੋ ਲਰਿਬੇ ਹਿਤ ਓਟ ਕਰੇ ਰਿਪੁ ਮੋਰਨਿ ਕੋ॥੨੪॥ਭੈਰਵ[3] ਬਾਨ ਛੁਧੇ ਚਹੁੰ ਓਰਨ: ਆਮਿਖ ਹਾਡ ਕਿ ਸ੍ਰੋਣਤ ਚਾਲਾ। ਹਾਥ ਕਟੇ, ਕਿਤ ਮੁੰਡ ਪਰ੍ਯੋ ਕਟਿ, ਜਾਂਘ ਕਟੀ, ਗਨ ਰੁੰਡ ਕਰਾਲਾ।ਆਇ ਸਕੈਂ ਨ ਉਲੰਘ ਕੈ ਤਾਂਹਿ ਗਿਰੈਂ ਹਯ ਹੇਰਿ ਕਿ ਤ੍ਰਾਸ ਬਿਸਾਲਾ। ਛੋਰਿ ਤੁਰੰਗਨਿ ਅੰਗਨ ਭੰਗਤਿ ਰੰਗ ਸੁਰੰਗ ਬਨੈਂ ਤਤਕਾਲਾ ॥੨੫॥ ਸੂਰ ਤੁਰੰਗ ਸਰੀਰ ਪਰੇ ਮ੍ਰਿਤ, ਸੈਲ ਮਨਿੰਦ ਪਰ੍ਯੋ ਦ੍ਰਿਸ਼ਟਾਵੈਂ। ਮੁੰਡ ਕਟੇ ਜਨੁ ਪਾਥਰ ਕੇ ਗਨ,ਜਾਂਘ ਭੁਜਾ ਕਟਿ ਕਾਠ ਲਖਾਵੈਂ। ਸ੍ਰੋਣਤ ਕੇ ਝਰਨੇ ਸੁ ਝਰੈਂ, ਮਿਝ ਬਿੰਦ ਪਰੀ ਜਨੁ ਫੇਨ[4] ਉਠਾਵੈ। ਲਾਂਗੁਲ ਗ੍ਰੀਵਨ ਕੇਸ ਪ੍ਰਵੰਗਮ[5] ਬ੍ਰਿੰਦ ਖਰੇ ਤ੍ਰਿਨ ਸੇ ਮਨ ਭਾਵੈਂ ॥ ੨੬ ॥ ਹੇਰ ਹਿਰਾਨ ਭਏ ਤੁਰਕਾਨ-ਕਹਾਂ ਇਨ ਕੀ ਅਬਿ ਕਯਾਮਤ[6] ਆਈ। ਹੋਇ ਪਰੇ ਮ੍ਰਿਤੁ, ਕੌਨ ਹਤੇ ਇਹ ਸ਼ੱਤ੍ਰੁਨ ਬੋਰਨਿ ਤੇ ਸਮੁਦਾਈ। ਜੰਗ ਕਰ੍ਯੋ ਮਿਸ ਕਾਲ[7] ਬਿਸਾਲ, ਲਖੀ ਇਹੁ ਜਾਇ, ਹਨੇ ਤਿਨ[8] ਆਈ-। ਮੂਢ ਭਏ ਪਚਿ, ਮੌਨ ਧਰੀ ਮੁਖ, ਸੋਚਤਿ ਹੈਂ, ਕੁਛ ਜਾਨੀ ਨ ਜਾਈ ॥੨੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਅਸਟਮ ਰਾਸੇ 'ਸੈਦ ਪ੍ਰਸੰਗ' ਬਰਨਨ ਨਾਮ ਚਤੁਰ ਬਿੰਸਤੀ ਅੰਸੂ ॥ ੨੪ ॥

## ੨੫. [ਜੰਗ-ਜਾਰੀ]।

ਦੋਹਰਾ ॥ ਅਧਿਕ ਗਈ ਮਰਿ ਸੈਨ ਜਬਿ ਰਹੀ ਅਲਪ ਸੀ ਆਇ। ਕਰਿਬੇ ਹੇਲ ਸਮ੍ਰੱਥ ਨਹਿ ਭੇ ਘਾਇਲ ਸਮੁਦਾਇ ॥ ੧ ॥ ਰਸਾਵਲ ਛੰਦ॥ ਰਹੇ ਦੂਰ ਠਾਂਢ। ਮਹਾਂ ਚਿੰਤ ਬਾਢ। ਨਹੀਂ ਨੇਰ ਆਵੈਂ। ਖਰੇ ਦੂਰ ਥਾਵੈਂ ॥੨॥ ਤਬੈ ਖਾਨ ਕਾਲੇ। ਬਿਚਾਰ੍ਯੋ ਬਿਸਾਲੇ।-ਰਹੀ ਸੈਨ ਥੋਰੀ। ਥਿਰੀ ਚਾਰ ਓਰੀ ॥੩॥ ਨਹਾਂ ਜੰਗ ਠਾਨੈਂ। ਰਿਦੈ ਤ੍ਰਾਸ ਮਾਨੈਂ। ਕਰੈ ਕੈ ਨ ਹੇਲਾ†। ਭਯੋ ਜਾਨ ਮੇਲਾ[9] ॥੪॥ ਨਹਾਂ ਓਜ ਧਾਰੈਂ। ਨ ਆਗੈ ਪਧਾਰੈਂ‡। ਚਮੂੰ ਲਨੈਂ ਬਟੋਰੀ[10]। ਲਰੈਂ ਏਕ ਓਰੀ ॥੫॥ ਕਰੈਂ ਜੋਰ ਸਾਰੇ। ਅਰੈ, ਤਾਂਹਿ ਮਾਰੈਂ।

---

[1]ਮਾਨੋ ਬਹੁਤੀਆਂ ਥਾਵਾਂ ਤੋਂ ਗੇਰੂ ਦਾ ਪਰਬਤ ਸਿੰਮ ਰਿਹਾ ਹੈ। [2]ਡੋਬਣ ਨੂੰ। [3]ਭਯਾਨਕ। [4]ਝੱਗ। [5]ਘੋੜਿਆਂ ਦੀਆਂ ਪੂਛਾਂ ਤੇ ਗਲੇ ਦੇ ਵਾਲ। [6]ਪਰਲੋ। [7]ਕਾਲ ਨੇ ਬਹਾਨੇ ਨਾਲ। [8]ਭਾਵ ਕਾਲ ਨੇ ਮਾਰੇ ਹਨ। [9]ਮਾਨੋਂ ਮੇਲਾ ਲਗਾ ਹੋਇਆ ਹੈ। ( ਮੇਲੇ ਵਿਚ ਲੋਕੀ ਨਿਰ ਸਾਹਸ ਵਿਹਲੇ ਖੜੇ ਹੁੰਦੇ ਹਨ ਤਿਵੇਂ ਏਹ ਖੜੇ ਹਨ)। ( ਅ ) ਭਾਵ ( ਸਭ ਨੂੰ ) ਜਿੰਦਾਂ ਦੀ ਪੈ ਰਹੀ ਹੈ। [10]ਇਕੱਠੀ ਕਰ ਲਵਾਂ। *ਪਾ:-ਬਾਰਨ ਜਲ।

†ਪਾ:-ਕਰੈ ਦ੍ਵੈ ਨ ਹੇਲਾ। ‡ਪਾ:-ਮਤੈ ਯੌ ਬਿਚਾਰੇ।

ਚਲੈਂ ਸ਼ੱਤ੍ਰੂ ਸੈਹੈਂ । ਰਿਸੇ ਬੰਕ ਭੌਹੈਂ ॥ ੬ ॥ ਗੁਰੂ ਕੋ ਪਲਾਵੈਂ । ਅੜੈ ਤੇ ਗਹਾਵੈਂ । ਬੰਗਾਰੈਂ ਸੁ ਪੈਂਦਾ[1] । ਨਹੀਂ ਤ੍ਰਾਸ ਕੈਂਦਾ॥੭॥ਬਿਲੋਕੈਂ ਤਮਾਸ਼ਾ॥ ਲਰੈਂ ਮੋਹਿ ਪਾਸਾ—। ਰਿਦੈ ਏਵ ਧਾਰੀ। ਚਮੂੰ ਸੋ ਹਕਾਰੀ ॥ ੮ ॥ ਕਹ੍ਯੋ ਜਾਇ ਸਾਹੇ।'ਸਭੈ ਹੀ ਹਕਾਰੇ । ਕਹੇ ਬਾਕ ਕਾਲੇ । ਮਿਲੋ ਆਨਿ ਜਾਲੇ[2]'॥ ੯ ॥ ਦੋਹਰਾ ॥ ਸੁਨਿ ਸੁਨਿ ਕੈ ਬਰ ਸ਼ੋਨ ਮਹਿ* ਸਨੈ ਸਨੈ ਸਮੁਦਾਇ। ਗਮਨੇ ਕਾਲੇਖਾਂ ਨਿਕਟਿ ਹਤਹਿੰ ਤੁਪਕ ਪਿਛਵਾਇ ॥ ੧੦ ॥ ਪਾਧੜੀ ਛੰਦ ॥ ਅਸਮਾਨਖਾਨ ਪਹੁੰਚ੍ਯੋ ਸੁ ਧਾਇ। ਜੋ ਬਚੀ ਬਾਹਨੀ ਸੰਗ ਲਾਇ[3] । ਦੁੰਦਭਿ ਬਜੰਤਿ ਹਾਰੇ ਤੁਰੰਗ। ਕੋ ਭਿਗੇ ਅੰਗ ਸ਼੍ਰੋਣਤ ਸੁ ਰੰਗ ॥ ੧੧ ॥ ਉਤਸਾਹ ਹੀਨ, ਜੈ[4] ਤੇ ਨਿਰਾਸ। ਮੁਖ ਮਲਿਨ ਬੀਰ, ਉਰ ਭੂਰ ਤ੍ਰਾਸ। ਸੁਨਿ ਕੁਤਬਖਾਨ ਦਿਸ਼ਿ ਅਪਨਿ ਛੋਰ। ਚਲਿ ਫਿਰ੍ਯੋ, ਥਿਰੇ ਸਭਿ ਜਾਂਹਿ ਓਰ[5] ॥ ੧੨ ॥ ਜੇ ਬਚੇ ਲਰਤਿ ਸਭਿ ਲੀਨਿ ਸੰਗ। ਦੁੰਦਭਿ ਬਜਾਇ ਨਾਦਤਿ† ਉਤੰਗ॥ਜਿਮ ਗਿਰ ਬਿਸਾਲ ਹੜ੍ਹ ਰੋਕ ਲੀਨਿ।ਟੱਕਰ ਸੁ ਖਾਇ ਹਟਿਬੋ ਸੁ ਕੀਨਿ ॥ ੧੩ ॥ ਤਿਮ ਜਾਤਿ ਸੈਨ ਬਡ ਘਾਇ ਖਾਇ। ਸੁਨ ਪੈਂਦਖਾਨ ਬੀਰਨਿ ਬੁਲਾਇ। ਨਿਜ ਦਿਸ਼ਾ ਛੋਰਿ ਗਮਨ੍ਯੋ ਸੁ ਬੀਰ। ਉਮਰਾਵ ਜੁ ਕਾਲੇਖਾਨ ਤੀਰ ॥੧੪ ॥ ਜਿਮ ਚਹੂੰ ਓਰ ਤੇ ਸਿਮਟਿ ਨੀਰ[6]। ਇਕ ਥਾਨ ਹੋਤਿ ਸਰੁਵਰੁ ਗਹੀਰ[7] । ਤਿਮ ਭਈ ਸੈਨ ਇਕਠੀ ਬਿਸਾਲ। ਮਸਲਤਿ ਕਰੰਤਿ ਮਿਲਿ ਬੀਰ ਜਾਲ ॥ ੧੫ ॥ 'ਜਿਮ ਭਏ ਪ੍ਰਥਮ ਰਣ, ਹਾਰ ਪਾਇ। ਤਿਸ ਰੀਤਿ ਹੋਇ,ਜਾਨੀ ਸੁ ਜਾਇ। ਅਬਿ ਲਰਹੁ ਏਕ ਬਲ ਜ਼ੋਰ ਘਾਲ। ਤਜਿ ਚਹੂੰ ਓਰ ਘੇਰਾ ਕਰਾਲ ॥ ੧੬ ॥ ਗੁਰ ਪਕਰ ਲੇਹੁ ਸਭਿ ਕਾਜ ਸਿੱਧ। ਜਿਸ ਤੇ ਸੁ ਕਰਹਿ ਸੁਨ ਸ਼ਾਹੁ ਬ੍ਰਿੱਧ[8]।ਅਬਿ ਪੈਂਦਖਾਨ। ਸਵਧਾਨ ਹੋਇ। ਤੁਮ ਕਰਹੁ ਕਾਜ ਕਹਿ ਪ੍ਰਥਮ ਜੋਇ ॥੧੭॥ ਸਿਰੁਪਾਉ ਦੇਹਿ ਹਜ਼ਰਤ ਬਿਸਾਲ। ਬਡ ਬਨਹਿ ਜੀਵਕਾ ਲਿਹੁ ਸੰਭਾਲਿ। ਨਤੁ ਮਰਨ ਨੀਕ ਮਨ ਲੇਹੁ ਜਾਨ'। ਸੁਨਿ ਕਾਨ ਬਾਕ, ਕਹਿ ਕੁਤਬਖਾਨ:— ॥੧੮॥ 'ਇਮ ਕਰਨਿ ਉਚਿਤ ਇਸ ਥਲ ਸੰਭਾਰ[9]।ਗਹਿ ਲੇਹੁ ਗੁਰੂ ਅਬਿ ਬਿਨ ਅਵਾਰ। ਦੁਹੂੰ ਦਿਸ਼ਨਿ ਸੈਨ ਜੁੱਝੈਂ ਜੁਝਾਰ । ਇਮ ਲਰਨ ਬਿਖੈ

[1]ਪੈਂਦ ਖਾਂ ਨੂੰ ਵੰਗਾਰਾਂ (ਅ) ਪੈਂਦਾ (ਗੁਰੂ ਜੀ ਨੂੰ) ਵੰਗਾਰੇ। [2]ਸਾਰੇ। [3]ਨਾਲ ਲੈਕੇ। [4]ਫਤੇ। [5]ਖੜੇ ਸੀ ਸਾਹੋ ਜਿਸ ਪਾਸੇ। [6]ਇਕੱਠਾ ਹੋਇਆ ਪਾਣੀ। [7]ਡੂੰਘੇ ਤਲਾਉ ਵਿਚ। [8]ਸ਼ਾਹ ਵੱਡਾ ਕਰ ਦੇਵੇ ਭਾਵ ਉੱਚਾ ਰੁਤਬਾ ਦੇ ਦੇਵੇ। [9]ਏਥੇ ਸੰਭਾਲਕੇ (ਕੰਮ) ਕਰਨਾ ਠੀਕ ਹੈ। (ਅ) (ਮੌਕਾ) ਸੰਭਾਲੋ।

*ਪਾ:-ਸੁਨਿ ਸੁਨਿ ਸੂਰਨ ਸ਼ੋਨ ਸਹਿ। †ਪਾ:-ਨਾਦਤ।

ਨਹਿਂ ਪਾਇਂ ਹਾਰ ॥ ੧੯ ॥ ਕਹਿਂ ਲਾਗਿ ਲਰਹੁ, ਸਭਿ ਘਾਤ ਹੋਇ। ਸਾਤ ਬਾਦ ਜਾਹਿ[1], ਪਕਰਹੁ ਨ ਕੋਇ। ਸੁਨਿ ਪੈਂਦਖਾਨ ਬੋਲਯੋ ਗ਼ਰੂਰ। 'ਮੈਂ ਰਹਯੋ ਪਿਖਤਿ ਗੁਰ ਰਹਹਿ ਦੂਰ ॥ ੨੦ ॥ ਅਬਿ ਜ਼ੋਰ* ਪਾਇ ਪਹੁੰਚੌਂ ਨਜ਼ੀਕ। ਤੁਮ ਵਿਖਹੁ ਖਰੇ ਗਹਿ ਲੇਹੁਂ ਠੀਕ। ਨਿਜ ਸੈਨ ਬਿਖੈ ਆਨਹੁਂ ਉਠਾਇ। ਭਟ ਅਪਰ ਜਿ ਪਹੁੰਚਹਿਂ ਨਿਕਟਿ ਧਾਇ ॥ ੨੧ ॥ ਤਿਨ ਲੇਹੁ ਰੋਕਿ ਤੁਮ ਹੇਲ ਘਾਲ।ਤਬਿ ਤੁਰਤ ਸਿੱਧ ਕਾਰਜ ਬਿਸਾਲ'।ਅਸਮਾਨਖਾਨ ਸੁਨਿ ਕਰਿ ਬਖਾਨ। 'ਮੈਂ ਹਨੌਂ ਬਾਨ ਤਕਿ ਤਾਨ ਤਾਨ ॥ ੨੨ ॥ ਨਹਿਂ ਕਰਹੁ ਬਿਲਮ ਗੁਰ ਮਾਨ ਹਾਰ[2]।ਨਹਿਂ ਲਰਯੋ ਦੂਰ ਐ ਕੈ ਜੁਝਾਰ[3]'।ਇਮ ਕਰਯੋ ਮੰਤ੍ਰ ਮਿਲਿ ਮੂਢ ਖਾਨ। ਪ੍ਰੇਰੰਤਿ ਕਾਲ, ਢਿਗ ਮ੍ਰਿੱਤੁ ਜਾਨਿ ॥ ੨੩ ॥ ਇਕਠੇ ਸਮੂਹ ਦੁੰਦਭਿ ਬਜਾਇ। ਘੇਰਾ ਜੁ ਕੀਨਿ ਤਜਾਗਯੋ ਤਦਾਇ। ਇਤਿ ਸ਼੍ਰੀ ਗੁਰਦਿੱਤਾ ਧਨੁ ਸੰਭਾਰਿ। ਤਜਾਗੰਤਿ ਤੀਰ ਰਿਪੁ ਮਾਰਿ ਮਾਰਿ ॥੨੪॥ ਜਿਤ ਪਰਹਿ ਜਾਇ ਘਮਸਾਨ ਮੇਲਿ। ਗੇਰਤਿ ਤੁਰੰਗ ਹਤਿ ਸੁਭਟ ਗੇਲਿ[4]। ਸਰ ਹੋਹਿ ਪਾਰ ਬਲ ਧਾਰਿ ਮਾਰਿ।ਤੁਰਕਾਨਿ ਬ੍ਰਿੰਦ ਇਮ ਡਾਰਿ ਡਾਰਿ ॥ ੨੫ ॥ ਹਯ ਕੋ ਕੁਦਾਇ ਚਹੁਂ ਗਿਰਦ ਫੇਰ। ਪੁਰਿ ਰੱਛ ਕੀਨਿ ਸਭਿ ਹੇਰਿ ਹੇਰਿ। ਜਹਿਂ ਤੁਰਕ ਜ਼ੋਰ ਘਾਲੰਤਿ ਆਇ। ਸੁਨਿ ਸ਼ੋਰ ਜਾਤਿ ਉਤਲੰਤਿ ਧਾਇ ॥ ੨੬ ॥ ਜਬਿ ਪਿਖਹਿਂ ਬੀਰ, ਗੁਰ ਪੁੱਤ ਆਇ। ਵਧਿ ਅਧਿਕ ਹਤਹਿਂ ਲਖਿ ਕਰਿ ਸਹਾਇ। ਤੁਰਕਨਿ ਪਲਾਇ ਮਾਰੰਤਿ ਪਾਛ। ਕਰਿ ਤ੍ਰਾਸ ਬਹੁਰ ਨਹਿਂ ਜੰਗ ਬਾਂਛ ॥ ੨੭ ॥ ਕੇਤਿਕ ਨਿਖੰਗ ਛੂਛੇ ਕਰੇਤਿ। ਸਰ ਖਰ ਮੰਗਾਇ ਪੁਨ ਲ ਭਰੇਤਿ।ਨਹਿਂ ਨਿਫਲ ਤੀਰ ਤਜਾਗੰਤਿ ਕੋਇ। ਹਯ ਭਟਨਿ ਅੰਗ ਲਾਗ ਪਰਤਿ ਸੋਇ॥੨੮॥ਪੁਨ ਸੂਰਜ ਮਲ ਧਨੁ ਕੋ ਸੰਭਾਰਿ। ਕਰਿ ਚੌਂਪ ਸੁ ਛੋਰਤਿ ਸਰ ਪ੍ਰਹਾਰ। ਸ਼੍ਰੀ ਤੇਗ ਬਹਾਦੁਰ ਫਿਰਤਿ ਮਾਂਹਿ[5]। ਬਰਜੰਤਿ ਬਹੁਤ, ਘਰ ਹਟਤਿ ਨਾਹਿ ॥ ੨੯ ॥ ਨਿਜ ਨਿਜ ਤੁਰੰਗ ਫਿਰਤੇ ਧਵਾਇ। ਪੁਰਿ ਮਹਿਂ ਸਹਾਇ ਇਤ ਉਤਹਿ ਜਾਇ। ਸੂਰਨਿ ਦਲੇਰ ਕਰਤੇ ਬਡੇਰ। ਕਹਿ ਤੁਪਕ ਚਲਾਵਹਿਂ ਦੇਤਿ ਰੋਰ ॥ ੩੦ ॥ ਗੁਰ ਮਹਿਲ ਅਟਾਰੀ ਜਹਿਂ ਉਤੰਗ। ਤਹਿਂ ਚਢੀ ਨਾਨਕੀ ਪਿਖਹਿ ਜੰਗ। ਨਿਜ ਨੁਖਾ ਸਹਤਿ ਸੁਨਿ ਅਧਿਕ ਰੌਰ। ਨਰ

[1]ਬਿਅਰਥ ਜਾਣਗੇ (ਜਤਨ)। [2]ਗੁਰੂ ਹਾਰ ਮੰਨ ਜਾਏਗਾ। [3](ਗੁਰੂ) ਸੂਰਮਾਂ ਦੂਰ ਰਿਹਾ ਹੈ ਆ ਕੇ ਲੜਿਆ ਨਹੀਂ। [4]ਡੇਗਦਾ ਹੈ ਮਾਰਕੇ ਸੂਰਮੇ ਤੇ ਘੋੜਿਆਂ ਨੂੰ ਗੋਲੀ (ਵਾਂਙੂ)। [5](ਜੰਗ) ਵਿਚ।

*ਪਾ:-ਜ਼ੋਰ।

ਮ੍ਰਿਤਕ ਹਯਨਿ ਲਖਿ ਠੌਰ ਠੌਰ॥੩੧॥ਚਢਿ ਕਰਿ ਮਰਵਾਹੀ ਉਚ ਥਾਨ। ਤੁਰਕਾਨਿ ਸੈਨ ਦੇਖਤਿ ਮਹਾਨ। ਪਰਵਾਰ ਗੁਰਨਿ ਚਢਿ ਚਢਿ ਨਿਹਾਰ। ਕੜਕਾਰ ਤੁਫੰਗਨਿ ਬਾਰ ਬਾਰ ॥੩੨॥ ਗੁਰਦਿਸ਼ਾ ਦਿਖਹਿਂ ਜਹਿਂ ਕਰਤਿ ਜੰਗ:—'ਗੁਰ ਨਾਨਕ ਬਨਹਿਂ ਸਹਾਇ ਅੰਗ'।ਸਿਮਰੰਤਿ ਨਾਮ ਡਰ ਧਾਰਿ ਧਾਰਿ।ਤੁਰਕਾਨਿ ਫੌਜ ਬਹੁਤੀ ਨਿਹਾਰਿ॥੩੩॥ਪੁੱਤ੍ਰਨਿ ਸਨੇਹ ਉਰ ਅਧਿਕ ਆਇ। ਚਿਤ ਚਹਿਂ ਹਟਾਇਬੇ ਨਰ ਪਠਾਇ*। ਮਾਨਹਿਂ ਨ ਸੋਇ ਨਹਿ ਮੁਰਤਿ ਬੀਰ। 'ਹਮ ਸ਼ਸਤ੍ਰ ਧਰਤਿ ਛੱਤ੍ਰੀ ਸਧੀਰ ॥ ੩੪ ॥ ਰਣ ਤ੍ਯਾਗਿ ਦੇਨਿ ਇਹੁ ਧਰਮ ਨਾਂਹਿ। ਗਨ ਰਿਪੁਨਿ ਹਨਹਿਂ ਹਮ ਜੰਗ ਮਾਂਹਿ। ਗੁਰ ਪਿਤਾ ਜਥਾ ਹੱਥ੍ਯਾਰ ਧਾਰਿ। ਤੁਰਕਾਨਿ ਸੈਨ ਅਨਗਨ ਸੰਘਾਰਿ ॥੩੫॥ ਹਮ ਹਤਹਿਂ ਤਥਾ, ਨਹਿਂ ਹਟਹਿਂ ਜੰਗ'। ਇਮ ਭਾਖਿ ਪ੍ਰਹਾਰਤਿ ਸਰ[1] ਨਿਸ਼ੰਗ। ਜਬਿ ਲਖੇ ਤੁਰਕ ਸਮੁਦਾਇ ਧਾਇ। ਇਕ ਥਲ ਸੁ ਭਏ ਸਭਿ ਸਿਮਟਿ ਆਇ[2] ॥੩੬॥ ਸਤਿਗੁਰ ਸਮੇਤ ਬਿਧੀਆ ਸੁ ਧੀਰ। ਅਰੁ ਬਿੱਪ੍ਰ ਮਲਕ ਜਾਤੀ ਸੁ ਬੀਰ। ਇੱਤ੍ਯਾਦਿ ਸੁਭਟ ਸਮੁਦਾਇ ਆਇ।ਸਿਭ ਬਸਤ੍ਰ ਛੋਰ ਫ੍ਰੈਲਤ ਲਗਾਇ ॥ ੩੭ ॥ ਰਿਪੁ ਸਮੁਖ ਬਾਂਧਿ ਕਰਿ ਟੋਲ ਬ੍ਰਿੰਦ। ਹੁਇ ਖਰੇ ਗੁਰੂ ਸ਼੍ਰੀ ਹਰਿਗੁਬਿੰਦ। ਤੀਰਨ ਮੰਗਾਇ ਭਰਿ ਕਰਿ ਨਿਖੰਗ। ਜਨੁ ਗਨ ਬਟੋਰ ਪ੍ਰਵਿਸ਼ੇ ਭੁਜੰਗ[3] ॥ ੩੮ ॥ ਗੁਲਕਾਨਿ ਬਹੁਤ ਬਾਰੂਦ ਦੀਨਿ। ਮਨ ਭਾਇ ਜਿਤੀ ਸੁਭਟਾਨਿ ਲੀਨਿ।ਜਲਪਾਨ ਕੀਨਿ ਸਵਧਾਨ ਹੋਇ। ਤੁਰਕਾਨਿ ਅੱਗ੍ਰ ਰਣ ਮੈਂ ਖਲੋਇ॥੩੯॥ ਦੁਹਿਂ ਦਿਸ਼ਨਿ ਸੂਰ ਗਨ ਦੂਰ ਦੂਰ। ਦੁੰਦਭਿ ਬਜੰਤਿ ਧੁਨਿ ਉਚ ਭੂਰ। ਹ੍ਵੈ ਕੈ ਸੁਚੇਤ ਪੁਨ ਲਰਨ ਚਾਹਿ। ਸਰਦਾਰ ਪਹੁੰਚਿਬੇ ਹਿਤ ਉਮਾਹਿ ॥੪੦॥ ਦੋਹਰਾ ॥ ਇਸ ਪ੍ਰਕਾਰ ਥਿਰ ਬਾਂਧਿ ਕੈ[4] ਦੁਹਿ ਦਿਸ਼ਿ ਤੇ ਸਵਧਾਨ।ਲਰਨ ਮਰਨ ਅਰਿ ਸੋਂ ਅਰਨ ਛੁਟਹਿਂ ਤੁਫੰਗ ਮਹਾਨ ॥ ੪੧ ॥ ਚਢਯੋ ਜਾਮ ਦਿਨ ਲਰਤਿ ਤਬਿ ਤੁਰਕ ਸ਼ੁਮਤਿ ਬਹੁ ਹੋਇ। ਬਿਤੇ ਸਵਾ ਦੋ ਪਹਿਰ ਜਿਨ ਕਰਤੇ ਜੰਗ ਖਰੋਇ ॥ ੪੨॥ਸਵਾ ਜਾਮ ਨਿਸ ਰਹੇ ਤੇ ਪਰਯੋ ਜੰਗ ਘਮਸਾਨ। ਦਿਵਸ ਜਾਮ ਇਕ

[1]ਤੀਰ। [2]ਇਕੱਠੇ ਹੋ ਗਏ। [3]ਸੱਪ। [4]ਪਰ੍ਹੇ ਬੰਨ੍ਹ ਕੇ। *ਕਾਵਯ ਦੇ ਨੁਕਤੇ ਤੋਂ ਇਸਤ੍ਰੀ ਦੇ ਮਨ ਦੀ ਦ੍ਰਵਤਾ ਤੇ ਪੁੱਤ੍ਰ ਸਨੇਹ ਦਰਸਾਇਆ ਹੈ, ਤੇ ਇਹ ਤਸਵੀਰ ਦੀ ਭੂਮੀ (Back ground) ਵਾਂਙੂ ਦਿਖਾਕੇ ਗੁਰੂ ਕੇ ਸਪੁੱਤ੍ਰਾਂ ਦੀ ਨਿਰਭੈਤਾ ਤੇ ਸੂਰਬੀਰਤਾ ਦਰਸਾਈ ਹੈ। ਪਰ ਅਟਾਰੀ ਚੜ੍ਹਕੇ ਜੁੱਧ ਵੇਖਣਾ ਮਾਤਾਵਾਂ ਦੇ ਅੰਦਰ ਬੀਰ ਰਸ ਦਾ ਸੂਚਕ ਹੈ।

ਲਰਿਵੇ ਲਗਿ ਤੁਰਕਨਿ ਕੀ ਗਨ ਹਾਨਿ¹ ॥੪੩॥ ਪੀਛ ਚਲਤਿ ਕਹੁ ਸੁਮਤਿ ਤੇ ਸਹਰੋ ਜੰਗ ਬਿਸਾਲ। ਪੁਨ ਸਤਿਗੁਰ ਸਮਰੱਥ ਬਡ ਨਾਸ਼ ਕੀਨਿ ਰਿਪੁ ਜਾਲ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਸਪਤਮ ਰਾਸੇ 'ਜੰਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥ ੨੫ ॥

## ੨੬. [ਭਾਈ ਲੱਖੂ ਬਧ]।

ਦੋਹਰਾ ॥ ਪਰੇ ਬੰਧਿ² ਦਲ ਦੋ ਖਰੇ ਛੁਟੈਂ ਤੁਫੰਗ ਰੁ ਤੀਰ। ਜੋਧਾ ਵਧਹਿ ਪ੍ਰਹਾਰ ਕਰਿ ਪੁਨ ਨਿਜ ਥਿਰ³ ਹੈਂ ਤੀਰ ॥ ੧ ॥ ਪਾਧੜੀ ਛੰਦ ॥ ਤਬਿ ਕੁਤਬ ਖਾਨ ਪ੍ਰੇਰਯੋ ਤੁਰੰਗ। ਗਹਿ ਧਨੁਖ ਐਂਚਿ ਬਡ ਓਜ ਸੰਗ। ਖਰ ਸਰ ਨਿਕਾਰਿ ਗੁਨ ਮਹਿਂ ਅਰੋਪਿ⁴। ਸਭਿ ਕੌ ਦਿਖਾਇ ਰਣ ਕੀਨਿ ਚੋਂਪ ॥ ੨ ॥ ਤਕਿ ਤਾਨ ਕਾਨ ਲਗਿ ਬਾਨ ਛੋਰਿ। ਬੇਧਤਿ ਸੁ ਬੇਗ ਭਟ ਗੁਰਨਿ ਓਰ⁵। ਬਜਿਯੰਤਿ ਰਾਗ ਮਾਰੂ ਨਿਸ਼ਾਨ। ਦਿਖਯੰਤਿ ਬੀਰ ਜੁਝਤਿ ਮਹਾਨ ॥ ੩ ॥ ਇਤ ਸ਼ਾਹਿਨੀ ਸੁ ਗੁਰ ਸਹਿਤ ਹੋਇ। ਅਵਿਲੋਕ ਜੰਗ ਜਿਮ ਲਰਤਿ ਦੋਇ। ਦੁਹਿ ਦਿਸ਼ਨਿ ਦੀਹ ਦੁੰਦਭਿ ਬਜੰਤਿ। ਉਤ ਖਾਨ ਸੁ ਕਾਲਾ ਰਨ ਦਿਖੰਤਿ ॥ ੪ ॥ ਗੁਰ ਸੁਭਟ ਬਲੀ ਲੱਖੂ ਸੁ ਨਾਮ। ਹਯ ਕੋ ਫੰਦਾਇ ਕਰਿ ਜੰਗ ਧਾਮ। ਪਹੁੰਚਯੋ ਸਮੀਪ ਜਹਿਂ ਕੁਤਬਖਾਨ। ਭਰਿ ਬਾਨ ਪ੍ਰਹਾਰਹਿ ਤਾਨ ਤਾਨ⁶ ॥ ੫ ॥ ਤਿਹ ਨਿਕਟਿ ਔਰ ਉਮਰਾਵ ਬੀਰ। ਹੁਇ ਅੱਗ੍ਰ ਚਾਪ ਐਂਚਤਿ ਸਧੀਰ। ਗੁਰੁ ਸੁਭਟ ਵਧਹਿਂ ਜਬਿ ਸਮੁਖ ਆਇ। ਤਕਿ ਤਾਨ ਬਾਨ ਕੋ ਕਰਤਿ ਘਾਇ ॥ ੬ ॥ ਤਨ ਦਿਪਹਿ ਬਿਭੁਖਨ ਹੇਮ ਜਾਂਹਿ। ਜਰ ਜਬਰ ਜਵਾਹਰਿ ਜ਼ੇਬ ਮਾਂਹ। ਤਿਸ ਕੇ ਸਮੀਪ ਲੱਖੂ ਸਿਧਾਇ। ਖਰ ਸਰ ਨਿਕਾਰਿ ਮਨ ਮੈਂ ਰਿਸਾਇ ॥੭॥ ਭਰਿ ਬਾਨ ਕਾਨ ਲਗਿ ਤਾਨਿ ਭੂਰ। ਤਨਾਗਯੋ ਸਬੇਗ ਰਿਪੁ ਪੈ ਗ਼ਰੂਰ। ਲਗਿ ਰਿਦਾ ਫੋਰ ਪਰਿ ਪਾਰਿ ਜਾਇ। ਉਥਲਾਇ ਦੀਨਿ ਹਯ ਤੇ ਗਿਰਾਇ ॥ ੮ ॥ ਉਮਰਾਵ ਸਕਲ ਤਬਿ ਦੇਖਿ ਤਾਂਹਿ। ਲਲਕਾਰ ਬੰਗਾਰਯੋ ਜੰਗ ਮਾਂਹਿ। ਪਿਖਿ ਕੁਤਬਖਾਨ, ਸਨਬੰਧਿ ਜਾਂਹਿ। ਢਿਗ ਹੁਤੋ, ਕ੍ਰੋਧ ਕਿਯ ਅਲਪ ਨਾਂਹਿ ॥੯॥ ਲੱਖੂ ਸਮੀਪ ਪ੍ਰੇਰਯੋ ਤੁਰੰਗ। 'ਕਿਤ ਚਲਯੋ ਮਾਰਿ? ਥਿਰ ਹੋਇ ਜੰਗ। ਪਲਟਾ ਸੁ ਦੇਹ, ਲੈ ਕੈ ਨ ਜਾਇ' ਤਬਿ ਤੀਰ ਪ੍ਰਹਾਰਯੋ ਗਾਧ ਮਾਂਹਿ ॥ ੧੦ ॥ ਲਗਿ ਬਾਮ ਛੇਧ ਮੈਂ ਦਿਖਤਿ ਪਾਰ। ਤਨ ਘਾਇ ਆਇ ਹੈ ਕੈ ਸੁਮਾਰ⁷। ਰਿਸ ਖੜਗ ਨਿਕਾਸਨ ਦਹਨਿ ਹਾਥ। ਪ੍ਰੇਰਯੋ ਤੁਰੰਗ

¹ਅਰੁ ਨੁਕਸਾਨ ਹੋਇਆ ਤੁਰਕਾਂ ਦਾ। ²ਪਰ੍ਹੇ ਹੋਨ ਕੇ, ਭਾਵ ਟੋਲੇ ਹੋ ਕੇ। ³ਪਛ੍ਹ, ਮਿਸਲ। ⁴ਚਿੱਲੇ ਵਿਚ ਚਿਪਕੇ। ⁵ਗੁਰੂ ਜੀ ਦਲ ਦੇ ਸੂਰਮਿਆਂ ਨੂੰ। ⁶ਕੱਸ ਕੱਸ ਕੇ। ⁷ਜ਼ਖਮੀ ਹੋਕੇ ਬੀ।

ਬਡ ਬੇਗ ਸਾਥ ॥ ੧੧ ॥ ਤਬਿ ਕੁਤਬ ਖ਼ਾਨ ਰਹਿ ਗੋ ਸੁ ਦੂਰ।ਬਿਚ ਪਰ੍ਯੋ ਆਇ ਭਟ ਇਕ ਸਊਰ। ਲਿਯ ਰੋਕਿ ਅੱਗ੍ਰ ਭਾ ਸਮੁਖ ਬੀਰ।ਨਹਿੰ ਦਿਯੋ ਜਾਨਿ, ਤਬਿ ਕੁਤਬ ਭੀਰ[1] ॥੧੨॥ ਅਤਿ ਹੁਤੋ ਕ੍ਰੋਧ ਦਿਯ ਨਹਿ ਸੰਭਾਰ[2]। ਸੋ ਖੜਗ ਤਾਂਹਿ ਪਰ ਤਮਕ ਝਾਰਿ[3]। ਕਟਿ ਮੁੰਡ ਗ੍ਰੀਵ ਤੇ ਆਇ ਭੂਮ। ਪੁਨ ਗਿਰ੍ਯੋ ਤੁਰੰਗ ਤੇ ਰੁੰਡ ਝੂਮਿ ॥ ੧੩ ॥ ਜਹਿ ਕੁਤਬ ਹੁਤੋ ਤਿਤ ਕੋ ਸਿਧਾਇ। ਤਿਹ ਚਹਤਿ ਹਤਨ ਭੌਂਹਨਿ ਚਢਾਇ।ਸਭਿ ਸੈਨ ਬਿਲੋਕਤਿ, ਦੋਇ ਮਾਰ[4]। ਆਵਤਿ ਸੁ ਬੇਗ ਕੁਤਬਾ ਨਿਹਾਰਿ ॥ ੧੪ ॥ ਜਿਹ ਖੜਗ ਹਾਥ ਦਾਰੁਨ[5] ਬਿਸਾਲ। ਸੰਭਿ ਰਹ੍ਯੋ ਭੀਜ ਬਹੁ ਸ੍ਰੋਣ ਨਾਲ।ਸੋਢੇ ਖੜੰਗ ਬੀਧ੍ਯੋ ਦਿਖੰਤਿ । ਨਹਿ ਰਰਤਿ ਬੀਰ ਸਨਮੁਖ ਅਵੰਤਿ ॥ ੧੫ ॥ ਪੁਨ ਐਂਚਿ ਬਾਨ ਖਰ ਕੁਤਬਖਾਨ। ਧਨੁ ਤਾਨ ਕਾਨ ਲਗਿ ਹੌਤਿਹਾਨ[6]। ਛੁਟਿ ਲਗ੍ਯੋ ਜਾਇ ਹਯ ਕੇ ਬਿਸਾਲ। ਗਿਰ ਪਰ੍ਯੋ ਤਬਹਿ ਨਹਿੰ ਅੱਗ੍ਰ ਚਾਲਿ॥ ੧੬ ॥ ਲੱਖ੍ਯੋ ਸੁ ਬੀਰ ਉਤਰ੍ਯੋ ਤੁਰੰਤ। ਕਹਿ 'ਰਹੋ ਠਾਂਢ ਤੇ ਕੌ ਹਨੰਤਿ'। ਪਗ ਸੰਗ ਬੇਗ ਕਰਿ ਸਮੁਖ ਜਾਇ। ਪੁਨ ਬ੍ਰਿੰਦ ਤੁਰਕ ਘੇਰ੍ਯੋ ਸੁ ਆਇ॥ ੧੭॥ ਕੌ ਹਤਹਿ ਤੁਪਕ, ਕੋ ਬਾਨ ਮਾਰਿ।ਸਭਿ ਤੇ ਬਚਾਇ ਮਾਰੰਤਿ ਛਾਰ[7]। ਕੇਤਿਕ ਤੁਰੰਗ ਕੇ ਬਦਨ ਕਾਟਿ।ਇਤਿ ਉਤ ਫਿਰੰਤਿ ਕਿਹ ਭਟਨਿ ਝਾਟਿ ॥ ੧੮ ॥ ਚਿਤ ਚਹਤਿ ਕੁਤਬ ਕੇ ਪਾਸ ਜਾਨਿ। ਬਹੁ ਪਹੁੰਚਿ ਬੀਰ ਰੋਕ੍ਯੋ ਮਹਾਨ। ਬਚ ਆਪ ਖੜਗ ਕੋ ਘਾਇ ਘਾਲ। ਹਤਿ ਕਰੇ ਤੁਰਕ ਕੇਤਿਕ ਬਿਹਾਲ ॥ ੧੯ ॥ ਉਮਰਾਵ ਕਹਤਿ 'ਇਕ ਬੀਰ ਏਹੁ। ਕਨ੍ਯੋਂ ਛਰਤਿ ਜਾਤਿ,ਸੰਘਾਰ ਲੇਹੁ'। ਤਬਿ ਕੁਤਬਖਾਨ ਰਿਸ ਕੈ ਬਿਸਾਲ। ਪ੍ਰੇਰ੍ਯੋ ਤੁਰੰਗ ਸਰ ਕੋ ਨਿਕਾਲਿ ॥੨੦॥ ਤਕਿ ਭਾਲ, ਘਾਵ ਕੋ ਘਾਲਿ ਦੀਨ[8]।ਬਿਧਗ੍ਯੋ ਤੁਰਤ,ਛਿਤ ਗਿਰਨ ਕੀਨਿ। ਢਿਗ ਢੁਕਿ ਮਲੇਛ,ਮੁਰਛਾ ਨਿਹਾਰਿ।ਸਿਰ ਦਿਯੋ ਕਾਟ ਅਸਿ ਕਰਿ ਪ੍ਰਹਾਰ ॥੨੧॥ ਲੱਖੁ ਸੁ ਬੀਰ ਇਮ ਮਰਨ ਕੀਨਿ। ਬਹੁ ਤੁਰਕ ਸੰਗ ਕਰਿ ਪ੍ਰਾਨ ਹੀਨ । ਪਿਖਿ ਸੂਰ ਪੂਰ ਤਤਛਿਨ ਉਠਾਇ। ਨਿਜ ਤਨ ਦਿਖਾਇ ਲੀਨਸਿ ਚਢਾਇ ॥ ੨੨ ॥ ਤਬਿ ਕੁਤਬ ਖਾਨ ਜਸੁ ਲੀਨਿ ਪਾਇ। 'ਖਰ ਸਰ ਪ੍ਰਹਾਰ ਰਿਪੁ ਦਿਨਹੁ ਘਾਇ'। ਇਮ ਲਗੋ ਲਰਨ ਦਾਹਿਦਿਸ਼ਿ ਸੁਭੱਟ।ਤਰਵਾਰ,ਤੀਰ,ਤੁਪਕਨਿ ਦਬੱਟ[9]॥੨੩॥

[1]ਭੀੜੇ। [2]ਢਾਲ ਨਾ ਰੋਕ ਦਿਤੀ। [3]ਗੁੱਸੇ ਨਾਲ ਝਾੜੀ। [4](ਇਸ ਨੇ) ਦੋ ਮਾਰੇ ਹਨ। [5]ਭਯਾਨਕ। [6]ਤੋੜਣ ਲਗਾ। [7]ਝਾਲ ਮਾਰਦਾ ਹੈ। [8]ਜ਼ਖਮ ਕਰ ਦਿਤਾ। [9]ਧੂਕਾਂ ਨਾਲ ਦਬਾਕੇ।

ਦੋਹਰਾ॥ ਪੈਂਦਖਾਨ ਕੀ ਦਿਸ਼ਾ ਤਬਿ ਦੇਖਤਿ ਕਾਲੇਖਾਨ।'ਅਬਿ ਤੋ ਆਛੋ ਕੋ ਸਮੈਂ ਗਹੋ ਗੁਰੂ ਬਲ ਠਾਨਿ'॥੨੪॥ ਰਸਾਵਲ ਛੰਦ॥ ਸੁਨੀ ਪੈਂਦਖਾਨਾ। ਮਹਾਂ ਕੋਪ ਠਾਨਾ। 'ਅਬੈ ਜਾਉਂ, ਹੇਰੋਂ[1]। ਜਥਾ ਤਿਸ ਮੇਰੋਂ॥੨੫॥ ਗਹੀਂ ਏਕ ਬਾਜੀ। ਹਯੰ ਤੇ ਉਤਾਜੀ। ਸੁ ਲ੍ਯਾਵੈਂ ਉਠਾਈ। ਨ ਦੇਰੰ ਲਗਾਈ॥੨੬॥ ਪਿਖੀਜੈ ਤਮਾਸ਼ਾ। ਬਲੰ ਮੇ ਬਿਸਾਸਾ[2]। ਨਹੀਂ ਸੈਸ[3] ਕੀਜੈ। ਕਹੋ ਪੈ ਪਤੀਜੈ'। ॥੨੭॥ ਤਬੈ ਖਾਨਕਾਲੇ। ਸਰਾਹ੍ਯੋ ਬਿਸਾਲੇ। 'ਜਥਾ ਸ਼ਾਹੁ ਪਾਸੀ[4]। ਗਿਰਾ ਤੈਂ ਪ੍ਰਕਾਸ਼ੀ॥੨੮॥-ਗਹੈਂ ਸ਼੍ਰੀ ਗੁਰੂ ਮੈਂ। ਬਚੈ ਨਾਹਿ ਭੂਮੈਂ-। ਕਰੋ ਬਾਤ ਪੂਰੀ। ਚਲੋ ਲੇ ਹਜ਼ੂਰੀ'॥੨੯॥ ਭਨੈ ਫੇਰ ਪੈਂਦਾ। 'ਨਹੀਂ ਤ੍ਰਾਸ ਕੈਂਦਾ[5]। ਜਬੈ ਜਾਉਂ ਆਗੈ। ਗੁਰੂ ਜੰਗ ਲਾਗੈ॥੩੦॥ ਲਿਜੈ ਰੋਕਿ ਔਰੀ। ਤੁਰੋਂ ਜਾਇ ਦੌਰੀ[6]। ਦਿਖਾਵੈਂ ਤਮਾਸ਼ਾ*। ਜੁ ਬਾਕੰ ਪ੍ਰਕਾਸ਼ਾ*॥੩੧॥ ਕਰੌਂ ਕਾਜ ਐਸੇ। ਬ੍ਰਸੀ ਹੋਇ ਜੈਸੇ। ਨਹੀਂ ਆਨ ਆਵੈ। ਗੁਰੂ ਨਾ ਛੁਡਾਵੈ'[7]॥੩੨॥ ਬਨੋ ਸਾਵਧਾਨਾ। ਦ੍ਰਿੜ੍ਹੰ ਜੰਗ ਬਾਨਾ'। ਸੁਨੀ ਖਾਨਕਾਲੇ। ਜੁ ਬੀਰੰ ਬਿਸਾਲੇ ॥੩੩॥ ਲਏ ਬੀਨ ਬੀਨੰ[8]। ਜੁਦੇ ਬ੍ਰਿੰਦ ਕੀਨੈ। ਸਭੀ ਕੋ ਸੁਨਾਈ। 'ਅਬੈ ਪੈਂਦ ਜਾਈ॥੩੪॥ ਬਨੀਜੈ ਸਹਾਈ। ਰਹੋ ਘਾਤ ਲਾਈ। ਗੁਰੂ ਬੀਰ ਜੇਤੇ। ਰਖੋ ਰੋਕਿ ਤੇਤੇ॥੩੫॥ ਪਹੂੰਚੈਂ ਨ ਜਾਈ। ਨ ਲੇਵੈਂ ਛੁਟਾਈ'। ਸੁਨੇ ਬੈਨ ਕਾਨਾ। ਭਏ ਸਾਵਧਾਨਾ॥੩੬॥ ਤੁਫੰਗੈਂ ਕਿ ਚਾਪੂ। ਗਹੇ ਧਾਰਿ ਦਾਪੂ[9]। 'ਰਖੈਂ ਰੋਕਿ ਸਾਰੇ। ਲਰੈਂ ਦੇਹਿਂ ਮਾਰੇ'॥੩੭॥ ਦੋਹਰਾ॥ ਸਭਿ ਮੈ ਤਬਿ ਅਸਮਾਨਖਾਂ ਲਖ੍ਯੋ ਬਹਾਦੁਰ ਭੂਰ। ਕਰ੍ਯੋ ਮੁਖ੍ਯ[10] ਤਿਨ ਕੇ ਬਿਖੈ ਪੂਰਨ ਸੂਰ ਗ਼ਰੂਰ॥੩੮॥ ਬੰਧਿ ਟੋਲ ਇਕ ਬਲ ਭਏ ਬੀਨੇ ਭਟ ਜੇ ਜਾਲ। ਇਕ ਦਿਸ਼ ਪੈਂਦਾ ਪ੍ਰਿਥਕ ਹ੍ਵੈ ਪੂਰਨ ਕੀਨਸਿ ਕਾਲ॥੩੯॥ ਨਿਮਕ ਹਰਾਮੀ ਤੁਰਕ ਬਨ ਮਰਿ ਹੈ ਅਪਧਸ਼ ਪਾਇ। ਲਖਿ ਕਰਿ ਦੀਰਘ ਬਲ ਅਪਨਿ ਰਹ੍ਯੋ ਮੂਢ ਗਰਬਾਇ॥੪੦॥ ਸ਼੍ਰੀ ਸਤਿਗੁਰ ਸਭਿ ਜਾਨਿ ਕੈ ਚਪਲ ਚਢਾਇ ਤੁਰੰਗ। ਭਏ ਪ੍ਰਿਥਕ ਬਲ ਕਰਨਿ ਕੋ ਭਟ ਬਰਜੇ ਨਿਜ ਸੰਗ॥੪੧॥ 'ਰਹਹੁ ਸਥਿਰ ਹਨ ਸਮੁਖ ਹ੍ਵੈ ਹਤਹੁ ਤੁਫੰਗ ਕਰਾਲ'।

[1]ਵੇਖਾਂ। [2]ਮੇਰੇ ਬਲ ਤੇ ਭਰੋਸਾ ਕਰੋ। [3]ਸੰਸਾ। [4]ਬਾਦਸ਼ਾਹ ਪਾਸ। [5]ਕਿਸੇ ਦਾ। [6]ਦੌੜੀ। [7]ਗਾਫ਼ ਕਿਤੇ ਹੋਰ ਸਿੱਖ ਨੂੰ ਗੁਰੂ ਛੁਡਾਉਣ ਲਈ ਹੋਣ ਤੇ ਨਾ ਆਉਣ ਦੇਣਾ। [8]ਚੁਣ ਚੁਣ ਕੇ। [9]ਹੰਕਾਰ ਨਾਲ। [10]ਮੁਖੀਆ।

*ਕਈ ਲਿਖਤੀ ਨੁਸਖਿਆਂ ਵਿਚ ਇਹ ਦੋ ਤੁਕਾਂ ਨਹੀਂ ਹਨ। ਇਕ ਲਿਖਤੀ ਨੁਸਖੇ ਵਿਚ ਇਨ੍ਹਾਂ ਦੀ ਥਾਵੇਂ ਪਾਠ ਇਉਂ ਹੈ:—ਅਹਿ ਤੇ ਉਤਾਰੇਂ। ਸਬੈ ਸੋ ਨਿਹਾਰੇ।

ਬਿਧੀਚੰਦ ਭਟ ਬ੍ਰਿੰਦ ਜੁਤਿ ਠਾਂਢੇ ਕੀਨਿ ਬਿਸਾਲ॥ ੪੨॥ 'ਹਮਲਾ ਕਰਿ ਤੁਰਕ ਨ ਪਰੈਂ[1] ਦੇਖਹੁ ਬਨਿ ਸਵਧਾਨ। ਇਤ ਹਮ ਢਿਗ ਜੋ ਆਇ ਹੈ ਕਰਹਿਂ ਸ਼ੱਤ੍ਰ ਕੋ ਹਾਨ'॥ ੪੩ ॥ ਸੁਨਿ ਆਇਸੁ ਸਗਰੇ ਥਿਰੇ ਤੀਰ ਤੁਫੰਗ ਪ੍ਰਹਾਰ। ਵਧੈਹਿ ਅੱਗ੍ਰ ਤਿਸ ਕੋ ਹਤਹਿਂ ਆਪ ਵਧਹਿਂ ਅਰਿ ਮਾਹਿ ॥੪੪॥ ਸ਼੍ਰੀ ਗੁਰਦਿੱਤਾ ਧਨੁ ਗਹੇ ਸਰ ਖਰ ਕੋ ਬਰਖਾਇ। ਸ਼ੱਤ੍ਰਨਿ ਕੇ ਸਨਮੁਖ ਥਿਰਯੋ ਰਣ ਮਹਿਂ ਗਨ ਉਥਲਾਇ॥੪੫॥ਬ੍ਰਿੰਦ ਤੁਰੰਗ ਖਿਲੋਦਕਹਿ ਅਰਿ ਕੈ ਅੰਗ ਪਰੋਇ॥ਲਰਹਿਂ ਮਰਹਿਂ ਭਟ ਭਵ ਤਰਹਿਂ ਸਗਰੇ ਕਲਮਲ ਖੋਇ ॥ ੪੬ ॥ ਪੈਂਦਖਾਨ ਅਰੁ ਗੁਰੂ ਕੋ ਸੁਨੋ ਜੰਗ ਜਿਮ ਕੀਨਿ। ਦੁਹਿਦਿਸ਼ਿ ਭਟ ਦੇਖਤਿ ਰਹੇ ਜਾਨੇ ਜੁਗ ਬਲ ਪੀਨ ॥੪੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼ੰਭੂ ਬੰਧ' ਪ੍ਰਸੰਗ ਬਰਨਨੰ ਨਾਮ ਖਸ਼ਟਬਿੰਸਤੀ ਅੰਸੂ ॥ ੨੬ ॥

## ੨੭. [ਪੈਂਦਖਾਨ ਦਾ ਅੰਤ ਤੇ ਉਧਾਰ]।

ਦੋਹਰਾ ॥ ਖਰੇ ਗੁਰੂ ਏਕਲ ਪਿਖੇ ਚਿਤ ਕੀ ਚੌਪ ਬਧਾਇ। ਪੈਂਦਖਾਨ ਹਯ ਚਪਲ ਕੋ ਪ੍ਰੇਰਯੋ ਚਲਯੋ ਫੰਦਾਇ ॥ ੧ ॥ ਰਸਾਵਲ ਛੰਦ ॥ ਪਿਖੇਂ ਸੈਨ ਦੋਊ। ਲਖੈਂ–ਜੰਗ ਹੋਊ–। ਲਗੈਂ ਡੇਰ ਘਾਊ। ਸੁ ਬਾਜੈਂ ਜੁਝਾਊ[2] ॥ ੨॥ ਵਰੋਲਾ ਤੁਰੰਗੀ[3]। ਬਡੋ ਬੇਗ ਸੰਗੀ। ਹੁਤੇ ਕੋਟ ਛੋਟਾ। ਭਟੈ ਕੀਨਿ ਓਟਾ ॥ ੩ ॥ ਤਹਾਂ ਬੀਚ ਠਾਂਢੋ।ਗੁਰੂ ਕੋਪ ਗਾਢੋ।ਪਿਖੇ ਪੈਂਦਖਾਨਾ। ਕੁਦਾਯੋ ਕਿਕਾਨ॥ ੪ ॥ ਪਰਯੋ ਪਾਰ ਜਾਇ। ਨਹੀਂ ਪੈਰ ਛ੍ਵਾਇ। ਪਿਖੰਤੇ ਹਿਰਾਨਾ। ਬਡੋ ਓਜ ਠਾਨਾ ॥ ੫ ॥ ਭਯੋ ਲਾਖ ਮੋਲਾ।ਸੁ ਨਾਮੰ ਵਰੋਲਾ।ਚਲਾਕੀ ਦਿਖਾਈ॥ ਗੁਰੂ ਤੀਰ ਜਾਈ ॥ ੬ ॥ ਲਿਯੋ ਖੈਂਚਿ ਖੰਡਾ। ਤ੍ਰਿਖੀ ਧਾਰ ਚੰਡਾ । ਹਟੇ ਔਰ ਹੇਰੇ। ਨਹੀਂ ਹੋਤਿ ਨੇਰੇ ॥ ੭ ॥ ਸਭੈ ਚੌਂਪ ਸੰਗਾ। ਦਿਖੈਂ ਦ੍ਵੰਦ ਜੰਗਾ॥ ਭਯੋ ਪੈਂਦ ਨੇਰੇ। ਕਹਯੋ ਬਾਕ ਟੇਰੇ ॥ ੮ ॥ 'ਗੁਰੂ ਜੀ! ਸੰਭਾਰੋ। ਜਥਾ ਓਜ ਧਾਰੋ। ਕਰੋ ਨਾਹਿ ਟਾਰਾ। ਚਿਤੋ ਮੋਹਿ ਮਾਰਾ[4] ॥ ੯ ॥ ਦੋਹਰਾ ॥ ਸੋ ਪਲਟੋ ਕੇ ਸਮੋ ਅਬਿ, ਲੈ ਹੌਂ, ਪਕਰੌਂ ਤੋਹਿ। ਸ਼ਾਹਜਹਾਂ ਕੇ ਨਿਕਟਿ ਲੇ ਤਿਹਠਾਂ ਛੋਰਨਿ ਹੋਹਿ ॥ ੧੦ ॥ ਜੌ ਜੀਵਨ ਚਹੁ ਆਪਨਾ ਚਲੀਅਹਿ ਆਗੈ ਹੋਇ। ਹਜ਼ਰਤ ਸੰਗ ਮਿਲਾਇ ਕਰਿ ਖਤਾ ਬਖਸ਼ਿ ਹੈ ਸੋਇ ॥ ੧੧ ॥ ਰਸਾਵਲ ਛੰਦ ॥ ਨਹੀਂ ਤੋ ਸੰਭਾਰੋ । ਜਿਤੋ ਓਜ ਧਾਰੋ। ਕਰੋ ਵਾਰ ਖੰਡਾ।

---

[1] ਤੁਰਕ ਨਾ ਪੈਣ। [2] ਜੰਗੀ ਵਾਜੇ ਵਜਦੇ ਹਨ। [3] 'ਵਰੋਲਾ' ਨਾਮ ਵਾਲਾ (ਪੈਂਦੇ ਦੇ ਹੇਠਲਾ ਗੁਰੂ ਜੀ ਦਾ ਬਖਸ਼ਿਆ) ਘੋੜਾ। [4] ਯਾਦ ਕਰੋ (ਜੋ ਤੁਸਾਂ) ਮੈਨੂੰ ਮਾਰਿਆ ਸੀ।

ਬਨੈ ਦੋਇ ਖੰਡਾ[1*] ॥੧੨॥ ਗੁਰੂ ਕੋਪ ਧਾਰੇ। ਸੁ ਵਾਕੈ ਉਚਾਰੇ। 'ਜੁ ਗੀਦੀ ਸੁ ਤ੍ਰਾਸੈ। ਤਕੈ ਸ਼ਾਹਿ ਪਾਸੈ ॥ ੧੩ ॥ ਹਮੈਂ ਜੋਗ ਭਾਵੈ। ਰਿਪੂ ਬ੍ਰਿੰਦ ਘਾਵੈਂ। ਨਹੀਂ ਮੇਲ ਠਾਨੈਂ। ਹਨੈਂ ਆਯੁਧਾਨੈਂ[2] ॥ ੧੪ ॥ ਕਰੈਂ ਤੋਰ ਹਾਨਾ। ਲਿਜੈ ਸਾਚ ਜਾਨਾ। ਅਧੈ ਪ੍ਰਾਨ ਧਾਰੈਂ। ਨ ਧਾਮੰ ਸਿਧਾਰੈਂ[3] ॥ ੧੫ ॥ ਪਰਯੋ ਕਾਲ ਤੁੰਡਾ[4]। ਬਨੈਂ ਰੁੰਡ ਮੁੰਡਾ। ਤਊ ਬਾਤ ਜੈਸੇ। ਸੁਨੋ ਕਾਨ ਤੈਸੇ ॥ ੧੬ ॥ -ਨਹੀਂ ਵਾਰ ਕੀਨੈ-। ਰਹੈ ਚਿੱਤ ਭੀਨੈ। -ਭਯੋ ਓਜ ਬਾਦੰ-। ਝੁਰੈਂ ਧਾਰਿ ਯਾਦੰ[5] ॥ ੧੭ ॥ ਤੋਟਕ ਛੰਦ ॥ ਇਸ ਤੇ ਹਮ ਤੋਹਿ ਸੁਨਾਵਤਿ ਹੈਂ। ਬਲ ਆਪਨ ਤੇ ਗਰਬਾਵਤਿ ਹੈਂ[6]। ਤੁਰਕਾਨਿ ਬਿਖੈ ਬਹੁ ਬਾਰ ਕਹੋ। -ਬਲ ਮੋਹਿ ਬਡੋ ਗੁਰੁ ਜਾਇ ਗਹੋਂ- ॥ ੧੮ ॥ ਇਸ ਤੇ ਅਬਿ ਪੂਰਬ ਵਾਰ ਕਰੋ[7]। ਬਲ ਔ ਬੁਧਿ ਜੋ ਬਪੁ ਬੀਚ ਧਰੋ। ਚਿਤ ਹੌਸ[8] ਨ ਰਾਖਹੁ ਆਪਨ ਕੀ[9]। ਕਰਿ ਲੇਹੁ ਬਿਧੀ ਸਭਿ ਪਾਪਨਿ ਕੀ' ॥ ੧੯ ॥ ਸੁਨਿ ਖ਼ਾਨ ਬਿਚਾਰਤਿ ਮੂਢ ਬਲੀ। -ਅਧਿ ਛੋਰ ਤੁਰੰਗਮ, ਘਾਤ ਭਲੀ॥ ਫਿਰ ਪਾਇਨ ਸੋਂ[10] ਨਿਜ ਵਾਰ ਕਰੌਂ। ਹੁਇ ਤੀਰ, ਕਿਧੌਂ ਕਰ ਮਾਂਹਿ ਧਰੌਂ[11] ॥ ੨੦ ॥ ਬਸ ਕੋ ਕਰਿ ਲੈ ਨਿਜ ਸੈਨ ਵਰੌਂ। ਚਿਰਕਾਲ ਇਹਾਂ ਅਬਿ ਮੈਂ ਨ ਖਿਰੌਂ। ਸਭਿ ਸੈਨ ਰਹੀ ਰੁਕਿ ਮੂਰਨ ਤੇ। ਸੁਭ ਕਾਜ ਬਨੈ ਅਬਿ ਤੂਰਨ ਤੇ ॥ ੨੧ ॥ [12]ਹਯ ਉਪਰ ਮੋ ਬਲ ਲਾਗ ਨਹੀਂ। ਮਿਲਿ ਦੋਇ ਤੁਰੰਗ ਲਰੰਤਿ ਸਹੀ[12]-। ਚਿਤ ਬੀਚ ਬਿਚਾਰ। ਸ਼ਤਾਬ ਕਰੀ। ਬਲਵਾਨ ਤਜਯੋ ਹਯ ਤਾਹਿ ਘਰੀ ॥ ੨੨ ॥ ਬਲ ਤੇ ਪਕਰਯੋ ਖਗ ਵਾਰ ਕਰਯੋ। ਨਿਜ ਹਾਥ ਉਭਾਰਤਿ ਨੇਰ ਧਰਯੋ। ਗੁਰ ਪੀਨ ਉਰੂ ਤਕਿ ਮਾਰਤਿ ਭਾ। ਢਿਗ ਹੋਇ ਸੁ ਬਾਹੁ ਪਸਾਰਤਿ ਭਾ ॥ ੨੩ ॥ ਹਰਿਗੋਵਿੰਦ ਦੇਖਤਿ ਧੀਰ ਧਰੀ। ਪਗ ਸਾਥ ਸ਼ਿਤਾਬ ਰਕਾਬ ਕਰੀ। ਦਹ ਸੇਰ ਸੁ ਤੋਲ ਬਿਖੈ ਜੁਗ ਤੇ[13]। ਬਲ ਦੀਰਘ ਸੰਗ ਤਹਾਂ ਲਗਤੇ ॥ ੨੪ ॥ ਦੋਹਰਾ ॥ ਹੁਤੀ ਤਰਤ[14] ਕੀ ਪੀਨ ਬਡ ਖੜਗ ਲਗਯੋ ਤਿਹ ਸੰਗ। ਮਰਯੋ ਨ ਕਾਰਜ ਕੁਛ ਤਬੈ ਨਿਫਲਯੋ ਵਾਰ ਕੁਢੰਗ ॥ ੨੫॥

[1]ਤੁਸਾਡਾ ਖੰਡਾ ਦੇ ਟੁਕੜੇ ਹੋ ਜਾਏਗਾ। [2]ਸ਼ਸਤ੍ਰ ਮਾਰਾਂਗਾ। [3]ਘਰ ਨੂੰ ਨਾ ਜਾਏਂਗਾ (ਤੂੰ)। [4]ਕਾਲ ਦੇ ਮੂੰਹ ਵਿਚ (ਤੂੰ) ਪਿਆ ਹੈਂ। [5]ਯਾਦ ਕਰਕੇ ਝੁਰੇਂਗਾ। [6]ਤੂੰ ਗਰਬਦਾ ਹੈਂ। [7]ਤੂੰ ਵਾਰ ਕਰ। [8]ਚਾਹ ਜੋ ਪੂਰੀ ਨ ਹੋ ਸਕੇ। [ਫ਼ਾ:, ਹਵਸ=ਆਰਜ਼ੂ, ਇਛਾ]। [9]ਆਪਣੇ (ਬਲ) ਦੀ। [10]ਪੈਰਾਂ ਨਾਲ ਫਿਰਕੇ। [11]ਜਾਂ ਨੇੜੇ ਹੋਕੇ ਫੜ ਲਵਾਂ। [12]ਦੋਵੇਂ ਘੋੜਿਆਂ ਉਤੇ (ਹੋਣ ਵੇਲੇ) ਮਿਲਕੇ ਲੜਾਈ ਠੀਕ ਹੁੰਦੀ ਹੈ, (ਪਰ ਜੋ ਮੈਂ ਚਾਹੁੰਦਾ ਹਾਂ ਉਹ) ਮੇਰਾ ਜ਼ੋਰ ਘੋੜੇ ਚੜ੍ਹਿਆਂ ਨਹੀਂ ਪੈ ਸਕਦਾ। [13]ਦੋਵੇਂ (ਰਕਾਬਾਂ) ਦਸ ਸੇਰ ਤੋਲ ਵਿਚ ਸਨ। [14]ਕਾਂਸੀ ਨਾਮੇ ਧਾਤ ਦੀ ਇਕ ਕਿਸਮ।

*ਪਾ:-ਬਨੈਹਿ ਦੋਇ ਖੰਡਾ।

ਪਾਧੜੀ ਛੰਦ॥ ਪੁਨ ਪੈਂਦਖਾਨ ਕੁਪਿ ਕੈ ਪ੍ਰਚੰਡ। ਖੰਡਾ ਉਭਾਰਿ ਬਲ ਬਾਂਹੁ
ਦੰਡ। ਕਰਿ ਤੁਰਤ ਤੁਰਤ ਕੂਦਯੋ ਤੁਰੰਗ। ਚਿਤ ਚਹਿ ਪ੍ਰਹਾਰ ਪ੍ਰਭੁ ਕੇ
ਸੁ ਅੰਗ॥ ੨੬ ॥ ਸ੍ਰੀ ਹਰਿਗੋਬਿੰਦ ਅਤਿ ਸ਼ੀਘ੍ਰ ਕਾਰ। ਢਾਲਾ ਬਿਲੰਦ
ਕਰ ਲੀਨਿ ਧਾਰਿ। ਰਿਪੁ ਖੜਗ ਆਵਤੋ ਨਿਕਟਿ ਦੇਖਿ।ਤਿਹ ਸੰਗ ਰੋਕ
ਕਰਿ ਬਲ ਵਿਸ਼ੇਖ॥ ੨੭॥ ਕਰਿ ਨਿਫਲ ਸ਼ੱਤ੍ਰ ਕੋ ਵਾਰ ਫੇਰ। ਧਰਿ ਧੀਰ
ਖਰੇ ਤਿਸ ਕੇ ਅਗੇਰ। ਤਬਿ ਪੈਂਦਖਾਨ ਚਿਤ ਚਿੰਤਪਾਇ—ਨਹਿੰਸਰਯੋ
ਕਾਜ ਸਭਿ ਬਾਦ ਜਾਇ—॥੨੮॥ ਪੁਨ ਛਿੱਪ੍ਰ ਉਛਲ ਇਤ ਉਤ ਤਕਾਇ।
ਖਰ ਖੜਗ ਪ੍ਰਹਾਰਨ ਕਰਤਿ ਦਾਇ। ਹੁਇ ਦਿਸ਼ਾ ਦੂਸਰੀ ਰਿਸ
ਬਿਸਾਲ। ਕਰ ਕੋ ਉਭਾਰਿ ਮਾਰਯੋ ਕਰਾਲ॥ ੨੯॥ ਗੁਰ ਬੀਰ ਬਹਾਦੁਰ
ਧੀਰ ਸਾਥ। ਕਰਿ ਛਿੱਪ੍ਰ ਤਾਂਹਿ ਦਿਸ਼ ਕੀਨਿ ਹਾਥ। ਬਡ ਸਿਪਰ ਸਫਾ ਸਿਰ
ਫੂਲ ਜੋਇ। ਤਿਹ ਲਗਯੋ ਖੜਗ ਬਲ ਅਧਿਕ ਸੋਇ॥ ੩੦॥ ਖੰਡਾ
ਦੁਖੰਡ ਟੂਟਯੋ ਪ੍ਰਚੰਡ।ਰਹਿ ਹਾਥ ਮੁਸ਼ਟ ਬਡ ਬਾਂਹੁ ਦੰਡ।ਸ੍ਰੀ ਹਰਿਗੁਵਿੰਦ
ਅਵਿਲੋਕ ਤਾਂਹਿ। ਅਬਿ ਹਤਨ ਹੇਤੁ ਕਿਯ ਵਾਰ ਨਾਂਹਿ[1]॥ ੩੧॥ ਹ੍ਵੈਰਹੋ
ਲਚਾਰ[2], ਨਿਜ ਚਿਤ ਵਿਚਾਰ। ਬਲ ਬਾਂਹੁ ਕਰਨਿ ਗੁਰ ਸੋਂ ਜੁਝਾਰ।ਦਿਸ
ਬਾਮ ਜਾਇ ਤਬਿ ਪੈਂਦਖਾਨ। ਗੁਰ ਕੋ ਤੁਰੰਗ ਗਹਿ ਡਾਰਿ ਪਾਨ[3]॥
੩੨॥ ਜਹਿਂ ਹੁਤੋ ਤੰਗ[4] ਇਕ ਹਾਥ ਪਾਇ। ਪੁਨ ਦੁਤਿਯ ਹਾਥ ਉਦਰ
ਉਠਾਇ। ਭਰ ਕਰਿ ਸੁ ਕੌਰ ਜੁਗ ਕਰਨ ਮਾਂਹਿ।ਬਲ ਤੇ ਉਠਾਇ ਗੇਰਨਿ
ਚਾਹਿ॥ ੩੩ ॥ ਸਮਰਥ ਉਚਾਇ ਸਾਕਹਿ ਸੁਮੇਰੁ[5]। ਤਿਸ ਤੇ ਨ ਉਠਹਿਂ
ਗੁਰ ਗੁਰ ਬਡੇਰ[6]। ਬਲ ਅਧਿਕ ਕਰਤਿ ਭਾਰ ਕੌਰਿ ਮਾਂਹਿ। ਟਿਕ ਰਹੋ
ਤੁਰੰਗ ਹਾਲਯੋ ਸੁ ਨਾਹਿ॥੩੪॥ ਸ੍ਰੀ ਹਰਿਗੋਵਿੰਦ ਪਕਰੰਤਿ ਜਾਨਿ[7]। ਹਯ
ਕੋ ਛੁਟਾਨ ਹਿਤ ਜਤਨ ਠਾਨਿ। ਦੋਨਹੁ ਰਕਾਬ ਮਾਰੀ ਸੁ ਜੋਰਿ। ਚੰਚਲ
ਤੁਰੰਗ ਕਿਯ ਚਲਨਿ ਜ਼ੋਰ॥੩੫॥ ਹਲਿਬੇ ਨ ਦੀਨਿ ਬਲ ਖਾਨ ਠਾਨਿ[8]।
ਰਾਖਯੋ ਟਿਕਾਇ ਚਹੁੰ ਚਰਨ ਥਾਨ। ਬਲ ਮੈਂ ਬਿਸਾਲ ਤੁਹ ਦੇ ਕਿਕਾਨ।
ਤ੍ਰਿਪਤਾਇ ਤਿਹਾਵਲ ਕਰਤਿ ਖਾਨ॥ ੩੬॥ ਜੋ ਸਰਬ ਅੰਗ ਤਨ ਕਾਰ

[1]ਹੁਣ ਮਾਰਨ ਲਈ ਵਾਰ ਨ ਕੀਤਾ। [2]ਬੇਵਸ। [3]ਹੱਥ ਪਾਇਆ। [4]ਜ਼ੀਨ ਕਾਠੀ ਨੂੰ ਕੱਸਣ ਵਾਲੀ ਪੇਟੀ। [5]ਜੇ (ਕੋਈ) ਸਮਰਥ (ਪੁਰਖ) ਸੁਮੇਰੁ ਨੂੰ ਬੀ ਚੁਕ ਸਕਦਾ ਹੋਵੇ। [6](ਪਰ) ਉਸ ਤੋਂ ਬੀ ਸਤਿਗੁਰੂ ਜੀ (ਜੋ ਸਭ ਤੋਂ) ਵਡੇ ਤੇ ਭਾਰੇ ਹਨ ਨਹੀਂ ਚੁੱਕੇ ਜਾ ਸਕਦੇ। [7]ਪਕੜਿਆ ਜਾਣਕੇ (ਘੋੜੇ ਦਾ ਤੰਗ)। [8]ਖਾਨ ਨੇ ਬਲ ਕਰਕੇ।

ਬਿਸਾਲ। ਸ਼ਾਰਤ ਕਰੰਤਿ ਚਲਿ ਛਾਰ ਚਾਲ[1]। ਗੁਰ ਬਾਗ ਸੰਗ ਅਲਪੈਂ ਜਨਾਇਂ। ਜਿਮ ਚਹਤਿ ਕਰਤ ਚਲਿਬੋ ਕਿ ਧਾਇ ॥ ੩੭॥ ਸੋ ਖਾਂ ਰਕਾਬ ਥਿਰ ਭਾ ਸਥਾਨ। ਅਸ ਅਧਿਕ ਬਲੀ ਭਟ ਪੈਂਦਖਾਨ। ਗੁਰ ਲਖ੍ਯੋ ਤੁਰੰਗ ਨਹਿ ਚਲਨ ਦੀਨਿ। ਕਰ ਜੋਰ ਪਾਇ ਬਸ ਅਪਨ ਕੀਨਿ ॥੩੮॥ ਖਰ ਖੜਗ ਪ੍ਰਹਾਰ ਸੁ ਲਗਹਿ ਨਾਂਹਿ। ਦਿਸ਼ ਬਾਮ ਬਿਖੈ ਅਤਿ ਨਿਕਟਿ ਆਹਿ। ਚਿਤਵੰਤਿ ਗੁਰੂ ਰਿਪੁ ਹਤਨ ਹੇਤੁ। ਕੌ ਕਰਹਿਂ ਜਤਨ ਰਹਿ ਜੰਗ ਖੇਤ॥੩੯॥ ਤਤਕਾਲ ਗਰੁਵ[2] ਢਾਲਾ ਸੰਭਾਲਿ। ਕਰਿ ਕੋ ਉਠਾਇ ਕਰਿ ਬਲ ਬਿਸਾਲ। ਸਿਰ ਪੈਂਦਖਾਨ ਕੇ ਹਤਨ ਕੀਨਿ। ਨਹਿਂ ਸਕਿ ਸਹਾਰ, ਕਰ ਛੋਰ ਦੀਨਿ[3] ॥ ੪੦ ॥ ਥਿਰ ਭਯੋ ਕੁਛਕ ਬਹੁ ਘੁਮਿ ਘੁਮਿ। ਗਿਰ ਪਰ੍ਯੋ ਭੂਮ ਬਹੁ ਝੂਮਿ ਝੂਮਿ। ਜਾਨੂਨ ਭਾਰ[4] ਹ੍ਵੈ ਕੈ ਬਿਹਾਲ। ਛਿਤ ਪਰ ਸੁ ਪਰ੍ਯੋ ਮੂਰਛਾ ਬਿਸਾਲ ॥ ੪੧ ॥ ਤਨ ਸ੍ਵੇਦ ਸਹਿਤ ਸ਼੍ਰੀ ਗੁਰ ਨਿਹਾਰਿ। ਸੁਧ ਬਿਨਾਂ ਭਯੋ ਨਹਿਂ ਕੀਨ ਵਾਰ[5]। ਤਤਕਾਲ ਤੁਰੰਗਮ ਛੋਰਿ ਦੀਨਿ। ਤਰ ਉਤਰਿ ਗੁਰੂ ਰਣ ਧਰਮ ਚੀਨ ॥ ੪੨ ॥ ਜਬਿ ਛੁਟੀ ਮੂਰਛਾ ਸੁਧ ਸਰੀਰ[6]। ਦੁਹਿ ਦਿਸ਼ਨਿ ਸੈਨ ਕੇ ਪਿਖਤਿ ਬੀਰ। ਗੁਰ ਕੇਰ ਜੁ ਅੰਤਹਿਪੁਰ[7] ਬਿਸਾਲ। ਚਢਿ ਤੁੰਗ ਅਟਾਰਨਿ ਤਾਤਕਾਲ ॥ ੪੩ ॥ ਅਵਲੋਕਿ ਝਰੋਖਨਿ ਮਹਿਂ ਸ ਤ੍ਰਾਸ। ਸ਼੍ਰੀ ਗੁਰ ਮਨਾਇ ਧਰਿ ਕਰਿ ਬਿਸਾਸ[8]। 'ਸ਼੍ਰੀ ਨਾਨਕ ਆਦਿ ਹੋਵਹੁ ਸਹਾਇ। ਸਮੁਦਾਇ ਤੁਰਕ ਤੇ ਲਿਹੁ ਬਚਾਇ' ॥ ੪੪ ॥ ਤਿਮ ਅਪਰ ਨਗਰ ਕੀ ਬਾਲ ਜਾਲ[9]। ਬਨਕਨਿ ਸਮੇਤ ਪਿਖਿ ਤਾਤਕਾਲ। ਅਤਿ ਤ੍ਰਾਸ ਪਾਇ ਥਰਹਰ ਕਰੰਤਿ। ਭਗਵੰਤ ਅਰਾਧਤਿ ਜਗਤਕੰਤ ॥ ੪੫ ॥ 'ਪ੍ਰਭੁ ਮਹਾਰਾਜ ਰਾਖਹੁ ਸੁ ਲਾਜ। ਤੁਰਕਾਨ ਹਾਨਿ, ਕੈ ਜਾਹਿਂ ਭਾਜ'। ਸਭਿਹੁਨਿ ਰਿਦੈ ਕੀ ਗੁਰ ਪਛਾਨਿ। ਭਾ ਤਪਤ ਤੇਜ ਬਿਦਤ੍ਯੋ ਮਹਾਨ ॥ ੪੬ ॥ ਤੁਰਕਾਨਿ ਹਾਨ ਕੋ ਜਤਨ ਕੀਨਿ। ਤਬਿ ਖਰੇ ਭਯੋ ਪੈਂਦਾ ਸੁ ਚੀਨ। ਬੋਲੇ ਬੰਗਾਰ 'ਸੁਨ ਰੇ ਪਠਾਨ! । ਮਮ ਵਾਰ ਦੇਹੁ ਬਨਿ ਸਾਵਧਾਨ ॥੪੭॥ ਕਰਿ ਲੀਨ ਤੀਨ, ਤੈਂ ਬਲ ਲਗਾਇ'। ਤਬਿ ਪੈਂਦਖਾਨ ਬੋਲ੍ਯੋ ਰਿਸਾਇ। 'ਕਨਾ

---

[1]ਜੋ ਇਸ਼ਾਰੇ (ਮਾਤ੍ਰ) ਕਰਨ ਨਾਲ ਛੋੜ ਵਲ ਪੈਂਦਾ ਹੁੰਦਾ ਸੀ, [ਛੋੜ—ਘੋੜੇ ਦੀ ਇਕ ਤੇਜ਼ ਚਾਲ ਹੈ]। [2]ਭਾਰੀ। [3]ਹਥ ਛਡ ਦਿਤੇ। [4]ਗੋਡਿਆਂ ਭਾਰ। [5]ਗੁਰੂ ਜੀ ਨੇ ਪੈਂਦੇ ਨੂੰ ਮੂਰਛਾ ਵਿਚ ਹੁੰਦਾ ਤੇ ਬੇਸੁਧ ਦੇਖਕੇ ਵਾਰ ਨਹੀਂ ਕੀਤਾ। (ਕਿਤਨੀ ਭਾਰੀ ਸੂਰਮਗਤੀ ਹੈ ਤੇ ਵਿਸ਼ਾਲ ਚਿਤੀ ਹੈ)। [6]ਸਰੀਰ ਦੀ ਸੁਧ ਆਈ। [7]ਮਹਿਲ। [8]ਭਰੋਸਾ ਧਰਕੇ। [9]ਸਮੂਹ ਇਸਤ੍ਰੀਆਂ।

ਕਰੋ ਵਾਰ ? ਗਹਿ ਲੇਉਂ ਅੰਗ[1]। ਅਬਿ ਕੇ ਨ ਛੁਟਹੁ ਗਹਿ ਹੌਂ ਕੁਢੰਗ॥ ੪੮॥ ਲੈ ਹੌਂ ਉਠਾਇ ਬਸ ਕਰਿ ਮਹਾਨ।ਕਰਿ ਲਿਜੈ ਓਜ ਦੈ ਹੌਂ ਨ ਜਾਨ। ਨਹਿਂ ਗਹਨੈ ਗਯੋ ਛੁਟਿ ਗਾ ਸੁਖੈਨ'। ਸੁਨਿ ਗੁਰੂ ਕੋਪ ਤੇ ਲਾਲ ਨੈਨ॥ ੪੯॥ ਪਹੁੰਚੇ ਸਮੀਪ ਇਤਿ ਉਤ ਫਿਰੰਤਿ। ਕਰਿ ਸਿਪਰ ਖਾਨ ਆਗੇ ਕਰੰਤਿ[2]। ਗੁਰ ਚਹਤਿ ਏਕ ਹੀ ਵਾਰ ਸੰਗ। ਚੀਰਹਿ ਸਰੀਰ ਕਰਿ ਪ੍ਰਾਨ ਭੰਗ॥੫੦॥ਤਬਿ ਪੈਂਦਖਾਨ ਚਿਤ ਚਾਹਿ ਧਾਰਿ।—ਗੁਰ ਗਹੌਂ ਅਬਹਿ ਕੌਰੀ ਮਝਾਰ। ਲੇ ਚਲੌਂ ਵਹਿਰ ਨਹਿਂ ਕੋ ਛੁਰਾਇ।ਦਲ ਖਰੇ ਮਹਦ ਸਭਿ ਧਾਇ ਆਇ—॥੫੧॥ਇਵ ਚਿਤਵਿ[3] ਰੋਕਿਬੇ ਢਾਲ ਤਜਾਗਿ।ਕਰਿ ਫੁਰਤਿ ਤੁਰਤ ਗੁਰ ਗਹਿਨ ਲਾਗ[3]। ਅਵਕਾਸ਼ ਪਾਇ ਸ੍ਰੀ ਹਰਿਗੋਵਿੰਦ। ਖਰ ਖੜਗ ਪ੍ਰਵੇਸ਼ ਤੜਿਤਾ[4] ਮਨਿੰਦ॥ ੫੨॥ ਬਲ ਤੇ ਉਭਾਰਿ ਸ਼ੱਤ੍ਰ ਸਰੀਰ। ਕੀਨੋ ਪ੍ਰਹਾਰ ਦੀਨੋ ਸੁ ਚੀਰ।ਕਲਵੱਤ੍ਰ ਮਨੋ ਲੈ ਕੈ ਤ੍ਰਖਾਨ। ਜਿਮ ਕਰਤਿ ਦੋਇ ਕਾਸ਼ਟ ਮਹਾਨ॥ ੫੩॥ ਜਿਮ ਸਾਬੂਨੀਗਰ ਲੈ ਲੋਹ ਤਾਰ[5]। ਸਾਬੁਨ ਦੁਖੰਡ ਕਰਿ ਬਿਨ ਅਵਾਰ। ਜਬਿ ਗਿਰਨ ਲਾਗ ਕਹਿਂ ਗੁਰ ਉਦਾਰ।'ਤੁਵ ਤੁਰਕ ਜਨਮ, ਕਲਮਾ ਉਚਾਰ'॥ ੫੪॥ ਦੋਹਰਾ॥ ਗਿਰਨ ਲਗਯੋ ਪੈਂਦਾ ਕਹੈ,'ਸ੍ਰੀਗੁਰ ਤੁਵ ਤਰਵਾਰ।ਭਈ ਰੂਪ ਕਲਮਾ ਅਬਹਿ, ਕਰੀਯਹਿ ਮੋਹਿ ਉਧਾਰ'॥ ੫੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੈਂਦਾਖਾਨ ਬੱਧ' ਪ੍ਰਸੰਗ ਬਰਨਨੰ ਨਾਮ ਸਪਤ ਬਿੰਸਤੀ ਅੰਸੂ॥੨੭॥

## ੨੮. [ ਅਸਮਾਨ ਖਾਨ ਬੱਧ ]।

ਦੋਹਰਾ॥ ਪੈਂਦਖਾਨ ਜਬਿ ਦੀਨ ਹ੍ਵੈ ਕੀਨਸਿ ਬਾਕ ਬਖਾਨ।'ਸ੍ਰੀ ਗੁਰ ਤੁਮਰੇ ਹਾਥ ਕੀ ਮਿਸਰੀ[6] ਕਲਮਾ ਜਾਨ'॥੧॥ਚੌਪਈ॥ਸੁਨਤਿ ਸਨੇਹ ਰਿਦੈ

[1]ਤੁਸੀਂ ਕੀਹ ਵਾਰ ਕਰੋਗੇ ਹੁਣ ਮੈਂ ਫੜ ਲੈਣਾ ਹੈ ਜੱਫੀ ਵਿਚ ਅਥਵਾ ਸਰੀਰ ਨੂੰ। [ਸੰਸ:, ਅੰਕ=ਅੰਗ, ਸਰੀਰ, ਜੱਫੀ]। [2]ਹਥ ਦੀ ਢਾਲ ਖਾਨ ਨੇ ਅਗੇ ਕੀਤੀ। [3]ਜੋ ਢਾਲ ਵਾਰ ਰੋਕਣ ਲਈ (ਅਗੇ ਕੀਤੀ ਹੋਈ ਸੀ) ਛੋੜ ਦਿੱਤੀ ਤੇ ਫੁਰਤੀ ਕਰਕੇ ਗੁਰੂ ਜੀ ਨੂੰ ਫੜਨ ਲੱਗਾ। [4]ਬਿਜਲੀ। [5]ਜਿਵੇਂ ਸਾਬੂਣਗਰ ਲੋਹੇ ਦੀ ਤਾਰ ਲੈਕੇ। [6]ਤਲਵਾਰ। ਮਿਸਰ ਇਕ ਦੇਸ਼ ਹੈ, ਮਿਸਰੀ=ਜਮਾਈ ਖੰਡ, ਤਲਵਾਰ ਤੇ ਕਲਮ ਤ੍ਰੈਏ ਮਿਸਰ ਨਾਲ ਸਬੰਧਤ ਹੋਣ ਕਰਕੇ ਮਿਸਰੀ ਕਹਿਲਾਉਂਦੀਆਂ ਹਨ। ਮਿਸਰ ਅਰਬੀ ਪਦ ਹੈ। ਤੇਰੇ ਹੱਥ ਦੀ ਮਿਸਰੀ (=ਤਲਵਾਰ) ਨੂੰ ਮੈਂ ਕਲਮਾ ਜਾਣਿਆਂ ਹੈ, ਇਸ ਵਿਚ ਧੁਨੀ ਇਹ ਹੈ, ਕਲਮਾ ਸਾਰੇ ਦੁਖਾਂ ਦਾ ਨਾਸ਼ਕ ਮੁਸਲਮਾਨਾਂ ਵਿਚ ਜਿਵੇਂ ਮੰਨੀਦਾ ਹੈ, ਤਿਵੇਂ ਮਿਸਰੀ ਹਕੀਮਾਂ ਨੇ ਸਾਰੇ ਰੋਗਾਂ ਨੂੰ ਸ਼ਾਂਤ ਕਰਕ ਮੰਨੀ ਹੈ, ਸੋ ਮੈਂ ਤੇਰੀ ਤਲਵਾਰ ਨੂੰ ਦੁਖਨਾਸ਼ਕ ਤੇ ਮਿੱਠੀ ਕਰਕੇ ਮੰਨਿਆਂ ਹੈ। ਭਾਵ ਆਪਦੇ ਹਥੀਂ ਮਰਨਾ ਹੀ ਮੇਰਾ ਉਧਾਰ ਹੈ, ਕਲਮੇਂ ਨੇ ਮੇਰਾ ਕੁਛ ਨਹੀਂ ਸੌਰਨਾ।

ਹਾਇ ਆਨੋ। ਪ੍ਰਤਿਪਾਰਯੋ* ਪੂਰਬ, ਅਪਨਾਨੋ। ਨਿਜ ਕਰ ਗ੍ਰਾਸ ਪਾਇ ਮੁਖ ਮਾਂਹੀ। ਉੱਤਮ ਵਸਤੁ ਦੇਤਿ ਨਿਤ ਜਾਂਹੀ॥੨॥ਭਾਂਤਿ ਭਾਂਤਿ ਪੋਸ਼ਿਸ਼ ਪਹਿਰਾਇ। ਭਾਂਤਿ ਭਾਂਤਿ ਕੇ ਅਸਨ ਅਚਾਇ। ਪੁਨਹਿ ਬਿਲੋਕਿ ਜਿਸਹਿ ਹਰਖਾਵੈਂ। ਦਾਨ ਮਾਨ ਦੇ ਨਿਤ ਤ੍ਰਿਪਤਾਵੈਂ॥੩॥ ਤਿਸਕੀ ਦਸ਼ਾ ਦੇਖਿ ਦੁਖਵਾਰੀ। ਕਮਲ ਬਿਲੋਚਨਿ ਤੇ ਤਜਿ ਵਾਰੀ¹। ਬਦਨ ਸ੍ਵੇਦ ਜਿਸ ਕੇ ਬਹੁ ਹੋਵਾ। ਤਰਫਤਿ ਪਰਯੋ ਘਾਮ² ਮਹਿਂ ਜੋਵਾ॥੪॥ਸਿਪਰ ਸਾਥ ਕੀਨਸਿ ਤਬਿ ਛਾਯਾ। ਹੋਤ ਬਦਨ ਪਰ ਘਾਮ² ਮਿਟਾਯਾ। ਦੇਖਤਿ ਖਰੇ ਅਸ਼੍ਰੁ ਦ੍ਰਿਗ ਝਰੈਂ। ਪੈਂਦਖਾਨ ਕੇ ਮੁਖ ਪਰ ਪਰੈਂ॥੫॥ਜਿਮ ਕਾਸ਼ਟ ਕੋ ਪਾਰ ਬਧਾਵੈ³। ਅਪਨਿ ਜਾਨਿ ਤਿਹ ਜਲ ਨ ਡੁਬਾਵੈ।ਤਰਫਤਿ ਪਰਯੋ ਛਿਨਕ ਮੈਂ ਮਰਯੋ। ਸਤਿਗੁਰ ਨੇਹੁ ਅਧਿਕ ਉਰ ਕਰਯੋ†॥ ੬ ॥-ਤਯਾਗਹਿ ਸ਼ਸਤ੍ਰ-ਮਨੋਰਥ ਧਾਰਾ।-ਹਤੇ ਹਮਹੁਂ ਨਰ ਤੁਰਕ ਹਜ਼ਾਰਾ। ਪ੍ਰਤਿ-ਪਾਰਯੋ ਨਿਜ ਕਰ ਤੇ ਖਾਯੋ-। ਇੱਤ੍ਯਾਦਿਕ ਸਭਿ ਦੋਸ਼ ਉਪਾਯੋ† ॥੭॥

---

¹ਜਲ। ²ਧੁੱਪੇ। ³ਜਿਵੇਂ ਕਾਠ ਨੂੰ ਪਾਲ ਕੇ ਵਧਾਂਵਦਾ ਹੈ (ਜਲ)। *ਪਾ:-ਬਪੁ ਧਾਰਯੋ।

†ਇਥੇ ਮਹਾਂਬੀਰ, ਮਹਾਂ ਜੋਧਾ, ਰਣ ਤੱਤੇ ਵਿੱਚ ਬੀਰ ਰਸ, ਰੌਦ੍ਰ ਰਸ ਤੇ ਬੀਭਤਸ ਰਸ ਦੇ ਦੁਵੱਲੇ ਛਾ ਰਹੇ ਪ੍ਰਭਾਵ ਵਿਚੋਂ ਕਿਸੇ ਕਮਾਲ ਦੀ ਅੰਦਰਲੀ ਸੁੰਦਰਤਾ ਨਾਲ ਇਕਦਮ ਕਰੁਣਾਰਸ ਵਿੱਚ ਚਲੇ ਗਏ ਹਨ। ਮਾਮੂਲੀ ਆਦਮੀ ਨੂੰ ਇਸ ਵੇਲੇ ਪਿਆਰ ਦੇ ਵਲਵਲੇ ਤੇ ਸਤੋਗੁਣੀ ਭਾਵ ਕਦੇ ਨ ਉਪਜਦੇ, ਉਸਦਾ ਹਿਰਦਾ ਰੌਦ੍ਰ ਰਸੀ ਰੰਗ ਵਿਚ ਕਰੜਾ ਪੱਥਰ ਹੋ ਰਿਹਾ ਹੁੰਦਾ, ਪਰ ਇਥੇ ਦੈਵੀ ਅਸਲਾ ਹੈ ਪਿਆਰ ਆਪ ਦਾ ਸਰੂਪ ਹੈ, ਗੁਰ ਅਵਤਾਰ ਹਨ, ਆਤਮ ਉਧਾਰ ਕਰਨਾ ਆਪ ਦਾ ਪਹਿਲਾ ਫ਼ਰਜ਼ ਹੈ, ਇਸ ਕਰਕੇ ਇਸ ਵੇਲੇ ਕਮਾਲ ਦੀ ਇਨਸਾਨੀਅਤ ਤੇ ਕਮਾਲ ਦੀ ਅਰੂਹੀਅਤ ਵੇਗ ਵਿਚ ਆਈ ਹੈ। ਪਹਿਲਾਂ ਡਿਗਦੇ ਪੈਂਦੇ ਨੂੰ ਕਹਿੰਦੇ ਹਨ, 'ਪੜ੍ਹ ਕਲਮਾਂ'। ਉਸ ਭੀ ਸਤਿਸੰਗ ਕੀਤਾ ਹੋਯਾ ਸੀ, ਮੌਤ ਆਈ ਦੇ ਭੌ ਹੇਠਾਂ ਆਪਣੇ ਕੁਸੰਗ ਦੇ ਅਸਰ ਤੋਂ ਨਿਕਲਕੇ ਕਹਿੰਦਾ ਹੈ,ਕਿ ਆਪ ਦੀ ਤਲਵਾਰ ਕਲਮਾ ਹੋਣਈ ਹੈ। ਅਰਥਾਤ ਉਹ ਮੁੜ ਜਗ੍ਯਾਸਾ ਭਾਵ ਵਿਚ ਆ ਗਿਆ ਹੈ,ਤੇ ਆਪਣੇ ਅੰਦਰੋਂ ਪਿਆਰ ਦਾ ਉਬਾਲ ਖਾਧਾ ਹੈ ਸੁ। ਇਧਰ ਗੁਰੂ ਜੀ ਮਿਹਰ ਕਰਨੀ ਚਾਹੁੰਦੇ ਹਨ। ਮਨ ਦ੍ਰਵੇ ਤਾਂ ਹੀ ਦੂਸਰੇ ਦੇ ਮਨ ਨੂੰ ਉਬਾਰ ਸਕਦਾ ਹੈ। ਸੋ ਅੰਦਰੋਂ ਦ੍ਰਵ ਕੇ ਗੁਰੂ ਜੀ ਨੇ ਪਿਆਰ ਕੀਤਾ ਹੈ, ਉਸ ਦੀ ਰੂਹ ਨੂੰ ਆਪਣੀ ਰੂਹ ਦੇ ਜੱਫੇ ਵਿਚ ਲਿਆ ਹੈ, ਨੈਣਾਂ ਤੋਂ ਪਿਆਰ ਅੱਥਰ ਕੇਰੇ ਹਨ, ਹਥ ਨਾਲ ਢਾਲ ਦੀ ਛਾਂ ਕੀਤੀ ਹੈ। ਇਉਂ ਪਿਆਰ ਨਾਲ ਉਸ ਦਾ ਪਾਰ ਉਤਾਰਾ ਕਰ ਦਿਤਾ ਹੈ। ਲੜਨਾ ਫਰਜ਼ ਸੂਰਮਗਤੀ ਦਾ ਸੀ, ਮਰਨ ਲਗੇ ਮਿਤ੍ਰ ਤੇ ਵੈਰੀ ਦੀ ਕਲਿਆਣ ਕਰਨੀ ਵਰਤ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]

ਤਜਿ ਅਬਿ ਦੌਰਿ ਤਊ ਕਠਨਾਈ।ਲਰਨ ਹੇਤੁ ਸੈਨਾ ਸਮੁਹਾਈ। ਸਕਲ ਕਹੈਂ–ਤ੍ਰਾਸਤਿ ਤਜਿ ਦਏ–। ਇਮ ਬਿਚਾਰ ਨਹਿ ਤਜਾਗਤਿ ਭਏ[1]॥ ੮॥ ਜਬਿ ਪੈਂਦਾ ਗੁਰ ਕੀ ਦਿਸ਼ਿ ਧਾਯੋ।ਖਾਂ ਅਸਮਾਨ ਸੰਗ ਹੀ ਆਯੋ।ਸ੍ਰੀ ਗੁਰਦਿੱਤੇ ਤਿਹ ਅਟਕਾਯੋ। 'ਕਹਾਂ ਜਾਤਿ ਇਤ ਰਹਹੁ' ਅਲਾਯੋ ॥੯॥ ਤਾਨਿ ਧਨੁਖ ਕੋ ਤੀਰ ਪ੍ਰਹਾਰਾ। ਖਾਂ ਅਸਮਾਨ ਇਨਹੁ ਪਰ ਮਾਰਾ।ਦੋਨਹੁ ਸੁਭਟ ਅਰੇ ਰਨ ਮਾਂਹੀ। ਧਰਿ ਉਰ ਤ੍ਰਾਸ ਮਿਟੇ ਕਿਮ ਨਾਂਹੀ[2] ॥ ੧੦ ॥ ਫੇਰਹਿ ਤੁਰੰਗ ਪ੍ਰਹਾਰਹਿ ਤੀਰ। ਕਬਹੁੰ ਦੂਰ ਕਬਿ ਹੋਵਹਿ ਨੀਰ[3]। ਧਨੁ ਬਿੱਦਯਾ[4] ਅਪਨੀ ਦਿਖਰਾਵੈਂ। ਕਰਿ ਤੂਰਨਤਾ ਤੀਰ ਚਲਾਵੈਂ ॥ ੧੧ ॥ ਲਗਯੋ ਨ ਕੋਊ ਇਤਿ ਉਤ ਟਰੈਂ। ਨਿਜ ਨਿਜ ਅੰਗ ਬਚਾਵਨ ਕਰੈਂ।ਖਾਂ ਅਸਮਾਨ ਕ੍ਰੋਧ ਤਬਿ ਕੀਨਾ। ਤੀਛਨ ਅਹਿ-ਸਮ ਭੀਛਨ ਲੀਨਾ ॥੧੨॥ ਜੋਰਿ ਜ਼ੇਹ ਮਹਿਂ ਜ਼ੋਰ ਸਮੇਤ। ਛੋਰਯੋ ਬਾਨ ਹਾਨਿ ਕੇ ਹੇਤੁ[5]। ਲਗ੍ਯੋ ਜ਼ੀਨ ਮੈਂ ਜਾਇ

[1] ਨਾਂ ਤਿਆਗੇ ਸ਼ਸਤ੍ਰ। [2] ਡਰ ਕੇ (ਦੋਵੇਂ) ਪਿੱਛੇ ਨਹੀਂ ਹਟੇ। [3] ਨੇੜੇ। [4] ਤੀਰਅੰਦਾਜ਼ੀ। [5] ਮਾਰਨ ਲਈ।

[ਪਿਛਲੇ ਪੰਨੇ ਦੀ ਬਾਕੀ ਟੂਕ]

ਪੈਗੰਬਰੀ ਦਾ ਸੀ। ਕਿਸ ਤਰ੍ਹਾਂ ਦੋਵੇਂ ਨਿਬਾਹੇ ਹਨ।

ਸ਼ੰਕਾ ਉਪਜਦੀ ਹੈ ਕਿ 'ਅਸਾਂ ਦੋਥੀਂ ਪਾਲਿਆ ਸੀ,ਆਦਿਕ ਆਪਣੇ ਤੇ ਜੋ ਦੋਸ਼ ਅਰੋਪੇ ਹਨ, ਇਹ ਕਮਜ਼ੋਰੀ ਹੈ', ਪਰ ਅਸਲ ਵਿਚ ਇਹੋ ਸ਼ਹਜ਼ੋਰੀ ਹੈ, ਜੇ ਇਸ ਵੇਲੇ ਪੈਂਦੇ ਖਾਨ ਦੀ ਨਿਮਕ ਹਰਾਮੀ, ਪਲ ਪੋਸ, ਖਾ ਪੀ, ਕਮਾਲ ਦੇ ਪਿਆਰ ਲੈ ਕੇ ਯੁੱਧ ਰਚਾਉਣੇ ਤੇ ਕਤਲ ਕਰਨ ਦੇ ਲਈ ਮੈਦਾਨ ਮੱਲਣੇ ਯਾਦ ਕਰਦੇ ਤਾਂ ਆਪਣੇ ਅੰਦਰ ਉਪਜ ਰਹੇ ਪਿਆਰ ਤੇ ਦਇਆ ਦੇ ਭਾਵ ਬੰਦ ਹੋ ਜਾਂਦੇ। ਆਪ ਚਾਹੁੰਦੇ ਹਨ ਮਿਹਰ ਦੇ ਘਰ ਵਿਚ ਆਉਣਾ ਤੇ ਉਸ ਦੀ ਕਲਿਆਣ ਕਰਨੀ। 'ਅਵਗੁਣ ਕੀਤੇ ਹਰਿ ਨ ਚਿਤਾਰੇ' ਦੇ ਅਸੂਲ ਮੂਜਬ ਮਨ ਨੂੰ ਉਸ ਦੇ ਅਪਰਾਧ ਵਲ ਨਹੀਂ ਜਾਣ ਦਿਤਾ, ਸਦਾ ਅਦੇਸ਼ ਰਹੂ ਜੀ ਓਹ ਖਿਆਲ ਆਪਣੇ ਅੰਦਰ ਚਿਤਵਦੇ ਹਨ ਕਿ ਜਿਨ੍ਹਾਂ ਨਾਲ ਮਨ ਵੈਰ ਤੇ ਵਧ ਹੁੰਦੇ ਹੈ ਉਨ ਤੇ ਮਿਹਰ ਕਰ ਦੇਵੇ, ਇਉਂ ਆਪਣੇ ਬਿਰਦ ਦੀ ਆਨ ਨੂੰ ਪਾਲ ਰਹੇ ਹਨ। ਇਹ ਓਹਨਾਂ ਦੀ ਮਹਾਨ ਸ਼ਹਜ਼ੋਰੀ ਹੈ। ਜੇ ਪੈਂਦੇ ਦਾ ਵਾਰ ਚਲ ਜਾਂਦਾ ਤਾਂ ਗੁਰੂ ਜੀ ਨੂੰ ਕਦੋ ਛਡਦਾ? ਐਸੇ ਦੁਸ਼ਮਨ ਦੇ ਪਿਆਰੇ ਨੂੰ ਉਸ ਦੇ ਅੰਤ ਸਮੇਂ ਤਾਰਨ ਦਾ ਫਿਕਰ ਕਰਨਾ ਤੇ ਆਖਿਰ ਸਨੇਹ ਵਿਚ ਆ ਕੇ ਤਾਰ ਦੇਣਾ ਰੂਹਾਨੀ ਬਲ ਦਾ ਕਮਾਲ ਤੇ ਆਤਮ ਦ੍ਰਵਣਤਾ ਦੀ ਆਦਰਸ਼ਕ ਉਚਿਆਈ ਹੈ।

ਅੱਗੇ ਚੱਲ ਕੇ ਅਸਮਾਨ ਖਾਨ ਦੇ ਮਰਨ ਤੇ ਬਾਬਾ ਗੁਰਦਿੱਤਾ ਜੀ ਬੀ ਦ੍ਰਵਦੇ ਹਨ, ਇਹ ਬੀ ਉਹਨਾਂ ਦੇ ਜੀਉਂਦੇ ਜਾਗਦੇ ਅੰਦਰਲੇ ਦੇ ਆਤਮ ਬਲ ਤੇ ਪਿਆਰ ਦੇ ਸਬੂਤ ਹਨ, ਕਮਜ਼ੋਰੀ ਨਹੀਂ। ਜੋ ਰੂਹਾਨੀਅਤ ਵਿਚ ਜਾਗ ਨਹੀਂ ਰਹੇ ਉਹਨਾਂ ਦੇ ਦਿਲ ਮੈਦਾਨ ਜੰਗ ਵਿਚ ਕਠੋਰ, ਦਇਆਹੀਨ ਤੇ ਪੱਥਰ ਹੁੰਦੇ ਹਨ।

ਮਹਾਨ।ਨਿਫਲਜੋ ਵਾਰ ਖਾਨ ਅਸਮਾਨ॥੧੩॥ਸ੍ਰੀ ਗੁਰਦਿੱਤਾ ਕ੍ਰੁੱਧਤਿ ਜੁੱਧਾ
ਲਿਯੋ ਬਾਨ ਖਪਰਾ ਇਕ ਸੁੱਧ[1]।ਤਾਨਿਕਾਨ ਲਗ ਤਾਨਮਹਾਨੋ[2]। ਛੁਟਯੋ
ਸ ਬੇਗ ਜੁ ਸਰਪ ਸਮਾਨ॥੧੪॥ਲਗਯੋਖਾਨਕੇਭਾਲਬਿਸਾਲ।ਜਨੁ ਨਿਧਿ
ਦੇਖਤਿ ਧਹੁੰਚਯੋ ਬ੍ਯਾਲਾ[3]। ਸਿਰ ਕੋ ਫੋਰਿ ਪਾਰ ਤਬਿ ਪਰਯੋ।ਖਾਂ ਅਸਮਾਨ
ਤੁਰੰਗ ਤੇ ਗਿਰਯੋ ॥ ੧੫ ॥ ਪਰਯੋ ਨਿਕਟਿ ਬਾਬਾ ਚਲਿ ਗਯੋ।ਜਾਨਿ ਸਖਾ
ਸਮ ਤਬਿ ਰੁਦਨਯੋ।ਬਿਧੀਚੰਦਪਿਖਿਕੈ ਤਤਕਾਲ।ਹਯਕੋ ਪ੍ਰੇਰਤਿ ਪਹੁੰਚਿ
ਉਤਾਲ॥੧੬॥'ਤੁਰਕ ਡੀਰ! ਤੁਮ ਠਾਢੇ ਕਹਾਂ?ਦੇਖਹੁ ਲਸ਼ਕਰ ਉਮਡਯੋ
ਮਹਾਂ।ਬਨਹੁ ਸਚੇਤ ਲਰਨਕੇ ਹੇਤ।ਕੇ ਅਬਿ ਪਹੁੰਚਹੁ ਜਾਇ ਨਿਕੇਤ'॥੧੭॥
ਸੁਨਿ ਕਰਿ ਸ੍ਰੀ ਗੁਰਦਿੱਤਾ ਕਹੈ। 'ਹਮ ਸੋਂ ਨਿਤ ਖੇਲਤਿ ਇਹ ਰਹੈ।ਬੈਸ
ਬਰੋਬਰ ਧਰਤਿ ਸਨੇਹੁ। ਮਿਲਵਤਿ ਬਿਹਸਤਿ ਨਿਤਪ੍ਰਤਿ ਏਹੁ ॥ ੧੮ ॥
ਬੋਲਤਿ ਵਹਿਰ ਅਰੂਢ ਸਿਧਾਰਤਿ।ਮਿਲਿ ਹਮ ਸੋਂ ਬਨ ਮ੍ਰਿਗਨ ਸੰਘਾਰਤਿ।
ਅਬਿ ਨਹਿ ਉਠਤਿ ਨ ਬੋਲਤਿ ਕੈਸੇ। ਹਮ ਢਿਗ ਖਰੇ ਦੇਖਿ ਕਰਿ ਐਸੇ'
॥੧੯॥ਬਿਧੀਚੰਦ ਕਹਿ 'ਇਹ ਮਰਿ ਗਯੋ।ਤੁਮਰੇ ਕਰ ਤੇ ਸ਼ੁਭ ਪਦ ਲਹਯੋ।
ਜੀਵਤਿ ਇਹਾਂ ਕ੍ਰਿਪਾ ਬਹੁ ਧਾਰਹੁ। ਭਯੋ ਮ੍ਰਿਤਕ ਭਵ ਤੇ ਅਬਿ ਤਾਰਹੁ'॥
੨੦॥ਸੁਨਿ ਕਰਿ ਸ੍ਰੀ ਗੁਰ ਸੁਤ ਬਿਸਮਾਯੋ।–ਸ਼ਸਤ੍ਰ ਧਰਨ ਕੋ ਇਹੁ ਫਲ
ਪਾਯੋ।ਰਨ ਕੇ ਲਰਨ ਤਨਕ ਨਹਿੰ ਦਯਾ[4]।ਹੁਤੋ ਸਖਾ ਸਮ ਹਮ ਮਹਤਿ ਦਯਾ[5]–
॥੨੧॥ਏਵ ਬਿਸੂਰਤਿ ਗੁਰ ਢਿਗ ਆਯੋ।ਦੇਖਤਿ ਮ੍ਰਿਤਕ ਬਦਨ ਕੁਮਲਾਯੋ।
ਹੇਰਿ ਪੁੱਤ੍ਰ ਕੀ ਦਸ਼ਾ ਕ੍ਰਿਪਾਲੂ। ਸਤਿਗੁਰ ਧੀਰਜ ਦਈ ਬਿਸਾਲੂ ॥ ੨੨ ॥
ਸੰਗ ਸੁਭਟ ਦੇ ਕਰਿ ਤਬਿ ਦੇਇ।ਘਰ ਅੰਤਰ ਪਹੁੰਚਾਏ ਸੋਇ।ਕਰਿ ਚਿਤ
ਸ਼ਾਂਤਿ ਬੈਠਿ ਕਰਿ ਰਹੇ। ਭਏ ਤੁਸ਼ਨੀ ਸੁਨੇ ਨ ਕਹੇ॥੨੩॥ਜਬਿ ਦੋਨਹੁ ਖਾਂ
ਸਸੁਰ ਜਵਾਈ। ਸੰਘਾਰ ਘਨੇ ਘੋਰ ਮਹਿਂ ਘਾਈ[6]। ਕੁਤਬਖਾਨ ਅਰੁ ਕਾਲੇ
ਖਾਨ। ਤਜਾਗੀ ਆਸਾ ਬਿਜੈ ਮਹਾਨ ॥ ੨੪ ॥–ਲਸ਼ਕਰ ਜਿਸ ਕੇ ਸੰਗ
ਚਢਾਯੋ। ਹੁਕਮ ਸ਼ਾਹੁ ਕਰਿ ਹਮਹਿਂ ਪਠਾਯੋ।ਸੋ ਬਾਜ਼ੀ ਸਭਿ ਹੋਈ ਨਾਸ਼।
ਗੁਰ ਪਕਰਨ ਕੋ ਛੁਟਯੋ ਬਿਸਾਸ–॥ ੨੫ ॥ ਕਾਲੇਖਾਨ ਬਖਾਨਤਿ ਖਰੋ।
'ਕਹੋ ਕੁਤਬਖਾਂ ਅਬਿ ਕਜਾ ਕਰੋਂ ?। ਪੈਂਦੇਖਾਨ ਜੰਗ ਮਰਿਵਾਇ। ਗੁਰੂ
ਮਵਾਸ ਰਹਹਿ ਇਸ ਥਾਇਂ ॥ ੨੬ ॥ ਹਠਿ ਕਰਿ ਲਵਪੁਰਿ ਓਰ ਸਿਧਾਏਂ।

[1]ਤਿੱਖਾ। [2]ਬੜੇ ਜ਼ੋਰ ਨਾਲ ਕੰਨ ਤਕ ਤਾਣ (ਖਿੱਚ) ਕੇ। [3]ਮਾਨੋ ਸੱਪ ਖਜ਼ਾਨਾ ਵੇਖਕੇ ਪੁੱਜਾ ਹੈ। (ਕਮਾਲ ਦੀ ਕਵਿਤਾ ਹੈ)। [4]ਕ੍ਰਿਪਾ। [5]ਮਾਰ ਦਿਤਾ। [6]ਮਾਰੇ ਗਏ।

ਕਿਮ ਹਜ਼ਰਤਕੋ ਬਦਨ ਦਿਖਾਰੈਂ ?।-ਔਰਕੋ ਗਹਹਿਂਕਿ ਮਾਰਹਿਂ ਜੰਗ-। ਇਮ ਕਹਿ ਰਚੇ ਸ਼ਾਹੁ ਕੇ ਸੰਗ ॥੨੭॥ਦੋਨਹੁਂ ਮਹਿਂ ਇਕ ਭੀ ਨਹਿਂ ਬਨੀ। ਹਸਹਿ ਕਚਹਿਰੀ ਹਮ ਕੋ ਘਨੀ। ਲਾਖਹੁਂ ਧਨ ਕੇ ਦੈ ਸਿਰੁਪਾਉ। ਬਖ਼ਸ਼ਿਆਏ ਦੇਖਤਿ ਉਮਰਾਉ[1] ॥ ੨੮ ॥ ਕਹਾਂ ਉਪਾਇ ਕਰਹਿਂ, ਕਹਿ ਦੇਹੁ[2] ?। ਨਾਤੁਰ ਮਰਨ ਮੂੰਡ ਪਰ ਲੇਹੁ। ਲਸ਼ਕਰ ਲਰਤਿ ਗਯੋ ਮਰਿ ਘਨੋ। ਕਬਿਹੂੰ ਜਨਨੀ ਜਨੋ ਨ ਮਨੋ' ॥ ੨੯ ॥ ਕੁਤਬਖ਼ਾਨ ਸੁਨਿ ਕੀਨਿ ਬਖਾਨਿ। 'ਲੇਹੁ ਬਿਚਾਰ ਆਪ ਬੁਧਿਵਾਨ। ਗਹਹੁ ਗੁਰੂ ਕੈ ਲੀਜੈ ਮਾਰਿ। ਇਸ ਬਿਨ ਮਸਲਤ ਅਪਰ ਨ ਸਾਰ ॥੩੦॥ ਲਰਿਬੇ ਬਿਨਾ ਉਪਾਇ ਨ ਔਰ। ਮਾਰਹੁ ਕੈ ਮਰੀਅਹਿ ਇਸ ਠੌਰ। ਸਭਿ ਲਸ਼ਕਰ ਕੋ ਕਰਿ ਇਕ-ਥਾਇ। ਸਮੁਖ ਚਲਹਿਂ ਦੁੰਦਭਿ ਬਜਵਾਇ ॥ ੩੧ ॥ ਮਾਰੇ ਗਏ ਗਿਰੇ ਸੋ ਖੇਤ*। ਜੀਵਤਿ ਪਹੁੰਚਹੁ ਹੋਹੁ ਸੁਚੇਤ।ਕੈ ਲਿਹੁ ਮਾਰਿ ਕਿ ਘੇਰਹੁ ਗਹੋ। ਇਸ ਕਾਰਜ ਮਹਿਂ ਬਿਲਮ ਨ ਲਹੋ ॥ ੩੨ ॥ ਸਵਾ ਜਾਮ ਨਿਸ ਤੇ ਰਣ ਲਰੇ। ਬਾਸਰ ਡੇਢ ਜਾਮ ਅਧਿ ਚਰੇ। ਤੁਏ ਥਕਤਿ ਸਭਿ ਹਯਨਿ ਸਮੇਤ। ਅਬਿ ਕਰਿ ਹੇਲ ਜੀਤੀਐ ਖੇਤ' ॥੩੩॥ ਇਮ ਸੁਨਿ ਕੈ ਤਬਿ ਕਾਲੇ ਖਾਨ। 'ਬਜਹਿ ਜੁਝਾਊ' ਹੁਕਮ ਬਖਾਨਾ। ਨਰ ਪਠਿ ਸਭਿ ਭਟ ਲਿਏ ਬਟੋਰ। ਬੋਧਨੇ ਟੋਲ ਭਨਯੋ ਤਿਨ ਓਰ[3] ॥੩੪॥ 'ਜੋ ਅਬਿ ਪ੍ਰਾਨਨਿ ਪਯਾਰੇ ਕਰੈ। ਸੁਤ ਬਨਿਤਾ ਘਰ ਪ੍ਰੀਤੀ ਧਰੈ। ਸੋ ਹਟਿ ਜਾਹੁ ਸ਼ਸਤ੍ਰ ਕੋ ਤ੍ਯਾਗਹੁ। ਅਪਰ ਜੀਵਕਾ ਕਾਰਬਿ ਲਾਗਹੁ ॥ ੩੫ ॥ ਜਿਸਨੇ ਕਰਨ ਹੋਇ ਬਡ ਜੰਗ। ਸੋ ਥਨਿ ਸੁਭਟ ਚਲੈ ਹਮ ਸੰਗ। ਜੀਤ ਲੇਹੁ ਧਨ ਗਨ ਕੋ ਪਾਵਹੁ। ਭੋਗਹੁ ਸੁਖ ਜਗ ਜਸੁ ਸੁ ਬਢਾਵਹੁ ॥੩੬॥ ਮਰਹੁ ਜੁੱਧ ਮਹਿਂ ਭਿਸ਼ਤ ਸਿਧਾਰਹੁ। ਦੂਹ ਲੋਕਨਿ ਮਾਹਿ ਸੁਖ ਨਿਰਧਾਰਹੁ। ਡਰਹਿ ਜੁ ਮਰਿਬੇ, ਸੋ ਹਟਿ ਰਹੈ। ਮਿਹਨਤ ਕਰਹਿ ਮਜੂਰੀ ਲਹੈ ॥੩੭॥ ਮੁਗ਼ਲ ਪਠਾਨ ਕਿ ਸੈਯਦ ਨੰਦ[4]। ਤੁਮ ਸਭਿਹਿਨਿ ਕੇ ਬੰਸ ਬਿਲੰਦ। ਸ਼ਾਹੁ ਚਾਕਰੀ ਕਰਤਿ ਹਮੇਸ਼। ਰਹੇ ਭੋਗਤੇ ਅਨੰਦ ਵਿਸ਼ੇਸ਼ ॥੩੮॥ ਅਬਿ ਇਹ ਹਜ਼ਰਤਕੇ ਲਖਿ ਕਾਜ। ਦ੍ਰਿੜ ਹੀਯੇ ਕਰਹੁ ਬੰਸ ਕੀ ਲਾਜ। ਕਰਿ ਉਤਸਾਹੁ ਪਰਹੁ ਇਕਬਾਰੀ। ਗਹਹੁ ਕਿ ਗੁਰ ਕਹੁ ਲੀਜਹਿ ਮਾਰੀ' ॥ ੩੯ ॥ ਸੁਨਿ ਜੋਧ ਹ੍ਵੈ ਕੈ ਸਵਧਾਨ। ਕਹਨੇ

---

[1] ਉਮਰਾਵਾਂ ਦੇ ਦੇਖਦਿਆਂ। [2] ਕਹਿ ਦਿਓ ਕੀ ਉਪਾਉ ਕਰੀਏ। [3] ਉਹਨਾਂ ਨੂੰ ਆਖਿਆ:—। [4] .....ਦੇ ਪੁੱਤ੍ਰ ਹੋ। *ਪਾ:—ਮਾਰੇ ਜਾਹਿਂ ਰਹੇ ਸੋ ਖੇਤ।

'ਦੇਖੀਏ ਅਬਿ ਘਮਸਾਨਾ ਰਣ ਮਾਚਰਹੀਂ ਕਿ ਮਾਰਹਿ ਦੌਰਾਕੈ ਗਹਿ ਆਨੈ ਗੁਰ ਇਸ ਠੌਰ' ॥੪੦॥ ਇਮ ਲਸ਼ਕਰ ਕਰਿ ਉਤ ਉਤਸਾਹੂ। ਪ੍ਰੇਰੇ ਕਾਲ ਮਰਣ ਰਣ ਮਾਂਹੂ। ਸਭਿ ਉਮਰਾਵਨਿ ਕੇਰ ਸਮੇਤ। ਉਮਡੇ ਅੱਗ੍ਰ ਬੀਰ ਖੜ ਖੇਤ ॥੪੧॥ਦੋਹ.। ਕਰਿਬੇ ਮਸਲਤ ਕਰੀ। ਸਤਿਗੁਰ ਜਾਨ੍ਯੋ ਪਹੁੰਚੇ ਅਰੀ। ਤੀਰਨਿ ਸੰਗ ਨਿਖੰਗ ਭਰ੍ਯੋ ਹੈ। ਸਾਵਧਾਨ ਦਲ ਅਪਨਿ ਕਰ੍ਯੋ ਹੈ ॥੪੨॥ 'ਪ੍ਰਥਮ ਹਤ੍ਯੋ ਲਸ਼ਕਰ ਅਰਿ' ਘਨੋ। ਬਚ੍ਯੋ, ਹੇਲ ਇਕ ਤੇ ਅਬਿ ਹਨੋ। ਮਰਹਿੰ ਸੁਰਗ ਮਾਂਹਿ ਪਹੁੰਚਹਿੰ ਜਾਇ। ਜੀਵਤਿ ਸੁਖ ਭੋਗਹਿੰ ਧਨ ਪਾਇ' ॥ ੪੩ ॥ ਇਮ ਕਹਿ ਇਕ ਬਲ ਸਭਿਨਿ ਬਟੋਰੇ। ਕਰੇ ਸੁਚੇਤ ਰਿਪੁਨਿ ਕੀ ਓਰੇ। ਤਹਿ ਤਰਿ ਸਭਿ ਦੁੰਦਭਿ ਬਜਵਾਇ। ਭਏ ਸਕਲ ਤੁਰਕਨਿ ਸਮੁਹਾਇ ॥੪੪॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਅਨਮਾਨ ਆਨ ਬੰਧ' ਪ੍ਰਸੰਗ ਬਰਨਨੰ ਨਾਮ ਅਸ਼ਟਬਿੰਸਤੀ ਅੰਸੂ ॥ ੨੮ ॥

## ੨੯. [ਮਿਹਰਾ ਤੇ ਕੁਤਬ ਖਾਂ ਬੱਧ]।

ਦੋਹਰਾ ॥ ਬਿਧੀ ਚੰਦ ਸੋਂ ਗੁਰ ਕਹ੍ਯੋ 'ਲੇਹੁ ਸੰਗ ਅਸਵਾਰ। ਪਰਹੁ ਬਰੋਬਰ ਤੇ ਅਬਹਿ, ਲੀਜੈ ਤੁਰਕ ਸੰਘਾਰਿ' ॥ ੧ ॥ ਰਸਾਵਲ ਛੰਦ ॥ ਕਰੇ ਸਾਵਧਾਨਾ। ਸਭੈ ਮੇਲ ਠਾਨਾ। ਇਤੇ ਮਾਂਹਿ ਆਏ[3]। ਮਹਾਂ ਸ਼ੋਰ ਪਾਏ ॥ ੨॥ ਤੁਫੰਗਾਨਿ ਛੋਰੀ[4]। ਚਲੀ ਬ੍ਰਿੰਦ ਗੋਰੀ। ਬਡੋ ਫੈਲ ਘਾਲਾ। ਬਮੇਂ ਪੁੰਜ ਜ੍ਵਾਲਾ[5] ॥ ੩ ॥ ਮਨੋ ਮੇਘ ਔਨਾ[6]। ਉਥਾਪੇ ਸੁ ਪੌਨਾ। ਬਰੂਦੰ ਪ੍ਰਕਾਸ਼ੈ। ਛਟਾ ਜੇਮ ਭਾਸੇ ॥ ੪ ॥ ਕੜੰਕਾਰ ਉੱਠੇਂ। ਮਨੋ ਜ਼ੋਰ ਵੁੱਠੇ[7]। ਕ੍ਰਿਖੀ ਧੀਰ ਕੁੱਠੇ[8]। ਪਰੇ ਭੂਮਿ ਲੁੱਠੇ[9] ॥੫॥ ਪਰੀ ਮਾਰ ਗੋਰੀ। ਕਸੇਂ ਪੁੰਜ ਛੋਰੀ। ਦਵਾਵੈਂ ਤੁਰੰਗੀ। ਚਲਾਵੈਂ ਤੁਫੰਗੀ ॥ ੬ ॥ ਭਯੋ ਸੂਰ ਮੇਲਾ। ਮਨੋ ਫਾਗ ਖੇਲਾ। ਪਤੰਗੀ[10] ਸੁਰੰਗਾ। ਭਏ ਸ਼੍ਰੋਣ ਸੰਗਾ ॥ ੭ ॥ ਪਰੇ ਏਕ ਬਾਰੀ। ਬਕੈਂ ਮਾਰ ਮਾਰੀ। ਹਲਾਹੂਲ ਰੇਲੇ। ਪਰੀ ਨਾ ਪਿਛੇਲੇ[11] ॥੮॥ ਗਹੇ ਬੀਰ ਮਾਨੀ। ਬਡੇ ਸ਼ਸਤ੍ਰ ਪਾਨੀ। ਭਯੋ ਅੰਧਕਾਰਾ। ਦਯਾ ਧੂੰਮ ਧਾਰਾ ॥ ੯ ॥ ਉਡੀ ਧੂਲ ਛਾਈ। ਦਿਨੇਸ਼ ਛਪਾਈ[12]। ਬਜੇ ਰਾਗ ਮਾਰੂ। ਜੁਝੈਂ ਜੁਝਾਰੂ[13] ॥੧੦॥ ਦਿਸ਼ਾ ਦੇਨ ਸੂਰੰ। ਰਿਦੇ ਕ੍ਰੁਧ ਪੂਰੰ। ਕਰੇ ਲਾਲ ਨੈਨਾ। ਬਕੈਂ ਬਕ ਬੈਨਾ ॥ ੧੧ ॥

---

[1]ਫੈਲ ਰਹੇ। [2]ਇਕ ਤੇ ਲੈ ਨਾਲ। [3]ਆਏ (ਤੁਰਕ)। [4](ਸਭਾਂ ਨੇ)। [5]ਬੜੀ ਅੱਗ ਨਿਕਲੀ ਭਾਵ ਤੋਪਾਂ ਚਲੀਆਂ। [6]ਮਾਨੋ ਆਉਂਦੇ ਬੱਦਲ ਨੂੰ। [7]ਜ਼ੋਰ ਨਾਲ ਬਰਖਾ ਦੇ ਰਹੀ ਹੈ। [8]ਜੁਹਮਿਆਂ ਰੂਪ ਖੇਤੀ ਕੇਹੀ ਗਈ। [9]ਟੁਕੜੇ ਹਨ। [10]ਲਾਲ ਰਕਮ ਦੀ ਲਕੜੀ ਦਾ ਰੰਗ। [11]ਪਿਛੇ (ਕਿਸੇ) ਨ ਪਈ। [12]ਸੂਰਜ ਨੂੰ ਛੁਪਾ ਲਿਆ। [13]ਸੂਰਮੇ।

'ਗੁਰੂ ਬੀਰ ਗਾਢੋ'[1]। ਕਹਾਂ ਆਪ ਠਾਢੋ ? ਰਲੈ ਤਾਂਹਿ ਤੀਰੈ। ਦਿਖੈਂ ਕੌਨ ਧੀਰੈ[2] ॥ ੧੨ ॥ ਗਹੌਂ ਮੇਲ ਕੈ ਕੈ[3]।ਕਿਧੋਂ ਪ੍ਰਾਨ ਘੈ ਕੈ।ਕਰੈ ਜੀਤ ਭਾਰੀ।ਨ ਕੀਜੈ ਅਵਾਰੀ' ॥ ੧੩ ॥ ਕਹੈਂ ਸ਼ੱਤ੍ਰ ਖੋਟੇ। ਜਬੈ ਲੌ ਨ ਹੋਟੈ[4]। ਵਧੇ ਅੱਗ੍ਰ ਆਏ। ਤੁਰੰਗੇ ਧਵਾਏ ॥ ੧੪ ॥ ਦੋਹਰਾ ॥ ਮਾਰ ਮਾਰ ਇਵ ਕਰਤਿ ਰਿਪੁ ਜਬਿ ਘਾਲ੍ਯੋ ਘਮਸਾਨ। ਓਰੜ ਆਏ[5] ਤੁਰਕ ਗਨ, ਸਕਲ ਮੇਲ ਕੋ ਠਾਨਿ ॥ ੧੫ ॥ ਸ੍ਵੈਯਾ ॥ ਸ਼੍ਰੀ ਹਰਿਗੋਵਿੰਦ ਕੇ ਗਨ ਬੀਰ ਸਹਾਰ ਸਕੈ[6] ਨ ਜਬੈ ਰਿਪੁ ਆਏ। ਤੰਗ ਕੈ ਬਾਂਧਿ[7] ਨਿਸੰਗ ਗਏ ਵਧਿ ਆਗੇ ਤੁਰੰਗ ਸਮੂਹ ਚਲਾਏ।ਜੋ ਗੁਲਕਾਂ ਛੁਟਿ ਸ਼ੂੰਕਗਈ ਤੁਰਕਾਨਿ ਕੇ ਅੰਗ ਸਭੀ ਲਗਿ ਜਾਏ। ਭ੍ਰਮ ਦੜਾਦੜ ਦੀਖਤਿ ਧੌ ਦਲ, ਬ੍ਰਿੱਛ ਹਲੇ ਵਲ, ਸੂਰ ਗਿਰਾਏ[8]॥੧੬॥ ਤੁਰਨ ਬ੍ਰਿੰਦ ਬਰੂਦ ਕੋ ਡਾਲਤਿ, ਐਂਚਿ ਨਿਕਾਲਤਿ ਹੈਂ ਗਜ ਸੂਤੇ। ਦੈ ਗੁਲਕਾਨਿ ਕੋ ਠੋਕਤਿ ਹੈਂ, ਹਿਤ ਟੋਕਨ ਕੇ ਰਿਸ ਮੈਂ ਉਰ ਪੂਰੇ। ਹਾਥ ਰਵਾਂ ਕਰਿ[9] ਛੋਰਤਿ ਸੰਮੁਖ ਮਾਰਤਿ ਗੇਰਤਿ ਨੇਰ ਕਿ ਦੂਰੇ।ਹੈ ਗਜ ਕੋ ਖਾਇ ਮਲੰਗ ਪਰੇ ਜਨੁ ਧੌ ਰਣ ਖੇਤ ਪਰੇ ਭਟ ਰੂਰੇ ॥ ੧੭ ॥ ਜੋ ਮਰਿਗੇ ਸੁ ਪਰੇ ਧਰ ਪੈ ਭਟ ਜੀਵਤਿ ਆਨਿ ਮਿਲੇ ਇਕ ਬਾਰੀ। ਦੋਨਹੁੰ ਬੀਰ ਲਏ ਦਲ ਕੋ 'ਅਮਿਧਾਂ, ਮਿਹਰਾ' ਹੱਥਯਾਰਨਿ ਧਾਰੀ। ਫੇਰਿ ਦਈ ਇਕ ਬਾਰ ਤੁਰੰਗਨਿ ਫੇਰ ਨਿਕਾਰਿ ਜੁਟੇ ਤਰਵਾਰੀ। ਯੌਂ ਚਮਕੀ, ਜਨੁ ਬਿੰਦ ਛਟਾ ਘਨ ਮੈਂ ਦਮਕੈ, ਬਹਿਰੈਂ ਕਰਿ ਸਾਰੀ[10] ॥੧੮॥ ਕਾਟਤਿ ਆਪਸ ਮੈਂ ਭਟ ਅੰਗ ਨਿਸੰਗ ਭਏ ਮਨ ਜੰਗ ਮਝਾਰੀ।ਮੋਢਨਿ ਕੋ,ਕਟਿ ਕੋ ਕਟ ਦੇਤਿ[11], ਕਿਨੂ ਅਸਿ ਤੁੰਡ ਕਿ ਮੁੰਡ ਪੇ ਝਾਰੀ[12]।ਹਾਥ ਕਟੇ,ਕਿਹ ਗ੍ਰੀਵ ਕਟੀ ਕਿਸ ਜਾਂਘ ਕਟੀ, ਬਡ ਤੂਰਨ ਧਾਰੀ। ਰੰਗ ਲਈ ਅਸਿ ਸ਼੍ਰੋਨਤ ਸੋਂ, ਮ੍ਰਿਤੁ ਚਾਖਤਿ ਪਾਨ ਜਨੋਂ ਜੀਭ ਨਿਕਾਰੀ[13] ॥ ੧੯ ॥ ਮਾਨਹੁ ਬਯਾਹ ਸਮਾਜ ਬਨ੍ਯੋ ਜਨ ਪ੍ਰੀਤਿ ਕਰੈ ਜਗ ਓਰ ਢਰੇ।ਸੁਰਨਿ ਕੇ ਪਿਖਿ ਨੂਰਨਿ ਕੋ ਕਰਿ

[1]ਗੁਰੂ ਬੜਾ ਸੂਰਮਾ ਹੈ। [2]ਦੇਖੀਏ ਕੌਣ ਧੀਰਜਵਾਨ ਹੈ। [3]ਕੱਠੇ ਹੋਕੇ। [4]ਜਦ ਤਕ (ਅਸੀਂ) ਨਾ ਮੋੜੇ। [5]ਦੌੜਕੇ ਆਏ। [6]ਭਾਵ, ਦੁਸ਼ਮਨ ਦਾ ਐਂਹ ਵਧੀ ਆਉਣਾ, ਇਹ ਗੱਲ ਨ ਸਹਾਰ ਸਕੇ। [7][illegible]। [8]ਬ੍ਰਿਛ ਦੇ ਹਿਲਾਇਆਂ ਜਿਵੇਂ ਫਲ ਡਿੱਗਦੇ ਹਨ ਤਿਉਂ ਸੂਰਮੇ ਗਿਰਾਏ। [9]ਹੱਥ ਨੂੰ ਰਵਾਂ ਕਰਕੇ, ਸਿਧ ਦੇ, ਸ਼ਿਸਤ ਦੇਕੇ। [10](ਇਉਂ) ਦੇਬਾਂ ਵਿਚ ਸਾਰਿਆਂ ਦੇ (ਤਲਵਾਰਾਂ) ਲਿਸ਼ਕ ਰਹੀਆਂ ਹਨ। [11]ਕੋਈ ਮੋਢਿਆਂ ਨੂੰ ਕੋਈ ਲੱਕ ਨੂੰ ਕੱਟ ਦਿੰਦਾ ਹੈ। [12]ਕਿਸੇ ਨੇ ਤਲਵਾਰ (ਕਿਸੇ ਵੈਰੀ ਦੇ) ਮੂੰਹ ਤੇ ਅਥਵਾ ਸਿਰ ਤੇ ਝਾੜ ਦਿਤੀ। [13]ਮੌਤ ਨੇ (ਮਾਨੋਂ) ਪਾਨ ਚਬਦਿਆਂ ਜੀਭ ਕੱਢੀ ਹੈ।

ਤੂਰਨ ਹੂਰਨਿ ਆਨਿ ਬਰੇ। ਬਾਦਤਿ ਬਾਜਤਿ'ਮਾਰ' ਉਚਾਰਤਿ, ਗਾਵਤਿ ਗੀਤ ਜੁ ਮੋਦ ਭਰੇ।ਹੋਤਿ ਮਹਾਂ ਉਤਸਾਹੁ ਮਿਲੇ ਪਟ ਰੰਗਤਿ ਰੰਗ ਸੁਰੰਗ ਖਰੇ[1]॥੨੦॥ਤੁਰਕਾਨਿ ਸਮੂਹ ਜਿ ਆਨਿ ਪਰੇ ਤਿਨ ਬੀਚ ਧਿਰਨੈ ਮਿਹਰਾ ਅਰਿ ਕੈ। ਚਖ ਲਾਲ ਕਰੇ ਮੁਖ ਓਠਨਿ ਚਾਬਤਿ ਭੌਂਹ ਚਢੀ ਅਰਿ ਸੈਂ ਲਰਿ ਕੈ। ਕਰ ਫੇਰਤਿ ਧੋਪ[2] ਚਹੂੰ ਦਿਸ਼ਿ ਮੈਂ, ਛਟ ਢੂਕਤਿ ਨੇਰ ਗਿਰੈਂ ਮਰਿ ਕੈ। ਹਯ ਘਾਤ ਭਯੋ ਤਬਿ, ਪਾਇਨ ਸੈਂ ਉਛਲੰਤਿ ਪ੍ਰਹਾਰਤਿ ਸੈ ਫਿਰਿਕੈ॥ ੨੧ ॥ ਮਾਰਿ ਸਮੂਹਨਿ ਸ਼ੱਤ੍ਰਨਿ ਕੋ, ਸਹਿ ਘਾਵ ਅਨੇਕ ਭਯੋ ਛਕਰੋ[3]।ਭੂਮਿ ਪਰਨੈ,ਨ ਤਊਰਣ ਛੋਰੇਤਿ,ਅੰਗਨ ਸੈਂ ਉਛਰੈ ਅਕਰੋ[4]।ਹੋਰਿ ਤਬੈ ਅਮਿਧਾਂ ਮਨ ਕ੍ਰੁਧਤਿ ਪੁੰਜ ਰਿਪੂ ਸਮੁਖੈ ਟਕਰੋ[5]। ਘਾਲਤਿ ਭਾ ਘਮਸਾਨ ਘਨੋ ਕਰਿ ਸੰਘਰ ਧੀਰ ਅਸੀ[6]ਪਕਰੋ॥੨੨॥ਆਨਿਪਰੇਤੁਰਕਾਨਿ ਬਲੀ ਤਿਨ ਹਾਨਤਿ ਘਾਵ, ਘਨੇ ਘਰ ਘਾਲਤਿ[7]।ਫੇਰ ਤੁਰੰਗ ਨਚਾਵਤਿ ਧਾਵਤਿ, ਆਪਨਿ ਦੇਹੁ ਅਛੇਹਨਿ ਝਾਲਤਿ[8]। ਅੰਗ ਤਛਾਮੁਛ ਤੂਰਨਤਾ ਕਰਿ ਆਇ ਅਰੇ ਰਿਪੁ ਕਾਟਤਿ ਡਾਲਤਿ। ਹੋਤਿ ਸ਼ਹੀਦ ਭਯੋ ਰਣ ਮੈਂ, ਰਿਝ ਦੇਵ.ਬਧੂ ਤਿਹ ਜੁੱਧ ਨਿਹਾਲਤਿ॥ ੨੩ ॥ਦੋਹਰਾ॥ ਕੁਛ ਦਲ ਸੋਂ ਦ੍ਵੈ ਦਲਪਤੀ ਜੂਝੇ ਜੰਗ ਮਝਾਰ। ਸਨਮੁਖ ਜੇ ਤੁਰਕਾਨਿ ਕੇ ਤਰਵਾਰਨਿ ਸੈਂ ਮਾਰ॥ ੨੪ ॥ ਸੈਯਾ॥ ਸ੍ਰੀ ਹਰਿਗੋਵਿੰਦ ਬੀਰ ਬਹਾਦੁਰ ਯੌਂ ਘਮਸਾਨ ਘਨੋ ਜਬਿ ਹੇਰੇ। ਤੀਰ ਨਿਕਾਰਤਿ ਚਾਂਪ ਮੈਂ ਧਾਰਤਿ ਤਾਨ ਪ੍ਰਹਾਰਤਿ ਹੈਂ ਛਿਸ ਬੇਰੇ। ਬ੍ਰਿੰਦ ਜਹਾਂ ਰਿਪੁ ਮਾਰਤਿ ਹੈਂ ਤਹਿੰ ਬੀਧਤਿ ਜਾਤਿ ਹੈਂ ਧੀਰ ਘਨੇਰੇ। ਬ੍ਰਿੰਦ ਤੁਰੰਗਨਿ ਕੇ ਛਟ ਅੰਗਨਿ ਪਾਰ ਪਰੇ ਅਵਨੀ ਪਰ ਗੇਰੇ॥ ੨੫॥ ਏਕ ਪ੍ਰਹਾਰ[9] ਅਨੇਕ ਸੰਘਾਰਤਿ ਯੌਂ ਸਰ ਮਾਰਤਿ ਸ਼ੱਤ੍ਰ ਨਿਬੇਰੇ। ਸੂਰਨਿ ਕੋ ਅਰੁ ਘੋਰਨਿ ਕੋ ਲਗਿ ਘਾਵ ਮਰੇ ਜੁ ਲਗੇ ਤਿਨ ਢੇਰੇ[10]।ਏਕ ਕਰਾਹਤਿ ਚਾਹਤਿ ਹੈਂ ਜਲ ਏਕ ਦਲੇ ਹਯ ਪਾਇਨ ਕੇਰੇ। ਔਂਧੇ ਪਰੇ, ਇਕ ਦਾਬੇ ਤਰੇ, ਇਕ ਹਾਕ ਹਕਾਰਤਿ ਦੀਰਘਿ ਟੇਰੇ[11]॥੨੬॥ਯੌਂ ਖਪਰੇ ਗੁਰ ਕੇਰ ਚਲੇ, ਭਟ ਮਾਰਿ ਕੇ ਪਾਰ ਪਰੇ ਗਨ ਤੇ। ਸ੍ਰੀ ਕਰਤਾਰ ਪੁਰੇ

[1](ਲਹੂ ਦੇ) ਰੰਗ ਨਾਲ ਰੰਗੀ ਹੋਏ ਚੰਗੀ ਰੰਗ ਦੇ ਹੋ ਗਏ। [2]ਤਲਵਾਰ [ਸੰ:, ਧੂਵਾ]। [3]ਟੋਟੇ ਟੋਟੇ ਹੋ ਗਿਆ। [4]ਆਕੜ ਕੇ। [5]ਜਾ ਟੱਕਰਿਆ। [6]ਤਲਵਾਰ। [7]ਕਈ ਘਰ ਨਾਸ਼ ਕਰਦਾ ਹੈ, ਭਾਵ ਸੂਰਮਿਆਂ ਨੂੰ ਮਾਰਦਾ ਹੈ, ਜਿਨ੍ਹਾਂ ਦੇ ਮਰਨ ਨਾਲ ਘਰਾਣੇ ਉਜੜਦੇ ਹਨ। [8]ਆਪਣੀ ਦੇਹ ਤੇ ਲਗਾਤਾਰ ( ਸ਼ਸਤ੍ਰ ) ਝੱਲਦਾ ਹੈ। [9]ਇਕ ਨੂੰ ਮਾਰ ਕੇ। [10]ਢੇਰ ਲਗ ਗਏ। [11]ਹਾਕਾਂ ਮਾਰਦੇ ਹਨ ਉੱਚੀ ਉੱਚੀ ਬੋਲਕੇ।

ਫਿਰ ਕੋ ਨਹਿੰ ਆਵਨ ਦੀਨਿ ਰਿਸੇ ਮਨ ਤੇ। ਰੋਕ ਲਿਏ ਜਿਮ ਹੋਤਿ ਨਦੀ ਵਧ, ਸੈਲ ਅਰੈ,ਠਹਿਰੈ ਤਿਨ ਤੇ। ਘਾਵ ਲਗੇ ਗਿਰਤੇ ਪਰਤੇ,ਉਰ ਤੇ ਧ੍ਰਿਤ ਕੌ ਹਰਤੇ ਤਨ ਤੇ॥੨੭॥ਖਾਂ ਕੁਤਬੇ ਤਬਿ ਕ੍ਰੋਧ ਕਰਯੋ ਪਿਖਿ ਪ੍ਰੇਰ ਤੁਰੰਗ ਭਯੋ ਸਮੁਹਾਈ। ਸ੍ਰੀ ਗੁਰ ਹੈਂ ਜਿਸ ਥਾਂਨ ਖਿਰੇ, ਬਹੁ ਬਾਨ ਪ੍ਰਹਾਰਤਿ ਸੂਰਨਿ ਘਾਈ॥ਆਨ ਮਰਯੋ ਲਲਕਾਰ ਪਰਯੋ ਉਚਰਯੋ 'ਅਬਿ ਠਾਂਢ ਰਹੋ ਅਗੁਵਾਈ'। ਯੌਂ ਕਹਿ ਤੀਰ ਨਿਕਾਰਤਿ ਬੀਰ ਅਧੀਰਜ ਚਾਂਪ ਕੋ ਐਂਚਿ ਚਲਾਈ॥ ੨੮॥ ਤਾਂਹਿ ਬਚਾਇ ਗੁਰੂ ਕਰਿ ਤੂਰਨ ਤੀਰ ਨਿਖੰਗ ਤੇ ਭੀਮ ਨਿਕਾਰਾ। ਜਯੋਂ ਹਯ ਪ੍ਰੇਰਤਿ ਅੱਗ੍ਰ ਕੁਦਾਵਤਿ ਸੰਧਿ ਸੁਦੰਡ ਮੈਂ ਐਂਚਤਿ ਮਾਰਾ[1]। ਲਾਗਿ ਗਯੋ ਉਰ ਮੈਂ[2] ਪ੍ਰਵਿਸ਼ਯੋ, ਬਰਮੀ ਜਿਮ ਮਾਰ[3] ਬਰਯੋ, ਤਿਮ ਮਾਰਾ[4]। ਬੇਗ ਤੇ ਬੀਧਿ ਤੁਰੰਗਮ ਕੋ ਤਤਕਾਲ ਪਿਛਾਰੀ ਦਿਸ਼ਾ ਪਰਿ ਪਾਰਾ[5] ॥੨੯॥ ਜਯੋਂ, ਜਲ ਬੇਗ ਤੇ ਕੂਲ ਗਿਰੈ, ਤਿਮ ਬਾਜ ਪਰਯੋ[6], ਕੁਤਬੇ ਤਬਿ ਛੋਰਾ॥ਸੰਮੁਖ ਸ੍ਰੀ ਹਰਿਗੋਵਿੰਦ ਕੇ ਤਬਿ ਧਾਇ ਪਰਯੋ ਗਹਿ ਕੈ ਖਗ ਘੋਰਾ। ਆਨਿ ਪ੍ਰਹਾਰ ਕਰਯੋ ਹਯ ਕੇ ਮੁਖ ਲੀਨਿ ਬਚਾਇ ਲਗਯੋ ਕੁਛ ਥੋਰਾ। ਆਪ ਗੁਰੂ ਤਬਿ ਐਂਚਿ ਕੈ ਮਯਾਨ ਤੇ ਬੇਗ ਸਮੇਤ ਚਲਾਇ ਸੁ ਜ਼ੋਰਾ ॥੩੦॥ ਘਾਵ ਕੇ ਦਾਵ ਬਚਾਵਨ ਕਾਰਨ ਕੀਨਿ ਅਨੇਕ ਪੈ ਨਾਹਿ ਬਚਯੋ[7]।ਗ੍ਰੀਵ ਪੈ ਲਾਗ ਗਯੋ ਖਗ ਭੀਖਨ,ਤੀਖਨ ਧਾਰ ਬਿਸਾਲ, ਤਚਯੋ[8]।ਦੂਰ ਕਰਯੋ ਸਿਰ ਕੋ ਤਤਕਾਲ, ਰਹਯੋ ਧਰ ਪੈ ਧਰ ਭੀਖ ਨਚਯੋ[9]। ਫੇਰ ਗਿਰਯੋ ਕਟਿ ਜਯੋਂ ਕਦਲੀ[10],ਥਰਿ ਸ਼੍ਰੋਣਤ ਧੂਲ ਕੇ ਸੰਗ ਰਚਯੋ॥੩੧॥ ਖਾਂ ਕੁਤਬਾ ਜਬਿ ਮਾਰਿ ਲਯੋ ਤਿਸ ਤੀਰ ਕੇ ਬੀਰ ਪਰੇ ਅਰਿਰਾਈ। ਬ੍ਰਿੰਦ ਬਿਲੋਕਿ ਤਬੈ ਬਿਧੀਆ ਭਟ ਸੰਗ ਲਿਏ ਬਹੁ ਮਾਰ ਮਚਾਈ। ਪਾਵਕ ਮਾਂਹਿ ਪਤੰਗ ਪਰੈਂ ਜਿਮ, ਧਾਵਤਿ ਆਨਿ ਪਰੇ ਸਮੁਦਾਈ। ਤੀਰ ਤੁਫੰਗਨਿ ਤੋਮਰ ਤੇ ਤਰਵਾਰਨਿ ਤੇ ਖਰਸਾਂਗ ਧਸਾਈ॥੩੨॥ ਮੇ ਲਤਿਹੋਲ,

[1]ਧਨੁਖ ਵਿਚ ਜੋੜ ਕੇ ਖਿਚ ਕੇ ਮਾਰਿਆ ਕਿ। [2](ਘੋੜੇ ਦੀ)ਛਾਤੀ ਵਿਚ। [3]ਸੱਪ। [ਫ਼ਾ:,ਮਾਰ]। [4]ਐਸਾ ਮਾਰਿਆ। [5]ਪਾਰ ਪੈ ਗਿਆ। [6]ਤਿਵੇਂ ਘੋੜਾ ਡਿਗ ਪਿਆ। [7]ਭਾਵ ਕੁਤਬਦੀਨ ਨਾ ਬਚਿਆ। [8]ਤਿੱਖੀ ਤਲਵਾਰ ਗਿਚੀ ਤੇ ਲਗ ਗਈ, ਬਹੁਤ ਤਿੱਖੀ ਧਾਰ ਨਾਲ ਕੱਟ ਦਿਤਾ। [ਸੰ:, ਤਕ੍ਸ਼ਣ=ਛੇਦਾ ਕਰਨਾ। ਹਿੰਦੀ, ਤਚਣਾ=ਤਪਨਾ। ਪੰਜਾ:, ਤੱਛਣਾ=ਕੱਟਣਾ]। [9]ਧੜ ਧਰਤੀ ਤੇ ਨੱਚਦਾ ਰਹਿ ਗਿਆ। (ਜਦ ਸੂਰਮੇ 'ਵਿਚ ਜੋਸ਼ ਅਤਯੰਤ ਹੋਵੇ ਤਾਂ ਸਿਰ ਕੱਟਣੇ ਪਰ ਧੜ ਇਕ ਦਮ ਨਹੀਂ ਡਿਗਦਾ, ਪਰ ਦੋ ਚਾਰ ਕਦਮ ਉਸੇ ਜੋਸ਼ ਵਿਚ ਨੱਚਣ ਵਾਂਙੂ ਤ੍ਰੱਪ ਤ੍ਰੱਪ ਕੇ ਡਿਗਦਾ ਹੈ)। [10]ਕਟੇ ਹੋਏ ਕੇਲੇ ਵਾਂਙੂ (ਧੌਂ ਕਰਕੇ)।

ਧਕੇਲਤਿ ਪੇਲ, ਮਨੋ ਮਿਲਿ ਖੇਲਤਿ ਬਾਲਕ ਬ੍ਰਿੰਦਾ। ਚੀਰ ਸਰੀਰ ਲਹੂ ਸੰਗ ਭੀਜਤਿ ਲੇ ਕਰਿ ਆਯੁਧ ਸ਼ੱਤ੍ਰ ਨਿਕੰਦਾ।ਜੰਬੁਕ, ਜੋਗਨਿ, ਬਾਇਸ ਕੂਕਰ ਭੇ ਮਨਿ ਭਾਇ ਬਿਲੰਦ ਅਨੰਦਾ[1]। ਆਮਿਖ ਖਾਇ ਅਘਾਇ ਰਹੇ ਗਨ ਸ਼ੋਣਤ ਪੀਵਤਿ ਹੋਤਿ ਸੁਛੰਦਾ ॥੩੩॥ਕੌ ਲਗਿ ਮੈਂ ਬਰਨੌਂ ਬਹੁ ਭਾਂਤਿਨਿ ਜਨੈਂ ਤੁਰਕਾਨਿ ਕੋ ਮਾਰਿ ਨਿਬੇਰਾ।ਭੂਮ ਦੜਾਦੜ ਬੀਰ ਗਿਰੈਂ, ਤਜਿ ਪ੍ਰਾਨ ਪਰੈਂ ਨ ਉਠੈਂ ਗਨ ਫੇਰਾ। ਦਾਰੁਨ ਬਾਨ ਭ੍ਰਮੇ ਚਹੁੰ ਓਰਨ, ਹੇਰਤਿ ਭੀਰ ਕੋ ਤ੍ਰਾਸ ਘਨੇਰਾ।ਖੰਡਨਿ ਤੁੰਡਨਿ[2] ਮੁੰਡਨਿ ਕੋ,ਝਟ ਝੁੰਡਨਿ ਰੁੰਡਨ ਕਾਟਿ* ਸੁ ਗੇਰਾ ॥ ੩੪ ॥ ਦੋਹਰਾ ॥ ਮਰੇ ਗੁਰੂ ਕੇ ਭਟ ਘਨੇ, ਹਨੇ ਤੁਰਕ ਸਮੁਦਾਇ। ਅਵਨੀ ਲਗੇ ਅੰਬਾਰ ਬਹੁ ਹੇਰਤਿ ਹੀ ਹਹਿਰਾਇ[3] ॥ ੩੫॥ ਕਾਲੇਖਾਂ ਕੁਛ ਭਟਨਿ ਸੋਂ ਰਹਯੋ ਸ਼ੇਸ਼ ਤਿਸ ਬਾਰ। ਜੀਤ ਆਸ ਕੋ ਛੋਰਿ ਕੈ ਮਾਰਨ ਮਰਨੋ ਧਾਰਿ ॥੩੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਯੁਧਪ੍ਰਸੰਗ ਬਰਨਨ' ਨਾਮ ਤ੍ਰਿਨਤ੍ਰਿੰਸਤੀ ਅੰਸੂ ॥ ੨੯ ॥

## ੩੦. [ਜੰਗ- ਜਾਰੀ]।

ਦੋਹਰਾ ॥ ਸੁਰ ਹਜ਼ਾਰਨ ਬਰੇ ਜਬਿ ਕਾਲੇਖਾਂਨ ਬਿਚਾਰਿ।—ਲਰੌਂ ਆਪ ਗੁਰੁ ਸੰਗ ਮੈਂ ਮਰੌਂ ਕਿ ਲੈਹੋਂ ਮਾਰਿ—॥ ੧ ॥ ਭੁਜੰਗ ਪ੍ਰਯਾਤ ਛੰਦ॥ ਬਰੇ ਬੀਰ ਜੇਤੇ ਭਏ ਏਕ ਥਾਈਂ। ਰਿਦੇ ਧੀਰ ਖੋਈ ਪਿਖੇ ਤੇ ਲਰਾਈ। ਨਹੀਂ ਦੇਰ ਲਾਗੀ ਇਤੀ ਸੈਨ ਜੜ੍ਹੀ। ਹਨੀ ਆਨਿ ਕੌਨੇ ਨਹੀਂ ਜਾਇ ਬੂਝੀ[4] ॥ ੨ ॥ ਉਡੈਂ ਗ੍ਰਿਧ ਬ੍ਰਿੰਦੰ, ਰੜੈਂ ਕੰਕ ਬੇਕੇ। ਭਖੈਂ ਮਾਸ ਗੋਮਾਯ ਦੇਖੇ ਅਤੰਕੇ[6]। ਸਿਵਾ ਉਚ ਟੇਰੈਂ : ਮਿਲੈਂ ਸ੍ਵਾਨ ਭੌਂਕੇਂ। ਕਿਤੇ ਘਾਇ ਖਾਏ ਸੁਨੈਂ ਨਾਦ, ਚੌਂਕੇਂ[7] ॥੩॥ ਮੁਖੰ ਤੇ ਮਲੀਨੈਂ ਨਹੀਂ ਜੰਗ ਚਾਹੈਂ[8]।—ਲਰੈ ਜੋ ਅਬੈ ਜੀਵਤੇ ਕੌਨ ਜਾਹੈ—। ਤਊ ਖਾਨ ਕਾਲੇ ਦਿਸ਼ਾ ਕੋ ਬਿਲੋਕੈਂ।ਲਰੈ ਨਾਂਹਿ ਕੈਸੇ,ਕਹੋ ਕੌਨ ਰੋਕੈ[9]॥੪॥ਗੁਰੂ ਬੀਰ ਜੇਤੇ ਬਰੇ ਪ੍ਰਾਨ ਸੰਗਾ। ਕਰੈਂ ਉਤਸਾਹੁ ਸੁ ਧ੍ਰੈ ਕੈ ਨਿਸੰਗਾ।ਕਹੈਂ ਊਚ ਟੇਰੈਂ 'ਹਨੇ ਸ਼ੱਤ੍ਰੁ ਸਾਰੇ'। ਬਜੈਂ ਜੀਤ ਲੈਕੈ ਗੁਰੂ ਕੇ

[1] ਮਨ ਭਾਂਵਦੀ ਗਲ ਦੇ ਕਰਕੇ ਬੜੇ ਅਨੰਦ ਹੋ ਰਹੇ ਹਨ। [2] ਝੜਕੇ ਮੂੰਹ। [3] ਦਹਿਲ ਜਾਂਦਾ ਹੈ ਦਿਲ। [4] ਕਿਸ ਨੇ ਆਣ ਮਾਰ ਦਿਤੀ ਹੈ ਸਮਝ ਨਹੀਂ ਆਉਂਦੀ। [5] ਬੋਲਦੇ ਹਨ। [6] ਜਿਨ੍ਹਾਂ ਨੂੰ ਦੇਖਕੇ ਡਰ ਆਉਂਦਾ ਹੈ। [7] ਕਿਤਨੇ ਜ਼ਖਮ ਖਾਧੇ ਹੋਏ (ਪਏ ਹਨ ਤੇ ਗਿਦੜੀਆਂ ਕੁਤਿਆਂ ਦੀ) ਆਵਾਜ਼ ਸੁਣਕੇ ਤ੍ਰਾਹ ਕਰਦੇ ਹਨ। (ਅ) ਕਿਤਨੇ (ਮਰੇ ਨਹੀਂ ਪਰ) ਜ਼ਖਮੀ ਹਨ ਉਹ ਅਵਾਜ਼ਾਂ ਸੁਣ ਕੇ ਤ੍ਰਭਕ ਰਹੇ ਹਨ, ਉਨ੍ਹਾਂ ਦੇ...। [8] ਮੂੰਹ ਮੈਲੇ ਹਨ ਤੇ ਲੜਨਾ ਨਹੀਂ ਚਾਹੁੰਦੇ। [9] ਕਹੋ ਕੌਣ ਰੋਕੇ (ਕਾਲੇ ਖਾਂ ਨੂੰ) ਕਿ ਤੂੰ ਕਿਸੇ ਤਰ੍ਹਾਂ ਲੜੇ ਨਾ। *ਪਾ:—ਰੋੜ।

ਨਗਾਰੇ ॥੫॥ 'ਮਹਾਂ ਮੂਢ ਸ਼ਾਹੂ, ਪਠੇ ਸੈਨ ਜੋਊ। ਜਗੰਦੀਸ਼ ਸੇਤੀ ਚਹੈ ਪ੍ਰੀਤ ਸੋਊ। ਜਿਨ੍ਹੈ ਦੇਖ ਗਾਰੀ ਦਈ ਹਾਥ ਜੋਰੇ। ਤਿਨ੍ਹੈ ਸਾਥ ਲੋਹਾ ਕਰੈ ਧਾਇ ਜ਼ੋਰੇ ॥੬॥ ਚਮੂੰ ਹਿੰਦ ਹਿੰਦੂ ਦਈ ਬਾਰ ਮਾਰੀ। ਭਊ ਮੂਢ ਨਾਹੀਂ ਕਲਾ ਭਾਉ ਭਾਰੀ'। ਕਹੈਂ ਆਪ ਮੈਂ ਬੀਰ ਬੰਕੇ ਜੁਝਾਰੇ। ਤੁਫੰਗਾਨਿ ਤੀਰਾਨਿ ਕੋ ਹਾਥ ਧਾਰੇ ॥੭॥ ਦੁਹੈ ਖਾਨ ਕਾਲੇ ਕਰਨੇ ਚੀਤ ਗਾੜ੍ਹਾ। -ਗੁਰੂ ਸਾਥ ਜੂਝੈਂ-ਰਿਦੈ ਚਾਵ ਬਾਢ੍ਹਾ।-ਅਬੈ ਜੰਗ ਤ੍ਯਾਗੈਂ ਚਲੈਂ ਮੈਂ ਪਲਾਈ। ਨਹੀਂ ਬਾਤ ਆਛੀ, ਰਹੈਂ ਕੌਨ ਥਾਂਈਂ ॥੮॥ ਲਜੈ ਬੰਸ ਖਾਨਾਨਿ ਨਿੰਦਾ ਉਚਾਰੈਂ[1]। ਮਰੇ ਹੋਇ ਗੰਦੀ, ਸਭੈ ਹੀ ਧਿਕਾਰੈਂ। ਜਸੈ ਹੀਨ ਹ੍ਵੈ ਕੈ ਸੁਖੀ ਹੀਨ ਜੀਵੈਂ। ਪਰੈਂ ਦੋਜ਼ਕੈ ਮੈਂ ਜਬੈ ਮ੍ਰਿਤੂ ਥੀਵੈਂ ॥੯॥ ਸਦਾ ਕੌਨ ਜੀਵੈ, ਮਰੈ ਬੇਸ ਬੀਤੇ। ਭਲੇ ਜੀਵ ਸੋਈ ਜਸੈ ਜਾਂਹਿ ਲੀਤੇ-। ਇਸੀ ਭਾਂਤਿ ਹੂਰੀ ਰਿਦੈ ਚਿੰਤ ਕੈ ਕੈ। ਭਯੋ ਸਨਮੁਖੀ ਸੂਰਤਾ ਚੀਤ ਲੈ ਕੈ ॥੧੦॥ ਜਿਤੇ ਬੀਰ ਬਾਚੇ ਸਮੀਪੰ ਹਕਾਰੇ। ਬਡੀ ਧੀਰ ਦੈ ਕੈ ਲਏ ਸੰਗ ਸਾਰੇ। 'ਗੁਰੂ ਕੌ ਗਹੋ ਬ੍ਰਿੰਦ ਹ੍ਵੈ ਕੇ ਨਜੀਕੈ। ਅਹਨੋ ਜੇ ਨ ਜਾਈ ਹਤੋ ਤੌ ਭਿ ਨੀਕੈ[2] ॥੧੧॥ ਇਹੀ ਕਾਜ ਪੂਰੇ ਜਬੈ ਹੋਇ ਜਾਵੈ। ਚਲੈਂ ਸ਼ਾਹੁ ਕੇ ਤੀਰ, ਸਾਰੀ ਸੁਨਾਵੈਂ। ਲਹੈਂ ਮੌਜ ਭਾਰੀ ਧਨੰ,ਚੀਰ,ਘੋਰੇ। ਗਜੇ, ਪਾਲਕੀ ਆਦਿ ਸ਼ੋਭਾ ਨ ਥੋਰੇ ॥੧੨॥ ਸੁਖੰ ਭੋਗਿ ਸਾਰੇ ਘਰੋ ਬੈਠਿ ਫੇਰੀ। ਕਰੋ ਕਾਜ ਕੋ ਓਜ ਤੇ ਏਕ ਬੇਰੀ। ਪੁਨੇ ਬੈਸ ਸਾਰੀ ਜਸੈ ਭੂਰ ਪਾਵੋ। ਸ਼ਰਾਬਾਨਿ ਪੀਵੋ ਕਬਾਬਾਨਿ ਖਾਵੋ[3]" ॥੧੩॥ ਇਮੰ ਭਾਖਿਕੈ ਸੰਗ ਲੀਨੇ ਜੁਝਾਰੇ। ਨਵਾਲਾਨਿ ਪਯਾਲਾਨਿ ਮੇਲੀ ਉਦਾਰੇ[4]। ਸਵਾਧਾਨ ਹ੍ਵੈ ਕੇ ਕਰੈਂ ਸ਼ਸਤ੍ਰ ਤਯਾਰੀ। ਤੁਫੰਗਾਨਿ ਤੀਰਾਨਿ ਸਾਂਗੈਂ ਸੰਭਾਰੀ ॥੧੪॥ ਲਏ ਦੀਹ ਨੇਜੇ, ਕਰਾਚੋਲ[5],ਭਾਲੇ। ਬਿਸਾਲੇ ਜੁ ਢਾਲੇ ਉਠਾਏ ਉਤਾਲੋ। ਕਸੈਂ ਦੋਇ ਗੋਰੀ, ਪਲੀਤਾ ਮਿਲਾਵੈਂ। ਧਰੈਂ ਮੋੜ ਤੋੜਾ ਕਲਾ ਪੈ ਟਿਕਾਵੈਂ ॥੧੫॥ ਲਏ ਬਾਨ ਪੈਨੇ[6] ਜਿਨੋ ਚਾਂਪ ਧਾਰੇ। ਹਥੰ ਪੂਰਿ ਕੈ ਧਾਇ ਚਾਲੇ ਅਗਾਰੇ। ਹਲਾਹੂਲ ਹੋਈ ਪਰਯੋ ਰੌਰ ਭਾਰੋ। ਗੁਰੂ ਬੀਰ ਬੰਕੇ ਖਰੇ, ਧੀਰ ਧਾਰੋ ॥੧੬॥ ਗੁਰੂ ਓਜ ਕੇ ਆਸਰੇ ਮੋਦ ਧਾਰੇ। ਕਹੈਂ[7] 'ਆਇ ਆਗੈ ਤਬੈ ਸੋਹਿ

[1](ਸਾਨੂੰ) ਸ਼ਰਮਿੰਦਾ ਕਰੇਗਾ ਪਠਾਣਾਂ ਦਾ ਵੰਸ਼ ਤੇ (ਲੋਗ) ਨਿੰਦਾ ਕਰਨਗੇ। [2]ਤਾਂ ਭੀ ਚੰਗੀ (ਗਲ) ਹੈ। [3]ਸ਼ਰਾਬਾਂ ਪੀਓ ਤੇ ਕਬਾਬਾਂ ਨੂੰ ਖਾਓ। [4]ਪਿਆਲੇ ਤੇ ਨਵਾਲੇ ਦੇ (ਇਕੱਠੇ ਖਾਣ ਤੇ ਸ਼ਰਾਬ ਪੀਣ ਦੇ) ਬੜੇ ਮੇਲੀ। [5]ਤਲਵਾਰਾਂ। [6]ਤਿੱਖੇ। [7](ਗੁਰੂ ਕੇ ਸੂਰਮੇ) ਕਹਿੰਦੇ ਹਨ।

ਮਾਰੈ¹। ਤੁਫੰਗਾਨ ਬਾਰੂਦ ਗੋਰੀ ਮਿਲਾਏ। ਧਨੁਬਾਨ ਕੋ ਸੰਧਿ² ਚਾਹੈਂ ਚਲਾਏ ॥੧੭॥ 'ਜਬੈ ਨੇਰ ਢੂਕੇ ਮਿਲੈਂ ਤੁੱਛ ਦੈਨਾ। ਤਬੈ ਏਕ ਬਾਰੀ ਹਨੋ ਸੈਨ ਕੈਨਾ। ਦਰਾਦਾਰ ਗੇਰੇ ਕ੍ਰਿਪਾਨੈ ਸੰਭਾਰੇ। ਤਛਾਮੁੱਛ ਕਾਟੋ ਜਥਾ ਕਾਠ ਆਰੇ³ ॥੧੮॥ ਫਿਰੈਂ ਦੇਤਿ ਬਾਰਦ ਰੋਰੀ ਖਤੰਗਾ। ਦਏ ਦੀਹ ਨੇਜ਼ੇ 'ਹਨੋ ਸ਼ੱਤ੍ਰ ਅੰਗਾ'। ਗੁਰੂ ਬੀਰ ਠਾਢੇ ਬਿਧੀਚੰਦ ਤੀਰੈ⁴। ਖਰੋ ਬਿੱਪ੍ਰ ਜਾਤੀ ਧਨੁ ਸੰਧਿ ਤੀਰੈ ॥ ੧੯ ॥ ਕਰੇ ਨੈਨ ਸੌਹੈਂ, ਪਿਖੈਂ ਸ਼ੱਤ੍ਰ ਆਵੈਂ।—ਹਨੈ ਏਕ ਬਾਰੀ ਨਹੀਂ ਪਾਛ ਜਾਵੈਂ। ਲਈ ਮਾਰਿ ਸੈਨਾ, ਰਹੀ ਸ਼ੇਸ਼ ਥੋਰੀ। ਲਖੀ ਜਾਇ ਭਾਜੈ ਅਬੈ ਸ਼ਾਹ ਓਰੀ—॥੨੦॥ ਦਿਸ਼ਾ ਦੈਨ ਐਸੇ ਭਏ ਤ੍ਯਾਰ ਜੁੱਧੰ। ਤਬੈ ਖਾਨਕਾਲਾ ਰਿਦੇ ਕ੍ਰੂਰ ਕ੍ਰੁੱਧੰ। ਬਡੋ ਮੋਲ ਕੇਰਾ ਤੁਰੰਗੀ ਚਲਾਯੋ। ਦਲੈ ਹੇਲ ਘਾਲਨੈ ਹਲਾਹੂਲ ਘਾਯੋ ॥੨੧॥ ਕਰਨੈ ਰੌਰ ਊਚੇ, ਮਹਾਂ ਸ਼ੋਰ ਮਾਚਨੈ। ਚਲਾਚਾਲ ਬੀਰੰ, ਰਿਦੈ ਰੋਸ ਰਾਚਨੈ। ਪਰੇ ਹੂਹ ਦੈ ਕੈ ਜਬੈ ਨੇਰ ਆਏ। ਪਲੀਤੇ ਉਘਾਰੇ ਸੁ ਤੋੜੇ ਧੁਖਾਏ ॥ ੨੨ ॥ ਚਲੇ ਆਇ ਸੀਧੇ ਢੁਕੈਂ ਢੋਇ ਕੀਨੀ⁵। ਦੁਹੂੰ ਓਰ ਗੋਰੀ ਤਕੀ⁵ ਛੋਰਿ ਦੀਨੀ। ਮਲੇਛਾਨਿ ਕੋ ਵਾਰ ਕੈਧੋ ਮਝਾਰਾ। ਗੁਰੂ ਬੀਰ ਬਾਚੇ ਨ ਬੰਕੋ ਸੁ ਬਾਰਾ⁶ ॥੨੩॥ ਇਨ੍ਹੈਂ ਜੋ ਪ੍ਰਹਾਰੀ ਲਗੀ ਜਾਇ ਸਾਰੀ। ਗਿਰੇ ਜੰਗ ਮੈਂ ਅੰਗ ਭੰਗੇ ਸੁ ਮਾਰੀ। ਫੁਟਨੇ ਸੀਸ ਤੁੰਡੰ, ਟੂਟੀ ਜੰਘ ਬਾਂਹੁ। ਬਿਧੇ ਕੰਧ ਛਾਤੀ ਕਿਸੂ ਪੇਟ ਮਾਂਹੂ ॥ ੨੪ ॥ ਹਯੇ ਸੰਗ ਕੇਤੇ ਗਿਰੇ ਜੁੱਧ ਮਾਂਹੀ। ਮਰੇ ਤਾਤਕਾਲੰ ਉਠੇ ਫੇਰ ਨਾਂਹੀ। ਗੁਰੂ ਬਾਨ ਸੰਧੈਂ ਧਨੁ ਐਂਚਿ ਮਾਰੈਂ। ਜਿਤੇ ਹੋਤਿ ਆਗੇ ਸੁ ਪਾਰੰ ਪਧਾਰੈਂ ॥੨੫॥ ਭਿਰ੍ਹਨੈ ਭੀੜ ਗਾਢੇ, ਦਰਾਦਾਰ ਝਾਰੇ। ਬਚੇ ਬੀਰ ਜੇਤੇ ਸੁ ਆਏ ਅਗਾਰੇ। ਹੁਤੋ ਖਾਨ ਕਾਲਾ ਹੰਕਾਰੀ ਬਿਸਾਲਾ। ਗੁਰੂ ਭੀਰ ਢੂਕਨੈ ਸੁ ਕ੍ਰੋਧੰ ਕਰਾਲਾ ॥੨੬॥

| | |
|---|---|
| ੨੭ ਦੋਹਰਾ ਸ੍ਰੀ ਹਰਿਗੋਵਿੰਦ ਬਦਨ ਕੋ<br>ਦੇਖਿ ਬ੍ਰੱਧਿ ਬਿਧ⁷* ਸੁੱਧ⁸।<br>ਤੁਰਕਨਿ ਸੰਗ ਬਿਰੁੱਧ ਕੈ⁹<br>ਬਿਧੀ ਚੰਦ ਧਰਿ ਕ੍ਰੁੱਧ। | ਅਰਥ—(ਸਾਹਿਬ) ਸ੍ਰੀ (ਗੁਰੂ) ਹਰਿਗੋਵਿੰਦ (ਜੀ ਦੇ) ਮੁਖ (ਰੂਪੀ) ਚੰਦ੍ਰਮਾਂ ਨੂੰ ਸ਼ੁੱਧ ਬੁੱਧੀ ਵਾਲਾ (ਭਾਈ) ਬਿਧੀ ਚੰਦ ਵੇਖ ਕੇ ਤੁਰਕ ਦੇ ਮੁਕਾਬਲੇ ਤੇ ਆ ਕੇ ਕ੍ਰੋਧਵਾਨ ਹੋਇਆ। |

¹ਜੋੜ ਕੇ। ²ਕਾਠ ਨੂੰ ਆਰਾ। ³ਪਾਸ। ⁴ਢੁਕ ਢੁਕਾ ਕੀਤੀ, ਭਾਵ ਅਗੇ ਵਧੇ। ⁵ਤੱਕ ਕੇ। ⁶ਵਾਲ ਬੀ ਵਿੰਗਾ ਨਾ ਹੋਇਆ। ⁷ਚੰਦ੍ਰਮਾਂ। ਬਿਧ ਬਦਨ ਕੋ=ਚੰਦ੍ਰਮਾਂ ਰੂਪੀ ਮੁਖ ਨੂੰ [ਸੰਸ:, ਬਿਧੁ=ਚੰਦ]। ⁸ਬ੍ਰੱਧਿ ਸੁੱਧ=ਸ਼ੁੱਧ ਬੁੱਧੀ ਵਾਲਾ (ਬਿਧੀ ਚੰਦ)। ⁹ਵਿਰੋਧ ਕਰ ਕੇ। ਵਿਰੁੱਧ ਹੁਟਕੇ। ਮੁਕਾਬਲੇ ਤੇ ਆਕੇ। *ਪਾ:—ਬ੍ਰਿਧ।

ਬਿਧੀ ਚੰਦ* ਧਰ ਕ੍ਰੁੱਧਧ[1],
ਧਨੁ ਕਰਿ ਉੱਧਧਿ[2], ਧਾਰਿ[3] ਸਰ
ਸੰਧਧ[4]†। ਧਰ[5] ਮਨ ਬੁੱਧਧ[6],
ਧਿਰ ਜਿਸ ਮੱਧਧ[7]‡, ਧਿਰ[8]
ਅਰਿ ਮੱਧਧ[10]। ਧਰਾ[11] ਸੁ
ਜੁੱਧਧ[12], ਧਰ ਸੁਰ ਸੁੱਧਧ[13],
ਧਰਿ[14] ਰਿਪੁ ਬ੍ਰਿੱਧਧ[15]§।

ਧਸਕਤਿ ਜੋਧਧ, ਧਰਕਤਿ
ਬੋਧਧ[16] ਧਿਧਕਧ[17] ਕ੍ਰੁੱਧਧ
ਧਮਕਤਿ[18]¶ ॥੨੭॥

(ਹਾਂ ਉਸ) ਬਿਧੀ ਚੰਦ ਨੇ ਵਿਸ਼ਨੂੰ ਸਮਾਨ (ਇਖ਼ਲਾਕੀ) ਗੁੱਸੇ ਵਿਚ ਕੋਪਵਾਨ ਹੋਕੇ ਧਨੁਖ ਉੱਚਾ ਕੀਤਾ (ਤੇ ਚਿੱਲੇ ਦੇ ਵਿਚ) ਤੀਰ ਧਰਕੇ ਸੰਨ੍ਹਿਆਂ। (ਕਿਉਂਕਿ ਬਿਧੀ ਚੰਦ ਦਾ) ਮਨ ਧਰਮ ਦਾ ਗਿਆਨੀ ਹੈ, (ਹਾਂ) ਜਿਸ ਦਾ ਹਿਰਦਾ ਧਰਨ ਵਾਲਾ ਹੈ ਧੀਰਜ ਨੂੰ, (ਤੇ ਜੋ) ਵੈਰੀ ਨੂੰ ਦਲ ਸਿੱਟਣੇ ਦਾ ਪ੍ਰਾਕ੍ਰਮੀ ਹੈ, (ਉਸ ਨੇ) ਜੁੱਧ ਧਰਮ ਨੂੰ ਧਾਰਨ ਕੀਤਾ, ਭਾਵ ਜੁੱਧ ਵਿਚ ਉੱਮਲ ਪਿਆ (ਪਰ ਉਸ ਨੂੰ ਵੈਰੀ ਦੀ) ਬਹੁੱਲਤਾ ਦੀ (ਬੀ) ਪੂਰੀ ਸੁਧ ਹੈ (ਇਸ ਲਈ ਉਸ ਨੇ ਚੁਣ ਚੁਣ ਕੇ) ਵੈਰੀ ਦੇ ਸਿਰਕਰਦੇ ਵਿੰਨ੍ਹ ਸਿਟੇ। (ਅਤੇ ਹੱਲਾ ਕਰਕੇ) ਜੋਧਿਆਂ ਵਿਚ ਧਸਦਾ ਜਾਂਦਾ ਹੈ, ਹਠੀਲੇ (ਸੂਰਿਆਂ ਦੇ ਦਿਲ) ਧੜਕਾਉਂਦਾ, ਕ੍ਰੋਧਵਾਨ (ਵੈਰੀਆਂ ਨੂੰ) ਧਕੇਲਦਾ ਤੇ ਧਮਕਾਉਂਦਾ (ਜਾ ਰਿਹਾ) ਹੈ।

[1]ਧਰ ਕ੍ਰੁੱਧਧ=ਵਿਸ਼ਨੂੰ ਸਮਾਨ ਇਖ਼ਲਾਕੀ ਗੁੱਸੇ ਵਿਚ ਕੋਪਵਾਨ ਹੋਕੇ। [ਧਰ=ਵਿਸ਼ਨੂੰ (ਸਮਾਨ)। ਕ੍ਰੁੱਧ ਕੋਪਵਾਨ। ਧ=ਧਰਮ, ਇਖ਼ਲਾਕ] (ਅ) ਗੁੱਸਾ ਧਾਰ ਕੇ। [2]ਧਨੁਖ। [3]ਉੱਗ੍ਰ। ਉਲਾਰ ਕੇ। ਉੱਚਾ ਕਰਕੇ [ਸੰਸ:, ਉਦ੍ਧ੍ਰ]। [4]ਰੱਖ ਕੇ, ਧਰਕੇ। [5]ਸੰਨ੍ਹਿਆ, ਜੋੜਿਆ। [6]ਧਰਮ। [7]ਗਜਾਨ ਧਾਰਨੇ ਵਾਲਾ, ਗਜਾਨੀ [ਬੋਧ+ਧ]। [8]ਜਿਸ ਦਾ ਹਿਰਦਾ ਧਾਰਨ ਵਾਲਾ ਹੈ ਧੀਰਜ [ਧਿਰ=ਧੀਰਜ। ਮੱਧ=ਹਿਰਦਾ। ਧ=ਧਾਰਨੇ ਵਾਲਾ]। [9]ਧੜੇ ਵਾਲਾ। ਧੜੇ ਦਾ ਪੱਕਾ। ਪ੍ਰਾਕ੍ਰਮੀ। [10]ਸਿਧ ਦੇਣਾ, ਦਲ ਸੁੱਟਣਾ। [11]ਧਾਰਿਆ, ਕੀਤਾ। [12]ਜੁੱਧ ਧਰਮ [ਜੁੱਧ=ਜੰਗ+ਧ=ਧਰਮ]। (ਅ) ਜੁੱਧ ਭੂਮੀ ਵਿਚ (ਅੱਗੇ ਵਧਿਆ)। [13]'ਧਰ ਸੁਰ ਨਾਂ ਰਹੀ' ਯਾ 'ਧਿਰ ਸੁਰ ਨਾਂ ਰਹੀ' ਪੰਜਾਬੀ ਮੁਹਾਵਰਾ ਹੈ ਕਿਸੇ ਸ਼ੈ ਦੇ ਅੰਦਾਜ਼ਾ ਨਾ ਰਹਿਣ ਦੀ ਭਾਵ ਬਹੁੱਲਤਾ। ਧਰ ਸੁਰ ਸੁੱਧਧ=(ਬਿਧੀ ਚੰਦ ਨੂੰ ਵੈਰੀ ਦੀ) ਬਹੁੱਲਤਾ ਦੀ ਸੁਧ ਹੈ। ਸੁੱਧਧ=ਸੰਪੂਰਨ ਸੁੱਧ ਹੈ [ਸੁੱਧ=ਖਬਰ। ਧ=ਸੰਪੜੀ, ਪੂਰਣਤਾ]। (ਅ) ਸੁਧ ਸੁਰ ਧਾਰ ਕੇ=ਉੱਚੀ ਬੋਲ ਕੇ, ਲਲਕਾਰ ਕੇ। (ੲ) ਪਾ:-ਧਰਿ ਸਰ ਸੁਧਧਿ=ਸ਼ੁਧ ਤੀਰ ਧਾਰ ਕੇ। [14]ਧਰ ਲੈਣਾ। ਅੱਗੇ ਲਾ ਲੈਣਾ। ਮਾਰਨਾ, ਵਿੰਨ੍ਹਣਾ। [15]ਵਡੇ ਵਡੇ, ਸਿਰਕਰਦੇ। [16]ਬੋਧ=ਧੀਰਜ। ਧ=ਧਾਰਨ ਵਾਲੇ=ਧੀਰਜ ਧਰਨ ਵਾਲੇ ਭਾਵ ਹਠੀਲੇ। (ਅ) ਲਲਕਾਰਦਾ ਹੈ। [17]ਧਿਧਕਧ=ਧਿਧਕਤਿ=ਧਕੇਲਦਾ ਹੈ। [18]ਧਮਕਾਉਂਦਾ ਹੈ।

*ਛਾਪੇ ਵਿਚ ਇਹ 'ਬਿਧੀ ਚੰਦ' ਪਦ ਨਹੀਂ ਹੈ, ਲਿਖਤੀਆਂ ਵਿਚ ਹੈ, ਪਰ ਛੰਦ ਦੀ ਚਾਲ ਚਾਹੁੰਦੀ ਹੈ ਕਿ ਪਾਠ 'ਬਿਧਿ' ਏਕੇ ਹੋਵੇ, ਜਿਸਦਾ ਪ੍ਰਯਾਯ ਬਿਧੀ ਚੰਦ ਹੈ। ਐਉਂ:—ਬਿਧਿ ਧਰਿ ਕ੍ਰੁੱਧਧ। †ਪਾ:—ਧਰ ਸੁ ਸੰਧ ਧਧ।
‡ਪਾ:—ਧਰ ਮਨ ਬੁੱਧਧ ਧਰਜ ਸਮਧਧ। (ਅ) ਧਿਰਜ ਸਮੱਧਧ। §ਪਾ:—ਬਿਧਧ=ਵਿੰਨ੍ਹਦਾ ਹੈ।
¶ਛੰਦ ਦੀ ਚਾਲ ਮੁਜਬ ਇਹ ਪਦ ਇਥੇ ਵਾਧੂ ਹੈ। 'ਧਿਧਕਧ ਕ੍ਰੁੱਧਧ' ਦੀ ਥਾਵੇਂ 'ਧਮਕਤ ਕ੍ਰੁੱਧਧ' ਸ਼ੁੱਧ ਪਾਠ ਜਾਪਦਾ ਹੈ। ਪਾ:—ਧਕ ਧਕ ਕ੍ਰੁੱਧਤਿ ਧਮਕਤਿ-ਬੀ ਹੈ।

ਚਾਚਰੀ ਛੰਦ ॥ ਤੁਰੰਗੈਂ। ਉਤੰਗੈਂ। ਉਠਾਈ। ਚਲਾਈ ॥ ੨੮ ॥ ਕਮਾਨੈਂ। ਸੁ ਤਾਨੈਂ। ਪ੍ਰਹਾਰੈਂ। ਸਿਧਾਰੈਂ॥੨੯॥ਜੁਝਾਰੈਂ। ਪ੍ਰਾਰੈਂ[1]। ਉਭਾਰੈਂ। ਦੁਧਾਰੈਂ ॥ ੩੦ ॥ ਪ੍ਰਚੰਡੇ। ਉਮੰਡੇ[2]। ਘਮੰਡੇ। ਸੁ ਖੰਡੇ[3] ॥ ੩੧॥ ਮਹਾਨੇ। ਪ੍ਰਹਾਨੇ[4]। ਭੁਧਾਨੇ। ਪਲਾਨੇ[5] ॥ ੩੨ ॥ ਸਾਬਾਸ ਛੰਦ॥ ਚਲਤਿ ਖਤੰਗਹਿ। ਭਟ ਤਨੁ ਭੰਗਹਿ। ਬਰਨ ਸੁਰੰਗਹਿ। ਗਿਰਤਿ ਤੁਰੰਗਹਿ ॥ ੩੩ ॥ ਗਹਿਤਿ ਕ੍ਰਿਪਾਨਹਿ। ਖਿਚਕਰਿ ਮਯਾਨਹਿ।ਬਲ ਕਰਿ ਬਾਹਤਿ।ਰਨ ਰਿਪੁ ਘਾਹਤਿ ॥ ੩੪ ॥ ਹਤਿ ਹਤਿ ਗੋਰਨਿ[6]। ਮਰਿ ਜੁਗ ਓਰਨਿ[7]। ਧਰ ਪਰ ਡਾਰਤਿ।ਫਿਰ ਫਿਰ ਮਾਰਤਿ॥੩੫॥ਸਤਿਗੁਰ ਹੇਰਤਿ। ਹਯ ਨਿਜ ਪ੍ਰੇਰਤਿ। ਕਰਖਤਿ ਚਾਂਪਹਿ[8]। ਕਰਿ ਬਲ ਆਪਹਿ ॥੩੬॥ ਤੁਰਕ ਨਿਬੇਰਤਿ। ਗਿਰਿ ਗਿਰ ਟੇਰਤਿ। ਪਰਤਿ ਕਰਾਹਤਿ। ਜਲ ਕਹੁ ਚਾਹਤਿ ॥ ੩੭ ॥ ਨਭ ਮਹਿਂ ਹੂਰਨਿ।ਪਿਖਿ ਬਰ ਸੂਰਨਿ।ਚਖ ਜਿਨ ਚੰਚਲ।ਨਚਤਿ ਦ੍ਰਿਗੰਚਲ[9]॥ ੩੮ ॥ ਸੁਭਤਿ ਸੁ ਅੰਜਨ[10]। ਕਰਿ ਮਨ ਰੰਜਨ। ਨਚਤਿ ਸੁ ਖੰਜਨ[11]। ਕਰ ਜਨੁ ਕੰਜਨ[12] ॥ ੩੯ ॥ ਭਟ ਬਰ ਟੋਲਤਿ[13]। ਚਰਬ ਤਮੋਲਤ[14]। ਹਸਿ ਹਸਿ ਬੋਲਤਿ।ਹਰਖਤਿ ਡੋਲਤਿ॥੪੦॥ ਕਰਤਿ ਬਧਾਇਨਿ[15]। ਬਹੁ ਚਿਤ ਚਾਇਨ। ਕਰ ਮਹਿੰਦੀ ਜੁਤਿ। ਬਰ ਨਹੁੰ ਦੀ ਛਿਬ[16] ॥ ੪੧ ॥ ਦੋਹਰਾ ॥ ਇਸ ਪ੍ਰਕਾਰ ਜੁਗ ਸੈਨ ਕੋ ਰਨ ਮਾਚ੍ਯੋ ਘਮਸਾਨ। ਨਿਬਰਿ ਗਏ ਬਹੁ ਸੂਰਮਾ ਆਪਸ ਮੈਂ ਲਰਿ ਹਾਨ ॥੪੨॥ ਨਰ ਤੁਰੰਗ ਗਨ ਮ੍ਰਿਤਕ ਕੇ ਲਾਗੇ ਬਡ ਅੰਬਾਰ। ਭੀਖਨ ਭਏ ਸਥਾਨ ਸਭਿ ਲਾਲ ਰੰਗ ਕੋ ਧਾਰਿ ॥ ੪੩ ॥ ਆਮਿਖ ਆਂਤ੍ਰਨਿ ਮਿੱਝ ਤੇ ਸ੍ਰੋਣਤ ਕੇਰ ਪ੍ਰਵਾਹ। ਭਈ ਅਧਿਕ ਦੁਰਗੰਧਤਾ ਗਨ ਹਾਡਨਿ ਜੁਤਿ ਤਾਂਹਿ॥੪੪॥ਐਂਚਤ ਮਾਸ ਗੁਮਾਇ ਗਨ ਲਰਿ ਆਪਸ ਮਾਹਿ ਸ੍ਵਾਨ। ਚਾਟਤਿ ਸ੍ਰੋਣਤ ਮੀਝ ਕੋ ਤ੍ਰਿਪਤ ਹੋਤਿ ਕਰਿ ਖਾਨ ॥੪੫॥ ਕੰਕ ਬੰਕ ਫਿਰਤਿ ਉਡਾਤ, ਕਾਕ ਖਾਹਿਂ ਬਹੁ ਟਾਰਿ। ਗ੍ਰਿਧ ਬ੍ਰਿੰਦ ਭੂਰਮਹਿ ਟਿਕਹਿ ਮਾਨਹੁ ਹਯਾਂਨ ਉਧੇਰ[17] ॥ ੪੬ ॥ ਕਹੌਂ ਕਹਾਂ

---

[1]ਵੰਗਾਰਦੇ ਹਨ। [2](ਕ੍ਰੁੱਧ) (ਹੁਏ) ਉਮਡ ਆਏ। [3]ਤਿਕਾਰੀਆਂ ਨੂੰ ਮਾਰਨ (ਲਗੇ)। [4]ਬੜੇ ਹੀ ਮਾਣੇ। [5]ਜੋ ਡਰੇ ਸੋ ਦੌੜ ਗਏ। [6]ਗੋਲੀਆਂ। [7]ਮਾਰਦੇ ਹਨ ਦੋਹਾਂ ਪਾਸਿਆਂ (ਦਿਆਂ) ਨੂੰ। [8]ਖਿੱਚਦੇ ਹਨ ਧਨੁਖ ਨੂੰ। [9]ਪਲਕਾਂ। [10]ਸੁਰਮਾ। [11]ਮਮੋਲ ਵਰਗੀ (ਨੇਤ੍ਰ)। [12]ਹੱਥ ਮਾਨੋਂ ਕਵਲ ਹਨ। [13]ਸੂਰਮੇਂ ਵਰਾਂ ਨੂੰ ਟੋਲਦੀਆਂ ਹਨ। [14]ਚਬਦੀਆਂ ਹਨ ਪਾਨ। [15]ਵਧਾਈਆਂ ਦਿੰਦੀਆਂ ਹਨ। [16]ਨਹੁੰਆਂ ਦੀ ਬਨਾਵਟ ਦਾ ਸ਼ੋਭਾ ਬੜੀ ਹੁੰਦੀ ਹੈ। [17]ਉਧੇੜ ਕੇ।

ਲਗਿ ਜੰਗ ਕੋ ਲਰਤਿ ਬਾਹਿਨੀ ਦੋਇ। ਮ੍ਰਿਤਕ ਭਏ ਕੁਛ ਬਚ ਰਹੇ ਨਰ ਗਿਨਤੀ ਕੇ ਜੋਇ॥ ੪੭॥ ਕਾਲੇ ਖਾਂ ਅਰੁ ਗੁਰੂ ਕੋ ਭਯੋ ਸਮੁਖ ਜਿਮ ਜੁੱਧ। ਸੁਨਹੁ ਸੰਤ ਮਨ ਦੈ ਸਭੈ ਕਰਿਕੈ ਸੁੱਧਿ ਸੁ ਬੁੱਧਿ॥ ੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੰਗ' ਪ੍ਰਸੰਗ ਬਰਨਨੋ ਨਾਮ ਤ੍ਰਿੰਸਤੀ ਅੰਸੂ॥ ੩੦॥

### ੩੧. [ਕਾਲੇ ਖਾਂ ਬੱਧ]।

ਦੋਹਰਾ॥ ਲਗੀ ਸੈਨ ਸੋਂ ਸੈਨ ਤਬਿ ਹੱਬਦਾਰਨ ਕਹੁ ਮਾਰਿ। ਕਾਲੇਖਾਂ ਸਨਮੁਖ ਗਯੋ ਜਹਿਂ ਸਤਿਗੁਰੂ ਨਿਹਾਰਿ॥ ੧॥ ਚੌਪਈ॥ ਚੰਚਲ ਕਰਤਿ ਤੁਰੰਗ ਨਚਾਯੋ। ਸ੍ਰੀ ਹਰਿਗੋਵਿੰਦ ਸਨਮੁਖ ਆਯੋ। ਪਹੁੰਚ੍ਯੋ ਨਿਕਟਿ ਧਨੁਖ ਸੰਭਾਰਤਿ। ਖਰ ਖਪਰਾ ਗੁਨ ਮਹਿ ਸੰਚਾਰਤਿ[1]॥ ੨॥ ਗੁਰਨਿ ਬੰਗਾਰਤਿ ਬਾਕ ਉਚਾਰੇ। 'ਪ੍ਰਿਥਮ ਤੁਮਹੁ ਬਹੁ ਖਾਨ ਸੰਘਾਰੇ। ਜੋ ਤੀਰਨ ਕੋ ਅਧਿਕ ਚਲਾਵਤਿ। ਸਭਿ ਮਹਿਂ ਬਡ ਬਲਵਾਨ ਕਹਾਵਤਿ॥ ੩॥ ਅਬਿ ਮੈਂ ਚਲਿ ਆਯੋ ਤੁਮ ਓਰਾ। ਕਾਲੇਖਾਨ ਨਾਮ ਲਖਿ ਮੋਰਾ। ਤੁਮ ਕੋ ਪਕਰਨਿ ਸ਼ਾਹੁ ਪਠਾਯੋ। ਬਹੁ ਲਸ਼ਕਰ ਲੇ ਚੜਿ ਮੈਂ ਆਯੋ॥੪॥ ਕੈ ਸਭਿ ਕੋ ਪਲਟਾ ਰਣ ਲੈ ਹੌਂ। ਨਾਂਹਿ ਤ ਪ੍ਰਾਨ ਆਪਨੇ ਦੈ ਹੌਂ। ਸਾਵਧਾਨ ਹੁਇ ਸਹੁ ਮਮ ਬਾਨਾ। ਹਤੌਂ ਮਹਾਂ ਤੀਖਨ ਹਿਤ ਹਾਨਾ' ॥ ੫॥ ਸ੍ਰੀ ਹਰਿਗੋਵਿੰਦ ਸੁਨਿ ਮੁਸਕਾਏ। 'ਜਿਸ ਮਗ ਪੂਰਬ ਤੁਰਕ ਪਠਾਏ। ਸੋ ਅਬਿ ਬੰਦ ਨਹੀਂ ਕੁਛ ਭਯੋ। ਸਭਿਨਿ ਆਇ ਭਟ ਰਣ ਕਰਿ ਲਯੋ॥ ੬॥ ਨਾਸਹਿ ਸ਼ਾਹੁ ਬਾਹਿਨੀ ਸਾਰੀ। ਹਮ ਠਾਂਢੇ ਅਬਿ ਤੋਹਿ ਅਗਾਰੀ। ਜਸੁ ਬਿੱਦਯਾ ਤੀਰਨਿ ਕੀ ਪਾਈ। ਸੋ ਅਬਿ ਕਰਹੁ ਦੇਹੁ ਦਿਖਰਾਈ॥ ੭॥ ਪੂਰਬ ਸਹੈਂ ਵਾਰ ਸਰ ਤੋਰਾ। ਪੀਛੇ ਕਰਹੁ ਬਿਲੋਕਨ ਮੋਰਾ[2]'। ਇਮ ਸੁਨਿ ਤੁਰਕ ਲਯੋ ਧਨੁ ਤਾਨਾ[3]। ਬਲ ਤੇ ਤ੍ਯਾਗ੍ਯੋ ਤੀਖਨ ਬਾਨਾ॥ ੮॥ ਛੋਰਤਿ ਬੋਲ੍ਯੋ ਕਾਲੇਖਾਨਾ। 'ਲੇਹੁ ਪਤਾ ਜਿਮ ਵਿੱਦਯਾਵਾਨਾ। ਮਾਰਾ ਹੀ ਜਾਨਹੁ ਧਰ[4] ਗਿਰ੍ਯੋ'। ਆਵਤਿ ਸਰ ਸਤਿਗੁਰੂ ਨਿਹਰ੍ਯੋ॥੯॥ ਮਸਤਕ ਛੁਵਤਿ ਸੁ ਗਯੋ ਅਗਾਰੇ। ਖਰ ਖਪਰਾ ਕੁਛ ਮਾਸ ਉਤਾਰੇ। ਬੂੰਦ ਰਕਤ ਕੀ ਨਿਕਸੀ ਲਾਲ। ਮਨਹੁਂ ਤਿਲਕ ਜੈ ਕੇ ਲਗਿ ਭਾਲ[5] ॥ ੧੦॥ ਰਿਦੇ ਕ੍ਰੋਧ ਤਬਿ ਦੂਨ

---

[1]ਚਿਲੇ ਵਿਚ ਜੋੜਦਾ ਹੈ। [2]ਫੇਰ ਮੇਰਾ ਤੀਰ(ਚਲਦਾ) ਸੀ ਵੇਖੇ। [3]ਕੰਨਾਂ ਤਕ ਧਨੁਖ ਖਿੱਚਿਆ। [4]ਧਰਤੀ ਤੇ। [5]ਮਾਨੋਂ ਮੱਥੇ ਤੇ ਜੈ ਦਾ ਤਿਲਕ ਲੱਗ ਗਿਆ ਹੈ ( ਕੈਸੀ ਉਪਮਾ ਕਮਾਲ ਦੀ ਦਿਤੀ ਹੈ ਕਾਮਲ ਕਵਿ ਨੇ)।

ਚੋਤੂਨਾ । ਕਰਯੋ ਨਿਕਾਸਨ ਸਰ ਖਰ ਤੂਨਾ[1] । ਤੂਰਨ ਪੂਰਿ[2] ਕਾਨ ਲਗਿ ਮਾਰਾ । ਪਿਖਿ ਸਰੂਪ ਕੋ ਡਰ ਬਹੁ ਧਾਰਾ ॥ ੧੧ ॥ ਭਾਨਤਿ ਧਨੁ ਕੋ ਟਰਿ ਕਰਿ ਚਾਲਾ । ਪ੍ਰੇਰਤਿ ਬਾਜੀ[3] ਬਹੁ ਬਲਵਾਲਾ । ਛੁਟਯੋ ਤੀਰ ਗੁਰ ਕਰ ਤੇ ਐਸੇ । ਬਿਖਧਰ[4] ਰਿਸ ਧਰਿ ਉਛਿਗਾ ਜੈਸੇ ॥ ੧੨ ॥ ਤੁਰਕ ਗਯੋ ਬਢਿ, ਤੁਰੰਗ ਸੰਘਾਰਯੋ । ਲਗਯੋ ਉਦਰ ਮਹਿਂ ਪਾਰ ਪਧਾਰਯੋ ॥੧੩ ॥ ਕਾਲੇਖਾਨ ਉਤਰ ਕਰਿ ਖਰਯੋ । ਅਪਨਾ ਆਪ ਸੰਭਾਰਨ ਕਰਯੋ । ਕਹਤਿ ਭਯੋ'ਅਬਿ ਹੋਤਿ ਅਨੀਤੀ । ਜੋ ਤੁਮ ਕਰਹੁ ਜੰਗ ਕੀ ਰੀਤੀ ॥ ੧੪ ॥ ਖਰੋ ਧਰਾ ਪਰ ਮੈਂ ਹਯ ਬਿਨਾ । ਤੁਮ ਚਢਿ ਰਹੇ ਬੇਗ ਜਿਸ ਘਨਾ[5] । ਜੇ ਕਰਿ ਸਮ ਹੁਇ ਰਣ ਕੋ ਕਰਹੁ । ਤਜਹੁ ਤੁਰੰਗ ਚਰਣ ਪਰ ਥਿਰਹੁ ॥ ੧੫ ॥ ਤੌ ਮੈਂ ਕਰੌਂ ਖੜਗ ਸੰਗ੍ਰਾਮਾ । ਤਕਿ ਬਹੁ ਦਾਵ ਦਹਿਨ ਅਰੁ ਬਾਮਾ[6] । ਜੇ ਨਹਿ ਮਾਨਹੁ ਚਹੁ ਸੰਘਾਰਾ । ਤੌ ਕਰਿ ਲੇਹੁ ਆਪਨੋ ਵਾਰਾ ॥ ੧੬॥ ਜਥਾ ਪ੍ਰਥਮ ਭਾ ਤੀਰਨਿ ਸੰਗ । ਤਥਾ ਖੜਗ ਕੋ ਚਹੀਯਹਿ ਜੰਗ । ਹੋਇ ਬਰਾਬਰ ਹੇਰਹੁ ਵਾਰ । ਅਪਨੋ ਕੀਜੈ ਬਲ ਸੰਭਾਰਿ’ ॥੧੭॥ ਸੁਨਿ ਸਤਿਗੁਰ ਕਾਲੇ-ਖਾਂ ਬੈਨ । ਤਜਯੋ ਤੁਰੰਗ ਜਿਨਹੁਂ ਕੁਛ ਭੈ ਨ । ਕਹਯੋ ‘ਤੋਹਿ ਚਿਤ ਹੌਸ ਨ ਰਹੈ’ । ਲਰਹਿਂ ਤਥਾ ਜਿਮ ਅਬਿ ਤੂੰ ਚਹੈਂ॥੧੮॥ਖੜਗ ਸਿਪਰ ਦੋਨਹੁਂ ਕਰ ਧਾਰੀ । ਭਏ ਸਮੁਖ ਦੋਨਹੁਂ ਭਟ ਭਾਰੀ॥ਦ੍ਵੈ ਦਲ ਕੇ ਦੋਨਹੁਂ ਸਰਦਾਰ। ਦੋਨਹੁਂ ਕੈ ਉਤਸਾਹ ਉਦਾਰ ॥ ੧੯ ॥ ਦੋਨਹੁਂ ਬੀਰ ਬੀਰਰਸ ਢਰੇ । ਦੋਨਹੁਂ ਦਾਵ*ਜੰਗ ਕੋ ਕਰੇਂ । ਦੋਨਹੁਂ ਕੇ ਆਨਨ ਪਰ ਲਾਲੀ । ਦੋਨਹੁਂ ਵਿੱਦਯਾਵਾਨ ਬਿਸਾਲੀ ॥ ੨੦ ॥ ਦੋਨਹੁਂ ਜੀਤਨ ਕੇ ਅਭਿਲਾਖੀ । ਦੋਨਹੁਂ ਕੋ ਦਲ ਦੇਖਤਿ ਆਂਖੀ । ਦੋਨਹੁਂ ਇਤ ਉਤ ਬਿਚਰਨ ਲਾਗੇ । ਦੋਨਹੁਂ ਬਾਮ ਦਾਇਂ ਹੁਇ ਆਗੇ ॥ ੨੧ ॥ ਦੋਨਹੁਂ ਪਟੇਬਾਜ਼ ਕੀ[8] ਵਿੱਦਯਾ । ਕਰਿ ਕਰਿ ਦੋਨਹੁਂ ਚਾਹਤਿ ਛਿੱਦਯਾ[9] । ਦੋਨਹੁਂ ਚਰਨ ਚਲਾਕੀ ਕਰੈਂ । ਵਾਰ ਰੋਕ ਦੋਨਹੁਂ ਢਿਗ ਅਰੈਂ ॥ ੨੨ ॥ ਸਿਪਰ ਸਿਪਰ ਸੋਂ ਦੋਨਹੁਂ ਭੇਰਾ ਕਰ[10] ਦੋਨਹੁਂ ਚਮਕਤਿ ਸ਼ਮਸ਼ੇਰ[11] । ਜੁਟੇ ਬੀਰ ਦੋਨਹੁਂ ਸਮ ਸ਼ੇਰ । ਜਨੁ ਦੋਨਹੁਂ

---

[1] ਭੱਥੇ ਵਿਚੋਂ [ਸੰਸ:, ਤੂਣ=ਭੱਥਾ] । [2] ਖਿੱਚ ਕੇ । [3] ਘੋੜਾ ਫੇਰ ਲਿਆ । [4] ਸੱਪ । [5] ਬੜੇ ਵੇਗ ਵਾਲੇ ( ਘੋੜੇ ) ਤੇ । [6] ਸਜਿਓਂ ਖੱਬਿਓਂ । [7] ਹਵਸ ਨ ਰਹਿ ਜਾਏ । [8] ਗੱਤਕੇ ਦੀ । [9] ਕੱਟਿਆ । [10] ਹੱਥ ਵਿਚ ਦੋਹਾਂ ਦੇ । [11] ਤਲਵਾਰਾਂ । *ਪਾ:—ਘਾਵ ।

ਬਲਿ ਬ੍ਰਿਖਭ ਬਡੇਰ[1] ॥ ੨੩ ॥ ਸਿੰਗ ਖੜਗ ਤੇ[2] ਦੋਨਹੁੰ ਅਰੇ* । ਮਨਹੁ ਮਸਤ ਦ੍ਵੈ ਕੁੰਜਰ[3] ਭਿਰੇ । ਭੁਜਦੰਡਨ ਹੈਂ ਸੁੰਡਾ ਜਿਨ ਕੇ[4] । ਤੀਛਨ ਦਸਨ ਅਸਿਨਿ[5] ਬਡ ਜਿਨ ਕੇ ॥ ੨੪ ॥ ਕਾਲੇਖਾਂ ਉਛਰਯੋ ਬਲ ਧਾਰੇ । ਖੜਗ ਉਭਾਰਿ ਗੁਰੂ[6] ਲਲਕਾਰੇ । 'ਰਹੁ ਠਾਂਢੋ ਮਾਰਯੋ ਅਬਿ ਜਾਨਿ । ਨਹਿਂ ਜੈ ਹੈਂ ਅਬਿ ਲੈ ਕਰਿ ਪ੍ਰਾਨ' ॥ ੨੫ ॥ ਸਤਿਗੁਰ ਅਧਿਕ ਸ਼ੀਘ੍ਰਤਾ ਧਾਰੀ । ਕਰਤਿ ਚਲਾਕੀ ਸਿਪਰ ਅਗਾਰੀ । ਰੋਕਿ ਵਾਰ ਨਿਜ ਖੜਗ ਪ੍ਰਹਾਰਾ । ਕਾਲੇਖਾਨ ਤਬੈ ਬਲ ਧਾਰਾ ॥ ੨੬ ॥ ਲਿਯੋ ਖੜਗ ਪਰ ਖੜਗ ਜੁ ਮਾਰਾ[7] । ਨਿਕਸਤਿ ਭਈ ਬ੍ਰਿੰਦ ਚਿਨਗਾਰਾ । ਮਾਨਹੁ ਚਮਕਤਿ ਰੈਨ ਟਨਾਨੇ । ਟੂਟੇ ਨ ਦੋਨਹੁ ਬਚੇ ਮਹਾਨੇ ॥ ੨੭ ॥ ਗਯੋ ਫਰਕ ਕਰਿ[8] ਕਾਲੇਖਾਨ । ਭਯੋ ਨਿਫਲ ਦ੍ਵੈ ਵਾਰ ਕ੍ਰਿਪਾਨ । ਥਕਤਿ ਨ ਦੋਨਹੁੰ ਜਧਾ ਭਾਰੀ । ਪੁਨ ਅਭਿਲਾਖਤਿ ਕਰਨਿ ਪ੍ਰਹਾਰੀ ॥ ੨੮ ॥ ਲਾਇ ਘਾਤ ਪੁਨ ਢੁਕਯੋ ਨੇਰ । ਦੋਨਹੁੰ ਕੀਨਿ ਭੀਮ ਭਟ ਭੇਰ[9] । ਅੰਤਹਿਪੁਰ ਹੇਰਤਿ ਹੈ[10] ਸਾਰਾ । ਤ੍ਰਾਸ ਤੁਰਕ ਬ੍ਰਿੰਦਨਿ ਤੇ ਧਾਰਾ ॥ ੨੯ ॥ ਗੁਰੂ ਬੀਰ ਅਰੁ ਤੁਰਕ ਜਿ ਬਾਚੇ[11] । ਰਣ ਹੇਰਤ ਸੈਸੈ ਚਿਤ ਰਾਚੇ । ਅਰਯੋ ਤੁਰਕ ਨਹਿਂ ਮਾਰਯੋ ਗਯੋ । ਘਾਤ ਖੜਗ ਕੋ ਫਿਰਿ ਫਿਰਿ ਕਿਯੋ ॥ ੩੦ ॥ ਬਿਧੀਚੰਦ ਆਦਿਕ ਬਡ ਜੋਧਾ । ਪਿਖਹਿਂ ਤੁਰਕ ਉਰ ਬਾਢਹਿ ਕ੍ਰੋਧਾ । ਸਭਿ ਕੇ ਮਨ ਕੀ ਸਤਿਗੁਰ ਜਾਨੀ । ਚਾਹਤਿ ਭਏ ਕਰਨਿ ਰਿਪੁ ਹਾਨੀ ॥ ੩੧ ॥ ਆਇ ਪਰਯੋ ਕਰਿ ਖੜਗ ਪ੍ਰਹਾਰ । ਕਾਲੇਖਾਨ

---

[1] ਬੜੇ ਬਲੀ ਬੈਲ ਹਨ ਮਾਨੋਂ । [2] ਤਲਵਾਰਾਂ ਰੂਪੀ ਸਿੰਗਾਂ ਨਾਲ । [3] ਹਾਥੀ । [4] ਭੁਜਦੰਡ ਜਿਨ੍ਹਾਂ ਦੇ (ਮਾਨੋਂ) ਸੁੰਡਾਂ ਹਨ । [5] ਤਲਵਾਰਾਂ ਰੂਪ ਤਿੱਖੇ ਦੰਦ ਹਨ । [6] ਗੁਰੂ ਜੀ ਨੂੰ । [7] ਤਲਵਾਰ ਤੇ ਤਲਵਾਰ ਦੀ ਮਾਰ ਜੋ ਲਈ ਤਾਂ...... । [8] ਫਿੱਕ ਕਰ ਗਿਆ । [9] ਦੋਹਾਂ ਸੂਰਮਿਆਂ ਨੇ ਕੀਤਾ (ਭੇੜ) ਭਿਆਨਕ ਭੇੜ (ਮੁਕਾਬਲਾ) । [10] ਘਰ ਦੀਆਂ ਬੀਬੀਆਂ ਬੀ ਤੱਕ ਰਹੀਆਂ ਹਨ । [11] ਗੁਰੂ ਜੀ ਦੇ ਜੋਧੇ ਤੇ ਤੁਰਕ ਜੋ ਬਚ ਰਹੇ ਸਨ, (ਸਾਰੇ) ।

*ਦੋ ਸੂਰਮਗਤੀ ਵਿਚ ਤੁਲਵੇਂ ਸੂਰਮਿਆਂ ਦਾ ਰੂਪਕ ਬੰਨ੍ਹ ਰਹੇ ਹਨ, ਅਨੁਪਮਾਂ ਦਾ ਦੂਸ਼ਨ ਵਿਚ ਪੈਂਦਾ ਜਾਪਦਾ ਹੈ, ਪਰ ਕਵਿ ਜੀ ਦਾ ਖਿਆਲ ਇੱਧਰ ਜਾ ਰਿਹਾ ਹੈ ਕਿ ਵੈਰੀ ਸਰੀਰਕ ਸੂਰਮਗਤੀ ਵਿਚ ਕਿਵੇਂ ਕਮ ਨਹੀਂ ਸੀ । ਗੋਇਆ ਉਸ ਪਰ ਫਤਹ ਪਾਉਣੀ ਇਕ ਭਾਰੀ ਬੀਰਤਾ ਦਾ ਕੰਮ ਸੀ, ਇਹ ਧੁਨੀ ਵਿਚ ਵਡਿਆਈ ਦਾ ਭਾਵ ਦੇਖਿਆ ਜਾਪਦਾ ਹੈ । ਇਸ ਵੇਲੇ ਕਵਿ ਜੀ ਆਪ ਦੇ ਬਲ ਤੇ ਜੋਸ਼ ਨੂੰ ਮਾਨੁਖੀ ਕਮਾਲ ਦੇ ਨੁਕਤੇ ਤੋਂ ਦੱਸ ਰਹੇ ਸਨ; ਤੇ ਉਪਮਾਂ ਦੇਣ ਵਿਚ ਬੀ ਚਾਰੇ ਪਸ਼ੂਆਂ ਦੀ ਥੀ ਦੇ ਰਹੇ ਹਨ, ਪਰ ਉਹਨਾਂ ਦੇ ਅਕਲ ਤੇ ਭਿੜਨ ਦੇ ਇਕ ਇਕ ਅੰਗ ਨੂੰ ਲੈ ਰਹੇ ਹਨ ਤਾਂਤੇ ਦੂਸ਼ਨ ਪਿਆ ਨਹੀਂ ਸਮਝਣਾ ਚਾਹੀਦੇ ।

ਮਹਾਂ ਬਲ ਧਾਰਿ। ਸ੍ਰੀ ਹਰਿਗੋਬਿੰਦ ਢਾਲ ਸੰਭਾਲਿ। ਰੋਕਿ ਵਾਰ ਕੋ ਮਾਰੀ ਢਾਲ[1] ॥ ੩੨ ॥ [2]ਬਲ ਤੇ ਹਨੀ, ਗਿਰਨ ਲਗਿ ਪਾਛੇ। ਕਰਾਚੋਲ ਬਾਹਯੋ ਤਬਿ ਆਛੇ[3]। ਬਿਹਬਲ ਤੇ ਨ ਬਚਾਯੋ ਗਯੋ। ਲਗਯੋ ਸੀਸ ਚੀਰਤਿ ਸਭ ਭਯੋ ॥ ੩੩ ॥ ਏਕੈ ਆਂਖ ਏਕ ਹੀ ਸ੍ਰੌਨ। ਇਕ ਕਰ, ਇਕ ਪਗ, ਖੰਡ ਸੁ ਦੌਨ[4]। ਅਰਧੋ ਅਰਧ ਸੁ ਚੀਰਨ ਕਰਤੀ। ਪੁਨ ਤਰਵਾਰ ਬਰੀ ਕੁਛ ਧਰਤੀ ॥ ੩੪ ॥ ਹੁਇ ਜੁਗ ਖੰਡ[5] ਪਰੇ ਤਰਵੈਤੇ। ਗਯੋ ਭਿਸ਼ਤ ਕੋ ਭਾ ਸੁਖਵੈਤੇ। ਦੇਖਤਿ ਜੈ ਜੈ ਬਾਕ ਉਚਾਰਾ। ਬਜਯੋ ਫਤੇ ਕੋ ਅਧਿਕ ਨਗਾਰਾ ॥ ੩੫ ॥ ਬਚੇ ਤੁਰਕ ਕੁਛ ਚਲੇ ਪਲਾਈ। ਭੂਪ ਬਿਨਾ ਕੋ ਕਰੈ ਲਰਾਈ। ਤਜਿ ਰਣਖੇਤ ਨਿਕੇਤ ਸਿਧਾਰੇ। ਦਈ ਸਭਿਨਿ ਕੀ ਸੁਧ 'ਰਣ ਮਾਰੇ' ॥ ੩੬ ॥ ਜਹਿਂ ਕਹਿਂ ਬਿਧਵਾ ਗਨ ਤੁਰਕਾਨੀ। ਸਿਰ ਮੁਖ ਪੀਟਤਿ ਦੁਖੀ ਮਹਾਨੀ। ਉਤ ਕਾਬਲ ਅਰ ਦਿੱਲੀ ਦੇਸ਼। ਚਾਕਰ ਗ੍ਰਾਮਨਿ ਨਗਰ ਅਸ਼ੇਸ਼ ॥ ੩੭ ॥ ਸ਼ੋਕ ਬਾਸ ਕਰਿ[6] ਬਿਚ ਤੁਰਕਾਨੇ। ਭ੍ਰਾਤ ਪਿਤਾਦਿ ਬੰਧੁ ਜਿਨ ਹਾਨੇ[7]। ਕਿਸ ਕੋ ਪੁੱਤ੍ਰ, ਭਤੀਜਾ ਕਾਂਹੂ। ਭਏ ਨਿਘਾਰਣ ਸੰਘਰ ਮਾਂਹੂ ॥ ੩੮ ॥ ਗੁਰੂ ਬੀਰਤਾ ਜ਼ਾਹਰ ਭਾਰੀ। ਬਚਯੋ ਕੌਨ ਜੋ ਗਯੋ ਅਗਾਰੀ। ਜਹਾਂ ਕਹਾਂ ਤੁਰਕਨ ਕੇ ਓਕ[8]। ਕੀਨ ਅਖਾਰੋ ਕੰਜਰ ਸ਼ੋਕ[9] ॥ ੩੯ ॥ ਨਾਇਣ ਦੇਤਿ ਤਲੀਮਨ ਨਾਚਤਿ[10]। 'ਹੈਹੈ ਓਹ' ਗਾਇਬੋ ਮਾਚਤਿ[11]। ਸਿਰ ਮੁਖ ਕੋ ਪੀਟਤਿ ਇਕ ਬਾਰੀ। ਉਠਹਿਂ ਤਾਲ ਜਨੁ ਮਿਲਮਿਲ ਭਾਰੀ ॥ ੪੦ ॥ ਇਸ ਬਿਧਿ ਕੀ ਗਤਿ ਲਹਿ ਤੁਰਕਾਨਾ। ਭਨਹਿਂ ਸਿਆਨੇ 'ਭਾ ਬਹੁ ਹਾਨਾ। ਚਾਰ ਜੰਗ ਮੈਂ

---

[1]ਵਾਰ ਨੂੰ ਢਾਲ ਤੇ ਰੋਕ ਕੇ (ਬੜੀ ਫੁਰਤੀ ਨਾਲ) ਢਾਲ (ਉਸ ਦੇ) ਮੱਥੇ ਤੇ ਕੱਢ ਮਾਰੀ। [2]ਜ਼ੋਰ ਨਾਲ ਮਾਰੀ ਕਿ ਪਿੱਛੇ ਡਿਗਣ ਲਗਾ, ਤਦ ਤਲਵਾਰ ਚੰਗੀ ਤਰ੍ਹਾਂ ਮਾਰੀ। [3]ਦੋ ਟੁਕੜੇ ਹੋ ਗਿਆ। [4]ਦੋ ਟੋਟੇ (ਵੱਖ) ਹੋਕੇ। [5]ਸ਼ੋਕ ਨੇ ਵਾਸਾ ਕੀਤਾ। [6]ਜਿਨ੍ਹਾਂ ਦੇ ਮਾਰੇ ਗਏ। [7]ਤੁਰਕਾਂ ਦੇ ਘਰ ਸਨ। [8]ਸ਼ੋਕ ਰੂਪੀ ਕੰਜਰ ਨੇ (ਤੁਰਕਾਂ ਦੇ ਘਰ ਨੂੰ) ਅਖਾੜਾ ਬਣਾ ਲਿਆ, ਭਾਵ ਸ਼ੋਕ ਓਥੇ ਨੱਚਣ ਲਗ ਪਿਆ। ਉਸ ਦਾ ਰੂਪ ਅੱਗੇ ਦੱਸਦੇ ਹਨ ਕਿ:— [9]ਨਾਇਣ ਜੋ ਤਲੀਮ ਦੇ ਰਹੀ ਹੈ, ਸੋ (ਸ਼ੋਕ ਦਾ) ਨਾਚ ਪੈ ਰਿਹਾ ਹੈ। (ਨਾਇਣ ਇਕ ਟਪਾ ਅੱਗੇ ਬੋਲਦੀ ਹੈ, ਤੇ ਪਿੱਟਣ ਵਾਲੀਆਂ ਉਸੇ ਸੁਰ ਲੈ ਤਾਰ ਤੇ ਮਗਰ ਪਿਟਦੀਆਂ ਤੇ ਬੋਲਦੀਆਂ ਹਨ। ਇਹ ਨਾਇਣ ਦੀ ਤਾਲੀਮ ਦੇਣੀ ਹੈ। ਭਾਵ ਅਲਾਹਣੀਆਂ ਦੇਣੀਆਂ)। [10]ਹੈ ਹੈ, ਓਹ ਓਹ', (ਯਾ 'ਹਾਇਓ ਹਾਇਓ' ਆਦਿ ਪਦ ਜੋ ਪਿੱਟਣ ਵਾਲੀਆਂ ਦੇ ਉਠਦੇ ਹਨ), ਸੋ ਗਾਉਣ (ਦੀ ਸੁਰ) ਉਠ ਰਹੀ ਹੈ।

ਦਿਯੋ ਖਪਾਈ। ਸੱਯਦ ਮੁਗ਼ਲ ਖ਼ਾਨ ਸਮੁਦਾਈ ॥੪੧॥ ਅਬਿ ਭੀ ਪਠਹਿ ਸ਼ਾਹੁ ਜੇ ਲਸ਼ਕਰ। ਸਰਬ ਨਿਵੇਰਹਿਂ ਰਨ ਕੋ ਕਰਿ ਕਰਿ।ਨਹੀਂ ਚਾਕਰੀ ਜੋ ਅਬਿ ਕਰਿਹੈਂ। ਪ੍ਰਾਨ ਸਹਿਤ ਸੋ ਤੁਰਕ ਉਬਰਿਹੈਂ ॥ ੪੨ ॥ ਨਾਂਹਿ ਤ ਦੈ ਹੈਂ ਗੁਰੁ ਖਪਾਇ। ਸ਼ਾਹਿ ਕ੍ਰੋਧ ਕਰਿ ਤਹਾਂ ਪਠਾਇ'। ਇਸ ਤੇ ਆਦਿ ਅਨਿਕ ਬਿਧਿ ਬਾਤੀ। ਕਰਹਿਂ ਤੁਰਕ ਮਿਲਿ, ਸੰਕਟ ਛਾਤੀ ॥ ੪੩ ॥ ਸਤਿਗੁਰ ਕਾਲੇਖ਼ਾਂ ਜਬਿ ਹਯੋ[1]। ਚਤੁਰ ਘਟੀ ਦਿਨ ਤਬਿ ਰਹਿ ਗਯੋ।ਚਹੁ ਦਿਸ਼ਿ ਪੁਰਿ ਕੇ ਦਾਰੁਨ ਬਾਨ। ਧੁਕਿ ਧੁਕਿ ਉਠਿਬੇ ਲਗੇ ਮਸਾਨ[2] ॥੪੪॥ ਜੰਬੁਕ ਬੋਲਤਿ ਤ੍ਰਾਸ ਉਪਾਵੈਂ। ਮਾਸਖਾਇ ਖਗ[3] ਬ੍ਰਿੰਦ ਭ੍ਰਮਾਵੈਂ। ਕੁਛਕ ਊਨ ਲਛ[4] ਤੁਰਕ ਸੰਘਾਰੇ। ਗੁਰ ਕੇ ਸਿੰਘ . ਸਾਤ ਸੈ ਮਾਰੇ ॥ ੪੫ ॥ ਪੁਨ ਸਤਿਗੁਰੁ ਕੀਨਸਿ ਬਿਸਰਾਮ। ਜਿਯਤਿ ਸੁਭਟ ਸਭਿ ਲਹਤੇ ਅਰਾਮ। ਕਮਰਕਸਾ ਤਿਮ ਹੀ ਸਵਧਾਨਾ।ਸ਼੍ਰਮਤਿ ਜਿ ਪਾਂਚ ਜਾਮ ਰਨਠਾਨਾ[5] ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਕਾਲੇਖਾਂ ਬਧ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥ ੩੨ ॥

### ੩੨. [ਚਿਤਾ। ਕੀਰਤ ਪੁਰ ਦੇਲ ਤਿਆਗ]।

ਦੋਹਰਾ ॥ ਚਹੁੰਦਿਸ਼ਿ ਪੁਰਿ ਕਰਤਾਰ ਕੇ ਜੋਧਾ ਬ੍ਰਿੰਦ ਤੁਰੰਗ। ਪਰੇ ਹਜ਼ਾਰਹੁਂ ਮ੍ਰਿਤਕ ਤੇ ਭੀਮ ਬਾਨ ਤਿਨ ਸੰਗ ॥ ੧ ॥ ਚੌਪਈ ॥ ਬਿਧੀ ਚੰਦ ਸੋਂ ਸ਼੍ਰੀ ਮੁਖ ਕਹਯੋ। 'ਲੱਖੂ ਆਦਿ ਪ੍ਰਲੋਕ ਜਿ ਲਹਯੋ। ਪਠਹੁ ਦਾਸ ਤਿਨ ਲੋਥਨਿ ਲੇਯ। ਰਚਹਿਂ ਚਿਤਾ ਸਭਿ ਦਾਹ ਕਰੇਯ' ॥੨॥ ਸੁਨਿ ਆਗਯਾ ਬਹੁ ਦਾਸ ਪਠਾਏ। ਅਮੀਚੰਦ ਮਿਹਰਾਦਿਕ ਲ੍ਯਾਏ। ਕਾਸ਼ਟ ਸੰਚਿ ਦਾਹਿ ਸਭਿ ਕਰੇ। ਲ੍ਯਾਇ ਉਠਾਇ ਜਿ ਘਾਇਲ ਪਰੇ ॥੩॥ ਇਤਨੇ ਬਿਖੈ ਨਿਸਾ ਹੁਇ ਆਈ। ਸ੍ਯਾਲ[6] ਪੁਕਾਰ ਕੀਨਿ ਚਹੁ ਘਾਈ। ਕੂਕਰ ਬੋਲਤਿ ਭੱਖਤਿ ਮਾਸ। ਘਾਇਲ ਤੁਰਕ ਕਰਾਹਤਿ ਰਾਸ[7] ॥ ੪ ॥ ਪੁਰਿ ਮਹਿਂ ਜਾਹਿਂ ਕਹਿਂ

---

[1] ਮਾਰਿਆ। [2] ਉੱਛਲ ਉੱਛਲ ਕੇ ਲਗੇ ਮਸਾਣ ਉੱਠਣ। ਇਹ ਮੁਹਾਵਰਾ ਹੈ, ਮਸਾਨ ਉਠਣਾ=ਭਾਵ ਹੈ ਕਿ ਮੁਰਦੇ ਉੱਛਲ ਉੱਛਲ ਕੇ ਉੱਠਣ ਲਗੇ। ਖਿਆਲ ਹੈ ਮਸਾਣਾਂ ਦੇ ਬੇਤਾਲ ਇਹ ਐਸਾਂ ਮੁਰਦਾ ਲੋਥਾਂ ਨਾਲ ਕਰਦੇ ਹਨ। ਅਸਲ ਵਿਚ ਕਈ ਦੇਹ ਭਾਰੀ ਯੁੱਧ ਵਿਚ ਮਰੇ ਪਏ ਲੋਗਣ ਵਾਲੇ ਮੁਰਦੇ ਜੀਉਂਦੇ ਹੁੰਦੇ ਹਨ, ਜੋ ਪ੍ਰਾਣਾਂਤ ਹੋਣ ਵੇਲੇ ਛੇਕੜਲੀ ਤੜਫਨ ਨਾਲ ਉੱਛਲ ਕੇ ਫੇਰ ਕਰਤਬ ਬੀ ਕਰਦੇ ਤਿਸ ਤੇ ਸ਼ਾਂਤ ਹੋ ਜਾਂਦੇ ਹਨ। [3] ਮਾਸਾਹਾਰੀ ਪੰਛੀ। [4] ਲੱਖ ਤੋਂ ਕੁਛ ਘਟ। [5] ਚਾਹੇ ਪੰਜ ਪਹਿਰ ਦੇ ਰਣ ਵਿਚ ਜੁੱਟੇ ਰਹਿਣ ਦਾ ਥਕੇਵਾਂ ਹੈ, ਪਰ ਆਪ ਕਮਰ ਕੱਸੇ (ਉਸੀ ਤਰ੍ਹਾਂ) ਸਾਵਧਾਨ ਹਨ। [6] ਗਿੱਦੜਾਂ ਨੇ। [7] ਕੁਰਲਾਂਦੇ ਹਨ ਬਹੁਤੇ।

ਨਰ ਮਿਲਿ ਬੈਸੇ। ਬਿਤ੍ਰੀ ਜਥਾ ਬਾਤਨ ਕਰਿ ਤੈਸੇ। 'ਅਸ ਸੰਘਰ ਨਹਿ ਭਯੋ ਕਦਾਈ। ਪੰਚ ਪਹਿਰ ਮਹਿਂ ਦਲ ਸਮੁਦਾਈ ॥੫॥ ਦੋਨਹੁਂ ਦਿਸ਼ਿ ਤੇ ਲਰਿ ਲਰਿ ਮਰੇ। ਸਤਿਗੁਰ ਬਿਨਾ ਕੌਨ ਅਸ ਕਰੇ। ਕਈ ਮਾਸ ਲੌ ਮਾਸ ਰਹੇ ਹੈ[1]। ਅਸਥੀ ਬ੍ਰਿੰਦ ਪਰੇ ਦ੍ਰਿਸ਼ਟੈ ਹੈ'[2] ॥੬॥ ਮਨ ਸਤਿਗੁਰ ਕੇ ਭਈ ਗਿਲਾਨ।–ਬਹੁ ਬਦਬੋਇ ਪ੍ਰਾਪਤਿ ਲੈ ਠਾਨਿ[3]। ਰਹਨੋ ਨ ਜਾਇ ਨਗਰ ਕੇ ਮਾਂਹੀ। ਕੁਛ ਉਪਾਇ ਇਸ ਕੋ ਹੁਇ ਨਾਹੀ–॥ ੭ ॥ ਇਕ ਤੌ ਇਹੁ ਕਾਰਨ ਮਨ ਜਾਨਾ। ਦੁਤੀਏ ਬੁੱਢਨ ਸ਼ਾਹੁ ਪਛਾਨਾ।–ਅੰਤ ਸਮਾਂ ਪਹੁੰਚਨੋ ਤਿਸ ਆਈ। ਦਰਸ਼ਨ ਚਾਹਤਿ ਬੈਸ ਬਿਤਾਈ–॥ ੮ ॥ ਤਿਸ ਕੀ ਆਸਾ ਪੂਰਨ ਹੇਤੁ। ਚਢਨ ਚਹਨੋ ਗੁਰ ਕ੍ਰਿਪਾ ਨਿਕੇਤ।–ਤ੍ਰਿਤੀਏ ਜੋਤਿਕ ਗ੍ਰਾਮ ਸਮੀਪ। ਹੁਤੇ ਹਜ਼ਾਰਹੁਂ ਥਾਂਨ ਮਹੀਪ ॥ ੯ ॥ ਲਰਤਿ ਜੰਗ ਮਹਿਂ ਸੋ ਸਭਿ ਮਾਰੇ। ਸਨਬੰਧੀ ਤਿਨ ਕੇਰ ਪਿਛਾਰੇ।ਰਚਹਿਂ ਦ੍ਵੈਸ਼ ਬਲ ਛਲ ਕੇ ਸੰਗ। ਮਰੇ ਬ੍ਰਿੰਦ ਤੇ ਹੁਇ ਮਨ ਭੰਗ[4]–॥ ੧੦ ॥ ਇੱਤ੍ਯਾਦਿਕ ਕਾਰਨ ਕੁਛ ਔਰ। ਚਿਤਵਤਿ ਭੇ ਸੋਢੀ ਸਿਰਮੌਰ। ਬਿਧੀਚੰਦ ਕੋ ਨਿਕਟਿ ਹਕਾਰਾ। ਕਹਤਿ ਭਏ 'ਹਮ ਕੀਨਿਸਿ ਤ੍ਯਾਰਾ ॥ ੧੧ ॥ ਕੀਰਤਪੁਰਿ ਮਹਿ ਪਹੁੰਚਹਿਂ ਜਾਈ। ਜਾਹੁ ਸਦਨ ਤੂੰ ਬਿਲਮ ਬਿਹਾਈ। ਸਨੇਦਨ ਭੌਰੇ ਤ੍ਯਾਰਿ ਕਰੀਜੈ। ਬਹਿਲਨਿ ਵਸਤੁ ਸਕਟ*ਭਰਿ ਲੀਜੈ ॥੧੨॥ ਕਰਹੁ ਨ ਲਾਲਚ, ਪ੍ਰਿਯ ਵਥੁ ਲੀਜੈ। ਅਪਰ ਸਰਬ ਹੀ ਤ੍ਯਾਗਨਿ ਕੀਜੈ। ਵਹਿਰ ਰੰਗ ਸਰ ਪਰ ਹਮ ਖਰੇ। ਤੋਹਿ ਪ੍ਰਤੀਖਹਿਂ ਥਿਰਤਾ ਕਰੇ ॥ ੧੩ ॥ ਜਥਾ ਜੋਗ ਦੀਜਹਿ ਅਸੁਵਾਰੀ। ਆਨਹੁਂ ਸੰਗ ਸਰਬ ਕਰਿ ਤ੍ਯਾਰੀ'।ਬਿਧੀਚੰਦ ਸੁਨਿ ਗਮਨਸੋ ਤੂਰਨ। ਕਰਨੋ ਸੁਨਾਇ ਹੁਕਮ ਗੁਰ ਪੂਰਨ ॥ ੧੪ ॥ ਦੋਹਰਾ ॥ ਸੁਨਿ ਮਰਵਾਹੀ ਨਾਨਕੀ ਘਰ ਕੀ ਵਸਤੁ ਸੰਭਾਰਿ। ਬਿਧੀਚੰਦ ਕੇ ਹਾਥ ਕਰਿ ਲਾਦੀ ਸਕਟ ਮਝਾਰ ॥ ੧੫ ॥ ਚੌਪਈ ॥ ਖੇਮਕੁਇਰ ਸੂਰਜ ਮਲ ਦਾਰਾ। ਨੁਖਾ ਗੁਜਰੀ ਦੂਤੀ ਉਦਾਰਾ।ਸ਼ੀਘ੍ਰ ਚਢਾਇ ਰੁਚਿਰ ਜੁਗ ਡੋਰੇ। ਨਿਕਸੀ ਵਹਿਰ ਰੰਗਸਰ ਓਰੇ ॥ ੧੬ ॥ ਦ੍ਵੈ ਖਾਸੇ ਇਕ ਪਰ ਮਰਵਾਹੀ। ਚਢੀ ਨਾਨਕੀ ਦੂਸਰ ਮਾਂਹੀ। ਸ੍ਰੀ ਗੁਰਦਿੱਤਾ ਸਮੰਦਨ ਚਢੇ। ਸ੍ਰੀ ਹਰਿਰਾਇ ਨਿਕਟਿ ਥਿਰ ਕਰੇ ॥ ੧੭ ॥ ਬਿਧੀਚੰਦ ਸਿਖ ਆਦਿਕ

[1]ਰਹੇਗਾ। [2]ਸਵੇਰ ਤਕ ਦੇ ਜਾਏਗੀ। [3]( ਕਿਉਂਕਿ ਉਨ੍ਹਾਂ ਦੇ ) ਬਹੁਤੇ ( ਸੰਬੰਧੀਆਂ ) ਦੇ ਮਰਨ ਕਰਕੇ (ਉਨ੍ਹਾਂ ਦੇ) ਮਨ ਉਦਾਸ ਹੋਏ ਹੋਏ ਹਨ। *ਪਾ:–ਸ਼ਕਿਨ।

ਨਾਰੀ।ਸਕਲ ਭਈ ਬਹਿਲਨਿ ਅਸੁਵਾਰੀ।ਸ੍ਰੀ ਗੁਰ ਤੇਗ ਬਹਾਦਰ ਚੰਦ। ਅਲੀਰਾਇ ਹਯ ਚਢੇ ਬਿਲੰਦ ॥ ੧੮ ॥ ਬਾਬਕ ਗੁਰੂ ਰਬਾਬੀ ਦਾਰਾ[1]। ਤੁਰਤ ਬਹਿਲ ਪਰ ਹ੍ਵੈ ਅਸਵਾਰਾ। ਬਿਧੀ ਚੰਦ ਕੇ ਨੰਦਨ ਸਯਾਨੇ। ਲਾਲਚੰਦ ਚਢਿ ਕੀਨਿ ਪਯਾਨੇ ॥ ੧੯ ॥ ਜਾਤੀ ਮਲਕ ਕੁਟੰਬ ਸਮੇਤਾ। ਗਮਨ ਕੀਨਿ ਸਭਿ ਤਜੇ ਨਿਕੇਤਾ। ਜੋ ਰਣ ਮਰੇ ਸੁ ਗੁਰ ਪੁਰਿ ਗਏ। ਘਾਇਲ ਹੁਤੇ ਕਸ਼ਟ ਜਿਨ ਥਿਏ[2] ॥ ੨੦ ॥ ਸ੍ਰੀ ਹਰਿਗੋਵਿੰਦ ਨਿਕਟਿ ਹਕਾਰੇ। ਸਭਿ ਸੋਂ ਕਰੁਨਾ ਦ੍ਰਿਸ਼ਟਿ ਨਿਹਾਰੇ।ਪੀੜਾ ਹਰੀ ਸਕਲ ਕੀ ਜਬੈ। ਚਢਿ ਕਰਿ ਤਯਾਰ ਹੋਤਿ ਭੇ ਤਬੈ ॥ ੨੧ ॥ ਜਹਿਂ ਸਤਿਗੁਰ ਸਭਿ ਦਲ ਜੁਤਿ ਖਰੇ। ਤਯਾਰ ਹੋਇ ਤਹਿਂ ਆਵਨਿ ਕਰੇ।ਗੁਰ ਘਰ ਕੇ ਸਮਾਜ ਬਡ ਭਾਰੇ। ਧਰੇ ਤਹਾਂ ਹੀ ਸਰਬ ਸੰਭਾਰੇ ॥ ੨੨ ॥ ਲੇ ਸਭਿਹਿਨਿ ਕੋ ਸੰਗ ਲਵਾਯੋ।ਬਿਧੀਚੰਦ ਗੁਰ ਕੇ ਢਿਗ ਆਯੋ।ਹਾਥ ਜੋਰਿ ਸਭਿ ਗਾਥ ਬੁਝਾਈ। 'ਪ੍ਰਭੁ ਜੀ! ਚਲਿ ਆਏ ਸਮੁਦਾਈ ॥੨੩॥ ਜੇਤਿਕ ਸਕਟਨਿ ਪਰ ਲਦਿ ਗਯੋ। ਤਿਤਿਕ ਸਮਾਜ ਸੰਗ ਕਰਿ ਲਯੋ। ਧੀਰ ਮੱਲ ਕੋ ਕਹ੍ਯੋ ਘਨੇਰੇ। ਸੋ ਨਹਿਂ ਆਇਵ ਰਾਵਰਿ ਨੇਰੇ ॥ ੨੪ ॥ ਕਹਤਿ ਸੁ-ਤਜੌਂ ਨ ਪੁਰਿ ਕਰਤਾਰ-। ਰਹ੍ਯੋ ਸਮਾਜ ਸੁ ਲਯੋ ਸੰਭਾਰਿ। ਨਹਿਂ ਚਾਹਤਿ ਚਿਤ ਸੰਗ ਤੁਮਾਰਾ। ਬੱਕ੍ਰ ਬਾਕ ਪ੍ਰਤਿਕੂਲ ਉਚਾਰਾ ॥ ੨੫ ॥ ਨਿਜ ਮਾਤਾ ਕੋ ਰਾਖ੍ਯੋ ਪਾਸ। ਕਹਿ ਬਹੁ ਬਿਧਿ ਕੀ ਪ੍ਰੀਤਿ ਅਵਾਸ[3] ।-ਬਸਤਨਿ ਹਮਾਰੇ ਨਗਰ ਬਸਾਯੋ। ਮਿਲ ਤੁਰਕਨਿ ਸੋਂ ਰਹੈਂ ਇਥਾਯੋ[4] ॥੨੬॥ ਹਮ ਨਹਿਂ ਤਿਨ ਸੋਂ ਵੈਰ ਕਮਾਵੈਂ। ਤੁਰਕਨਿ ਕੇ ਅਨੁਸਾਰਿ ਬਿਤਾਵੈਂ-। ਸ੍ਰੀ ਗੁਰੁ ਗ੍ਰਿੰਥ ਰਾਖਿ ਕਰਿ ਲੀਨੇ। ਗੁਪਤ ਛੁਪਾਵਨਿ ਕਿਤ ਹੂੰ ਕੀਨੇ ॥ ੨੭ ॥ ਖੋਜਿ ਰਹੇ ਸੋ ਹਾਥ ਨ ਆਯੋ। ਤਾਰੇ[5] ਕਠਨ ਕੋਠਰੇ ਲਾਯੋ। ਕਹੈ ਸੁ-ਮੈਂ ਇਹ ਰਾਖਨਿ ਕਰੌਂ। ਇਸ ਕੀ ਆਸ ਏਕ ਮਨ ਧਰੌਂ ॥ ੨੮ ॥ ਜਿਸ ਤੇ ਚਲੈ ਮੋਰ ਗੁਜ਼ਰਾਨਾ। ਖਾਨ ਪਾਨ ਕੋ ਖਰਚ ਮਹਾਨਾ-। ਜੋਰ ਪਾਇ ਕਰਿ ਹੋਇ ਬਖੇਰਾ।ਕਹਹੁ ਤ ਲੇ ਆਵਹਿਂ ਇਸ ਬੇਰਾ' ॥੨੯॥ ਸ੍ਰੀ ਹਰਿਗੋਵਿੰਦ ਲਖੀ ਖੁਟਾਈ।-ਅੱਗ੍ਰ ਤੁਰਕ ਢਿਗ ਪੱਤ੍ਰ ਪਠਾਈ। ਬਹੁਰ ਭਵਿੱਖਤਿ ਕਰਿ[6]

[1] ਗੁਰੂ ਜੀ ਦਾ ਰਬਾਬੀ ਬਾਬਕ ਤੇ ਉਸ ਦੀ ਇਸਤ੍ਰੀ। [2] ਜੇਹੜੇ ਜ਼ਖਮੀਂ ਹੋਣ ਕਰਕੇ ਪੀੜਤ ਸਨ। [3] ਘਰ (ਵਿਚ ਰਹਿਣ) ਦੀ ਬਹੁਤ ਤਰ੍ਹਾਂ ਦੀ ਪ੍ਰੀਤ ਕਹਿਕੇ। [4] ਤੁਰਕਾਂ ਨਾਲ ਮਿਲਕੇ ਇਥੇ ਰਹਾਂਗੇ। [5] ਜੰਦਰਾ। [6] ਅੱਗੇ ਨੂੰ ਭੀ ਕਰੇਗਾ ਅਪਰਾਧ।

ਅਪਰਾਧੁ। ਜਥਾ ਸੁ ਪ੍ਰਿਥੀਆ ਪ੍ਰਥਮ ਅਸਾਧੁ[1] ॥੩੦॥ ਅਬਿ ਸਜ਼ਾਇ ਜੇ ਕਛੁ ਦਿਵਾਵੈਂ। ਨੀਕੀ ਨਹੀਂ ਕਿਸੂ ਮਨ ਭਾਵੈ। ਹੋਇ ਅਧਿਕ ਹੀ ਅਵ-ਗੁਨਿਆਏ[2]। ਤਊ ਅੰਤ ਕੋ ਅਹੈ ਹਮਾਏ[3]-॥ ੩੧ ॥ ਇੱਤ੍ਯਾਦਿਕ ਬਹੁ ਰਿਦੇ ਬਿਚਾਰੀ। ਸ੍ਰੀ ਹਰਿਗੋਵਿੰਦ ਗਿਰਾ ਉਚਾਰੀ। 'ਕਛੁ ਨਹਿਂ ਕਹਹੁ, ਚਹਹਿ ਸੋ ਕਰਹਿ। ਗੁਰ ਘਰ ਸੋਂ ਇਹੁ ਮੇਲ ਨ ਧਰਹਿ ॥ ੩੨ ॥ ਪ੍ਰਥਮ ਪ੍ਰਿਥਕ ਪ੍ਰਿਥੀਆ ਜਿਮ ਭਯੋ। ਤਿਮ ਇਹ ਰਹੈ ਅਪਰ ਮਗ ਲਯੋ'। ਸੁਨਿ ਬਿਧੀਏ ਕਰ ਜੋਰਿ ਅਲਾਯੋ। 'ਤੁਮ ਆਇਸੁ ਲੇ ਗ੍ਰਿੰਥ ਲਿਖਾਯੋ ॥ ੩੩ ॥ ਨਹੀਂ ਸੰਪੂਰਨ ਅਜਿ ਲੌ ਭਯੋ। ਰਾਗ ਬਿਲਾਵਲ ਲੌ ਲਿਖਿ ਲਯੋ। ਆਪੇ ਰਹੈ ਸੁ ਜਾਨੀ ਪਰੈ। ਦੇਬੋ ਏਹੁ ਨਹੀਂ ਕਿਸ ਕਰੈ'[4] ॥੩੪॥ ਸ੍ਰੀ ਹਰਿਗੋਵਿੰਦ ਬਹੁਰ ਉਚਾਰੇ। 'ਗੁਰੂ ਗ੍ਰਿੰਥ ਲਿਖਿਯਹਿ ਜਗ ਸਾਰੇ। ਪੁਰਿ ਪੁਰਿ ਗ੍ਰਾਮਨ ਘਰ ਘਰ ਹੋਇ। ਪਠਹਿ ਸੁਨਹਿ ਜਹਿਂ ਕਹਿਂ ਸਭਿ ਕੋਇ ॥੩੫॥ ਬਹੁਰ ਸਮੋਂ ਐਸੋ ਹੁਇ ਜਾਇ। ਜਗਤ ਰਾਜ ਹਮ ਸਿੱਖ ਕਮਾਹਿਂ। ਦੇਸ਼ ਬਿਦੇਸ਼ਨ ਬਧਹਿ ਪ੍ਰਤਾਪ। ਵਾਹਿਗੁਰੂ ਕਹੁ ਜਾਪਹਿਂ ਜਾਪ ॥੩੬॥ ਇਸ ਤੇ ਆਦਿ ਜਿ ਗੁਰੁ ਘਰ ਦ੍ਰੋਹੀ। ਸਭਿ ਅਨੁਸਾਰਿ ਤਿਨਹੁਂ ਕੇ ਹੋਹੀਂ। ਇਹ ਭੀ ਗ੍ਰਿੰਥ ਜ਼ੋਰ ਕੇ ਪਾਇ। ਲੈਹੈਂ ਅਪਨੇ ਨਿਕਟਿ ਮੰਗਾਇ ॥੩੭॥ ਤਿਨ ਸਿੱਖਨਿ ਕੇ ਹੋਇ ਅਧੀਨ। ਕਰਹਿ ਜੀਵਕਾ ਅਪਨੀ ਪੀਨ'। ਇਮ ਕਹਿ ਸਤਿਗੁਰ ਤਯਾਰੀ ਕੀਨਿ। ਬੀਤੀ ਜਾਮ ਜਾਮਨੀ ਤੀਨ ॥ ੩੮ ॥ ਜਹਿਂ ਕਹਿਂ ਪੁਰਿ ਮਹਿਂ ਜਰਹਿਂ ਮਸਾਲ। ਆਨਿ ਜ਼ਾਹਿ ਬਹੁ ਵਸਤੁ ਸਮਾਲ[5]। ਗੁਰ ਜਾਹਿਂ ਖਰੇ ਤਹਾਂ ਲਾਗ ਸਾਰੇ। ਝਾਰ ਮਤਾਬੀ ਦਿਪਹਿਂ ਉਦਾਰੇ ॥ ੩੯ ॥ ਤਿਮਰ ਬਿਨਾਸੇ ਭਯੋ ਪ੍ਰਕਾਸ਼। ਜਨੁ ਦਿਨਮਣਿ[6] ਹੀ ਚਢ੍ਯੋ ਅਕਾਸ਼। ਸਰਬ ਆਨਿ ਜਬਿ ਇਕਠੇ ਭਏ। ਜਹਿ ਕਹਿ ਭਲ ਸੌਦਾਗਨ ਕਿਏ ॥ ੪੦ ॥ ਸਗਰੇ ਗੁਰ ਕੁਟੰਬ ਚਲਿ ਆਇ। ਸੰਗ ਸਿੱਖ ਸੈਨਾ ਸਮੁਦਾਇ। ਪ੍ਰਿਥਕ ਪ੍ਰਿਥਕ ਸਭਿ ਦੂਝਨ ਲੀਨੇ। ਪੁਨ ਪ੍ਰਸਥਾਨ ਹੇਤ ਚਿਤ ਦੀਨ ॥ ੪੧ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਅੰਮ੍ਰਿਤਸਰ ਤਯਾਰੀ' ਪ੍ਰਸੰਗ ਬਰਨਨੰ ਨਾਮ ਦੋਇ ਤ੍ਰਿੰਸਤੀ ਅੰਸੂ ॥੩੨॥

## ੩੩. [ਕੀਰਤ ਪੁਰ ਪਹੁੰਚੇ। ਬੁੱਢਣ ਸ਼ਾਹ]।

ਦੋਹਰਾ॥ ਝਾਰ ਮਤਾਬੀ ਬਹੁ ਜਰੇ ਸੰਗ ਮਸਾਲ ਅਨੇਕ। ਡੇਰੇ ਸਨੇਦਨ ਸੰਗ

[1]ਪ੍ਰਿਥੀ ਵਾਂਗੂ (ਇਹ) ਪਹਿਲੇ ਤੋਂ ਦੁਖਾ ਹੈ ਯਾ ਅਸਾਧ ਹੈ। [2](ਉਹ ਚਿੜਾ ਹੀ) ਬਹੁਤਾ ਔਗੁਣੀ (ਕਿਉਂ ਨਾ) ਹੋਵੇ। [3]ਫਿਰ ਭੀ ਓੜਕ ਨੂੰ ਸਾਡਾ ਹੀ ਹੈ। [4]ਇਹ ਭਾਵ ਧੀਰਮਲ ਕਿਸੇ ਨੂੰ ਦੇਵੇਗਾ ਨਹੀਂ। [5]ਵਸਤਾਂ ਦੀ ਸੰਭਾਲ ਵਾਸਤੇ ਬਹੁਤੇ (ਆਦਮੀ).....। [6]ਸੂਰਜ।

ਕੂਚ ਕੀਨਸਿ ਜਲਧਿ ਬਿਬੇਕ[1] ॥ ੧ ॥ ਚੌਪਈ ॥ ਪਿਤਾ ਸਥਾਨ ਗੰਗ
ਸਰ ਜਾਨਿ। ਕਰਿ ਬੰਦਨ ਕੀਨਸਿ ਪ੍ਰਸਥਾਨ।ਆਗੇ ਚਲੈਂ ਮਸਾਲੈਂ ਬ੍ਰਿੰਦ।
ਕਰਯੋ ਪਯਾਨ ਸ੍ਰੀ ਹਰਿਗੋਵਿੰਦ ॥ ੨ ॥ ਸਨੇ ਸਨੇ ਗਮਨੇ ਮਗ ਜਾਂਹੀ।
ਬਜਹਿਂ ਨਗਾਰੇ ਬਹੁ ਧੁਨਿ ਤਾਂਹੀ। ਸੈਨ ਸਕਲ ਕੋ ਆਇਸੁ ਦੀਨਿ। ਸ੍ਰੀ
ਗੁਰਦਿੱਤੇ ਕੋ ਸੰਗ ਕੀਨਿ ॥੩॥ 'ਸਭਿ ਕੁਟੰਬ ਕੇ ਸੰਗ ਰਹੀਜੈ। ਸਾਵਧਾਨ
ਹ੍ਵੈ ਕੈ ਗਮਨੀਜੈ'। ਕਿਤਿਕ ਸਊਰ ਸੰਗ ਨਿਜ ਲੀਨੇ। ਤਜਿ ਮਗ ਬਾਮ
ਪਯਾਨਾ ਕੀਨੇ[2] ॥ ੪ ॥ ਜਾਮ ਜਾਮਨੀ ਭਈ ਬਿਤੀਤ। ਪ੍ਰਾਤ ਹੇਰਿ ਸਭਿ
ਕੇ ਮੁਦ ਚੀਤ। ਅੰਤਹਿਪੁਰਿ ਸੋਂ[3] ਚਮੂੰ ਬਡੇਰੀ। ਗਮਨ ਕਰਤਿ ਰਜ
ਉਠਤਿ ਘਨੇਰੀ॥੫॥ਸੁਧੇ ਪੰਥ ਚਲੇ ਸਭਿ ਜਾਈਂ।ਗ੍ਰਾਮ ਨਗਰ ਉਲੰਘਤਿ
ਸਮੁਦਾਈ।ਦਿਸ਼ਾ ਦਾਹਨੀ ਸਤਿਗੁਰ ਜਾਤੇ। ਕਰਤਿ ਜੁੱਧ ਕੀ ਬਹੁ ਬਿਧਿ
ਬਾਤੇਂ ॥ ੬ ॥ ਬਿਧੀਚੰਦ ਤੇ ਆਦਿ ਜਿ ਸੰਗ। ਕਹਤਿ ਭਯੋ ਪ੍ਰਭੁ ਦੀਰਘ
ਜੰਗ। ਜਾਮ ਦਿਵਸ ਜਬਿ ਹੀ ਚਢਿ ਆਯੋ।ਛਾਯਾ ਸਹਿਤ ਕੂਪ ਦਰਸਾਯੋ
॥ ੭ ॥ ਉਤਰੇ ਹੇਰਨ ਰੇਮ[4] ਸਥਾਨ। ਸੀਤਲ ਨੀਰ ਕਰਤਿ ਭੇ
ਪਾਨ। ਕਿਤਿਕ ਸਮੈ ਬੈਠੇ ਸੁਖ ਪਾਯੋ। ਬਿਧੀਚੰਦ ਸੋਂ ਬਾਕ ਸੁਨਾਯੋ ॥੮॥
'ਸਾਹਿਬਜ਼ਾਦੇ ਚਮੂੰ ਅਸ਼ੇਖ। ਕਿਤਿਕ ਦੂਰ ਪਾਛੇ ? ਲਿਹੁ ਦੇਖਿ। ਹਮ ਤੇ,
ਜਬਿ ਆਗੀ ਹੁਇ ਜਾਇਂ। ਤਬਿ ਪ੍ਰਸਥਾਨ ਕਰਹਿਂ ਇਸ ਥਾਇਂ[5]' ॥ ੯ ॥
ਬਿਧੀਆ ਚਢਿ ਕਰਿ ਤੁੰਗ ਸਥਾਨ। ਦੇਖਨਿ ਲਗਯੋ, ਸੁਨਹਿ ਧੁਨਿ ਕਾਨ।
ਕਿਤਿਕ ਦੂਰ ਆਗੇ ਚਲਿ ਗਏ। ਬਜਤਿ ਨਿਸ਼ਾਨ ਤਬਹਿ ਸੁਨਿ ਲਏ
॥ ੧੦ ॥ ਸਵਾਜਾਮ ਦਿਨ ਚਢਯੋ ਨਿਹਾਰਾ। ਉਤਰ ਪਰਯੋ ਸਭਿ ਗੁਰ
ਪਰਿਵਾਰਾ। ਕਹਿ ਕਰਿ ਦੀਰਘ ਫਰਸ਼ ਕਰਾਯੋ। ਗੁਰ ਸੁਤ ਬੈਠਿ ਦਿਵਾਨ
ਲਗਾਯੋ ॥ ੧੧ ॥ ਬਾਬਕ ਸ਼ਬਦ ਗਾਵਨੇ ਲਾਗਯੋ। ਸੁਨਿ ਪ੍ਰਭੁ ਮਹਿਮਾ
ਮਨ ਅਨੁਰਾਗਯੋ। ਬਿਧੀਚੰਦ ਤੇ ਸੁਨਿ ਗੁਰੁ ਕਾਨ। 'ਆਗੇ ਗਏ ਸਕਲ
ਕਰਿ ਪਯਾਨ' ॥ ੧੨ ॥ ਚਢੇ ਤੁਰੰਗ ਅਗਾਰੀ ਚਲੇ। ਤਿਸ ਬਲ ਕੀ
ਮਹਿਮਾ ਕਹਿ ਭਲੇ। ਪਹੁੰਚੇ ਸਤਿਗੁਰ ਤਿਸੀ ਸਥਾਨ।ਦੇਖਯੋ ਆਗੇ ਲਗਯੋ
ਦਿਵਾਨ ॥ ੧੩ ॥ ਗਾਵਤਿ ਸ਼ਬਦ ਸੁਨਤਿ ਸੁਤ ਸਾਰੇ। ਰਿਦੈ ਅਨੰਦ

[1]ਭਾਵ ਗੁਰੂ ਜੀ ਨੇ। [2]ਖੱਬੇ ਪਾਸੇ ਦਾ ਰਾਹ ਛੋੜ ਕੇ ਟੁਰੇ। ਭਾਵ ਟੱਬਰ ਨੂੰ ਨਿਖੇੜ ਕੇ ਖੱਬੇ ਪਾਸਿਓਂ ਤੋਰਿਆ ਤੇ ਆਪ ਸੱਜੇ ਰਸਤੇ ਟੁਰੇ ਕਿ ਜੇ ਕੋਈ ਮੁੱਠ ਭੇੜ ਹੋਵੇ ਤਾਂ ਸਾਡੇ ਨਾਲ ਹੋਵੇ। (ਦੇਖੋ ਅੰਕ ੬)। [3]ਮਹਿਲਾਂ ਨਾਲ। [4]ਸੁਹਣਾ। [5]ਇਥੋਂ।

ਬਿਲੰਦੇ ਧਾਰੇ । ਸਭਿਹਿਨਿ ਹੇਰੇ ਸਤਿਗੁਰ ਆਏ। ਖਰੇ ਭਏ ਸਨਮਾਨ ਬਿਠਾਏ ॥ ੧੪ ॥ ਸਕਟਾਦਿਕ ਨਰ ਜਿਤਿਕ ਪਿਛਾਰੀ। ਸਭਿਨਿ ਹੇਤੁ ਇਸਥਿਰਤਾ ਧਾਰੀ।ਚਰਨ ਕਮਲ ਕੌ[1] ਲਖਿਕਰਿ ਬੇਲਾ।ਸ਼ਬਦ ਭੋਗਤਬਿ ਪਾਇ ਸੁਹੇਲਾ[2] ॥ ੧੫ ॥ ਸਕਲ ਤੁਰੰਗਨਿ ਦਈ ਨਿਹਾਰੀ। ਮਾਰਗ ਸ੍ਰਮ ਸਗਰੋ ਨਿਰਵਾਰੀ। ਸਾਵਧਾਨ ਬਨਿ ਤੂਰਨ ਸਾਰੇ। ਸਤਿਗੁਰ ਹੋਤਿ ਭਏ ਅਸਵਾਰੇ ॥ ੧੬ ॥ ਗਮਨਤਿ ਪੰਥ ਉਲੰਘਯੋ ਸਾਰਾ। ਤਬਿ ਸਤੁਦ੍ਰੱਵ ਕੋ ਕੂਲ ਨਿਹਾਰਾ। ਸਨੇ ਸਨੇ ਉਤਰੇ ਸਭਿ ਪਾਰਾ।ਸਮੁਖ ਨਿਕਟਿ ਜਬਿ ਪਿਖੇ ਪਹਾਰਾ ॥ ੧੭ ॥ ਹੇਤੁ ਜਨਾਵਨ ਸੀਸ ਨਿਵਾਯੋ। ਦੇਖਤਿ ਬਿਧੀਏ ਬਾਕ ਅਲਾਯੋ। 'ਕਿਸ ਕੋ ਇਹਾਂ ਬੰਦਨਾ ਕੀਨਿ ? ਕਰਹੁ ਬਤਾਵਨ ਪ੍ਰਭੁ ਪ੍ਰਬੀਨ !' ॥ ੧੮ ॥ ਸੁਨਿ ਸ੍ਰੀ ਹਰਿਗੋਵਿੰਦ ਬਖਾਨਾ। 'ਜਾਨਹੁ ਬਹੁ ਕਾਰਨ ਇਸਥਾਨਾ। ਰਿਖਿ ਬਸਿਸ਼ਟ ਤਪ ਕੀਨਿ ਘਨੇਰੋ।ਸ਼ਤ[3]ਸੁਤ ਮ੍ਰਿਤਕ ਸੁਨੇ ਜਿਸ ਬੇਰੇ ॥ ੧੯ ॥ ਬੂਡਨ ਲਗਯੋ ਨਦੀ ਇਸ ਮਾਂਹੀ। ਤਪ ਕੇ ਤੇਜ ਡੁਬਾਯੋ ਨਾਂਹੀ। ਸੈ ਪ੍ਰਵਾਹ ਅਪਨੇ ਕਰਿ ਲੀਨੇ। ਸਭਿ ਥਲ ਮਹਿੰ ਲਘੁ ਜਲ ਕਰਿ ਦੀਨੇ ॥ ੨੦ ॥ ਪੁਨਹਿ ਪਾਸ[4] ਨਿਜ ਗਰ ਮੈਂ ਡਾਰੀ। ਗਿਰਯੋ ਅਪਰ*ਸਲਿਤਾ ਕੇ ਬਾਰੀ।ਤਿਸ ਨੇ ਪਾਸ ਕਟੀ ਰਿਖਿ ਜੋਵਾ।ਨਾਮ ਬਿਪਾਸਾ ਤਬਿ ਤੇ ਹੋਵਾ ॥ ੨੧ ॥ ਬਹੁਰ ਸੁਨਹੁ ਦੇਵ੍ਰੀ ਕੇ ਥਾਨ†। ਜਗਤ ਈਸ਼ਰੀ ਅਸੁਰਨਿ ਹਾਨ। ਦਸਮ ਰੂਪ ਧਰਿ ਜਬਿ ਹਮ ਰਹੈਂ। ਅਨਿਕ ਬਿਲਾਸ ਕਰਤਿ ਸੁਖ ਲਹੈਂ ॥ ੨੨ ॥ ਅਬਿ ਤੇ ਭੀ ਰਣ ਕਰਹਿੰ ਬਡੇਰੇ[5]। ਸ਼ੱਤ੍ਰੂ ਬਿਨਾਸ ਹੋਹਿ ਬਹੁਤੇਰੇ। ਸਿਰਜਹਿੰ ਪੰਥ ਬੈਠਿ ਹਮ ਇਹਾਂ। ਜਿਸ ਕੋ ਤੇਜ ਵਧਹਿ ਜਗ ਮਹਾਂ ॥ ੨੩ ॥ ਤੁਰਕਨ ਕੋ ਕਰਿਕੈ ਸੰਘਾਰ। ਕਰਹਿੰ ਰਾਜ ਬਡ ਧਰਾ ਸੰਭਾਰਿ'। ਇੱਤਯਾਦਿਕ ਬਹੁ ਗਾਥ ਸੁਨਾਈ। ਮਾਰਗ ਚਲਤਿ ਗੁਰੂ ਸੁਖਦਾਈ ॥ ੨੪ ॥ ਤਬਿ ਲੌ ਦੋਇ ਘਟੀ ਦਿਨ ਰਹਯੋ। ਦੋਇ ਕੋਸ ਕੀਰਤਪੁਰਿ ਲਹਯੋ। ਤਹਾਂ ਪਿਸ਼ਾਬ ਕਰਨਿ ਕੇ ਹੇਤੁ। ਉਤਰ ਪਰੇ ਪ੍ਰਭੁ ਕ੍ਰਿਪਾ ਨਿਕੇਤ ॥ ੨੫ ॥ ਬਿਧੀਚੰਦ ਨੇ ਪਕਰਯੋ ਘੋਰਾ। ਕਰਤਿ ਭਯੋ ਰੁਖ ਸੋ[6] ਜਲ ਓਰਾ। ਲੈ ਤਿਨ ਆਗੇ ਪਾਨ ਕਰਾਵਾ। ਨਿਰਮਲ ਨੀਰ

[1]ਡੇਢ ਵਜੇ ਤੋਂ ਪਿਛੋਂ ਦੀ ਚਰਨ ਕਵਲ ਦੀ ਚੌਕੀ ਦਾ। (ਚੌਕੀਆਂ ਦੇ ਵੇਰਵੇ ਲਈ ਦੇਖੋ ਪੰਨਾ ੨੬੮੨)। [2]ਸੁਖਦਾਈ। [3]ਸੌ। [4]ਫਾਹੀ। [5]ਹੁਣ ਨਾਲੋਂ ਭੀ ਬਹੁਤੇ ਰਣ ਕਰਾਂਗੇ। [6]ਉਹ (ਘੋੜਾ)।
*ਪਾ:-ਅਲਪ। †ਆਪ ਦੇ ਸਮੇਂ ਸਿੱਖਾਂ ਵਿਚ ਦੇਵੀ ਦਾ ਤ੍ਰਿਸਕਾਰ ਦਬਿਸਤਾਨ ਮਜ਼ਾਹਬ ਵਿਚ ਲਿਖਿਆ ਹੈ। ਗੁਰੂ ਜੀ ਆਪ ਕੀਕੂੰ ਨਮਸਕਾਰ ਕਰ ਸਕਦੇ ਸਨ।

ਅਚਰਜੋ ਮਨ ਭਾਵਾ॥੨੬॥ਕਰਤਿ ਪਾਨ ਕੌ ਹਯ ਗਿਰ ਪਰਜੋ। ਹੇਰਤਿ ਖਰੇ ਤੁਰਤ ਹੀ ਮਰਜੋ।ਰਣ ਮਹਿਂ ਲਗੇ ਘਾਵ ਗਨ ਭਾਰੇ। ਗੁਰ ਪਹੁੰਚਾਵਨ ਹੇਤੁ ਜਿਵਾਰੇ[1]॥੨੭॥ਬਡੇ ਭਾਗ ਸੁਰ ਪੁਰਿ ਕੌ ਗਯੋ।ਨਾਮ ਜਾਨਭਾਈ ਜਿਸ ਭਯੋ। [2]ਲੋਹ ਸਵਾ ਮਣ ਜਾਹਿਂ ਸਰੀਰ। ਕਰਤਿ ਜੰਗ ਬੇਧਯੋ ਬਹੁ ਬੀਰ ॥ ੨੮ ॥ ਅਵਰ ਤੁਰੰਗ ਗੁਰੂ ਚੜ੍ਹਿ ਚਲੇ । ਤਿਸ ਹਯ ਕੇ ਗੁਨ ਬਰਨਤਿ ਭਲੇ । ਕੀਰਤਪੁਰਿ ਤਬਹੀ ਨਿਯਰਾਯੋ।ਪ੍ਰਵਿਸ਼ੇ ਪਿਖਿ ਕਹਿ'ਭਲੇ ਵਸਾਯੋ'[3]॥੨੯॥ ਬੁੱਢਨ ਸ਼ਾਹ ਨਿਕਟਿ ਚਲਿ ਗਏ। ਬੈਠਯੋ ਜਹਾਂ ਸਮਾਧੀ ਕਏ। ਸਿਮਰਤ ਸ੍ਰੀ ਹਰਿਗੋਵਿੰਦ ਰੂਪ। 'ਦਿਹੁ ਦਰਸ਼ਨ ਅਬਿ ਆਨਿ ਅਨੂਪ'॥੩੦॥ਕਹਯੋ 'ਆਇ ਮੈਂ ਹਰਿਗੋਵਿੰਦ।ਖੋਲਿ ਬਿਲੋਕਹੁ ਚਖ ਅਰਬਿੰਦ।ਦੇਹੁ ਦਰਸ ਨਿਜ ਬਾਕ ਸੁਨਾਇ'। ਜਬਿ ਇਹੁ ਕਾਨ ਪਰੀ ਧੁਨਿ ਜਾਇ ॥ ੩੧ ॥ ਅਧਿਕ ਅਨੰਦ ਤੇ ਨੈਨ ਉਘਾਰੇ। ਪਰਜੋ ਚਰਨ ਜਸੁ ਰੁਚਿਰ ਉਚਾਰੇ। 'ਨਮੋ ਨਮੋ ਤੁਮ ਕੋ ਜਗ ਸ੍ਵਾਮੀ ! ਨਮੋ ਨਮੋ ਪ੍ਰਭੁ ਅੰਤਰਜਾਮੀ ! ॥ ੩੨ ॥ ਨਮੋ ਨਮੋ ਗਨ ਤੁਰਕਨਿ ਹਰਤਾ ! ਨਮੋ ਨਮੋ ਉੱਜਲ ਜਸੁ ਕਰਤਾ। ਸੱਚਿਦਾਨੰਦ ਸਰੂਪ ਤੁਮਾਰਾ। ਮੱਛ ਕੱਛ ਬਾਵਨ ਤਨ ਧਾਰਾ* ॥ ੩੩ ॥ ਸੂਕਰ ਸ੍ਰੀ ਨਰਸਿੰਘ ਬਨੇ ਹੋ*।ਰਾਮਚੰਦ ਸ੍ਰੀ ਕ੍ਰਿਸ਼ਨ ਭਨੇ ਹੋ।ਸ੍ਰੀ ਨਾਨਕ ਸ੍ਰੀ ਅੰਗਦ ਅਮਰ। ਰਾਮ ਗੁਰੂ ਅਰਜਨ, ਰਚਿ ਸਮਰ[4] ! ॥ ੩੪ ॥ ਛਟਮ ਰੂਪ ਧਰਿ ਦਰਸ਼ਨ ਦੀਨਾ। ਮਮ ਕੱਲਜਾਨ ਸਕਲ ਬਿਧਿ ਕੀਨਾ। ਘਾਵ ਸ੍ਰੂਨ ਜੁਤਿ

---

[1]ਜਿੰਦਾ ਰਿਹਾ ਸੀ। [2]ਸਵਾ ਮਣ ਲੋਹਾ (ਗੁਰੂ ਕੇ ਸਿੰਘਾਂ ਦੇ ਸ਼ਸਤ੍ਰਾਂ ਦਾ ਜਿਸ ਨੇ ਸੀ ਅਤੇ) ਜੰਗ ਕਰਦਿਆਂ ਜਿਸ ਦਾ ਸਰੀਰ ਬਹੁਤਾ ਵਿੰਨ੍ਹਿਆਂ ਗਿਆ ਸੀ। (ਅ) ਸਵਾ ਮਣ ਲੋਹੇ (ਸ਼ਸਤ੍ਰਾਂ) ਨਾਲ ਜ਼ਖਮੀ ਹੋਇਆ ਸੀ। [3]ਪ੍ਰਵੇਸ਼ ਕੀਤਾ ਦੇਖ ਕੇ ਕਹਿਆ—ਭਲੇ ਵਸਾਇਆ ਹੈ। [4]ਹੇ ਯੁੱਧ ਦੇ ਰਚਨਹਾਰ !

*ਇਹ ਮਹਿਮਾ ਕੋਈ ਪੌਰਾਣਕ ਪੰਡਿਤ ਹੀ ਕਰ ਸਕਦਾ ਹੈ, ਇਕ ਮੁਸਲਮਾਨ ਸੂਫੀ ਫਕੀਰ, ਜੋ ਗੁਰ ਨਾਨਕ ਦਾ ਬਖਸ਼ਿਆ, ਨਾਮ ਦੀ ਧਾਰਨਾ ਵਿਚ ਵਾਹਿਗੁਰੂ ਦੇ ਪ੍ਰੇਮ ਵਿਚ ਹੈ, ਆਪਣੇ ਸਤਿਗੁਰੂ ਨੂੰ ਮੱਛੀ, ਕੱਛੂ, ਆਦਿ ਦੀ ਉਪਮਾਂ ਕਦ ਦੇ ਸਕਦਾ ਹੈ, ਚਾਹੇ ਉਹਨਾਂ ਨੂੰ ਅਵਤਾਰ ਕਰਕੇ ਹੀ ਕਹਿ ਰਿਹਾ ਹੋਵੇ। ਉਸ ਦੇ ਸਿਕਾਰਾਂ ਵਿਚ ਪੌਰਾਣਕ ਵਿਦਿਆ ਹੀ ਨਹੀਂ ਹੈ, ਉਥੇ ਤਾਂ ਤੌਰੇਤ, ਜ਼ਬੂਰ, ਕੁਰਾਨ ਦੇ ਸਿਕਾਰ ਹਨ, ਜਿਹ ਜੇ ਕੁਛ ਐਸੀ ਮਹਿਮਾ ਦੇਵੇ ਤਾਂ ਆਪਣੇ ਸਿਕਾਰਾਂ ਦੀ ਆਪਣੇ ਜ਼ੁਬਾਨੀ ਦੇ ਲਿਖੇ ਮਤ ਦੀ ਦੇ ਸਕਦਾ ਹੈ, ਮੁਹੰਮਦ ਕਹੇ ਯਾ ਮੂਸਾ, ਈਸਾ, ਇਬਰਾਹੀਮ ਕਹੇ ਤਾਂ ਭਾਵੇਂ ਢੁਕ ਪਵੇ। ਇਹ ਅਢੁਕਵੀਂ ਉਪਮਾ ਯਾ ਰਿਆਸਤ ਦੇ ਬ੍ਰਾਹਮਣੀ ਦਬਾਉ ਦਾ ਫਲ ਹੈ ਯਾ ਅਖੇਪਕ ਹੈ।

ਅਧਿਕ ਸੁਹਾਇ।ਹਤਿ ਰਾਵਨ ਜਨੁ ਰਘੁਬਰ ਆਏ' ॥੩੫॥ਕਹਿ ਜਸੁ ਬਹੁ ਬਿਧਿ ਪਗ ਪਰ ਪਰਯੋ। ਗੁਰ ਗਹਿ ਭੁਜ ਗਰ ਲਾਵਨਿ ਕਰਯੋ। ਸਕਲ ਆਸ ਪੂਰਨ ਤਬਿ ਭਈ।ਸਭਿ ਗਜਾਤਾ ਉਰ ਮਹਿ ਬਿਦਤਈ॥ ੩੬॥ ਸ੍ਰੀ ਗੁਰਦਿੱਤਾ ਤਬਿ ਚਲਿ ਆਯੋ।ਨਮੋ ਪਰਸਪਰ ਕਰਿ ਸੁਖ ਪਾਯੋ।ਸਤਿਗੁਰ ਭਨਯੋ 'ਜਾਇ ਹਮ ਡੇਰੇ। ਇਹ ਅਬਿ ਬੈਠਹਿਂਗੇ ਢਿਗ ਤੇਰੇ' ॥੩੭॥ ਇਮ ਕਹਿ ਗਮਨ ਕੀਨਿ ਤਤਕਾਲਾ। ਜਾਤੀਮਲਕ ਬਿੱਪ੍ਰ ਲੇ ਨਾਲਾ। ਉਤਰਿ ਸੈਲ ਤੇ ਸਦਨ ਪ੍ਰਵੇਸ਼ੇ। ਦਰਸ਼ਨ ਦੀਨਿ ਕੁਟੰਬ ਅਸ਼ੇਸ਼ੇ[1] ॥ ੩੮ ॥ ਕਰ ਕਸਿ ਤ੍ਰੌਦਸ਼ ਜਾਮ ਬਿਤਾਏ। ਸ਼ਸਤ੍ਰ ਬਸਤ੍ਰ ਸਭਿ ਅੰਗ ਲਗਾਏ[2]। ਦੋਇ ਘਰੀ ਊਪਰ ਬਿਤ ਜਬੈ। ਕਮਰ ਕਸਾ ਖੋਲਯੋ ਗੁਰ ਤਬੈ ॥ ੩੯ ॥ ਸ਼ਸਤ੍ਰ ਬਸਤ੍ਰ ਸਭਿ ਧਰੇ ਉਤਾਰੀ।ਕੀਨਿ ਸ਼ਨਾਨ ਲੀਨਿ ਬਹੁ ਬਾਰੀ।ਤੀਰ ਆਦਿ ਕੇ ਘਾਵ ਬਿਸਾਲਾ। ਲਗੇ ਬਹੱਤਰ ਜਬਿ ਰਣ ਘਾਲਾ ॥੪੦॥ ਕਮਰਕਸਾ ਖੋਲਤਿ ਗਨ ਗਿਨੇ। ਸੁਨਿ ਸਭਿ ਬਿਸਮੇ ਸੇਵਕ ਭਨੇ।ਚਤੁਰ ਘਟੀ ਜਬਿ ਜਾਮਨਿ ਗਈ। ਕਰਿ ਭੋਜਨ ਦ੍ਰਿਗ ਨਿੰਦ੍ਰਾ ਲਈ ॥ ੪੧ ॥ ਅਪਰ ਸਰਬ ਹੀ ਕਰਿ ਕਰਿ ਖਾਨ। ਸੁਪਤਿ ਭਏ ਕਰਿ ਚਿੰਤਾ ਹਾਨਿ। ਉਤ ਬੁੱਢਣ ਢਿਗ ਬਾਬਾ[3]* ਥਿਰੇ। ਭੁਗਤਿ ਗਜਾਨ ਕੀ ਚਰਚਾ ਕਰੇ॥੪੨॥ਸਤਿਗੁਰ ਕੇ ਗੁਨ ਬਰਨਤਿ ਰਹੇ। ਜਿਨ ਕੋ ਸੁਨਿ ਸਿਖ ਦੁਰਮਤਿ ਦਹੇ।ਸ੍ਰੀ ਗੁਰਦਿੱਤੇ ਸੰਗ ਉਚਾਰਾ। 'ਜਿਸ ਛਿਨ ਛੂਟੇ ਸਰੀਰ ਤੁਮਾਰਾ ॥ ੪੩ ॥ ਕਰੁਨਾ ਕਰਿ ਇਤ ਹੀ ਬਲ ਆਇ। ਬਨਹਿ ਦੇ੍ਰਾ ਸਭਿ ਸੁਖਦਾਇ। ਪ੍ਰਾਨ ਅੰਤ ਕੋ ਸਮਾ ਪਹੂਚਾ।ਪਾਯੋ ਗੁਰੁ ਦਰਸ਼ਨ ਚਿਤ ਰੂਚਾ' ॥ ੪੪ ॥ ਕਹਤਿ ਸੁਨਤਿ ਇਸ ਭਾਂਤਿ ਸੁ ਬਾਨੀ। ਤੀਨ ਜਾਮ ਤਬਿ ਨਿਸਾ ਬਿਹਾਨੀ।ਗੁਰੂ ਅਰਾਧਨ ਕੋ ਹ੍ਵੈ ਤਤਪਰ। ਮਹਾਂ ਤਾਪਸੀ ਬੈਸ ਬਡੀ ਧਰਿ ॥ ੪੫॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਕੀਰਤਪੁਰ ਆਗਵਨ' ਪ੍ਰਸੰਗ ਬਰਨਨੰ ਨਾਮ ਤ੍ਰੈਤ੍ਰਿੰਸਤੀ ਅੰਸੂ ॥ ੩੩ ॥

੩੪. [ਬੁੱਢਣਸ਼ਾਹ ਪ੍ਰਲੋਕ। ਸ਼ਾਹ ਨੂੰ ਹਾਰ ਦੀ ਖ਼ਬਰ]।

ਦੋਹਰਾ ॥ ਸ੍ਰੀ ਗੁਰ ਹਰਿਗੋਬਿੰਦ ਜੀ ਕੀਨੋ ਸੌਚ ਸ਼ਨਾਨ। ਪਹੁੰਚੇ ਬੁੱਢਣ-ਸ਼ਾਹ ਢਿਗ ਭਗਤ ਆਪਨੋ ਜਾਨਿ ॥ ੧ ॥ ਚੌਪਈ ॥ ਦੇਖਤਿ ਬੰਦੇ ਪਦ ਅਰਬਿੰਦਾ,'ਧੰਨ ਧੰਨ ਤੁਮ ਕੋ ਸੁਖ ਕੰਦਾ!ਅੰਤ ਸਮੇਂ ਮੁਝ ਦਰਸ਼ਨ ਦੀਨਾ। ਕਰਯੋ ਕ੍ਰਤਾਰਥ ਸੰਕਟ ਹੀਨ' ॥ ੨ ॥ ਸੁਨਿ ਕਰਿ ਸਾਤਗਰ ਬਾਕ

[1]ਸਾਰੇ ਕੁਟੰਬ ਨੂੰ। [2]ਕਮਰਕਸੇ ਕੀਤੇ ਰਿਹਾਂ ਤੇ ਸ਼ਸਤ੍ਰ ਧਾਰੇ ਰਿਹਾਂ ੧੩ ਪਹਿਰ ਬੀਤ ਗਏ ਸਨ। [3]ਬਾਬਾ ਗੁਰਦਿੱਤਾ ਜੀ। *ਪਾ:—ਦੋਨੋਂ।

ਉਚਾਰ॥'ਜੀਵਨ ਕੋ ਚਿਤ ਚਹਿ ਜਿ ਤੁਮਾਰਾ*॥ਪਿਖਹੁ ਅਪਰ ਕਛੁ ਜਗਤ ਤਮਾਸ਼ਾ॥ਕਰਹੁ ਆਪਨੀ ਪੂਰਨ ਆਸਾ'॥੩॥ਹਾਥ ਜੋਰਿ ਤਬਿ ਸਕਲ ਸੁਨਾਈ॥ 'ਬਰਖ ਪੰਚ ਸੈ ਬੈਸ ਬਿਤਾਈ॥ ਐਸੋ ਸਮਾਂ ਨ ਪ੍ਰਾਪਤ ਫੇਰੀ॥ਭਏ ਦ੍ਰਿਸ਼ਟਿ ਗੋਚਰ ਤੁਮ ਮੇਰੀ॥੪॥ਮਹਾਂ ਤਾਪਸੀ ਜੋਗੀ ਘਨੋ।ਤਜਿ ਸੁਖ ਜਗ,ਬੈਰਾਗੀ ਬਨੇ। ਅੰਤ ਸਮੇਂ ਮਹਿਂ ਦਰਸ ਤੁਮਾਰਾ। ਚਾਹਤਿ, ਨਹਿਂ ਪ੍ਰਾਪਤਿ ਤਿਸ ਬਾਰਾ¹॥੫॥ਨੇਤਿ ਨੇਤਿ ਜਿਸ ਬੇਦ ਪੁਕਾਰੇ॥ ਸ਼ਿਖ ਸਾਰਦਾ ਪਾਇਂ ਨ ਪਾਰੇ²॥ ਸੋ ਤੁਮ ਨਿਕਟਿ, ਭਾਗ ਬਡ ਮੇਰੇ'। ਇਮ ਕਹਿ ਬੰਦਨ ਕਰਿ ਤਿਸ ਬੇਰੇ ॥੬॥ ਅਵਨੀ ਤਲ ਮਹਿਂ ਪੌਢਨ ਕੀਨਿ। ਭੌਤਕ† ਤਨ³ ਤਤਛਿਨ ਤਜਿ ਦੀਨ॥ ਜਿਮ ਗਜ ਫੂਲ ਮਾਲ ਕੋ ਛਾਰੇ॥ ਬਿਨ ਸੰਕਟ ਤਿਮ ਤਜਯੋ ਸੁਖਾਰੇ ॥ ੭ ॥ ਸਤਿਗੁਰ ਬਿਖੈ ਲੀਨ ਹੁਇ ਗਯੋ। ਪੁਨ ਬਾਬਕ ਤਹਿਂ ਪਹੁੰਚਤਿ ਭਯੋ। ਆਸਾਵਾਰ ਗਾਇਬੋ ਕੀਨਿ। ਪਾਰਬ੍ਰਹਮ ਸਿਫਤੀ ਸੁਖ ਚੀਨਿ ॥੮॥ ਭਈ ਪ੍ਰਭਾਤਿ ਕਬਰ ਖਨਵਾਇ। ਆਛੀ ਬਿਧਿ ਤਿਸ ਕੋ ਦਫਨਾਇ। ਬਿਧੀਆ ਸ੍ਰੀ ਗੁਰਦਿੱਤਾ ਸਾਥ। ਸਭਿਹਿਨਿ ਸੰਗ ਲਏ ਤਬਿ ਨਾਥ ॥ ੯ ॥ ਕੀਰਤਪੁਰਿ ਨਿਕੇਤ ਕੋ ਆਏ। ਅਨਿਕ ਪ੍ਰਕਾਰਨਿ ਬਾਕ ਸੁਨਾਏ। ਬਸ ਕਰਿ ਬਹੁਤੇ ਦਿਵਸ ਗੁਜ਼ਾਰੇ। ਸਿੱਖ ਹਜ਼ਾਰਹੁਂ ਜਗ ਨਿਸਤਾਰੇ ॥ ੧੦ ॥

ਧੀਰਮੱਲ ਰਹਿ ਪੁਰਿ ਕਰਤਾਰਾ। ਸਭਿ ਗੁਰੁ ਕੋ ਸੁ ਸਮਾਜ ਸੰਭਾਰਾ। ਡਰ ਧਰਿ ਤੁਰਕੇਸ਼ੁਰ ਕੋ ਮਨ ਮੈਂ। ਪਾਤੀ ਲਿਖਤਿ ਭਯੋ ਤਿਸ ਛਿਨਿ ਮੈਂ ॥ ੧੧॥ 'ਹਮ ਹਮੇਸ਼ ਹਜ਼ਰਤ ਅਨੁਸਾਰੀ। ਜਥਾ ਅਪਰ ਖ਼ਲਕਤ ਹੈ ਸਾਰੀ'। ਪਠਯੋ ਦੂਤ ਲਵਪੁਰਿ ਕੋ ਧਾਯੋ। ਆਗੈ ਸਕਲ ਸ਼ਾਹੁ ਸੁਨਿ ਪਾਯੋ ॥ ੧੨ ॥ ਜੋ ਕਾਤੁਰ ਭਾਜੇ ਧਰਿ ਤ੍ਰਾਸ। ਕਹਯੋ ਜਾਇ ਕਾਲੇ ਖਾਂ ਨਾਸ। 'ਕੁਤਬਾ, ਪੈਂਦਖਾਨ, ਅਸਮਾਨ। ਅਨਵਰ ਸਹਿਤ ਚਮੂੰ ਸਭਿ ਹਾਨਿ' ॥ ੧੩ ॥ ਸੁਨਤਿ ਸ਼ਾਹਿ ਦਹਿਲਯੋ⁴, ਬਿਸਮਾਨਯੋ। ਖਾਂ ਵਜ਼ੀਰ ਕੇ ਸੰਗ ਬਖਾਨਯੋ। 'ਹੋਤਿ ਅਚੰਭਾ ਮਮ ਉਰ ਮਾਂਹੀ। ਕਾਰਜ ਸਰਯੋ ਨ ਕਛੁ ਦਲ ਪਾਂਹੀ ॥ ੧੪ ॥ ਕੁਛਕ ਉਨ ਇਕ ਲੱਛ ਪਠਾਏ। ਸੋ ਗੁਰ ਰਣ ਕਰਿ ਛਿਤ ਸੁਪਤਾਏ। ਦਲ ਕੋ ਬਲ ਕੋ ਕਰਿ ਹੰਕਾਰ। ਗਏ ਜੰਗ ਕੋ ਪਾਇਸੁ ਹਾਰ'॥੧੫॥ਸੁਨਿ ਕਰਿ ਖਾਂ ਵਜ਼ੀਰ ਤਬਿ ਬੋਲਾ॥'ਹਜ਼ਰਤ

¹ਚਾਹੁੰਦੇ ਹਨ ਪਰ ਪ੍ਰਾਪਤ ਨਹੀਂ ਹੁੰਦਾ ਉਸ (ਅੰਤ) ਵੇਲੇ। ²ਅੰਤ ਨਹੀਂ ਪਾ ਸਕਦੇ। ³ਜਿਸ ਭੁਤਕ ਸਰੀਰ। ⁴ਕੰਬਿਆ। *ਖਿਆਲ ਹੈ ਕਿ ਫਕੀਰ ਦਸਮੇ ਗੁਰੂ ਜੀ ਦੇ ਸਮੇਂ ਤਕ ਰਿਹਾ ਹੈ। †ਪਾ:-ਭੌਤਕ

ਜੋ ਰਾਵਰਿ ਚਿਤ ਭੈਲਾ। ਹੁਤੇ ਸ਼ਾਹੁ ਜਿਮ ਬਡੇ ਤੁਮਾਰੇ। ਸੇਵਤਿ ਗੁਰੁ
ਪਗ ਸਿਜਦਾ ਧਾਰੇ॥੧੬॥ਕਰਿ ਪ੍ਰਸੰਨ ਬਰ ਸਭਿ ਨੇ ਪਾਏ।ਸਕਲ ਸਮਾਜ
ਲਏ ਮਨ ਭਾਏ। ਸ੍ਰੀ ਨਾਨਕ ਸੰਗ ਬਾਬਰ ਮੇਲਾ। ਰਾਜ ਤੇਜ ਬਰ ਲੀਨਿ
ਸੁਹੇਲਾ ॥੧੭॥ ਸ਼ਾਹੁ ਹਮਾਊਂ ਜਬਹਿ ਨਿਕਾਸਾ। ਪਹੁੰਚਯੋ ਸ੍ਰੀ ਅੰਗਦ ਕੇ
ਪਾਸਾ। ਤਿਨ ਕੇ ਬਰ ਲੇ ਕਰਿ ਪਤਿਸ਼ਾਹੀ। ਕਰਯੋ ਰਾਜ ਬਡ ਅਵਿਨੀ
ਮਾਹੀ ॥੧੮॥ਸੁਮਤਿਵੰਤਿ ਬਡ ਅਕਬਰ ਭਏ।ਸ੍ਰੀ ਗੁਰ ਅਮਰ ਅਰਾਧਨਿ
ਕਿਏ। ਗੜ੍ਹ ਚਿਤੌੜ ਤਿਨ ਬਰ ਤੇ ਟੂਟਯੋ*। ਦ੍ਵਾਦਸ਼ ਬਰਖਨਿ ਜੋ ਨਹਿਂ
ਛੂਟਯੋ ॥ ੧੯ ॥ ਮਿਲਿ ਕਰਿ ਭੇਟ ਪਰਗਨਾ ਕੀਨਿ। ਤਿਨ ਪ੍ਰਸੰਨਤਾ ਤੇ
ਸੁਖ ਲੀਨ। ਪੁਨ ਸ੍ਰੀ ਅਰਜਨ ਹਰਿ ਗੋਵਿੰਦ। ਮਿਲਯੋ ਪਦਰ[1] ਤੁਵ ਦ੍ਵੈ ਕਰ
ਬੰਦਿ†॥੨੦॥ ਸਾਢਸਤੀ ਆਦਿਕ ਦੁਖ ਭਾਰੇ। ਗੁਰ ਪ੍ਰਸੰਨ ਕਰਿ ਸਕਲ
ਨਿਵਾਰੇ। ਜਬਿ ਕੀ ਤੁਮ ਪਤਿਸ਼ਾਹਿਤ ਪਾਈ। ਅਨਿਕ ਬਾਰ ਹੀ ਰਾਰ
ਮਚਾਈ ॥ ੨੧ ॥ ਬਹੁ ਨੁਕਸਾਨ ਤੁਮਾਰਾ ਭਯੋ। ਲਾਖਹੁੰ ਲਸ਼ਕਰ ਤਹਿਂ
ਖਪਿ ਗਯੋ। ਮੈਂ ਬਹੁ ਬਾਰਿ ਅਰਜ਼ ਕਰਿ ਰਹਯੋ। ਭੇਤ ਨ ਕਛੂ ਆਪ ਨੇ
ਲਹਯੋ ॥੨੨॥ ਅਪਰ ਨਰਨ ਸਮ ਜਾਨਤਿ ਉਰ ਮੈਂ। ਲਾਖਹੁੰ ਹਤਹਿਂ ਸੁ
ਏਕ ਬਚਨ ਮੈਂ। ਜਿਨ ਸੋਂ ਕਰ ਜੋਰੇ ਬਨਿ ਆਵੈ। ਤਿਨ ਸੋਂ ਜੰਗ ਕਹਾਂ
ਮਨ ਭਾਵੈ ॥ ੨੩ ॥ ਮੁਗ਼ਲਸਖਾਂ ਪੁਨ ਅਬਦੁਲ ਖਾਨ। ਲਲਾ ਸੁ ਕੇਬਰ,
ਸੈਨ ਮਹਾਨ। ਬਨਿ ਪੈਂਦਾ ਅਬਿ ਨਿਮਕ ਹਰਾਮੀ। ਤੁਮਰੋ ਲਸ਼ਕਰ ਕਰਿ
ਅਨੁਗਾਮੀ ॥੨੪॥ ਮਰਯੋ ਜਾਇ ਕੁਛ ਸਰੀ ਨ ਕਾਰਾ। ਜੇ ਗੁਰ ਸੰਗ ਲਰੈ
ਜਗ ਸਾਰਾ। ਤਊ ਨ ਜੀਤ ਸਕੈ ਮਰਿ ਰਹੈ। ਕਹਾਂ ਬਾਤ ਤੁਮ ਲਸ਼ਕਰ
ਅਹੈ' ॥ ੨੫ ॥ ਇੱਤ੍ਯਾਦਿਕ ਜਬਿ ਕਰਤੇ ਬਾਤੀ। ਤਬਿ ਲੈ ਧੀਰ ਮੱਲ
ਕੀ ਪਾਤੀ। ਦਈ ਦੂਤ ਨੈ ਆਗੈ ਧਰਿਕੈ। ਖਾਂ ਵਜ਼ੀਰ ਸਗਰੀ ਪਠਿ ਕਰਿ
ਕੈ ॥ ੨੬ ॥ ਬਿਸਮੈ ਭਯੋ—ਕਹਾਂ ਇਨ ਕੀਨਿ। ਗੁਰ ਪੌਤ੍ਰਾ ਇਮ ਭਯੋ
ਅਧੀਨ। ਨਹੀਂ ਸ਼ਾਹੁ ਕੋ ਬਨਹਿ ਸੁਨਾਵਨਿ। ਸੁਨਿ ਪੁਨ ਕਰਹਿ ਨ ਸੰਗ
ਮਰਾਵਨ—॥ ੨੭ ॥ ਕਹਯੋ ਸ਼ਾਹੁ ਸੋਂ [2]ਖਤ ਮਹਿ ਲਿਖੈਂ:—ਮਰਯੋ ਤੁਰੰਗ

[1]ਪਿਤਾ। [2]ਖਤ ਵਿਚ ਇਹ ਲਿਖਿਆ ਹੈ। *ਬਾਦਲੀ ਦਾ ਗੜ੍ਹ ਟੁੱਟਣ ਤੇ ਚਤੌੜ ਫਤੇ ਹੋਣ ਦੇ ਸੰਮਤ ਵਿਚ ਨਹੀਂ ਹਨ ਤਾਂ ਤੇ ਇਹ ਰਵਾਯਤ ਠੀਕ ਨਹੀਂ ਜਾਪਦੀ। (ਵੇਖੋ ਪੰਨਾ ੧੬[illegible]੪ ਦੀ ਟੂਕ)। †ਜਹਾਂਗੀਰ ਨੇ ਗੁਰੂ ਅਰਜਨ ਜੀ ਦੇ ਕਤਲ ਦਾ ਹੁਕਮ ਆਪ ਦਿਤਾ ਸੀ, ਪਰ ਪਿੱਛੋਂ ਚੰਦੂ ਹਵਾਲੇ ਕਰਕੇ ਇਹ ਮਾਨੋਂ ਇਕਰਾਰ ਕੀਤਾ ਕਿ ਉਹ ਹੁਕਮ ਗ਼ਲਤ ਸੀ ਤੇ ਇਸ ਦਾ ਕਾਰਨ ਇਹ ਚੰਦੂ ਸੀ, ਫਿਰ ਗੁਰੂ ਜੀ ਨਾਲ ਮੇਲ ਰੱਖਣਾ ਚਿਹਾ।

ਦੁਤਿਯ ਰਣ ਬਿਖੇ। ਪੌਨ ਭਟੇ ਖਲਕ ਇਹੁ ਸ੍ਵਾਸ॥ਇਨ ਕੇ ਜੀਵਨ ਕਹਾਂ ਬਿਸਾਸ ॥੨੮॥ ਇਸ ਤੇ ਭੀ ਤੁਮ ਰੋਸ ਨਿਵਾਰੋ॥ਨਿੰਮ੍ਰਿ ਹੋਇ ਅਬਿ ਬੰਦਨ ਧਾਰੋ। ਜਥਾ ਬਡੇਰੇ ਮਾਨਤਿ ਰਹੇ। ਤਥਾ ਆਪ ਕੋ ਲਾਇਕ ਅਹੇ ॥ ੨੯ ॥ ਕਿਸੀ ਵਸਤੁ ਕੀ ਕਮੀ ਨ ਤੁਮ ਕੋ। ਬਨਹੁ ਸਰਲ, ਤ੍ਯਾਗਹੁ ਹੰਕਾਰ ਗਮ ਕੋ[1]। ਬਹੁਰ ਕੁਟਿਲਤਾ[2] ਧਾਰਹੁ ਨਾਂਹੀ। ਸੁਖ ਭੋਗਹੁ ਅਪਨੇ ਘਰ ਮਾਂਹੀ' ॥ ੩੦ ॥ ਸੁਨਿ ਉਪਦੇਸ਼ ਸ਼ਾਹੁ ਮਨ ਭਿਨੇ। ਨਿਜ ਕ੍ਰਿਤ ਲਖਿ ਪਛੁਤਾਵਨ ਕਰਨੇ।–ਬ੍ਰਿਥਾ[3] ਆਪਨੀ ਸੈਨ ਮਰਾਈ। ਜਿਸ ਤੇ ਕਾਰਜ ਸਰਯੋ ਨ ਰਾਈ–॥ ੩੧ ॥ ਹਾਥ ਜੋਰਿ ਗੁਰ ਦਿਸ਼ਿ ਮੁਖ ਕਰਿਕੈ। ਸਿਜਦਾ ਕੀਨਿ ਧਰਨਿ ਸਿਰ ਧਰਿ ਕੈ। 'ਅਬਿ ਮੈਂ ਦ੍ਰੋਹ ਨ ਤੁਮ ਸੰਗ ਕਰੌਂ। ਜਬਿ ਲਗਿ ਪ੍ਰਾਨ ਦੇਹਿ ਮੈਂ ਧਰੌਂ ॥੩੨॥ ਪਾਛਲ ਬਾਤ ਛਿਮਾ ਸਭਿ ਕਰੀਅਹਿ। ਮੋ ਪਰ ਨਹੀਂ ਕੋਪ ਕੋ ਧਰੀਅਹਿ'। ਖਾਂਵਜ਼ੀਰ ਪਾਤੀ ਲਿਖਿ ਦੀਨਿ।ਧੀਰ-ਮੱਲ ਪਹਿ ਭੇਜਨ ਕੀਨਿ ॥ ੩੩ ॥ 'ਗੁਰ ਘਰ ਸੋਂ ਨਹਿਂ ਸ਼ਾਹੁ ਬਿਗਾਰਹਿ। ਬੰਦਨ ਕਰੀ, ਭਯੋ ਅਨੁਸਾਰਹਿ'। ਲੇ ਕਰਿ ਹਲਕਾਰਾ ਢਿਗ ਆਯੋ।ਪਠਿ ਕਰਿ ਧੀਰ ਮੱਲ ਹਰਖਾਯੋ ॥ ੩੪ ॥ ਸ਼ਾਹ ਦਿਸ਼ਾ ਇਸ ਬਿਧਿ ਭੀ ਬਾਤੀ।

ਅਬਿ ਗੁਰ ਕਥਾ ਸੁਨਹੁ ਅਵਦਾਤੀ॥ਕੀਰਤਪੁਰਿ ਕੋ ਅਧਿਕ ਬਸਾਯੋ। ਸਿਖ ਸੰਤਨਿ ਕੋ ਅਨੰਦ ਉਪਾਯੋ ॥ ੩੫ ॥ ਕਬਹੁੰ ਜਾਇ ਗੁਰ ਕਰਹਿਂ ਅਖੇਰੈਂ। ਹੁਇ ਬਿਹੰਗ ਮ੍ਰਿਗ ਮੁਕਤਿ ਘਨੇਰੈਂ। ਬਹੁ ਸੰਗਤਿ ਦਰਸ਼ਨ ਕੋ ਆਵੈ। ਧਨੀ ਮਸੰਦ ਦਰਬ ਬਹੁ ਲ੍ਯਾਵੈਂ ॥ ੩੬ ॥ ਚਾਰਹੁੰ ਦਿਸ਼ਿ ਤੇ ਗੁਰ ਕੀ ਕਾਰ। ਨਿਤਪ੍ਰਤਿ ਆਵਹਿ ਦਰਬ ਉਦਾਰ। ਰਾਤ ਦਿਵਸ ਹੁਇ ਦੀਰਘ ਦੇਗ਼। ਭਜਯੋ ਜੰਗ, ਰਹਿ ਬਿਨ ਉਦਵੇਗ[4]॥੩੭॥ਮੇਲਾ ਲਗਯੋ ਰਹੈ ਦਰਬਾਰ। ਦਰਸ਼ਨ ਦੇਖੇ ਅਨੰਦ ਉਦਾਰ। ਕਥਾ ਕੀਰਤਨ ਦਿਨ ਪ੍ਰਤਿ ਹੋਇ। ਸੁਨਿ ਸੁਨਿ ਮਨ ਨਿਰਮਲ ਸਭਿ ਕੋਇ ॥ ੩੮ ॥ ਇਕ ਦਿਨ ਬੈਠੇ ਸਭਾ ਲਗਾਏ। ਦੂਰ ਦੇਸ਼ ਤੇ ਦ੍ਵੈ ਸਿੱਖ ਆਏ। ਤਿਹ ਕੀ ਸੰਗਤ ਲਿਖਿ ਅਰਦਾਸ। ਪਹੁੰਚਾਈ ਸਤਿਗੁਰ ਕੇ ਪਾਸ॥੩੯॥ਕਰਿ ਬੰਦਨ ਧਰਿ ਦੀਨਿ ਅਗਾਰੀ। ਖੋਲਿ ਸੁ ਪਠੀ ਹਕੀਕਤ ਸਾਰੀ। 'ਸ੍ਰੀ ਸਤਿਗੁਰ ! ਤੁਮ ਹੋ ਬਸਿ ਪ੍ਰੇਮ। ਪਹੁੰਚਹੁ ਸਿੱਖਨਿ ਢਿਗ ਦਿਹੁ ਛੇਮ ॥ ੪੦ ॥ ਇਹੁ ਸਭਿ ਦੇਸ਼ ਦਾਸ ਗੁਰ ਕੇਰਾ। ਚਾਹਤਿ ਹੈ ਇਤਿ ਦਰਸ਼ਨ ਹੇਰਾ। ਅਪਨੇ ਘਰ ਪਾਵਨ ਕੋ

[1]ਗੁੱਡੂ ਵਾਲੋਂ ਫਿਕਰ ਛਡ ਦਿਓ। [2]ਦਿੰਗਾ ਵਰਤਾਉ। [3]ਵਿਅਰਥ। [4](ਜੰਗ ਦਾ) ਉੱਦਮ, ਜੋਸ਼।

ਕਰੈਂ। ਰਾਵਰ ਕੇ ਪਾਵਨ[1] ਜਬਿ ਪਰੈਂ" ॥ ੪੧ ॥ ਸੁਨਿ ਸਤਿਗੁਰ ਸ੍ਰੀ ਮੁਖ ਮੁਸਕਾਇ।-ਦੇਸ਼ ਦੂਰ ਬਹੁ ਕਿਤ ਕੌ ਜਾਇ-। ਬਿਧੀਚੰਦ ਕੀ ਦਿਸ਼ਾ ਨਿਹਾਰਾ। ਹਿਤ ਭੇਜਨ ਕੇ ਬਾਕ ਉਚਾਰਾ॥੪੨॥'ਤੋਹਿ ਮੋਹਿ ਮੈਂ ਭੇਦ ਨ ਕੋਈ*। ਪਹੁੰਚਹੁ ਤਹਾਂ ਸਿਦਕ ਲਿਹੁ ਜੋਈ। ਸਭਿ ਸੰਗਤ ਕੋ ਦਰਸ਼ਨ ਦੀਜੈ। ਗੁਰ ਕੀ ਕਾਰ ਸੰਭਾਰਿ ਸੁ ਲੀਜੈ' ॥ ੪੩ ॥ ਸੁਨਿ ਆਇਸੁ ਕੌ ਬਿਲਮ ਨ ਕਰੀ।ਚਲਨ ਹੇਤੁ ਮਨਸਾ ਉਰ ਧਰੀ।ਚਰਨ ਕਮਲ ਕੋ ਬੰਦਨ ਕਰਿਕੈ। ਗਮਨਯੋ ਬਿਧੀਚੰਦ ਹਿਤ ਧਰਿਕੈ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸਟਮ ਰਾਸੇ 'ਸ਼ਾਹੂ' ਪ੍ਰਸੰਗ ਬਰਨਨੰ ਨਾਮ ਚਤੁਰ ਤ੍ਰਿੰਸਤੀ ਅੰਸੂ ॥ ੩੪ ॥

### ੩੫. [ਦੇਉ ਨਗਰ, ਸੁੰਦਰ ਸ਼ਾਹ ਪਾਸ ਬਿਧੀਚੰਦ]।

ਦੋਹਰਾ ॥ ਅਜ਼ਮਤ ਦੇ ਸ੍ਰੀ ਸਤਿਗੁਰੂ ਬਿਧੀਆ ਦਿਯੋ ਪਠਾਇ। ਸੱਤਿਨਾਮ ਸ੍ਰੀ ਮੰਤ੍ਰ ਜਪਿ ਪਹੁੰਚਯੋ ਮਗ ਸਹਿਸਾਇ ॥ ੧ ॥ ਚੌਪਈ ॥ ਪੂਰਬ ਦੱਖਣ ਸੰਧਿ ਜਿ ਅਹੈ[2]।ਅਗਨ ਕੋਣ ਮਹਿਸੇ ਨਰ ਰਹੈਂ।ਤਿਤ ਕੋ ਅਜ਼ਮਤ ਕੋ ਕਰਿ ਜ਼ੋਰ। ਜਾਇ ਪਹੂੰਚਤਿ ਭਾ ਇਕ ਠੌਰ ॥ ੨ ॥ ਦੇਉ ਨਗਰ[3] ਇਕ ਤਹਾਂ ਬਸੰਤਾ। ਸੁੰਦਰ ਸ਼ਾਹ ਫਕੀਰ ਰਹੰਤਾ। ਤਹਾਂ ਸੁਸ਼ਕ ਤਰੁ ਹੇਰਨਿ ਕਰਯੋ। ਬੈਠਿ ਬਿਧੀਚੰਦ ਆਨੰਦ ਧਰਯੋ ॥ ੩ ॥ ਹਰਯੋ ਹੋਤਿ ਭਾ ਸੋ ਤਤਕਾਲਾ। ਪੁਰਿ ਜਨ ਪੇਖਿ ਅਚੰਭ ਬਿਸਾਲਾ। ਆਇ ਸਭਿਨਿ ਸੇਵਾ ਬਡ ਕੀਨਿ। ਦੇਖਹਿਂ ਜਨੁ ਮਹਾਤਮਾ ਚੀਨ ॥੪॥ ਸੁੰਦਰ ਸ਼ਾਹੁ ਬਸਹਿ ਤਹਿਂ ਕਾਨਨ[4]। ਸੁਨਤਿ ਭਯੋ ਮਹਿਮਾ ਇਹੁ ਕਾਨਨ[5]।-ਮਹਾਂਪੁਰਖ ਇਕ ਆਵਨ ਕਰਯੋ। ਬੈਠਤਿ ਸੁਸ਼ਕ ਬ੍ਰਿੱਛ ਭਾ ਹਰਯੋ-॥੫॥ ਬਿਸਮਤ ਹੁਇ ਹੇਰਨ ਕਹੁ ਚਾਹਾ। ਕੇਹਰਿ ਏਕ ਹਕਾਰਯੋ ਪਾਹਾ[6]। ਹੁਇ ਅਰੂਢ ਬਿਧੀਏ ਢਿਗ ਆਯੋ। ਅਪਨਿ ਸ਼ੇਰ ਤੇ ਚਹਤਿ ਡਰਾਯੋ ॥ ੬ ॥ ਹੁਤੀ ਨਰਨਿ ਕੀ ਭੀਰ ਵਡੇਰੇ। ਕੇਹਰਿ ਭੀਮ ਆਵਤੇ ਹੇਰੇ। ਭਾਜ ਲੋਕ ਜਾਇ ਪੁਰਿ ਬਰੇ।ਬਿਧੀਚੰਦ ਇਕ ਥਿਰਤਾ ਧਰੇ॥੭॥ਸੁੰਦਰ ਸ਼ਾਹ ਨਿਕਟਿ ਜਬਿ ਆਯੋ।ਨਿਜ ਕੇਹਰਿ ਤੇ ਚਹਤਿ ਗਹਾਯੋ। ਤਬਿ ਬਿਧੀਏ ਚਖ ਤਾੜਿ[7] ਬਿਲੋਕਾ। ਆਵਤਿ ਚਲਯੋ ਦੂਰਤ ਹੀ ਰੁਕਾ ॥ ੮ ॥ ਭਯੋ ਸਥੰਭ ਸਿਲਾ ਸਮ ਸ਼ੇਰ। ਚਰਨ ਬਦਨ ਹਾਲਤਿ ਨਹਿਂ ਫੇਰ। ਨਿਜ ਅਜ਼ਮਤ ਕੋ ਸੁੰਦਰ ਸ਼ਾਹੂ। ਲਾਇ ਰਹਯੋ ਜੇਤਿਕ ਸੀ

[1] ਚਰਨ। [2] ਪੂਰਬ ਤੇ ਦੱਖਣ ਦੀ ਸੰਧੀ ਜੋ ਹੈ। [3] ਨਾਮ ਹੈ ਨਗਰ ਦਾ ਜੋ ਯੂ. ਪੀ. ਵਿਚ ਹੈ। [4] ਬਨ ਵਿਚ। [5] ਕੰਨੀਂ। [6] ਕੋਲ। [7] ਨੇਤ੍ਰਾਂ ਨਾਲ ਤਾੜ ਕੇ। *ਵਿਸ਼ੇਸ਼ ਲਈ ਦੇਖੋ ਅਗੇ ਅੰਸੂ ੪੪ ਅੰਕ ੨੦।

ਪਾਹੂ ॥ ੯ ॥ ਗਰਬ ਸਰਬ ਨਿਜ ਉਰ ਕੋ ਹਰਯੋ । ਬਡੋ ਆਪਨੇ ਤੇ ਲਖਿ ਪਰਯੋ । ਜਾਇ ਬੰਦਨਾ ਕੀਨਿ ਅਗਾਰੀ। 'ਮਹਾਂ ਪੁਰਖ ਤੁਮ ਹੋ ਤਪਿ ਭਾਰੀ॥ ੧੦॥ ਛਿਮਹੁ ਅਵੱਗਯਾ ਹਮ ਤੇ ਭਈ।ਕੇਹਰਿ ਕੋ ਅਬਿ ਦਿਹੁ ਮੁਕਤਈ[1]'। ਤਬਿ ਬਿਧੀਆ ਕਹਿ ਜਤਨ ਗਹੀਰ[2]। ਸੱਤਿਨਾਮ ਕਹਿ ਛਿਰਕਹੁ ਨੀਰ' ॥ ੧੧ ॥ ਸੁੰਦਰ ਸ਼ਾਹੁ ਕਰਯੋ ਜਬਿ ਕਹਯੋ । ਪ੍ਰਾਨ ਅੰਤ ਕੇਹਰਿ ਤਬਿ ਲਹਯੋ । ਅਪਰ ਦੇਹਿ ਸੁੰਦਰ ਹੁਇ ਗਈ। ਬਿਧੀਚੰਦ ਕੋ ਬੰਦਨ ਕਈ ॥ ੧੨ ॥ ਦੇਖਤਿ ਬਿਸਮਯੋ ਸੁੰਦਰ ਸ਼ਾਹੂ । 'ਕੋ ਹੈਂ ਤੂੰ ਕਹੁ ਸਚੁ ਹਮ ਪਾਹੂ' । ਸੁਨਤਿ ਆਪਨੀ[3]ਕਥਾ ਸੁਨਾਈ। 'ਮੋਕਹੁ ਜਾਨਹੁ ਕਿੰਨਰ ਰਾਈ[4] ॥ ੧੩ ॥ ਦੇਵ ਸਭਾ ਮਹਿ ਬੈਠੋ ਹੁਤੋ । ਦੁਰਬਾਸ਼ਾ ਤਹਿੰ ਆਵਨ ਕਿਯੋ । ਮੋ ਕੋ ਉਲੰਘਿ ਅਗਾਰੀ ਜਾਇ।ਬੈਠਯੋ ਰਿਖਿਬਰ ਸਹਿਜ ਸੁਭਾਇ ॥ ੧੪ ॥ ਮਮ ਊਪਰ ਕੋ ਉਲੰਘਯੋ ਜਬੈ । ਰਿਸ ਤੇ ਕ੍ਰੂਰ ਦ੍ਰਿਸ਼ਟਿ ਮੈਂ ਤਬੈ । ਦੁਰ-ਬਾਸ਼ੇ ਜਬਿ ਮੋਕਹੁ ਹੇਰਾ । ਕ੍ਰੂਰ ਬਿਲੋਚਨ ਬਦਨ ਬਡੇਰਾ ॥ ੧੫ ॥ ਤਪਨਿਧਿ ਕ੍ਰੋਧੀ[5] ਸ੍ਰਾਪ ਬਖਾਨੋ ।–ਮੁਝ ਦਿਸ਼ਿ ਦੇਖਤਿ ਸ਼ੇਰ ਸਮਾਨਾ।ਧਰਹੁ ਜੂਨਿ ਅਵਨੀ ਤਲ ਜਾਇ– । ਸੁਨਿ ਮੈਂ ਬੂਝਯੋ ਬਹੁ ਡਰ ਪਾਇ ॥੧੬॥– ਸ੍ਰਾਪ ਅੰਤ ਕਬਿ ਹੋਵੈ ਮੇਰਾ–।ਕ੍ਰਿਪਾ ਕਰਤਿ ਬੋਲਯੋ ਤਿਸ ਬੇਰਾ।–ਸ੍ਰੀ ਗੁਰ ਨਾਨਕ ਕਲਿ ਅਵਤਾਰੇ । ਸੋ ਜਬਿ ਖਸ਼ਟਮ ਬਪੁ ਕੋ ਧਾਰੇਂ ॥ ੧੭ ॥ ਤਿਸ ਕੋ ਸਿਖ ਗਯਾਨੀ ਇਕ ਦੇਖਿ[6] । ਤਬਿ ਮੁਕਤਹਿ ਗੋ ਸ੍ਰਾਪ ਵਿਸ਼ੇਖ–। ਸੋ ਇਹੁ ਮਿਲਯੋ ਜੂਨ ਛੁਟਿ ਮੇਰੀ । ਮੈਂ ਅਬਿ ਗਮਨੋਂ ਦਰਸ਼ਨ ਹੇਰੀ ॥ ੧੮॥ ਭਾਗ ਧੰਨ ਤੂੰ ਅਪਨੇ ਜਾਨਿ । ਪੂਰਿ ਕਾਮਨਾ ਹੋਇ ਮਹਾਨ' । ਇਮ ਕਹਿ ਨਭ ਕੀ ਓਰ ਸਿਧਾਯੋ । ਸੁੰਦਰ ਸ਼ਾਹੁ ਸੁਨਤਿ ਬਿਸਮਾਯੋ ॥ ੧੯ ॥ ਕਰਿ ਬਿਨਤੀ ਤਜਿ ਗਿਨਤੀ ਆਨਿ । ਰਾਖਯੋ ਅਪਨੇ ਨਿਕਟਿ ਸੁਜਾਨ । ਅਨਿਕ ਭਾਂਤਿ ਕੀ ਸੇਵਾ ਕਰੀ । ਸੁਨਤਿ ਬਚਨ ਦੁਬਿਧਾ ਸਭਿ ਹਰੀ॥੨੦॥ ਤੀਨ ਦਿਵਸ ਬਸਿ ਬਿਧੀਆ ਚਾਲਾ । ਹਿਤ ਰਾਖਨ ਕਹਿ ਬਨੈ ਬਿਸਾਲਾ। 'ਤੁਮ ਮੋਰੇ ਗੁਰ[7] ਦੀਨਸਿ ਗਯਾਨਾ । ਫਲ ਪ੍ਰਾਪਤਿ ਤਪ ਕਿਯ ਜੁ ਮਹਾਨਾ॥ ੨੧ ॥ ਰਹਯੋ ਨ ਜਾਇ ਤੁਮਾਰੇ ਬਿਨਾ । ਤਨ ਤਜਿਬੋ ਤੁਮ ਢਿਗ,

---

[1]ਮੁਕਤੀ । [2]ਭਾਰੀ । [3]ਭਾਵ ਸ਼ੇਰ ਨੇ ਆਪਣੀ । [4]ਕਿੰਨਰਾਂ ਦਾ ਰਾਜਾ । [5]ਭਾਵ ਦੁਰਬਾਸ਼ਾ ਨੇ । [6]ਦੇਖੇਗਾ (ਤੈਂ ਵੱਲ) । [7]ਭਾਵ ਮੁਰਸ਼ਦ ਅਰਥਾਤ ਗੁਰਮੁਖ ਤੋਂ ਹੈ, ਬਿਧੀਏ ਵਿਚ ਗੁਰੂ ਜੀ ਦੀ ਕਲਾ ਵਰਤ ਰਹੀ ਹੈ, ਪਿੱਛੇ ਲਿਖ ਆਏ ਹਨ ।

ਚਾਹਤ ਘਨਾ[1]'। ਬਿਧੀਚੰਦ ਸੁਨਿ ਧੀਰਜ ਦੀਨਿ। 'ਮਮ ਤੁਮ ਬੈਸ ਏਕ ਸਮ ਚੀਨ ॥ ੨੨ ॥ ਮਾਸ ਰੁ ਬਾਸਰੁ ਘਟਿਕਾ ਸੋਇ[2]। ਮੋਰ ਤੋਰ ਤਨ ਤ੍ਯਾਗਨਿ ਹੋਇ'। ਸੁਨਤਿ ਅਨੰਦ ਭਾ ਸੁੰਦਰ ਸ਼ਾਹੁ। 'ਕਰਹੁ ਕ੍ਰਿਪਾ ਤਬਿ ਹੋਵਹੁ ਪਾਹੁ ॥ ੨੩ ॥ ਦੋਨਹੁੰ ਤਨ ਤ੍ਯਾਗਹਿਂ ਇਕ ਕਾਲ। ਗਮਨਹੁ ਲੇ ਪ੍ਰਲੋਕ ਨਿਜ ਨਾਲ। ਦਾਸ ਜਾਨਿ ਨਿਜ ਬਿਰਦ ਸੰਭਾਰਹੁ। ਆਪ ਤਰਹੁ ਅਰੁ ਮੋ ਕਹੁ ਤਾਰਹੁ' ॥ ੨੪ ॥ ਸੁਨਿ ਬਿਨਤੀ ਬਿਧੀਆ ਸੁ ਪ੍ਰਸੰਨ। 'ਤਵ ਸੰਕਲਪ ਹੋਇ ਨਹਿਂ ਅੰਨ। ਜਬਹਿ ਸਮਾਂ ਤਨ ਤਜਿਬੇ ਹੋਇ। ਤੁਝ ਢਿਗ ਪਹੁੰਚੌਂ ਲਖਿ* ਮੈਂ ਸੋਇ ॥ ੨੫ ॥ ਇਹਾਂ ਆਨਿ ਮੈਂ ਤ੍ਯਾਗਹੁੰ ਪ੍ਰਾਨ। ਬੈਠਹੁ ਆਪ ਧਰਹੁ ਗੁਰ ਧ੍ਯਾਨ'। ਸੁਨਿ ਅਨੰਦ ਬਹੁ ਸੁੰਦਰ ਸ਼ਾਹੂ। ਬੰਦਤਿ ਬਿਧੀਚੰਦ ਪਦਪਾਹੂ ॥ ੨੬ ॥ 'ਅਬਿ ਮੈਂ ਕਾਜ ਗੁਰੂ ਕੇ ਜਾਵੌਂ। ਤਨ ਕੇ ਅੰਤ ਸਮੈ ਪੁਨ ਆਵੌਂ'। ਇਮ ਕਹਿ ਗਯੋ ਦੇਸ਼ ਤਿਸ ਮਾਂਹੀ। ਗੁਰ ਸੰਗਤਿ ਪੱਤ੍ਰੀ ਪਠਿ ਜਾਂਹੀ ॥ ੨੭ ॥ ਸਾਗਰ ਟਾਪੂ ਮਹਿਂ ਅਭਿਰਾਮ। ਪੁਰਿ ਮੈਨਾਕ[3] ਤਾਂਹਿ ਕੋ ਨਾਮ। ਦਿਯੋ ਹੁਕਮਨਾਮਾ ਗੁਰ ਕੇਰਾ। -ਇਹੁ ਸਿਖ ਪਿਖਹੁ ਰੂਪ ਜਿਮ ਮੇਰਾ- ॥ ੨੮ ॥ ਸੁਨਤਿ ਅਨੰਦ ਭਏ ਸਿਖ ਸਾਰੇ। ਦੇਤਿ ਉਪਾਇਨ ਬੰਦਨ ਧਾਰੇ। ਸ੍ਰੀ ਗੁਰ ਹਰਿਗੋਵਿੰਦ ਮਨਿੰਦ। ਬਿਧੀਚੰਦ ਕੌ ਮਾਨਹਿਂ ਬ੍ਰਿੰਦ ॥ ੨੯ ॥ ਬਸਨ ਬਿਭੂਖਨ ਜਰੇ ਜਵਾਹਰ। ਜਥਰ ਅਜਾ-ਇਬ ਜ਼ੇਬ ਸੁ ਜ਼ਾਹਰ। ਭਾਂਤਿ ਭਾਂਤਿ ਕੇ ਭੋਜਨ ਭਾਵਤਿ। ਪ੍ਰੇਮੁ ਭਾਉ ਤੇ ਭਲੇ ਅਚਾਵਤਿ ॥ ੩੦ ॥ ਰੈਨ ਦਿਵਸ ਆਇਸੁ ਮਹਿ ਰਹੈਂ। ਬਾਂਛਤਿ ਰਿਦੈ ਮਨੋਰਥ ਲਹੈਂ। ਗੁਰਬਾਨੀ ਪਾਠ ਅਰਥ ਸਮੇਤ। ਬਿਧੀਚੰਦ ਉਪਦੇਸ਼ ਸੁ ਦੇਤਿ ॥ ੩੧ ॥ 'ਗੁਰ ਮਹਿਮਾ ਸਿਮਰਤਿ ਸਤਿਨਾਮੂ। ਹਉਮੈ ਤ੍ਯਾਗਨਿ ਮਨ ਬਿਸਰਾਮੂ। ਦਯਾ ਖਿਮਾ ਸੁਚ ਸੰਜਮ ਧੀਰਜ †। ਧਰਮ ਪਰਾਇਨ[4] ਸਾਧੂ ਸੁ ਬੀਰਜ[5]‡ ॥ ੩੨ ॥ ਗੁਰਸਿੱਖੀ ਨਿਰਮਲ ਸੰਤੋਸ਼। ਸਦਾ ਗੁਰੂ ਕੇ ਰਹੈ ਭਰੋਸ'। ਇੱਤ੍ਯਾਦਿਕ ਗੁਨ ਸਕਲ ਬਤਾਇ। ਮਨ ਬਿਕਾਰ ਦੁਬਿਧਾਦਿ ਹਟਾਏ ॥ ੩੩ ॥ ਗੁਰਮਤਿ ਸਿੱਖਨਿ ਮਹਿਂ ਉਪਜਾਈ। ਦੁਰਮਤਿ ਮਤਸਰ ਆਦਿ ਮਿਟਾਈ। ਕਰਿ ਕਾਰ ਬਿਨੈ ਮਾਸ ਇਕ ਰਾਖਾ। ਅਸਨ

[1]ਬਹੁਤਾ ਚਾਹੁੰਦਾ ਹਾਂ। [2]ਮਹੀਨਾ ਦਿਨ ਤੇ ਘੜੀ ਉਹੋ (ਹੋਵੇਗੀ ਜਦੋਂ......)। [3]ਇਕ ਪਹਾੜ ਜੋ ਦੇਖਣੇ ਵਿਚ ਹੈ ਲੰਕਾ ਦੇ ਵਿਚਕਾਰ ਸਾਗਰ ਵਿਚ ਜਾ ਟਿਕਿਆ ਲਿਖਿਆ ਹੈ, ਹੋ ਸਕਦਾ ਹੈ ਕਿ ਸ਼ਿਵਨਾਭ ਦੇ ਦੇਸ਼ ਤੋਂ ਭਾਵ ਹੋਵੇ, ਕਿਉਂਕਿ ਓਥੇ ਸਿੱਖੀ ਸੀ। ਅੰਕ ੩੬ ਵਿਚ ਬਿਧੀਚੰਦ ਜਹਾਜ ਚੜ੍ਹਕੇ ਉਰਾਰ ਆਉਂਦਾ ਹੈ। [4]ਆਸਰੇ। [5]ਬਲਵਾਨ। *ਪਾ:-ਪਲ। †ਪਾ:-ਧੀਰ। ‡ਪਾ:-ਸਦਗੁਨ ਬੀਰ।

ਅਚਾਇ ਮ੍ਰਿਦੁਲ ਬਹੁ ਭਾਖਾ ॥ ੩੪ ॥ ਗਮਨ ਹੇਤੁ ਬਹੁ ਬਾਰ ਉਚਰਨੇ। ਸੰਗਤਿ ਤਬਹਿ ਬਿਸਰਜਨ ਕਰਨੇ। ਅਰਪੇ ਹਯ ਜਿਨ ਕੀਮਤ ਭਾਰੇ। ਸੰਗ ਦਾਸ ਦੀਨਸਿ ਰਖਵਾਰੇ ॥ ੩੫ ॥ ਬਹੁ ਸਮਾਜ ਲੈ ਚਢਨੇ ਜਹਾਜੂ। ਆਯਹੁ ਉਤਰਿ, ਕਰੇਂ[1] ਗੁਰ ਕਾਜੂ। ਕੀਰਤਪੁਰਿ ਮਹਿਂ ਆਨਿ ਪ੍ਰਵੇਸ਼ਾ। ਅੱਗ੍ਰ ਉਪਾਇਨ ਕੀਨਿ ਅਸ਼ੇਸ਼ਾ ॥ ੩੬ ॥ ਪਰਸੇ ਚਰਨ ਪਰ ਬੰਦਨ ਠਾਨੀ।ਮੁਖ ਮੁਸਕਾਇ ਦੇਖਿ ਕਹਿ ਬਾਨੀ।'ਜਨਮ ਧੰਨ ਜਗ ਭਯੋ ਤੁਹਾਰਾ। ਰਹਨੇ ਸੁਧਾਰਤਿ ਗੁਰ ਘਰ ਕਾਰਾ'॥੩੭॥ਬਿਧੀਚੰਦਆਨੰਦਬਿਲੰਦੇ।ਪਰਸਿ ਪਦਾਰਬਿੰਦ ਕਰ ਬੰਦੇ। 'ਇਹੁ ਸਭਿ ਰਾਵਰ ਕੀ ਬਹੁ ਕਰੁਨਾ। ਦਾਸ ਦੀਨ ਨੇ ਕਹਾ ਹੈ ਕਰਨਾ'॥੩੮॥ਬਸਨ ਬਿਭੂਖਨ ਧਨ ਗਨ ਲ੍ਯਾਯੋ। ਸ੍ਰੀ ਸਤਿਗੁਰ ਕੇ ਅੱਗ੍ਰ ਟਿਕਾਯੋ। ਘੋਰੇ ਚਪਲ ਸਕਲ ਦਰਸਾਇਵ। ਅਰਪੇ ਪਗ ਪੰਕਜ ਲਪਟਾਇਵ ॥ ੩੯ ॥ ਗਹਿ ਭੁਜ ਪ੍ਰਭੁ ਨਿਜ ਕੰਠ ਲਗਾਯੋ। ਬ੍ਰਹਮਗ੍ਯਾਨ ਮਨ ਬਿਖੈ ਟਿਕਾਯੋ। ਅਧਿਕ ਪ੍ਰਸੰਨ ਹੋਇ ਢਿਗ ਰਾਖੇਂ।ਨਿਜ ਮਨ ਬਾਤ ਤਾਂਹਿ ਸੋ ਭਾਖੇਂ ॥੪੦॥ਇਸ ਪ੍ਰਕਾਰ ਦਿਨ ਗੁਰੂ ਬਿਤਾਵੇਂ।ਗੁਰ-ਸਿੱਖੀ ਮਗ ਬਹੁ ਬਿਦਤਾਵੇਂ।ਤੀਰ ਸਤੱਦ੍ਰਵ ਜਾਇਨਿਹਾਰੈਂ।ਜਲਨਿਰਮਲ ਕੀ ਸਿਫਤਿ ਉਚਾਰੈਂ ॥ ੪੧ ॥ ਪਾਵਸ ਰਿਤੁ ਜਗ ਮਹਿਂ ਪ੍ਰਗਟਾਈ। ਚਹੁੰ-ਦਿਸ਼ਿ ਸਘਨ ਘਟਾ ਘੁਰਿ* ਆਈ।ਬਰਣ ਬਰਣ ਕੇ ਜਲਧਰ ਬਰਖਹਿਂ। ਮਿਟੀ ਤਪਤ ਜੰਤੂ[2] ਜਨ ਹਰਖਹਿਂ ॥ ੪੨ ॥ ਨੀਰ ਨਵੀਨ ਨਦੀ ਮਹਿਂ ਚਲੈ।ਕੂਲਨਿ ਕੋ ਢਾਹਤਿ, ਜਨੁ ਗਿਲੈਂ[3]।ਤ੍ਰਿਣ ਕਾਸ਼ਟ ਸੰਚਯ ਬਹੁ ਬਹੈਂ। ਜਲ ਜੰਤੂ ਉਛਲਤਿ ਸੁਖ ਲਹੈਂ ॥ ੪੩ ॥ ਘਨਘੋਰਨ ਤੇ ਮੋਰਨ ਸ਼ੋਰ। ਸੁਨੀਅਤਿ ਕੀਰਤਪੁਰਿ ਚਹੁੰ ਓਰ। ਬਿਨਾ ਧੂਲ ਤੇ ਸੈਲ ਬਿਸਾਲੇ। ਖਰੇ ਤਰੋਵਰ ਫਲਤਿ ਰਸਾਲੇ[4]॥੪੪॥ਭਾਂਤਿ ਭਾਂਤਿ ਕੀ ਸ਼ੋਭਾ ਹੋਤਿ। ਸਤਿਗੁਰੁ ਹੇਰਤਿ ਅਨੰਦ ਉਦੋਤ। ਹਰਿਆਵਲ ਹੋਈ ਸਭਿ ਰਵਨੀ[5]। ਇੰਦ੍ਰ ਬਧੂ[6] ਜੁਤਿ ਦੇਖਤਿ ਅਵਨੀ ॥ ੪੫॥ ਸਾਵਣ ਅਰੁ ਭਾਦ੍ਰੋਂ ਜੁਗ ਮਾਸ। ਕੀਰਤ-ਪੁਰਿ ਮੈਂ ਕਰਹਿਂ ਬਿਲਾਸ। ਸ਼ਬਦ ਕੀਰਤਨ ਹੋਇ ਸਦਾਈ। ਸੁਨਿ ਸੁਨਿ ਸਿੱਖਨਿ ਗੁਰਮਤਿ ਭਾਈ ॥ ੪੬॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਬਿਧੀ ਚੰਦ' ਪ੍ਰਸੰਗ ਬਰਨਨੰ ਨਾਮ ਪੰਚ ਤ੍ਰਿੰਸਤੀ ਅੰਸੂ ॥ ੩੫ ॥

---

[1]ਕਰਕੇ। [2]ਜੀਵ। [3]ਕਿਨਾਰਿਆਂ ਨੂੰ ਢਾਹੁੰਦਾ ਮਾਨੋ ਨਿਗਲੀ ਜਾਂਦਾ ਹੈ। [4]ਅੰਬ ਫਲੇ ਹੋਏ। [5]ਪ੍ਰਿਥੀ। [6]ਬੀਰ ਬਹੁਟੀਆਂ। *ਪਾ:-ਘਿਰ।

### ੩੬. [ਸ਼੍ਰੀ ਗੁਰਦਿੱਤਾ ਜੀ ਨੇ ਮੋਈ ਗਊ ਜਿਵਾਈ]।

ਦੋਹਰਾ ॥ ਪਾਵਸ ਬਰਖਾ ਅਧਿਕ ਹ੍ਵੈ ਸਰਿਤਾ ਸੈਲਨ ਸੈਲ[1]। ਸ਼੍ਰੀ ਹਰਿਗੋਵਿੰਦ ਬਹੁ ਕਰੈਂ, ਨੀਚੇ ਊਚੇ ਗੈਲ ॥੧॥ ਚੌਪਈ ॥ ਪਾਵਸ ਇਸੀ ਪ੍ਰਕਾਰ ਬਿਤਾਈ। ਸਰਦ ਸੁੰਦਰੀ ਰਿਤੁ ਪੁਨ ਆਈ। ਭਏ ਸੇਤ ਘਨ ਜਲ ਕੌ ਛੋਰਿ। ਬਿਮਲ ਅਕਾਸ਼ ਭਯੋ ਚਹੁੰ ਓਰ ॥ ੨ ॥ ਕਬਿ ਕਬਿ ਸ਼੍ਰੀ ਗੁਰਦਿੱਤਾ ਚਢੈਂ[2]। ਵਹਿਰ ਅਖੇਰ ਬ੍ਰਿਤਿ ਕੋ ਕਰੈਂ। ਬਾਂਛਤਿ ਲੇਤਿ ਸੰਗ ਅਸਵਾਰ। ਬਿਚਰਹਿਂ ਜਹਿਂ ਕਹਿਂ ਬਿਪਨ ਮਝਾਰ ॥ ੩ ॥ ਸ਼੍ਰੀ ਹਰਿਗੋਵਿੰਦ ਬਿਰਤਾ ਗਹੀ। ਬਹੁਰ ਵਹਿਰ ਬਹੁ ਗਮਨਹਿਂ ਨਹੀਂ। ਕਰਨਿ ਅਖੇਰ ਅਰੂਢਨ ਬਾਜ[3]। ਤਜ੍ਯੋ ਰਾਖਬੋ ਸ੍ਵਾਨ ਰੁ ਬਾਜ਼ ॥੪ ॥ ਜੁਗਮ ਸਮੈਂ[4] ਸ਼ੁਭ ਸਭਾ ਲਗਾਵੈਂ। ਸ਼ਬਦ ਰਬਾਬੀ ਸੁੰਦਰ ਗਾਵੈਂ।ਸਿਖ ਸੰਗਤਿ ਚਹੁੰਦਿਸ਼ਿ ਤੇ ਆਇ। ਲ੍ਯਾਇ ਉਪਾਇਨ ਕੋ ਸਮੁਦਾਇ॥੫॥ ਅਰਪਹਿਂ, ਦਰਸ ਕਰਹਿਂ ਬਡ ਭਾਗੇ। ਚਰਨ ਸਪਰਸ਼ਹਿਂ ਪ੍ਰੇਮ ਸੁ ਪਾਗੇ। ਸੁਨਹਿਂ ਬਚਨ ਸਿਮਰਹਿਂ ਸਤਿਨਾਮੂ। ਪਾਇ ਸ੍ਰੇਯ ਕੋ ਗਮਨਹਿਂ ਧਾਮੂ ॥ ੬ ॥ 'ਮਹਾਂ ਜੰਗ ਹੋਯਹੁ ਬਹੁ ਅਰੇ। ਕਾਬਲ ਆਦਿਕ ਕੇ ਨਰ ਮਰੇ। ਉਤ ਦਿੱਲੀ ਆਦਿਕ ਪੁਰਿ ਬਾਸੀ। ਲਰੇ ਗੁਰੂ ਸੰਗ ਭਏ ਬਿਨਾਸ਼ੀ ॥ 7 ॥ ਗੁਰੂ ਸੂਰਤਾ ਬਿਦਤ ਜਹਾਨ। ਬਡ ਬਹਾਦੁਰ' ਕਰਹਿਂ ਬਖਾਨ। 'ਅਲਪ ਚਮੂੰ ਜਿਨ ਕੇ ਰਹਿ ਪਾਸੀ। ਲਾਖਹੁਂ ਸ਼ੱਤ੍ਰਨਿ ਕਰੇ ਬਿਨਾਸੀ ॥ ੮ ॥ ਸਿਰ ਪੀਰਨ ਕੇ ਪੀਰ ਬਿਸਾਲਾ। ਬਡ ਮੀਰਨ ਕੇ ਮੀਰ ਸੁ ਚਾਲਾ[5]। ਸ਼ਾਹੁਜਹਾਂ ਜਿਨ ਸੋਂ ਲਰਿ ਹਾਰੇ। ਅਪਰ ਬਾਪੁਰੇ ਕਹਾਂ ਬਿਚਾਰੇ॥੯॥ ਚਾਰ ਬਾਰ ਕਰਿ ਰਾਰ ਖਪਾਏ। ਜੀਵਤਿ ਕੋ ਨਹਿਂ ਸਦਨ ਪਠਾਏ'। ਬਿਦਤ੍ਯੋ ਜਗਤ ਬਿਲੰਦ ਪ੍ਰਸੰਗ। ਮਰੇ ਹਜ਼ਾਰਹੁ ਜੋਧਾ ਜੰਗ॥ ੧੦ ॥ ਦੇਸ਼ ਬਿਦੇਸ਼ਨਿ ਬਿਧਵਾ ਤੁਰਕਨਿ। ਰੁਦਤਿ ਘਨੀ ਸਿਰ ਛਾਤੀ ਹਨਿ ਹਨਿ[6]।ਲਰੇ ਗੁਰੂ ਸੋਂ ਪੀਰ ਜੁ ਪੀਰ*। ਕਰਾਮਾਤ ਕਾਮਲ ਬਡ ਮੀਰ॥੧੧॥ ਅਰਨੋ ਸੁ ਮਾਰਨੋ, ਬਚਨੋ ਪਲਾਯੋ[7]। ਹਜ਼ਰਤ ਲਸ਼ਕਰ ਬ੍ਰਿੰਦ ਮਰਾਯੋ। ਸਭਿ ਦੇਸ਼ਨਿ ਮਹਿਂ ਮੁਗ਼ਲ ਪਠਾਨ। ਸੱਯਦ ਆਦਿ ਸੰਪ੍ਰਦਾ ਜਾਨਿ ॥ ੧੨॥ ਮਿਲਿ ਮਿਲਿ ਸਿਫਤ ਘਨੀ ਕੇ।

---

[1]ਪਹਾੜਾਂ ਦੀ ਸੈਰ। [2]ਚੜ੍ਹਦੇ ਹਨ। [3]ਘੋੜੇ ਤੇ। [4]ਏਨੋਂ ਵੇਲੇ। [5]ਸੁਹਣੀ ਰੀਤੀ ਵਾਲੇ। [6]ਛਾਤੀ ਪਿਟ ਪਿੱਟ ਕੇ। [7]ਜੋ ਨੱਸ ਗਿਆ ਸੋ ਬਚਿਆ।

*ਪਾ:-ਜੋ ਜਗ ਪੀਰ। ਪ੍ਰਨਾ:-ਹਨੇ ਬਿਪੀਰ। ਪ੍ਰਨਾ:-ਲਖਾ ਗੁਰੂ ਕੋ ਪੀਰਨ ਪੀਰ।

ਠਾਨਤਿ। 'ਬਡੇ ਬਹਾਦੁਰ' ਬਹੁਤ ਬਖਾਨਤਿ। ਅਲਪ ਚਮੂੰ ਜੁਤਿ ਰਹਿਤ ਹਮੇਸ਼ਾ। ਲਾਖਹੁੰ ਆਵਤਿ ਹਤਹਿਂ ਅਸ਼ੇਸ਼ਾ॥ ੧੩ ॥ ਕਿਸ ਕੋ ਸੁਤ ਰੋਵਤਿ ਬਿਲਲਾਵੈ। ਕੋ ਭ੍ਰਾਤਾ ਸਿਮਰਤਿ ਦੁਖ ਪਾਵੈ। ਚਚਾ ਭਤੀਜਾ ਕਿਤਿਕ ਪੁਕਾਰੈਂ। ਕਿਸ ਕੋ ਪਿਤ ਸੁਤ ਗੁਨਨਿ[1] ਉਚਾਰੈ॥ ੧੪ ॥ ਦੇਸ਼ ਬਿਦੇਸ਼ ਤੁਰਕ ਤੁਰਕਾਨੀ। ਕੋ ਆਵਤਿ ਕੋ ਜਾਤਿ ਮੁਕਾਨੀ। ਜਿਤ ਕਿਤ ਗ੍ਰਾਮ ਨਗਰ ਸਮੁਦਾਯਾ। ਸੁਨਤਿ ਸ਼ਬਦ ਗਨ ਰੁਦਨ ਉਠਾਯਾ॥ ੧੫ ॥ ਮਿਲਿ ਮਿਲਿ ਪੀਟਤਿ ਸਿਰ ਮੁਖ ਛਾਤੀ। ਲੇਹਿ ਨਾਮ ਗੁਨ ਕਰਿ ਬੱਖਯਾਤੀ। ਇਮ ਜਗ ਮਹਿਂ ਬਡ ਮਾਰਯੋ ਸ਼ੋਰ। ਭਨਹਿਂ ਬੀਰਤਾ ਸਤਿਗੁਰ ਜ਼ੋਰ[2] ॥ ੧੬ ॥ ਸੁਨਿ ਸੁਨਿ ਸਿਖ ਸੰਗਤਿ ਹਰਖਾਵੈਂ। ਦੇਸ਼ ਬਿਦੇਸ਼ਨਿ ਤੇ ਚਲਿ ਆਵੈਂ। ਮਗ ਮਹਿਂ ਸੁਨਤਿ ਆਇ ਬਿਰਤਾਂਤ। ਜਹਿਂ ਕਹਿਂ ਮਿਲਹਿਂ ਕਰਹਿਂ ਨਰ ਬਾਤ ॥ ੧੭ ॥ ਏਕ ਦਿਵਸ ਬਾਬਾ ਗੁਰਦਿੱਤਾ। ਚਢੇ ਅਖੇਰ ਕਰਨਿ ਦੇ ਚਿੱਤਾ। ਕੇਤਿਕ ਸਾਥ ਚਲੇ ਅਸਵਾਰ। ਚਪਲ ਤੁਰੰਗਮ ਛੀਨਨਿ ਡਾਰਿ ॥ ੧੮ ॥ ਸੰਗ ਤੁਫੰਗ ਲਈ ਕਸਿ ਗੋਰੀ। ਉਠਿ ਪ੍ਰਭਾਤਿ ਗਮਨੇ ਬਨ ਓਰੀ। ਖੋਜਤਿ ਫਿਰਤ ਸੰਗ ਗਨ ਸੂਕਰ। ਮ੍ਰਿਗਨ ਅਨੇਕਨ, ਲੇ ਸੰਗ ਕੂਕਰ ॥ ੧੯ ॥ ਗਿਰ ਕੀ ਜਰਨ* ਬਿਖੈ ਬਿਚਰੰਤੇ। ਊਚ ਨੀਚ ਥਲ ਚਢਿ ਉਤਰੰਤੇ। ਫਿਰੇ ਬਹੁਤ ਹੀ ਖੋਜਤਿ ਝਾਰਨ। ਸਥਲ ਬਿਖਮ ਸਮ[3] ਕਰਹਿਂ ਨਿਹਾਰਨ ॥ ੨੦ ॥ ਗੁਰ ਸੁਤ ਬਿਚਰਤਿ ਭੇ ਬਨ ਮਾਂਹੀ। ਪ੍ਰਾਪਤਿ ਕਿਤਹੁੰ ਅਖੇਰਾ ਨਾਂਹੀ। ਦਿਵਸ ਚਢਯੋ ਬਡ ਘਾਮ ਉਪੰਨਾ। ਬਿਚਰਤਿ ਰਹੇ ਨ ਕੋ ਮ੍ਰਿਗ ਹੀਨਾ॥ ੨੧ ॥ ਦੂਰ ਦੂਰ ਲੌ ਫਿਰੇ ਸਓਰ। ਖੋਜਤਿ ਗਿਰਨਿ ਦਰੀ[4] ਥਲ ਭੂਰ। ਧੇਨੁ ਚਰਤਿ ਹੁਤੀ ਇਕ ਬਨ ਮੈਂ। ਸਿਘਨੇ ਪਾਤ ਸਮੂਹ ਬ੍ਰਿਛਨਿ ਮੈਂ ॥ ੨੨ ॥ ਇਕ ਅਸਵਾਰ ਫਿਰਤ ਨੇ ਹੇਰੀ। ਜਾਨੀ ਗਈ ਨ ਦੂਰ ਬਡੇਰੀ। ਉਰ ਮਹਿਂ ਲਖਯੋ ਸੁ ਪਾਙ੍ਹਾ ਮਹਾਂ। ਸ੍ਰਿੰਗਨਿ ਸਹਿਤ ਚਰਤਿ ਹੈ ਇਹਾਂ ॥ ੨੩ ॥ ਬਯਾਕੁਲ ਹੁਤੇ ਘਾਮ ਤੇ ਸੋਇ। ਬਿਚਰਤਿ ਅਧਿਕ ਥਕਤਿ ਪੁਨ ਹੋਇ। ਇਨ ਕਾਰਨ ਤੇ ਨਹਿਨ ਪਛਾਨੀ। ਦੇਖਤਿ ਸ੍ਰਿੰਗ ਮਿਰਗ ਲਿਯ ਜਾਨੀ ॥੨੪॥ ਨਹਿਂ ਤਿਸ ਕੇ ਚਲਿ ਪਹੁੰਚਯੋ ਨੇਰਾ—ਭਾਜ ਨ ਜਾਇ ਮੋਹਿ ਕੌ ਹੇਰਿ—। ਬਿਰਮੇ ਦੂਰ ਤੇ ਤੁਪਕ ਚਲਾਈ। ਲਾਗੀ ਸੀਸ ਬਿਖੈ

---

[1]ਗੁਣਾਂ ਨੂੰ। [2]ਸਤਿਗੁਰਾਂ ਦਾ ਬਲ। [3]ਟਿਬੇ ਭਾਵ ਉੱਚੇ ਨੀਵੇਂ ਤੇ ਪੱਧਰੇ ਥਾਂ। [4]ਕੰਦਰਾ।

*ਪਾ:—ਦੂਰਨ=ਟੋਇਆਂ।

ਤੁਹਿ ਜਾਈ ॥ ੨੫॥ ਤਤਛਿਨ ਧੇਨੁ ਗਿਰੀ ਉਬਲਾਇ। ਪ੍ਰਾਨ ਨਾਸ਼ ਹੋਏ ਲਗਿ ਘਾਇ[੧]। ਤੁਰੰਗ ਧਵਾਇ ਜਾਇ ਕਰਿ ਹੇਰੀ। ਮਰੀ ਗਊ ਉਥਲੀ ਤਿਸ ਬੇਰੀ ॥ ੨੬ ॥ ਮਹਾਂ ਪਾਪ ਤੇ ਧਾਯੋ ਤ੍ਰਾਸ ।–ਮਝ ਕਰ ਤੇ ਭਾ ਧੇਨੁ ਬਿਨਾਸ–। ਇਤਨੇ ਮਹਿਂ ਗਊਅਨਿ ਚਰਵਾਹਾ। ਆਇ ਬਿਲੋਕਯੋ ਪਾਤਕ ਭਾਰਾ ॥ ੨੭ ॥ ਤਿਸ ਭਟ ਸੰਗ ਲਰਨ ਬਹੁ ਲਗਯੋ। ਊਚ ਪੁਕਾਰ ਕਰੀ ਰਿਸ ਪਗਯੋ। ਸ਼ੋਰ ਉਠਾਇ ਜ਼ੋਰ ਕੋ ਜਬੈ।ਕਿਤਿਕ ਪਹਾਰੀ[੨] ਮਿਲਿਗੇ ਤਬੈ ॥ ੨੮ ॥ ਗਹਿ ਸੋ ਲਿਯੋ ਕਰਹਿਂ ਬਲ ਭਾਰੀ। ਅਨਿਕ ਪ੍ਰਕਾਰ ਨਿਕਾਰਹਿਂ ਗਾਰੀ। 'ਧੇਨੁ ਲੇਹਿਂ, ਤੌ ਛੋਰਨ ਕਰੈਂ। ਨਾਂਹਿ ਤ ਬੰਧਹਿਂ ਘਰ ਮਹਿਂ ਧਰੈਂ' ॥ ੨੯ ॥ ਧਰਯੋ ਰੋਹੁ ਪੁਨ ਔਰ ਸਊਰ। ਸੁਨਿ ਸੁਨਿ ਆਇ ਨਿਕਟਿ ਜੇ ਦੂਰ। ਸ੍ਰੀ ਗੁਰਦਿਤੇ ਜਬਿ ਸੁਧਿ ਪਾਈ। ਗਏ ਤੁਰਤ ਤਹਿਂ ਤੁਰੰਗ ਧਵਾਈ॥੩੦ ॥ ਪਾਤਕ ਘੋਰ ਬਿਲੋਕਯੋ ਜਾਇ। ਅਧਿਕ ਕੋਹੀਆਂ[੩] ਸ਼ੋਰ ਮਚਾਇ। ਹਥ ਕੇ ਸਹਿਤ ਸੁਭਟ ਕੇ ਗਹਯੋ। ਬਹੁ ਝਿਰਕਤਿ ਅਪਰਾਧੀ ਲਹਯੋ ॥ ੩੧ ॥ ਮ੍ਰਿਦੁਲ ਬਾਕ ਗੁਰ ਪੁੱਤ੍ਰ ਸੁਨਾਯੋ। 'ਬਿਨ ਜਾਨੇ ਬਡ ਦੋਸ਼ ਕਮਾਯੋ।ਸਭਿ ਤਜਿ ਦੇਹੁ[੪], ਲਰੇ ਕਹਾ ਹੋਇ। ਮ੍ਰਿਤਕ ਭਈ ਅਬਿ ਜਿਯੇ ਨ ਕੋਇ'। ੩੨ ॥ ਸੁਨਤਿ ਪਹਾਰੀ ਬਾਕ ਉਚਾਰੇ। 'ਤੁਮ ਗੁਰ ਸੁਤ ਅਜ਼ਮਤ ਕੋ ਧਾਰੇ। ਗਊ ਮਰੀ ਕੋ ਦੇਹੁ ਜਿਵਾਇ। ਨਿਜ ਚਾਕਰ ਕੋ ਲੇਹੁ ਛੁਡਾਇ ॥ ੩੩ ॥ ਨਾਤੁ ਬਲ ਕਰੋ ਪੁਕਾਰੂ ਜੈ ਹੈਂ। ਨਿਜ ਰਾਜੇ ਕੇ ਨਿਕਟਿ ਕਹੈ ਹੈਂ। ਵਧਹਿ ਫਸਾਦ ਬਿਸਾਲ ਅਗਾਰੀ। ਇਹੁ ਪਾਤਕ ਨਾਹਿਂ ਸਕਹਿਂ ਸਹਾਰੀ' ॥ ੩੪ ॥ ਕਠਨ ਬਾਤ ਗੁਰ ਪੁੱਤ੍ਰ ਬਿਚਾਰੈ।–ਮਰੀ ਗਊ ਜੇ ਅਬੈ ਜਿਵਾਰੈਂ। ਇਹ ਬੀ ਬਾਤ ਨ ਆਛੀ ਹੋਇ।ਪਿਤਾ ਰਿਸੈ ਹੈਂ ਸੁਨੈਂ ਜਿ ਸੋਇ ॥ ੩੫ ॥ 'ਕਸ਼ਟ ਅਨੇਕ ਦੇਹਿ ਪਰ ਝਾਲੈਂ। ਅਜ਼ਮਤ ਨਹੀਂ ਜਨਾਇਂ ਬਿਸਾਲੈਂ'।ਇਹੁ ਮਤ ਹੈ ਗੁਰ ਘਰ ਕੋ ਸਦਾ। ਜਰਹਿਂ ਅਜਰ, ਬਿਦਤਾਇਂ ਨ ਕਦਾ ॥ ੩੬ ॥ ਕਰਾਮਤ ਨਹਿਂ ਆਪ ਲਗਾਵੈਂ। ਜੋ ਲਗਾਇ ਤਿਸ ਦੇਖਿ ਰਿਸਾਵੈਂ। ਜੇ ਅਬਿ ਗਊ ਨ ਜੀਵਤਿ ਇਹਾਂ।ਇਕ ਤੌ ਪਾਪ ਹੋਤਿ ਹੈ ਮਹਾਂ॥੩੭॥ਦੂਜੀਏ ਜੈ ਹੈਂ ਕਰੈਂ ਪੁਕਾਰ। ਅਪਜਸ ਬਿਥਰੈਗੋ ਸੰਸਾਰ। ਇਸ ਕੋ ਨਾਮ ਨ ਲੈ ਹੈ ਕੋਈ। ਹਮਰੀ ਦਿਸ਼ਾ ਆਰੋਪਹਿ ਸੋਈ ॥ ੩੮ ॥ ਰਣ ਤੇ ਸ਼ਾਂਤਿ ਬ੍ਰਿਤੀ ਅਬਿ ਭਏ। ਸੁਨਹਿਂ ਬਿਖੇਰਾ ਤੌ ਰਿਸ ਲਏ–। ਠਾਂਢੇ ਭਏ ਕਰੇ ਬਿਰ

[੧]ਜ਼ਖ਼ਮ ਲੱਗਕੇ। [੨]ਪਹਾੜੀਏ। [੩]ਪਹਾੜੀਆਂ ਨੇ। [੪](ਤੂੰ ਮੀਂ) ਸਾਡੇ ਛੋੜ ਦਿਓ ( ਇਸਨੂੰ )।

ਲੋਚਨ। ਅਨਿਕ ਭਾਂਤਿ ਕੀ ਸੋਚਤਿ ਸੋਚਨ ॥ ੩੯ ॥–ਕਰਹਿਂ ਕਹਾਂ ਅਸਮੰਜਸ[1] ਬਨੋ।ਦੋਨਹੁਂ ਬਿਧੀ ਕਹਿਰ ਹੁਇ ਘਨੋ[2]।ਸੁਰਭੀ ਮਰੀ ਪਾਪ ਹੈ ਭਾਰਾ। ਕਰਾਮਾਤ ਦੈਂ, ਦੋਸ਼ ਉਦਾਰਾ–॥ ੪੦ ॥ ਥਿਰੇ ਰਹੇ ਭਹਿ ਕੌਤਕ ਕਾਲਾ।ਰਿਦੈ ਬਿਚਾਰਨ ਕਰਹਿਂ ਬਿਸਾਲਾ। ਝਗਰਤਿ ਖਰੇ ਸੈਬ੍ਰਹ ਪਹਾਰੇ। ਅਪਨੇ ਪਰ ਕੇ ਭੇ ਨਰ ਝਾਰੇ[3] ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਗੁਰਦਿੱਤਾ' ਪ੍ਰਸੰਗ ਬਰਨਨ ਨਾਮ ਖਸ਼ਟ ਤ੍ਰਿੰਸਤੀ ਅੰਸੂ ॥ ੩੬ ॥

੩੭. [ਸ੍ਰੀ ਬਾਬਾ ਗੁਰਦਿੱਤਾ ਜੀ ਦਾ ਸਮਾਉਣਾ]।

ਦੋਹਰਾ ॥ ਸ੍ਰੀ ਗੁਰਦਿੱਤੇ ਸੰਗ ਮਾਹਿਂ ਸੁਭਟ ਹੁਤੇ ਤਿਸ ਥਾਨ। ਹਾਥ ਜੋਰ ਬੋਲੇ ਸਕਲ 'ਗੁਰ ਸੁਤ ਸੁਨਹੁ ਸੁਜਾਨ! ॥ ੧ ॥ ਚੌਪਈ ॥ ਮਰੀ ਗਊ ਤੇ ਦੋਸ਼ ਘਨੇਰੇ। ਜੇ ਜੀਵਾਹਿ ਹੁਇ ਕੁਸ਼ਲ ਬਡੇਰੇ। ਜਨੌਂ ਕਨੌਂ ਕਰਿ ਦੀਜਹਿ ਇਸ ਪ੍ਰਾਨ। ਸਭਿ ਦਿਸ਼ਿ ਤੇ ਕਲਹਾ ਹੁਇ ਹਾਨ ॥ ੨ ॥ ਪਾਤਕ ਮਿਟਹਿ ਪੁੰਨ ਅਧਿਕਾਈ। ਪਸਰਹਿ ਕੀਰਤਿ ਬਿਮਲ ਸਦਾਈ। ਨਰ ਆਦਿਕ ਜੇ ਅਪਰ ਜਿਵਾਵਨ। ਸੁਨਿ ਸਤਿਗੁਰ ਭਾਖ ਹੋਇ ਰਿਸਾਵਨ ॥੩॥ ਇਸ ਤੇ ਪੁੰਨ ਅਧਿਕ ਕੋ ਜਾਨਿ। ਸ੍ਰੀ ਪ੍ਰਭੁ ਨਹੀਂ ਕੋਪ ਕੋ ਠਾਨਿ'। ਇੱਤਯਾਦਿਕ ਸਭਿਹੂੰਨਿ ਸੁਨਾਯ। ਗੁਰ-ਸੁਤ ਸੁਨਤਿ ਰਿਦੇ ਹੁਇ ਆਯੋ ॥ ੪ ॥–ਅਬ ਤੌ ਆਛੀ ਅਹੈ ਜਿਵਾਵਨ। ਸਹਿਤ ਪੁੰਨ ਅਰੁ ਰਾਰ ਮਿਟਾਵਨ। ਪਿਤਾ ਕੋਪ ਕੋ ਲਹਿ ਸਹਾਰਿ। ਜਥਾ ਕਹੈਂ ਸੋ ਕਰਿ ਹੈਂ ਕਾਰ–॥ ੫॥ ਇਮ ਉਰ ਲਖਾਇ ਤੁਰੰਗਮ ਛੋਰਿ। ਉਤਰਿ ਗਏ ਮ੍ਰਿਤੁ ਧੇਨੁ ਓਰ। ਨੀਮ ਤਰੋਵਰ ਕੀ ਨਵਲਾ ਸ਼ਾਖ[4]। ਹਾਥ ਗਹੀ ਪਹੁੰਚੇ ਗੋ ਪਾਸੀ ॥ ੬ ॥ ਛਰੀ ਲਗਾਇ ਗਊ ਕੇ ਗਾਤ।ਸ੍ਰੀ ਮੁਖ ਤੇ ਬੋਲੇ ਇਸ ਭਾਂਤਿ।'ਉਠਹੁ ਮਾਤ! ਅਬ ਨਿੰਦ੍ਰਾ ਤਜਾਗਹੁ। ਪੂਰਬ ਸਮ ਚਾਰਿਬੇ ਤ੍ਰਿਣ ਲਾਗਹੁ' ॥੭॥ ਸੁਭਟ ਸਕਲ ਅਰੁ ਖਰੇ ਪਹਾਰੇ। ਮਰੀ ਧੇਨੁ ਸੋ ਕਰਤਿ ਨਿਹਾਰੇ। ਗੁਰੂ ਪੁੱਤ੍ਰ ਜਬਿ ਬਾਕ ਬਖਾਨੇ। ਤਤਛਿਨ ਉਠੀ ਸੁ ਪ੍ਰਥਮ ਸਮਾਨੇ ॥ ੮ ॥ ਤ੍ਰਿਣਨਿ ਹਰਿਤ ਕੇ ਚਰਨੇ ਲਾਗੀ। ਦਖਿ ਸਭਿਨਿ ਬੁਧਿ ਬਿਸਮੈ ਪਾਗੀ। ਹਰਖਤਿ ਹੋਇ ਹਾਂਕ[5] ਸਿਧਾਰੀ। ਲੈ ਗਮਨੇ ਜਹਿਂ ਸੁਰਭੀ ਸਾਰੀ[6] ॥ ੯ ॥ ਕਰਿ ਖੇਦਨ ਕੋ ਸੁਜਸੁ ਉਚਾਰਤਿ। ਗਏ ਗੁਰੂ ਮਹਿਮਾ ਉਰ ਧਾਰਤਿ। ਗੁਰਸੁਤ ਚਢੇ ਤੁਰੰਗਮ

[1]ਅਣਬਣ। [2]ਦੋਹਾਂ ਤਰ੍ਹਾਂ ਨਾਲ ਭਾਰੀ ਕਹਿਰ ਹੈ। [3]ਆਪਣੇ ਨਰ ਤੇ ਪਰਾਏ (ਪਹਾੜੀਏ ਰਲਕੇ) ਬਹੁਤਾ ਇਕੱਠ ਹੋ ਗਿਆ। [4]ਨਿੰਮ ਬ੍ਰਿਛ ਦੀ ਨਵੀਂ ਨਵੀਂ ਛਟੀ। [5]ਹੱਕ ਕੇ। [6]ਜਿਥੇ ਹੋਰ ਸਾਰੀਆਂ ਗਊਆਂ ਸਨ।

ਚਲੇ । ਸੁਭਟ ਸੰਗ ਗਮਨੇ ਸਭਿ ਮਿਲੇ ॥੧੦॥ ਬਿਸਮਤਿ ਮਤਿ ਕੀਰਤ-ਪੁਰਿ ਆਏ । ਉਤਰਿ ਤੁਰੰਗ, ਸਥਾਨ ਲਗਾਏ । ਦਿਨ ਮੱਧਜਾਨ[1] ਭਯੋ ਤਿਹ ਕਾਲਾ।ਭੋਜਨ ਕਰਿ ਮਨਭਾਇ ਬਿਸਾਲਾ॥੧੧॥ਟਿਕੇ ਸਥਾਨਅਪਨਿ ਸਭਿ ਜਾਈ । ਸਤਿਗੁਰ ਸੁਨਯੋ ਅਸਨ ਅਬਿ ਖਾਈ।ਗਯੋ ਜੁ ਸੰਗ ਸੁ ਬੀਰ ਬੁਲਾਯੋ । ਨਿਕਟਿ ਆਇ ਪਿਖਿ ਬਾਕ ਅਲਾਯੋ ॥ ੧੨ ॥ 'ਆਜ ਕਹਾਂ ਤੁਮ ਸਮਾਂ ਬਿਤਾਯੋ?।ਬਚਰਤਿ ਵਹਿਰ ਅਸਨ ਅਬਿ ਖਾਯੋ।ਸਗਰੀ ਸਾਚੀ ਦੇਹੁ ਬਤਾਇ । ਕੂਰ ਕਹੈਂ ਤੌ ਦੋਸ਼ ਲਗਾਇ' ॥ ੧੩ ॥ ਸੁਨਤਿ ਸੁਭਟ ਕੰਪਯੋ ਸਭਿ ਗਾਤ । ਲਗਯੋ ਬਤਾਵਨ ਸਾਚੀ ਬਾਤ ।–ਕਹੌਂ ਕੂਰ, ਤੌ ਜਾਨੈਂ ਸਾਰੀ । ਮੁਝ ਪ੍ਰਤਿ ਦੈ ਹੈਂ ਸ੍ਰਾਪ ਉਚਾਰੀ–॥ ੧੪ ॥ 'ਅਚਰਜ ਆਜ, ਗਊ ਮਰਿ ਗਈ । ਜਾਨੇ ਬਿਨਾ ਮਾਰਿ ਭਟ ਦਈ।ਆਇ ਕੋਹੀਆਂ[2] ਸ਼ੋਰ ਮਚਾਯੋ। ਸ੍ਰੀ ਗੁਰਦਿੱਤਾ ਸੁਨਿ ਤਬਿ ਆਯੋ ॥੧੫॥ ਮਹਾਂ ਦੋਸ਼ ਗੋ ਘਾਤ ਪਛਾਨਾ । ਭਨੇ ਸਭਿਨਿ ਕੇ ਦੀਨਸਿ ਪ੍ਰਾਨਾ[3] । ਝਗਰਾ ਪਰਯੋ ਰਹਯੋ ਤਿਸ ਥਾਨ । ਯਾਂਤੇ ਆਯੋ ਦਿਨ ਮੱਧਜਾਨ' ॥ ੧੬ ॥ ਸ੍ਰੀ ਸਤਿਗੁਰ ਸੁਨਿ ਧਰ ਕਰਿ ਮੌਨ । ਰਿਸ ਉਰ ਕੀਨ, ਨ ਜਾਨੀ ਕੌਨ[4] । ਚਾਰ ਘਟੀ ਸੁਨਿ ਫੇਰ ਬਿਤਾਈ। ਡਢ ਜਾਮ ਦਿਨ ਰਹਯੋ ਤਦਾਈ ॥੧੭॥ ਜਾਨਿ ਸੁਚੇਤ ਹੋਨ ਕੋ ਕਾਲ । ਆਇ ਸਮੀਪ ਸਪੁੱਤ੍ਰ ਬਿਸਾਲ । ਕਰਿ ਬੰਦਨ ਕੋ ਖਰੇ ਅਗਾਰੀ । ਤੌਰ ਪਿਤਾ ਕੀ ਅਪਰ ਨਿਹਾਰੀ ॥੧੮॥ ਠਟਕਿ ਰਹੇ ਥਿਰਤਾ ਧਰਿ ਅੰਗ। ਨੈਨ ਕਮਲ ਸ਼ੰਕਤਿ[5], ਚਿਤ ਤੰਗ । ਸੁਤ ਬਿਸਾਲ ਪਰ ਕੋਪ ਬਿਸਾਲ । ਸਤਿਗੁਰ ਬਦਨ ਦ੍ਰਿਗਨ ਕਰਿ ਲਾਲ ॥ ੧੯ ॥ ਬੋਲੇ 'ਕਰਨਿ ਲਗੇ ਅਬਿ ਨੀਕੀ[6] । ਹਰਿ ਗੁਰ ਸੰਤਨਿ ਲਗੇ ਜੁ ਫੀਕੀ। ਜਿਸ ਕ੍ਰਿਤ ਕੌ ਸੁਜਨ ਨ ਸਨਮਾਨੈਂ । ਸੁਮਤਿਵੰਤ ਸੋ ਕਬਹੁੰ ਨ ਠਾਨੈ ॥੨੦॥ ਆਨ ਪਰੈ ਸਭਿ ਸਹੈਂ ਸਰੀਰ । ਨਹੀਂ ਛੇਰਤੇ ਧਾਰਤਿ ਧੀਰ । ਸੀਸ ਦੇਹਿ ਪਰ ਨਹੀਂ ਜਨਾਵੈਂ । ਪ੍ਰਭੁ ਦਰਗਾਹ ਸੁ ਆਦਰ ਪਾਵੈਂ ॥ ੨੧ ॥ ਅਟਲਰਾਇ ਯਾਂਤੇ ਤਜਿ ਪ੍ਰਾਨਾ।ਤੂੰ ਅਬਿ ਲੌ ਸਮੁਝਯੋ ਨ ਸਯਾਨਾ।ਇਮ ਤੌ ਕਰਨਿ ਸਦਾ ਨਹਿੰ ਆਛੀ । ਪੁਨ ਹਮ ਅਛਤ ਕਹਾਂ ਚਿਤ ਬਾਂਛੀ' ? ॥ ੨੨ ॥ ਚਹਤਿ ਗੁਰਨ

---

[1] ਦੁਪਹਿਰਾ । [2] ਪਹਾੜੀਆਂ ਨੇ । [3] ਪ੍ਰਾਨ ਦਾਨ ਦੇ ਦਿੱਤਾ । [4] ਕਿਸੇ ਨੇ ਨਾ ਜਾਣੀ । [5] ਸ਼ਰਮਾਏ ਹਨ । [6] ਹੁਣ ਚੰਗੀ (ਗਲ) ਕਰਨ ਲਗੇ ਹੋ । [7] ਫਿਰ ਸਾਡੇ ਹੁੰਦਿਆਂ (ਇਸ ਤਰ੍ਹਾਂ ਦੀ ਕਰਣੀ) ਕਿਉਂ ਚਿਤ ਵਿਚ ਚਾਹੀ ਜੇ ?

ਤੇ ਅਧਿਕ ਬਡਾਈ। ਅਜਰ ਨ ਜਰਹੁ ਮਹਾਨ ਜਲਾਈ[1]।ਕਰਿ ਅਜ਼ਮਤ
ਦੇ ਸੁਰਭੀ ਪ੍ਰਾਨਾ। ਗ਼ਨੀ ਗਰੀਬ ਸੁਨਹਿਂ ਜਬਿ ਕਾਨਾ॥੨੩॥ਮ੍ਰਿਤਕ ਭਏ
ਕੌ ਹਮ ਢਿਗ ਲ੍ਯਾਵਹਿ।ਕਰਹਿਂ ਜਾਚਨਾ ਜਥਾ ਜਿਵਾਵਹਿਂ[2]।ਸ਼ਾਹੁ ਆਦਿ
ਸਭਿਹਿਨਿ ਜਗ ਮਰਨਾ। ਨਦੀ ਪ੍ਰਵਾਹਿ ਜਥਾ ਇਹੁ ਥਿਰ ਨਾ ॥ ੨੪ ॥
ਕੌਨ ਕੌਨ ਕੋ ਹਮ ਜੀਵਾਵੈਂ। ਕਿਸ ਕੀ ਬਧ ਦੇ ਕਿਸਹਿ ਉਠਾਵੈਂ ?
ਇਸ ਕੋ ਭੀ ਕੁਛ ਜਤਨ ਬਿਚਾਰਾ ?। ਲਿਧੋ ਬਿਚਾਰ ਤ ਕਰੋ ਉਚਾਰਾ ॥
੨੫ ॥ ਜੇ ਇਮ ਕਰਨੀ ਹੀ ਮਨ ਭਾਵੈ। ਹਮਰੋ ਅਛਤ ਹੰਟਨੋ ਨਹਿਂਜਾਵੈ।
ਤੌ ਇਕ ਮ੍ਯਾਨ ਜੁਗਮ ਸ਼ਮਸ਼ੇਰ[3]। ਮੇਧ ਨ ਸਕਹਿ ਸਮੁਝਿ ਲਿਹੁ ਹੇਰਿ।
੨੬ ॥ ਜੇ ਤੁਮ ਰਹਹੁ ਤ ਹਮ ਤਜਿ ਪ੍ਰਾਨਾ। ਹਮ ਜਿ ਰਹੈਂ ਤੁਮ ਕਰਹੁ
ਪ੍ਯਾਨਾ।ਇਸ ਬਿਧਿ ਕਰੇ ਬਿਨਾ ਨਹਿ ਬਨੈ।ਇਕ ਰਾਖਹਿ ਇਕ ਤ੍ਯਾਗਹਿ
ਤਨੈ' ॥ ੨੭ ॥ ਸ੍ਰੀ ਗੁਰਦਿੱਤੇ ਦ੍ਵੈ ਕਰ ਬੰਦਿ। ਹੁਤੇ ਨ ਹਰਖ ਨ
ਸ਼ੋਕ ਬਿਲੰਦ। ਇਕ ਰਸ ਬ੍ਰਿਤੀ ਜਿਨਹੁ ਕੀ ਅਹੈ। ਬ੍ਰਹਮ ਗ੍ਯਾਨ
ਦ੍ਰਿੜ੍ਹਤਾ ਚਿਤ ਰਹੈ ॥ ੨੮ ॥–ਸ੍ਰੀ ਸਤਿਗੁਰੂ ਪਿਤਾ ਸਮਰੱਥ। ਭੰਜਨ
ਘੜਨ ਸਕਲ ਜਿਨ ਹੱਥ। ਬਚਨ ਅਮੋਘ ਜਿਨਹੁਂ ਕੇ ਸਦਾ। ਬ੍ਰਹਮ
ਅਸਤ੍ਰ[4] ਜਿਮ ਮਿਟਹਿਂ ਨ ਕਦਾ ॥੨੯॥ ਬਿਨ ਸੰਸੈ ਮਾਨਨੋ ਹੀ ਬਨੈ।ਇਸ
ਮਹਿਂ ਭਲੋ ਆਪਨੋ ਜਨੈ–। ਇਮ ਬਿਚਾਰ ਕਰਿ ਠਾਨੀ ਨਮੋ। ਤੀਨ
ਪ੍ਰਕਰਮਾ ਦੇ ਤਿਹ ਸਮੋਂ ॥ ੩੦ ॥ ਧਰੇ ਮੌਨ ਕੋ ਕੀਨਸਿ ਪ੍ਯਾਨ*। ਛਰੋ

---

[1]ਜਗਤ ਨੂੰ ਜਲਾਵਦੇ ਹੋ। [2]ਜਾਚਨਾ ਕਰਨਗੇ ਕਿ ਉਸੇ (ਗਾਂ ਦੀ) ਤਰ੍ਹਾਂ ਅਸੀਂ ਜਿਵਾ ਦੇਵਾਏ। [3]ਦੋ ਤਲਵਾਰਾਂ। [4]ਮੰਤ੍ਰ ਪੜ੍ਹਕੇ ਚਲਾਇਆ ਜਾਣ ਵਾਲਾ ਅਸਤ੍ਰ ਜੋ ਖਾਲੀ ਨਹੀਂ ਜਾਂਦਾ [ਸਿਂਸ:, ਬ੍ਰਹਮਾਸਤ੍ਰ]।

*ਬਾਬਾ ਗੁਰਦਿੱਤਾ ਜੀ ਬੜੇ ਕਰਣੀ ਵਾਲੇ ਮਹਾਂ ਪੁਰਖ ਨਾਮ ਰਸੀਏ ਤੇ ਸਫਲ ਗ੍ਯਾਨੀ ਸਨ ਪਰੰਤੂ ਗੁਰੂ ਪਦ ਤੇ ਆਰੂੜ੍ਹਤ ਨਹੀਂ ਸਨ, ਇਸ ਕਰਕੇ ਰੱਬੀ ਰਜ਼ਾ ਦੀ ਸੂਖਮਗਤੀ ਜੋ ਗੁਰੂ ਜੀ ਦੇ ਅਨੁਭਵ ਵਿਚ ਆਉਂਦੀ ਹੈ, ਉਹ ਬਾਬਾ ਜੀ ਦੇ ਅਨੁਭਵ ਵਿੱਚ ਗਊ ਜਿਵਾਉਣ ਵੇਲੇ ਨਹੀਂ ਆਈ। ਗੁਰੂ ਜੀ ਬੀ ਅਪਣੇ ਪਿਆਰੇ ਪੁੱਤ੍ਰ ਤੋਂ ਕਦੇ ਇਹ ਵਿਯੋਗ ਨਾ ਸਹਾਰ, ਪਰ ਉਨ੍ਹਾਂ ਨੂੰ ਅੰਤਰ ਆਤਮੇ ਪਤਾ ਲੱਗ ਗਿਆ ਸੀ ਕਿ ਇਹ ਰਜ਼ਾ ਵਿੱਚ ਦਖ਼ਲ ਦਿੱਤਾ ਜਾ ਚੁਕਾ ਹੈ, ਜੋ ਬੇਅਦਬੀ ਤੇ ਹੁਕਮ ਉਲੰਘਨ ਹੈ, ਇਸ ਕਰਕੇ ਆਪ ਦਾ ਕਰਮ ਸਰੀਰ ਦੇ ਬਦਲੇ ਸਰੀਰ ਦੇਣਾ ਸੀ, ਜਿਸ ਨੂੰ ਪਰਮ ਲਾਇਕ ਪੁੱਤ੍ਰ–ਸਪੁੱਤ੍ਰਾਂ ਦੇ ਸਿਰਤਾਜ ਸਪੁੱਤ੍ਰ–ਨੇ ਪੂਰਨ ਖੁਸ਼ੀ ਨਾਲ ਪ੍ਰਵਾਨ ਕੀਤਾ ਹੈ। ਧੰਨ ਹਨ ਐਸੇ ਸਪੁਤ ਪਿਤਾ–ਪ੍ਰੇਮ ਤੇ ਆਗਿਆ ਪਾਲਨ ਦੇ ਨਮੂਨੇ ਮੁਨਾਰੇ। ਦੂਸਰੇ ਗੁਰੂ ਜੀ ਜਗਤ ਦੀਆਂ ਮੁਸ਼ਕਲਾਂ ਨੂੰ ਜੀਰਨ ਤੇ ਦੁਖੀ ਹੋਕੇ ਆਮ ਮਨੁੱਖਾਂ ਵਾਂਗ ਨਜਿੱਠਣਾ ਸਿਖਾਲ ਰਹੇ ਸੇ।

ਧਰੀ ਕਰ ਖਰੀ ਮਹਾਨ[1]। ਕਿਹ ਸੋਂ ਮਿਲੇ ਨ ਬੋਲਨ ਕੀਨਿ। ਚਲਨਿ ਪ੍ਰਲੋਕ ਬਿਖੈ ਚਿਤ ਦੀਨਿ ॥ ੩੧ ॥ ਜੋ ਮਗ ਮਿਲਹਿ ਚਲੇ ਜਿਹ ਸਮੈ[2]। ਹਾਥ ਜੋਰਿ ਨਰ ਠਾਨਤਿ ਨਮੋ। ਕਿਸ ਕੀ ਦਿਸ਼ਿ ਨ ਬਿਲੋਚਨ ਲਾਇ। ਜਾਹਿਂ ਏਕ ਰਸ ਸਹਿਜ ਸੁਭਾਇ ॥੩੨॥ ਦੇਖਿ ਦੇਖਿ ਬਿਸਮੈ ਸਭਿ ਕੋਈ। ਬ੍ਰਿਤਿ ਉਦਾਸ ਸਭਿਹਿਨਿ ਤੇ ਹੋਈ। ਕੀਰਤਪੁਰਿ ਤੇ ਵਹਿਰ ਪਯਾਨੇ। ਅਲਪ ਸੈਲ ਪਰ ਚਢਿਬੋ ਠਾਨੇ ॥੩੩॥ ਜਾਇ ਇਕਾਕੀ,ਦਾਸ ਨ ਸੰਗ। ਸਨੈ ਸਨੈ ਚਲਿ ਚਢੇ ਉਤੰਗ। ਬੁੱਢਨ ਸ਼ਾਹੁ ਸਥਾਨ ਨਿਹਾਰਾ। ਤਿਸ ਤੇ ਕੁਛਕ ਅੰਤਰਾ ਧਾਰਾ[3]॥੩੪॥ਛਰੀ ਧਰਾ ਪਰ ਧਰੀ ਗਡਾਈ। ਅਵਲੋਕਤਿ ਭੇ ਸੁੰਦਰ ਥਾਈਂ। ਉਰ ਕੁਟੰਬ ਕੋ ਰਾਗ[4] ਨ ਠਾਨਾ। ਨੌਕਾ ਮੇਲ ਸਕਲ ਜਗ ਜਾਨਾ ॥ ੩੫ ॥ ਅਤਿ ਸਪੁੱਤ੍ਰ[5] ਜੋ ਹੈ ਹਰਿਰਾਇ। ਮਿਲਿਨਿ ਹੇਤੁ ਨਹਿਂ ਕਿਛੁ ਮਨ ਲਾਇ। ਸੁਤ ਸਮ ਅਪਰ ਪ੍ਰੇਮ ਕਿਸ ਮਾਂਹੁ। ਜਿਸ ਕੋ ਸਿਮਰ ਮਿਲਹਿਂ ਕਰਿ ਪਾਹੁ[6] ॥੩੬॥ ਆਸਤਰਨ ਕੋ ਅਪਨੇ ਹਾਥ।ਸੁੰਦਰ ਕਰਨੋ ਕੁਸ਼ਾ ਕੋ ਸਾਥ। ਤਬਿ ਤਨ ਪਰ ਤੇ ਬਸਤ੍ਰ ਉਤਾਰਾ। ਕਰਿ ਦੂਹਰ ਸਿਹਜਾ ਤ੍ਰਿਣ ਡਾਰਾ॥੩੭॥ ਬ੍ਰਿਤਿ ਸੰਕੋਚ ਬੈਠਿ ਤਬਿ ਗਏ।ਨਿਜ ਸਰੂਪ ਮਹਿਂ ਥਿਰਤਾ ਲਏ।ਮੂੰਦਿ ਬਿਲੋਚਨ ਪੌਢੇ ਫੇਰ। ਦੂਤੀ ਬਸਤ੍ਰ ਲੇ ਮੁਖ ਪਰ ਗੇਰ॥੩੮॥ਜੋਗ ਸ਼ਕਤਿ ਕਰਿ ਖੈਂਚੇ ਪ੍ਰਾਨ।ਸਭਿ ਤਨ ਤੇ ਸਵਧਾਨੀ ਠਾਨਿ। ਤਾਤਕਾਲ ਤਨ ਛੋਰਿ ਸਿਧਾਰੇ। ਜਿਮ ਪੰਨਗ ਕੰਚੁਰੀ ਨਿਜ ਡਾਰੇ[7]॥੩੯॥ ਗਏ ਸੁਖੈਨ ਤਜੀ ਤਬਿ* ਕਾਯਾਂ। ਹਰਖ ਸੋਗ ਨਾਹਂ ਭਯੋ ਕਦਾਯਾਂ।ਨਈ ਬੈਸ ਮਹਿਂ ਤਨ ਤਰੁਨਾਈ। ਜਿਮ ਜੋਗੀ ਮਾਯਾ ਤਜਿ ਜਾਈ ॥ ੪੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮਰਾਸੇ 'ਸ੍ਰੀ ਬਾਬਾ ਗੁਰਦਿੱਤਾ ਸਮਾਧਨ' ਪ੍ਰਸੰਗ ਬਰਨਨੰ ਨਾਮ ਸਪਤ ਤ੍ਰਿੰਸਤੀ ਅੰਸੂ ॥੩੭॥

### ੩੮. [ਬਾਬਾ ਗੁਰਦਿੱਤਾ ਪ੍ਰਲੋਕ ਗਮਨ]।

ਦੋਹਰਾ ॥ ਲਹਿ ਸੁਧ ਤੂਰਨ ਸੁਰ ਸਰਬ ਚਢੇ ਬਿਮਾਨ ਪਯਾਨ। ਗੁਰੂ ਸੁਤ ਕੇ ਤਨ ਤਜਨ ਤ ਆਏ ਮੰਗਲ ਠਾਨਿ ॥ ੧ ॥ ਚੌਪਈ ॥ ਜੈ ਜੈ ਮੁਖ ਤੇ ਸ਼ਬਦ ਉਚਾਰੇ। ਕੁਸਮਾਂਜੁਲ ਕੋ ਭਰਿ ਭਰਿ ਡਾਰੇ।ਅਨਿਕ ਅਪਸਰਾ ਹਰ-ਖਤਿ ਨਾਚਹਿਂ। ਗਾਵਹਿਂ ਗੀਤ ਮਧੁਰ ਸੁਰ ਰਾਚਹਿਂ ॥੨॥ ਸਭਿਨਿ ਸੁਰਨਿ

---

[1]ਅਤਿ ਸੁਹਣੀ ਛਟੀ ਹੱਥ ਵਿਚ ਫੜ ਲਈ। [2]ਜਿਸ ਸਮੇਂ ਚਲੇ ਜੋ ਰਾਹ ਵਿਚ ਮਿਲਿਆ। [3]ਕੁਝ ਵਿੱਥ ਰੱਖਕੇ। [4]ਪ੍ਰੇਮ। [5]ਸਪੁਤ੍ਰਾਂ ਵਿੱਚੋਂ ਬੀ ਅਤੀ ਸਪੁਤ। (ਅ) ਅਤਿ (ਪਿਆਰੇ) ਪੁੱਤ੍ਰ। [6]ਜਿਸਨੂੰ ਯਾਦ ਕਰਕੇ ਪਾਸ (ਤੁਲਾ) ਕੇ ਮਿਲਦੇ ਹੁੰਦੇ ਸਨ। [7]ਜਿਵੇਂ ਸੱਪ ਆਪਣੀ ਕੁੰਜ ਲਾਹ ਸੁਟਦਾ ਹੈ।

*ਪਾ:-ਸਭ।

ਅਭਿਬੰਦਨ ਕੀਨਿ। ਕਹ੍ਯੋ 'ਕਰਹੁ ਪ੍ਰਸਥਾਨ ਪ੍ਰਬੀਨ !' ਸਭਿ ਦੇਵਨ ਕੋ
ਥਭ ਉਤਸਾਹੂ। ਸ਼ੁਭ ਆਗਵਨ ਜਾਨਿ ਕੈ ਪਾਹੂ ॥ ੩ ॥ ਖਸ਼ਟਮ ਗੁਰ ਕੋ
ਸੁਭਟ ਸਪੂਤ। ਸਪਤਮ ਗੁਰ ਕੋ ਪਿਤ ਮਤਿ ਪੂਤ[1]।'ਧੰਨਜ ਧੰਨਜ' ਕਹਿ
ਕਰਿ ਲੇ ਗਏ। ਸਾਜਿ ਆਰਤੀ ਦਰਸਤਿ ਭਏ ॥ ੪ ॥ ਸਭਿ ਸੁਰ ਗਮਨੇ
ਜਾਇਂ ਪਿਛਾਰੀ। ਗੁਰ ਸੁਤ ਦਿਪਹਿ ਬਿਮਾਨ ਅਗਾਰੀ। ਤੇਜ ਸਹਤਿ
ਸੂਰਜ ਜਨੁ ਜਾਈ। ਗੀਰਬਾਨ[2] ਉਡਗਨ ਸਮੁਦਾਈ ॥ ੫ ॥ ਜਹਿਂ ਜਹਿਂ
ਸ਼ਕਤਿ ਸੁਰਨਿ ਕੀ ਜਾਵਨਿ। ਤਹਿਂ ਲੌ ਸਭਿਹਿਨਿ ਕੀਨਿ ਪੁਚਾਵਨ।ਕਰਿ
ਕਰਿ ਬੰਦਨ ਹਟੇ ਪਿਛਾਰੀ। ਗੁਰ ਸੁਤ ਗਮਨ੍ਯੋ ਜਾਤਿ ਅਗਾਰੀ ॥ ੬ ॥
ਸਭਿ ਸੁਰ ਪੁਰਿ ਕੋ ਹੇਰਤਿ ਜਾਇਂ। ਅਤਿ ਅਨੰਦ ਕੋ ਰਿਦੇ ਸਮਾਇਂ।ਪੁਨ
ਗੁਰਪੁਰਿ ਲੌ ਪਹੁੰਚ੍ਯੋ ਜਾਈ । ਮਿਲੇ ਸਭਿਨਿ ਸੋਂ ਬੰਦਨ ਗਾਈ ॥ ੭ ॥
ਅੱਚੁਤ ਪਦ ਮਹਿਂ ਜਾਇ ਬਿਰਾਜੇ। ਜਿਨ ਕੇ ਨਾਮ ਲੇਤਿ ਅਘ ਭਾਜੇਂ।
ਇਤ ਕੀਰਤਪੁਰਿ ਮਹਿਂ ਜੋ ਦਾਸ। ਸੇਵਾ ਹੇਤੁ ਰਹਤਿ ਨਿਤ ਪਾਸ ॥ ੮ ॥
ਲਗੇ ਬਿਲੋਕਨਿ ਦ੍ਰਿਸ਼ਟਿ ਨ ਆਵੈਂ। ਇਤ ਉਤ ਖੋਜਤਿ ਕਹੂੰ ਨ ਪਾਵੈਂ।
ਬੂਝਤਿ ਬਿਚਰਤਿ ਜਹਿਂ ਕਹਿਂ ਜਾਇ।ਜਿਨਹੁਂ ਪਿਖੇ ਤਿਨ ਦੀਨਿ ਬਤਾਇ
॥ ੯ ॥ ਪੁਰਿ ਤੇ ਵਹਿਰ ਗਏ ਗਿਰ ਓਰ। ਏਕਾਕੀ ਸਭਿ ਸੰਗੀ ਛੋਰਿ।
ਸੁਨਤਿ ਦਾਸ ਹਿਤ ਸੇਵਾ ਧਾਏ।ਹਮਹੁਂ ਪ੍ਰਤੀਖਤਿ ਹ੍ਵੈਂ ਕਿਤ ਥਾਏਂ[3]॥੧੦॥
ਉਤਹੂੰ ਗਏ ਸੁ ਬੂਝਤਿ ਦਾਸ[4]। ਚਢੇ ਉਤੰਗ ਥਾਨ ਤਿਸ ਪਾਸ। ਜਾਇ
ਬਿਲੋਕੇ ਪੌਢਨ ਕਰੇ। 'ਕਹਾਂ ਕੀਨਿ ਅਵਨੀ ਪਰ ਪਰੇ ? ॥ ੧੧ ॥ ਸਦਨ
ਪ੍ਰਯੰਕ ਛੋਰਿ ਕਰਿ ਆਇ। ਹਮ ਕਿਸਹੂੰ ਕੋ ਸੰਗ ਨ ਲ੍ਯਾਏ'। ਕਰਿ
ਤੂਰਨਤਾ ਨਿਕਟਿ ਸੁ ਜਾਇ। ਲਗੇ ਬਿਲੋਕਨ ਸ੍ਵਾਸ ਨ ਆਇ ॥ ੧੨ ॥
ਬਿਸਮੇ ਬਹੁਰੋ ਹਾਥ ਲਗਾਯੋ। ਚਰਨ ਪਲੋਟਤਿ ਚਹਤਿ ਜਗਾਯੋ।ਨਿਸ਼ਚੈ
ਭਈ ਜਬੈ ਉਰ ਮਾਂਹੀ । ਧਾਇ ਆਇ ਇਕ ਸਤਿਗੁਰ ਪਾਹੀ ॥ ੧੩ ॥
ਊਚੀ ਕੂਕ ਨਿਕਟਿ ਹੁਇ ਮਾਰੀ। ਨਿਕਸੀ ਨੈਨਨ ਤੇ ਜਲ ਧਾਰੀ।ਬੂਝਨ
ਕੀਨਿ 'ਕਹਾਂ ਤੁਝ ਭਯੋ ? । ਕਯੋਂ ਰੋਦਨ ਤੁਮ ਐਸੇ ਕਿਯੋ ?' ॥ ੧੪ ॥
ਸੁਨਿ ਗੁਰ ਤੇ ਬੋਲ੍ਯੋ ਤ੍ਰਸਿ ਦਾਸ। 'ਪੁੱਤ੍ਰ ਆਪ ਕੋ ਬਡ ਗੁਨਰਾਸ। ਊਚੇ
ਥਲ ਪਰ ਕੁਸ਼ਾ ਡਸਾਈ। ਪੌਢੇ ਪ੍ਰਾਨ ਨਹੀਂ ਬਿਚ ਪਾਈ' ॥ ੧੫ ॥ ਸੁਨਿ

[1]ਪਵਿੱਤ੍ਰ ਬੁੱਧੀ ਵਾਲੇ। [2]ਦੇਵਤੇ। [ਸੰਸ:, ਗੀਰ੍ਵਾਣ]। [3]ਕਿਸੇ ਥਾਂ ਸਾਨੂੰ ਉਡੀਕਦੇ ਹੋਣਗੇ।
[4]ਦਾਸ ਪੁਛ ਪੁਛਦੇ ਉਧਰ ਗਏ।

ਕਰਿ ਸਭਿ ਤੇ ਅੰਤਰਜਾਮੀ। ਉਠੇ ਤੁਰਤ ਸੇਵਕ ਅਨੁਗਾਮੀ। 'ਚਲਹੁ ਕੌਨ ਥਲ ਮੈਂ ਮ੍ਰਿਤ ਹੋਏ?'। ਇਮ ਸਤਿਗੁਰ ਗਮਨੇ ਸਭਿ ਜੋਏ ॥ ੧੬ ॥ ਅੰਤਹ ਪੁਰਿ ਗੁਰ ਕੇ ਸੁਧਿ ਗਈ। ਸੁਨਤਿ ਬਾਤ ਸਗਰੀ ਰਦਨਈ। ਪਰਯੋ ਰੌਰ ਕੀਰਤਪੁਰਿ ਮਾਂਹੀ। ਸੁਨਿ ਸੁਨਿ ਸ਼ੋਕ ਵਧਯੋ ਲਘੁ ਨਾਂਹੀ ॥ ੧੭ ॥ ਬਿਧੀਚੰਦ ਆਦਿਕ ਨਰ ਬ੍ਰਿੰਦ। ਸੰਗ ਲਏ ਸ੍ਰੀ ਹਰਿਗੋਵਿੰਦ। ਉਤਲਾਵਤਿ ਪਹੁੰਚੇ ਤਿਸ ਥਾਨ। ਪਿਖਯੋ ਪੁੱਤ੍ਰ ਪੌਢਯੋ ਬਿਨ ਪ੍ਰਾਨ ॥ ੧੮ ॥ ਨਰ ਅਪਰਨ ਸਮ ਸ਼ੋਕ ਉਪਾਯੋ। 'ਕਹੁ ਨੰਦਨ ਕਿਮ ਕਹਾਂ ਸਿਧਾਯੋ?। ਸੁਭਟ ਸਿਖ ਹੈਂ ਸੰਗ ਜਿਤੇਕ। ਰੋਦਤਿ ਕਰਤਿ ਪੁਕਾਰ ਅਨੇਕ ॥ ੧੯ ॥ ਤਰੁਨ ਬੈਸ ਮਹਿ ਕਾਲ ਨ ਕਾਲ[1]। ਰਾਵਰ ਕਹਾਂ ਗਏ ਕਰਿ ਖਯਾਲ*'। ਸੁਨਿ ਕੀਰਤ ਪੁਰਿ ਕੇ ਨਰ ਨਾਰੀ। ਧਾਇ ਪਹੁੰਚੇ ਕਾਜ ਬਿਸਾਰੀ ॥ ੨੦ ॥ ਸਭਿ ਰੋਦਤਿ ਅਰੁ ਬੰਦਨ ਕਰੈਂ। ਗੁਰ ਸਿਮਰਹਿਂ ਸ਼ੋਕ ਸੁ ਚਿਤ ਧਰੈਂ। ਆਇ ਨਾਨਕੀ ਅਰੁ ਮਰਵਾਹੀ। ਮੁਖ ਕੋ ਦੇਖਿ ਦੇਖਿ ਬਿਲਲਾਹੀਂ ॥ ੨੧ ॥ 'ਅਹੋ ਪੁੱਤ੍ਰ ਜੋਧਾ! ਸਭਿ ਲਾਇਕ!। ਗੁਰ ਸੁਤ ਜੇਸ਼ਟ ਗਨ ਸੁਖਦਾਇਕ। ਬਦਨ ਪ੍ਰਸੰਨ ਸਦੀਵ ਬਿਲੋਕੈਂ। ਕਾਰਨ ਕਵਨ ਗਵਨ ਪਰਲੋਕੈਂ?' ॥ ੨੨ ॥ ਸ੍ਰੀ ਹਰਿ ਰਾਇ ਪਿਤਾ ਕੋ ਦੇਖਿ। ਅਰੁ ਰੋਦਤਿ ਪਰਿਵਾਰ ਵਿਸ਼ੇਖ। ਅਲਪ ਬੈਸ ਮਹਿਂ ਮੁਖ ਮੁਰਝਾਯੋ। ਕਹੈਂ ਬਦਨ ਕਛੁ ਬਾਕ ਨ ਆਯੋ ॥ ੨੩ ॥ ਕਮਲ ਬਿਲੋਚਨ ਤੇ ਜਲ ਢਾਰਾ। ਮਨੋ ਸ਼ੋਕ ਕੋ ਛੁਟਯੋ ਫੁਹਾਰਾ। ਸਤਿਗੁਰ ਬੈਠੇ ਲਾਇ ਦਿਵਾਨ। ਸਿੱਖ ਸੁਭਟ ਢਿਗ ਰੁਦਤਿ ਮਹਾਨ ॥ ੨੪ ॥ ਹਿਤ ਸਸਕਾਰਨ ਸੌਜ ਮੰਗਾਈ। ਚੰਦਨ ਭਾਰ ਲ੍ਯਾਇ ਸਮੁਦਾਈ। ਤਿਲ, ਜਵ, ਘ੍ਰਿੱਤ ਆਦਿ ਸਭਿ ਆਨੈਂ। ਕਰਤਿ ਕਾਰ ਸਭਿ ਰੋਦਨ ਠਾਨੈਂ ॥ ੨੫ ॥ ਛਰੀ ਖਰੀ ਗੁਰ ਖਰੀ ਨਿਹਾਰੀ। 'ਰਹਨਿ ਦੇਹੁ ਇਹ ਤਰੁ ਹੁਇ ਭਾਰੀ'। ਕਹਿ ਕਰਿ ਚੰਦਨ ਚਿਖ ਬਨਵਾਇ। ਕ੍ਰਿਯਾ† ਹੇਤੁ ਥਿਰ ਸ੍ਰੀ ਹਰਿਰਾਇ ॥ ੨੬ ॥ ਦੇਖਤਿ ਕਹਿ ਸ਼ਨਾਨ ਕਰਵਾਇਵ। ਨਏ ਬਸਤ੍ਰ ਤਨ ਮਹਿਂ ਪਹਿਰਾਇਵ। ਬਹੁਰ ਚਿਖਾ ਪਰ ਦੇਹਿ ਧਰਾਈ।

[1]ਮੌਤ ਦਾ ਸਮਾਂ ਨਹੀਂ ਸੀ।

*ਇਹ ਸਾਰੀ ਜੋ ਮਨੁਖ ਨਾਟ ਵਿਖਾਉਣ ਦੀ ਕਾਵ੍ਯ ਰਚਨਾ ਦੀ ਪੂਰਤੀ ਕਰਦੇ ਹਨ। ਪ੍ਰੇਮ ਸਤਿਗੁਰਾਂ ਦਾ ਅਟੱਲ ਹੈ ਸਪੁੱਤ੍ਰ ਨਾਲ, ਬਿਰਹਾ ਬੀ ਹੈ, ਪਰ ਵਾਹਿਗੁਰੂ ਦੇ ਹੁਕਮ ਵਿਚ ਭਾਣਾ ਵਰਤਿਆ ਹੈ, 'ਨਾ ਕਛੂ ਆਇਬੋ ਨਾ ਕਛੂ ਜਾਇਬੋ ਰਾਮ ਕੀ ਦੁਹਾਈ'॥ ਪ੍ਰੇਮ ਬੀ ਹੈ ਤੇ ਗਿਆਨ ਬੀ। ਤਾਂ ਤੇ ਸਤਿਗੁਰੂ ਜੀ ਨੂੰ ਸ਼ੋਕਾਧੀਨ ਸਮਝਣਾ ਠੀਕ ਨਹੀਂ।

†ਦੇਖੋ ਅੱਗੇ ਅੰਕ ੪੫ ਦੀ ਹੇਠਲੀ ਟੂਕ।

ਪਾਵਕ ਸ੍ਰੀ ਹਰਿਰਾਇ ਲਗਾਈ ॥ ੨੭ ॥ ਬਿਧਿ ਸਮੇਤ ਸਸਕਾਰਨ ਕੀਨੋ। ਸਭਿਨਿ ਬਿਲੋਚਨ ਜਲ ਭਰਿ ਲੀਨੋ।ਕਹਿ ਕਰਿ ਬਹੁ ਕਰਾਹ ਕਰਿਵਾਯੋ। ਨਰ ਕੋ ਗਨ ਉਠਾਇ ਕਰਿ ਲ੍ਯਾਯੋ ॥ ੨੮ ॥ ਸਭਿਨਿ ਬਾਪਕਾ ਕੀਨਿ ਸ਼ਨਾਨ। ਪੁਨ ਬੈਠੇ ਗੁਰ ਲਗਯੋ ਦਿਵਾਨ। ਪੰਕ੍ਰਾਮ੍ਰਿਤ ਸੁ ਦਯੋ ਬਰਤਾਇ। ਸਭਿ ਸੁਨਾਇ ਸ੍ਰੀ ਬਦਨ ਅਲਾਇ ॥ ੨੯ ॥ 'ਧਰਹਿ ਕਾਮਨਾ ਜੋ ਸਿਖ ਆਵੈ।ਕਰਹਿ ਤਿਹਾਵਲ ਇਤ ਅਰਪਾਵੈ।ਸ਼ਰਧਾ ਸਹਿਤ ਦਰਸ ਕੋ ਪਾਇ। ਮਨ ਬਾਂਛਤਿ ਪੁਰਵਹਿ ਸਮੁਦਾਇ ॥ ੩੦ ॥ ਨੀਮ ਤਰੋਵਰ ਹੋਇ ਬਿਲੰਦ। ਸ੍ਰੀ ਗੁਰਦਿੱਤੇ ਦਰਸ ਮਨਿੰਦ। ਕਰਹਿ ਬੰਦਨਾ ਦੇਖਹਿ ਨੈਨ। ਸਕਲ ਕਾਮਨਾ ਪ੍ਰਾਪਤਿ ਐਨ ॥ ੩੧ ॥ ਨਿਤਪ੍ਰਤਿ ਇਹਾਂ ਤਿਹਾਵਲ ਆਇ। ਤ੍ਰਿਪਤਹਿ ਸਿਖ ਸੰਗਤਿ ਸਭਿ ਖਾਇ। ਦੇਸ਼ ਬਿਦੇਸ਼ੀ ਜੋ ਚਲਿ ਆਵੈ। ਇਸ ਥਲ ਤੇ ਸੁ ਤਿਹਾਵਲ ਖਾਵੈ ॥ ੩੨ ॥ ਪੁੰਨ ਅਸਥਾਨ ਮਹਾਨ ਬਨੈ ਹੈ। ਦਰਸ਼ਨ ਤੇ ਕਲਮਲ ਬਿਨਸੈ ਹੈਂ। ਸੇਵੈ ਉਰ ਨਿਰਮਲ ਬਨ ਜਾਇ। ਭਗਤਿ ਗ੍ਯਾਨ ਗੁਰ ਸਿੱਖੀ ਪਾਇ॥ ੩੩ ॥ ਬਰਖਾ ਮਹਾਂ ਅੰਧੇਰੀ ਜੋਇ। ਭਉ ਤਿਹਾਵਲ ਇਸ ਥਲ ਹੋਇ'। ਇੱਤ੍ਯਾਦਿਕ ਮਹਿਮਾ ਕਹਿ ਥਾਨ। ਉਠਤਿ ਭਏ ਸ੍ਰੀ ਗਰ ਭਗਵਾਨ॥੩੪॥ਅਸ਼ਟ ਘਾਟ ਸੋਲਹ ਸੈ ਸੰਮਤ[1]।ਅੱਸੂ ਮਾਸ ਸੁਦੀ ਦਸਮੀ ਥਿਤ। ਕਰਿ ਸਭਿ ਕ੍ਰਿਯਾ*ਗੁਰੂ ਚਲਿ ਆਏ।ਸ੍ਰੀ ਗੁਰਦਿੱਤਾ ਜੋਤਿ ਸਮਾਏ ॥੩੫॥ ਗੁਰ ਕੀ ਗਤਿ ਕਿਛੁ ਜਾਇ ਨ ਜਾਨੀ। ਬਿਸਮਤ ਮਤਿ ਸਭਿ ਤੂਸ਼ਨਿ ਠਾਨੀ। ਪੀਛੇ ਆਇ ਚਲੀ ਗਨ ਨਾਰੀ।ਆਦਿ ਨਾਨਕੀ ਪੁਰਿ ਜੁ ਮਝਾਰੀ॥੩੬॥ਅਧਿਕ ਬਿਲਾਪ ਕਰਤਿ ਸੋ ਆਵੈਂ। ਸਿਮਰਿ ਸਿਮਰਿ ਗੁਨ ਕੂਕ ਸੁਨਾਵੈਂ। ਹੈਂ ਸ਼ਬਦ ਬਡ ਕਰਤਿ ਪੁਕਾਰਾ। 'ਤਰੁਨ ਬੈਸ ਪਰਲੋਕ ਸਿਧਾਰਾ ॥ ੩੭ ॥ ਧੀਰਮੱਲ ਨਿਜ ਮਾਤ ਸਮੇਤ। ਅੰਤ ਦਰਸ ਨਹਿ ਆਇ ਨਿਕੇਤ[2]। ਬਿਛੁਰੇ ਰਹੇਂ ਸੁ ਜਾਨੀ ਪਰੈ। ਨਹੀਂ ਮਿਲ ਹਮ ਸੋਂ ਕਬਿ ਧਰੈ'॥੩੮॥ਇੱਤ੍ਯਾਦਿਕ ਬੋਲਤਿ ਚਲਿਆਈ। ਵਧਯੋ ਸ਼ੋਕ ਸਭਿ ਕੇ ਸਮੁਦਾਈ। 'ਗੁਰਸੁਤ ਲਾਇਕ ਮਰਯੋ ਅਚਾਨਕ। ਕਹਾਂ ਭਯੋ, ਜਾਨੈਂ ਸ੍ਰੀ ਨਾਨਕ' ॥ ੩੯ ॥ ਸਦਨ ਪ੍ਰਵੇਸ਼ੇ ਸਗਰੇ ਆਇ।

[1]ਭਾਵ ੧੬੯੨ ਸੰਮਤ। [2]ਘਰ ਆ ਕੇ ਨਾ ਕੀਤਾ। *ਕ੍ਰਿਯਾ ਦਿੱਤੇ ਸਾਰੀ ਵਰਤਾ... ਗਈ ਹੈ, ਕੜਾਹ ਪ੍ਰਸਾਦ ਦਾ ਵਰਤਾਉਣਾ ਤੇ ਸਸਕਾਰ ਕਰਨਾ, ਪ੍ਰੰ... ਕ੍ਰਿਯਾ ... ਈ ਨਹੀਂ ਆਈ, ਸੋ ਕ੍ਰਿਯਾ ਪਦ ਦਾ ਅਰਥ 'ਪ੍ਰੇਤ ਕ੍ਰਿਯਾ' ਏਥੇ ਨਹੀਂ ਲੈਣਾ ਚਾਹੀਏ।

ਆਦਿ ਨਾਨਕੀ ਮਨ ਦੁਖ ਪਾਇ। ਤ੍ਰਿਯ ਤੇ ਪੂਰਨ ਭੇ ਘਰ ਸਾਰੇ। 'ਗੁਜ਼ਰਨੋ ਅਚਰਜ' ਰੁਦਤਿ ਪੁਕਾਰੇ ॥ ੪੦ ॥ ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਗੁਰਦਿੱਤਾ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਅਸ਼ਟ ਤ੍ਰਿੰਸਤੀ ॥ ੩੮ ॥

੩੯. [ਧੀਰ ਮੱਲ ਕਠੋਰਤਾ]।

ਦੋਹਰਾ ॥ ਕੀਰਤ ਪੁਰਿ ਕੀ ਨਾਰਿ ਸਭਿ ਮਿਲੀ ਆਨਿ ਸਮੁਦਾਇ। ਮਿਲਿ ਮਿਲਿ ਰੋਦਤਿ ਸ਼ਬਦ ਕੋ ਊਚੇ ਰੌਰ ਉਠਾਇ ॥੧॥ ਚੌਪਈ ॥ ਪੁਰਿਜਨ ਸਗਰੇ ਗੁਰ ਢਿਗ ਆਏ। ਬੈਠੇ ਸਭਾ ਬਿਲੰਦ ਲਗਾਏ। 'ਅਚਰਜ ਭਯੋ ਅਚਾਨਕ ਏਹ। ਨਹਿਂ ਜਾਨੀ ਇਮ ਤਨ ਤਜਿ ਦੇਹਿ ॥੨॥ ਤਰੁਨ ਬੈਸ ਬਹੁ ਮ੍ਰਿਦੁਲ ਸੁਭਾਉ। ਸੁਖਦ ਸਭਿਨਿ ਦੁਖਦਾਯ ਨ ਕਾਉ। ਸਾਦਰ ਪੁਰਿ ਮਹਿਂ ਲੋਕ ਬਸਾਏ। ਬੂਝਤਿ ਕੁਸ਼ਲ ਸਦਾ ਅਪਨਾਏ ॥ ੩ ॥ ਉਰ ਉਦਾਰ ਜਾਚਹਿ ਜਿਮ ਕੋਈ। ਹਟਿ ਕਰਿ ਫੂਲ ਨ ਗਮਨੈ ਸੋਈ। ਨਹਿਂ ਬਿਕਾਰ ਮਨ, ਸ਼ਾਂਤਿ ਸਰੂਪ। ਮਹਾਂ ਸੁਸ਼ੀਲ ਪ੍ਰਸੰਨ ਅਨੂਪ ॥ ੪ ॥ ਸ਼੍ਰੀ ਕਰਤਾਰਪੁਰੇ ਰਣ ਠਾਨਤਿ। ਅੱਗ੍ਰ ਸਭਿਨਿ ਤੇ ਹੁਇ ਰਿਪੁ ਹਾਨਤਿ। ਜੋਧਾ ਅਧਿਕ ਬਾਨ ਬਹੁ ਮਾਰੇ। ਅਰੇ ਅਗਾਰੀ ਸੋ ਨਰ ਹਾਰੇ' ॥ ੫ ॥ ਇੱਤਯਾਦਿਕ ਗੁਨ ਭਨਹਿ ਸੁਨਾਵਹਿਂ। ਸ਼੍ਰੀ ਸਤਿਗੁਰ ਦੇ ਧੀਰ ਬਤਾਵਹਿਂ। 'ਹੁਕਮ ਸੱਤਿ ਪਰਮੇਸ਼ਰ ਕੇਰਾ। ਕੌਨ ਸਮੱਥ ਦੇਇ ਤਿਸ ਫੇਰਾ[1] ॥ ੬ ॥ ਸਭਿਹਿਨਿ ਕੇ ਸਿਰ ਭਾਵੀ ਬਲੀ। ਸਿਰ ਧਾਰਤਿ ਨਿਤ ਬੁਰੀ ਕਿ ਭਲੀ। ਭਾਣਾ ਮਾਨਹਿਂ ਹਰਖਤਿ ਰਹੈਂ। ਨਹੀਂ ਤਰਕ ਪ੍ਰਭੁ ਕੀ ਦਿਸ਼ਿ ਕਹੈਂ ॥ ੭ ॥ ਇਹੁ ਸੰਤਨ ਕੋ ਮਤਿ ਬੀਚਾਰ। ਗ੍ਰਹਣ ਕਰਨੋ ਨੀਕੇ ਨਿਰਧਾਰ'। ਇੱਤਯਾਦਿਕ ਕਹਿ ਬਾਕ ਗੁਸਾਂਈਂ। ਸਭਿ ਕੋ ਧੀਰ ਦੀਨਿ ਹਿਤਵਾਈ[2] ॥ ੮ ॥ ਪੁਨ ਅੰਤਹਿਪੁਰ ਦਾਸ ਪਠਾਏ। ਊਚੇ ਰੋਦਤਿ ਸਕਲ ਹਟਾਏ। 'ਮਾਨਹੁ ਹਿਤ ਕਰਿ ਪ੍ਰਭੁ ਕਾ ਭਾਣਾ। ਜਿਸ ਅਧੀਨ ਸਭਿ ਆਵਨ ਜਾਣਾ' ॥੯॥ ਪੁਨ ਸਗਰੇ ਸਨਬੰਧਨ ਪਾਸ। ਸੁਧ ਭੇਜੀ ਤੁਰਨ ਗਨ ਦਾਸ। ਧੀਰਮੱਲ ਢਿਗ ਪ੍ਰਥਮ ਪਠਾਯੋ। ਬ੍ਰਿਧ ਸਾਹਿਬ ਕੇ ਸਦਨ ਪੁਚਾਯੋ ॥ ੧੦ ॥ ਰਾਇ ਜੋਧ ਰੂਪੇ ਢਿਗ ਗਯੋ। ਆਦਿ ਵਟਾਲੇ ਸ਼ਾਹ ਕਰਿ ਦਯੋ। ਸ਼੍ਰੀ ਕਰਤਾਰ ਪੁਰੇ ਮਹਿਂ ਜਾਇ। ਧੀਰਮੱਲ ਕੋ ਕਹੀ ਸੁਨਾਇ ॥ ੧੧ ॥ 'ਸ਼੍ਰੀ ਗੁਰਦਿੱਤਾ ਜੋਤਿ ਸਮਾਯੋ। ਸਤਿਗੁਰ ਤੁਮ ਕੋ ਬੋਲਿ ਪਠਾਯੋ। ਜੇਸ਼ਟ ਪੁੱਤ੍ਰ[3] ਚਲਹੁ ਤਤਕਾਲ। ਤੁਮ ਕੈ

[1] ਮੋੜ। [2] ਪ੍ਰੇਮ ਕਰਕੇ। [3] ਤੁਸੀਂ (ਬਾਬਾ ਗੁਰਦਿੱਤਾ ਜੀ ਦੇ) ਵੱਡੇ ਪੁੱਤ੍ਰ ਹੋ।

ਉਚਿਤ ਕ੍ਰਿਯਾ ਸੁਭ ਢਾਲ[1]* ॥੧੨॥ ਲੇ ਕਰਿ ਚਲਹੁ ਗ੍ਰਿੰਥ ਨਿਜ
ਸਾਥ*। ਪਾਠ ਕਰਾਵਨ ਚਾਹਤਿ ਨਾਥ।ਬਿਲਮ ਨ ਧਰਹੁ ਗੁਰੂ ਫੁਰਮਾਯੋ'।
ਇਮ ਸੇਵਕ ਸਭਿ ਹੁਕਮ ਸੁਨਾਯੋ ॥੧੩॥ ਧੀਰਮੱਲ ਤਬਿ ਰਿਦੈ ਬਿਚਾਰੀ।
-ਪਿਤ ਪਹੁੰਚ੍ਯੋ ਪਰਲੋਕ ਮਝਾਰੀ-। 'ਕੋ ਕਾਰਨ ਭਾ?' ਬੂਝ੍ਯੋ ਦਾਸ[2]।
'ਸੰਕਟ ਕੌਨ ਭਯੋ ਤਨ ਤਾਸ ॥੧੪॥ ਕਹਾਂ ਅਚਾਨਕ ਤਜ੍ਯੋ ਸਰੀਰ?।
ਭਈ ਕੌਨ ਐਸੀ ਤਨ ਪੀਰ'। ਤਬਿ ਪ੍ਰਸੰਗ ਸਭਿ ਦਾਸ ਸੁਨਾਯੋ। 'ਧੇਨੁ
ਜਿਵਾਇ ਸਦਨ ਕੋ ਆਯੋ ॥੧੫॥ ਸੁਨੇ ਭਨੇ ਕੁਛ ਗੁਰ ਸੋਂ ਬੈਨ।
ਤਤਛਿਨ ਗਮਨ੍ਯੋ ਤਜਿ ਕਰਿ ਐਨ।ਅਲਪ ਸੈਲ ਪਰ ਚਢਿ ਕਰਿ ਥਿਰੇ।
ਆਸਤਰਨ ਕੁਸ਼ ਕੇ ਪਰ ਪਰੇ ॥੧੬॥ ਤਨ ਕੋ ਤ੍ਯਾਗਿ ਗਏ ਪਰਲੋਕ।
ਸੁਨਤਿ ਸਭਿਨਿ ਕੇ ਉਪਜ੍ਯੋ ਸ਼ੋਕ'। ਧੀਰਮਲ ਤਬਿ ਸੁਨਤਿ ਬਖਾਨੀ।
'ਗੁਰ ਕੀ ਗਤਿ ਮੈਂ ਪੂਰਬ ਜਾਨੀ॥੧੭॥ਸੁਤ ਪੌਤ੍ਰਨਿ ਕੋ ਮੋਹ ਨ ਲੇਸ਼।ਜਸੈਂ
ਮਨ ਭਾਵਤਿ ਕਰਤਿ ਅਸ਼ੇਸ਼। ਅਟਲਰਾਇ ਕੇ ਤਿਮ ਤਨ ਤ੍ਯਾਗਾ।
ਨਹਿ ਅਨੁਰਾਗ[3] ਬਿਲੰਬ ਨ ਲਾਗਾ ॥੧੮॥ ਮੋ ਸੋਂ ਰਹੇਂ ਸਦਾ ਰੁਖ਼ ਫੇਰੇ।
ਨਿਜ ਬੁਧਿ ਬਲ ਤੇ ਭਲ ਬਿਧਿ ਹੇਰੇ[4]। ਰਹੌਂ ਸੰਗ ਤੌ ਨਹਿਂ ਕੱਲ੍ਯਾਨ।
ਯਾਂਤੇ ਤ੍ਯਾਗਿ ਰਹ੍ਯੋ ਇਸ ਥਾਨ ॥੧੯॥ ਪਿਤਾ ਹਮਾਰੇ ਜੰਗ ਮਝਾਰ।
ਹਤਿ ਸ਼ੱਤ੍ਰਨਿ ਨਿਤ ਰਹਿ ਅਨੁਸਾਰਿ। ਅਵਗੁਨ ਕੌਨ ਹੁਤੋ ਤਿਨ ਮਾਂਹੀ।
ਜਗ ਮੈਂ ਜੈਧਨਿ ਦਿਯੋ ਜੁ ਨਾਂਹੀ ॥੨੦॥ ਧੇਨੁ ਜਿਵਾਇ ਪੁੰਨ ਕੇ ਠਾਨ।
ਤਿਨਹੁੰ ਜਾਨਿ ਤਜਵਾਇਵ ਪ੍ਰਾਨ†। ਮੈਂ ਅਬਿ ਜਾਉਂ ਕਹਾਂ ਇਹ ਜੋਗ।
ਕਹਾਂ ਕਹੈਂਗੇ ਪਿਖਿ ਸਭਿ ਲੋਗ ॥੨੧॥ ਜਿਨਹੁ ਬਾਕ ਕਹਿ ਮਮ ਪਿਤ
ਹਤ੍ਯੋ। ਮੋ ਸੰਗ ਕਹਾਂ ਭਲੋ ਅਬਿ ਚਿਤ੍ਯੋ। ਲਰਤਿ ਸ਼ਾਹੁ ਸੋਂ ਸਕਲ
ਬਿਗਾਰਾ। ਲਾਖਹੁਂ ਲਸ਼ਕਰ ਤੁਰਕਨਿ ਮਾਰਾ ॥੨੨॥ ਸ਼੍ਰੀ ਕਰਤਾਰਪੁਰਾ
ਧਨ ਧਾਮ। ਤਜਿ ਗਮਨੈ ਬਹੁ ਕਰਿ ਸੰਗ੍ਰਾਮ। ਉਰ ਬਿਚਾਰ ਅਪਨੀ ਬੁਧਿ
ਭਲੇ। ਲਿਖਿ ਮੈਂ ਪਠ੍ਯੋ ਸ਼ਾਹੁ ਜਿਮ ਮਿਲੇ[5] ॥੨੩॥ ਹੋਤਿ ਉਪਾਧਿ[6] ਅਨੇਕ
ਪ੍ਰਕਾਰਾ। ਕਰੀ ਸੰਧਿ[7] ਸਭਿ ਕਾਜ ਸਵਾਰਾ।ਨਤੁ ਪੁਰਿ ਬਸ਼ਿਨ ਬਸਾਇਵ
ਜੇਤੇ। ਤੁਰਕੇਸ਼ੁਰ ਅਪਨਾਇ ਸੁ ਲੇਤੇ ॥੨੪॥ ਸਭਿ ਧਨ ਧਾਮ ਨਗਰ ਕੇ

[1]ਕ੍ਰਿਯਾ ਕਰਨੀ ਸੁਹਣੀ ਤਰ੍ਹਾਂ। [2]ਦਾਸ ਨੂੰ। [3]ਪ੍ਰੇਮ। [4]ਦੇਖਿਆ ਹੈ (ਮੈਂ)। [5](ਸੋਹੂ) ਮਿਲਾਪ ਹੋਵੇ। [6]ਉਪੱਦ੍ਰਵ। [7]ਮੇਲ।

*ਇਥੇ ਬੀ ਕ੍ਰਿਯਾ ਦੇ ਨਾਲ ਸ਼੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਜ਼ਿਕਰ ਆਇਆ ਹੈ।

†ਪਾਃ-ਤਿਨਹੂ ਜਾਇ ਤਰਜਾ ਤਜ ਪ੍ਰਾਨਾ।

ਰਾਖਾ। ਨਿਜ ਬੁਧਿ ਬਲ ਤੇ ਮੈਂ ਕਰਿ ਕਾਂਖਾ। ਅਬਿ ਮੈਂ ਜਾਉਂ ਬਿਗਰ
ਸਭਿ ਜਾਵੈ। ਗੁਰ ਢਿਗ ਤੇ ਕੁਛ ਹਾਥ ਨ ਆਵੈ ॥ ੨੫ ॥ ਕੋ ਜਾਨੈ ਕਿਸ
ਦੇ ਹੈਂ ਗਾਦੀ। ਲੇ ਹੈ ਕੌਨ ਕਰਹਿ ਮੁਦ[1] ਸ਼ਾਦੀ।ਯਾਂਤੇ ਮੈਂ ਨਹਿਂ ਜੈਬੇ ਜੋਗ।
ਬਰਜਹਿਂ ਮੋਹਿ ਮੁਸਾਹਿਬ ਲੋਗ' ॥੨੬॥ ਸੁਨਤਿ ਦਾਸ ਤਿਸ ਮਾਤਾ ਪਾਸ।
ਗਯੋ ਤਬੈ ਜਹਿਂ ਬੀਚ ਅਵਾਸ। ਸਰਬ ਪ੍ਰਸੰਗ ਸੁਨਾਵਨਿ ਕਰਨੋ।
ਧੀਰਮਲ ਕੋ ਕਹਨੋ ਉਚਰਨੋ ॥ ੨੭ ॥ ਨੈਤੀ[2] ਸੁਨਤਿ ਦਹਲ ਉਰ ਭਯੋ।
ਰਿਦੈ ਬਿਖਾਦ ਬਹੁਤ ਉਪਜਯੋ।ਬੈਠਿ ਭੂਮ ਪਰ ਰੋਦਨ ਠਾਨਾ।ਪਤਿ ਹਤਿ
ਤੇ ਕਿਯ ਸ਼ੋਕ ਮਹਾਨਾ ॥ ੨੮ ॥ ਸੁਨਿ ਪੁਰਿ ਤ੍ਰਿਯ ਪਹੁੰਚੀ ਸਮੁਦਾਈ।
ਮਿਲਿ ਮਿਲਿ ਰੋਦਨ ਸ਼ਬਦ ਉਠਾਈ। ਸਗਰੇ ਮਾਨਵ ਭਬਿ ਬਿਸਮਾਏ।
ਧੀਰਮੱਲ ਕੇ ਨਿਕਟ ਸਿਧਾਏ ॥ ੨੯ ॥ ਚਤੁਰ ਘਟੀ ਲਗਿ ਮਿਲਿ ਮਿਲਿ
ਗਏ। ਗੁਰ ਸੁਤ ਗੁਨ ਗਨ ਸਿਮਰਤਿ ਭਏ।ਜਬਹਿ ਇਕਾਕੀ ਨਿਸ ਮਹਿ
ਹੋਵਾ। ਨੈਤੀ ਜਾਇ ਪੁੱਤ੍ਰ ਕੋ ਜੋਵਾ ॥ ੩੦ ॥ ਤਿਹ ਸਮੁਝਾਵਨ ਕੋ ਤਬਿ
ਕਹਨੋ। 'ਸੁਨਹੁ ਪੁੱਤ੍ਰ ਕਜ ਚਿਤ ਮੈਂ ਚਹਨੋ। ਚਲਿਬੋ ਕੀਰਤਪੁਰਿ ਬਨਿ
ਆਵੈ।। ਇਹਾਂ ਰਹਨ ਅਬਿ ਕਸੈਂ ਤੁਮ ਭਾਵੈ ॥੩੧॥ ਸੁਤ ਜੇਸ਼ਟ ਤੇ ਹੋਤਿ
ਬਿਧਾਨ[3]।ਬਹੁਰ ਪਾਗ ਲੈਬੋ ਮਨ ਜਾਨਿ।ਨਿਕਟਿ ਪਿਤਾਮੇ ਕੇ ਚਲਿ ਲੀਜੈ।
ਇਮ ਨੀਕੋ ਨਿਜ ਰਿਦੇ ਲਖੀਜੈ ॥ ੩੨ ॥ ਨਾਂਹਿ ਤ ਪਾਗ ਨ ਪਾਵੈਂ ਹਾਥ।
ਨਿਰਨੇ ਕਰਿ ਹੇਰਹੁ ਮਤਿ ਸਾਥ। ਬਡੇ ਪੁੱਤ੍ਰ ਕੋ ਸਭਿ ਅਧਿਕਾਰ। ਗੁਰਤਾ
ਆਦਿਕ ਲਖਹੁ ਉਦਾਰ ॥ ੩੩ ॥ ਸਭਿ ਤੇ ਛੂਛੋ ਹੀ ਰਹਿ ਜੈ ਹੈਂ। ਪੁਨ
ਸੰਗਤਿ ਤੇ ਕਿਮ ਪੁਜਵੈ ਹੈਂ'। ਸੁਨਤਿ ਧੀਰਮੱਲ ਗਿਰਾ ਬਖਾਨੀ। 'ਮੈਂ ਤੋ
ਉਰ ਨਿਰਨੈ ਕਰਿ ਜਾਨੀ ॥੩੪॥ ਗੁਰ ਤੇ ਕਛੂ ਹਾਥ ਨਹਿਂ ਐ ਹੈ। ਮੋ ਪਰ
ਤਰਕਨ ਅਨਿਕ ਉਠੈ ਹੈਂ। ਤਹਾਂ ਗਏ ਤੇ ਗ੍ਰਿੰਥ ਮੰਗਾਇ।ਤਬਿ ਹਮ ਛੂਛੇ
ਹੀ ਰਹਿ ਜਾਇਂ ॥ ੩੫ ॥ ਗ੍ਰਿੰਥ ਨਿਕਟਿ ਤੇ ਗੁਰ ਮੈਂ ਅਹੋਂ। ਸਭਿ ਸੰਗਤਿ
ਤੇ ਪੂਜਾ ਲਹੌਂ।ਕਿਯੋ*ਗੁਰੂ ਕੋ ਗੁਰ ਨਹਿਂ ਬਨੌਂ।ਤਿਨ ਢਿਗ ਜਾਉਂ ਨ ਮੈਂ,
ਸਚ ਭਨੌਂ ॥ ੩੬ ॥ ਤੁਵ ਚਿਤ ਮੈਂ ਜੇ ਪਹੁੰਚਨਿ ਤਹਾਂ। ਗਮਨਹੁ ਪ੍ਰਾਤੀ,
ਮੈਂ ਥਿਰ ਇਹਾਂ। ਕਰਨ ਉਚਿਤ ਅਰੁ ਕਹਿਬੇ ਜੋਗ।ਕਰਹੁ ਜਾਇ ਨੀਕੇ
ਜਿਮ ਹੋਗ' ॥ ੩੭ ॥ ਇਮ ਤਯਾਰ ਹੋਈ ਤਬਿ ਨੈਤੀ[2]। ਬਡ ਨੰਦਨ ਕੀ
ਮਸਲਤ ਸੇਤੀ[4]।ਉਠਿ ਪ੍ਰਭਾਤ ਸਨੰਦਨ ਜੁਰਿਵਾਯੋ।ਕਰ ਤੂਰਨ ਥਿਰ ਪੰਥ

[1]ਅਨੰਦ। [2]ਧੀਰ ਮੱਲ ਜੀ ਦੀ ਮਾਤਾ। [3]ਕੀਤੀ। [4]ਸਲਾਹ ਨਾਲ। *ਪਾ:-ਕੀਓ।

ਚਲਾਯੋ ॥੩੯॥ ਸਗਰੋ ਮਗ ਉਲੰਘਿ ਸੋ ਗਈ। ਕੀਰਤ ਪੁਰੇ ਪ੍ਰਵੇਸ਼ਤਿ ਭਈ। ਅਧਿਕ ਸ਼ੋਕ ਤੇ ਰੁਦਤਿ ਪੁਕਾਰਤਿ। ਗੁਰ ਘਰ ਮੈਂ ਪ੍ਰਾਪਤਿ[1] ਦੁਖਿਆਰਤਿ ॥੩੯॥ਜੁਗ ਸਾਸਨ ਸੋਂ ਮਿਲਿ ਕਰਿ ਰੋਈ।'ਅੰਤ ਸਮੈਂ ਪਤਿ ਨਹਿੰ ਅਵਿਲੋਈ'। ਕਿਤਿਕ ਦੇਰ ਮਹਿਂ ਧੀਰਜ ਧਾਰੀ। ਧੀਰਮੱਲ ਕੀ ਗਾਥ ਉਚਾਰੀ ॥੪੦॥ ਜਿਮ ਜਿਮ ਕਹਯੋ ਨ ਆਵਨ ਕੀਨਿ[2]। ਦਾਸੀ ਕੋ ਸੁਨਾਇ ਸਭਿ ਦੀਨਿ। ਸੋ ਚਲਿ ਗਈ ਗੁਰੂ ਕੇ ਤੀਰ। ਧੀਰ ਮੱਲ ਕੀ ਭਨੀ ਅਧੀਰ[3] ॥੪੧॥ ਸੁਨਿ ਸਤਿਗੁਰੂ ਤੂਸ਼ਨ ਹੀ ਰਹੇ। ਕੁਟਿਲ ਮਹਾਂ ਪ੍ਰਿਥੀਆ ਸਮ ਲਹੇ[4]। ਗੁਰ ਸੁਤ ਕੀ ਜੁ ਕ੍ਰਿਆ ਸਮੁਦਾਈ। ਸਾਦਰ ਸ੍ਰੀ ਹਰਿਰਾਇ ਕਰਾਈ ॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਧੀਰਮੱਲ' ਪ੍ਰਸੰਗ ਬਰਨਨੰ ਨਾਮ ਏਕ ਊਨ ਚਤਵਾਰਿੰਸਤੀ ਅੰਸੂ ॥੩੯॥

੪੦. [ਰਾਇ ਜੋਧ ਆਦਿ ਸਿੱਖਾਂ ਦਾ ਆਉਣਾ]।

ਦੋਹਰਾ ॥ ਅਪਰ ਜਹਾਂ ਕਹਿਂ ਸੁਧ ਗਈ ਸੁਨਿ ਸੁਨਿ ਸਭਿ ਬਿਸਮਾਇਂ। ਭਏ ਤਯਾਰ ਆਗਵਨ ਹਿਤ ਸਨਬੰਧੀ ਸਮੁਦਾਇ ॥੧॥ ਬਸਹਿ ਗ੍ਰਾਮ ਰਮਦਾਸ ਕੇ, ਬ੍ਰਿਧ ਕੋ ਪੁੱਤ੍ਰ ਸੁਭਾਗ। ਸੁਨਿ ਤਯਾਰੀ ਤੂਰਨ ਕਰੀ ਗੁਰ ਦਿਸ਼ਿ ਆਵਨ ਲਾਗ ॥੨॥ ਚੌਪਈ ॥ ਚਲਯੋ ਵਟਾਲੇ ਕੋ ਮਗ ਆਯੋ। ਰਾਮੇ ਸੰਗ ਮਿਲਯੋ ਸਭਿ ਗਾਯੋ। ਕਰਤਿ ਸ਼ੋਕ ਸੋ ਭੀ ਹੁਇ ਤਯਾਰ। ਗਮਨ ਕੀਨਿ ਪਿਖਿ ਭਈ ਸਕਾਰ ॥੩॥ ਸ੍ਰੀ ਕੀਰਤਿਪੁਰਿ ਪਹੁੰਚੇ ਆਈ। ਸਤਿ-ਗੁਰ ਸੋਂ ਮਿਲਿ ਗ੍ਰੀਵ ਨਿਵਾਈ। ਰਾਮੇ ਸਹਿਤ ਬੈਠਿ ਤਥਿ ਗਏ। ਬਾਤ ਕਰਤਿ ਗੁਰ ਸੁਤ ਕੀ ਭਏ ॥੪॥ ਹਰੀਚੰਦ, ਭਾਗਣ ਅਰੁ ਦ੍ਵਾਰਾ। ਇਹ ਸਭਿ ਗੇ ਪਰਲੋਕ ਮਝਾਰਾ। ਸਾਹਿਬਜ਼ਾਦੇ ਭੱਲੇ ਤੇਹਣ। ਸੁਨਤਿ ਸ਼ੋਕ ਕੀਨਸਿ ਜੁਤਿ ਗੇਹਣ[5] ॥੫॥ ਮਿਲਿ ਆਪਸ ਮਹਿਂ ਦੋਨਹੁ ਚਲੇ। ਸਨੇ ਸਨੇ ਮਗ ਉਲੰਘਤਿ ਭਲੇ। ਪੂਰਬ ਪਹੁੰਚੇ ਪੁਰਿ ਕਰਤਾਰਾ। ਨਿਸਾ ਪਰੀ ਲਖਿ ਕੀਨਿ ਉਤਾਰਾ ॥੬॥ ਧੀਰ ਮੱਲ ਸੋਂ ਮੇਲਾ ਭਯੋ। ਅਪਨਿ ਪ੍ਰਸੰਗ ਸਗਲ ਕਹਿ ਦਿਯੋ। 'ਮੈਂ ਨਹਿਂ ਗਯੋ ਤਿਨਹੁ ਕੇ ਪਾਹੀ।ਸ਼ਾਹੁ ਸੰਗ ਮਿਲਿ ਰਹੁਂ ਪੁਰਿ ਮਾਹੀ ॥੭॥ ਮਿਲੋ ਸੁਨੈ ਬਿਗਰਹਿ[6] ਤਤਕਾਲਾ। ਸਕਲ ਖਸੋਟਹਿ,ਧਨ,ਪੁਰਿ,ਸ਼ਾਲਾ[7]।ਜਹਾਂ ਜਾਨ ਤੇ ਹੁਇ ਉਤਪਾਤ। ਕਨੈਂ ਕਰਿ

[1]ਪਹੁੰਚੀ। [2]ਜਿਵੇਂ (ਧੀਰ ਮਲ ਨੂੰ ਮਾਂ ਨੇ) ਕਿਹਾ ਸੀ ਤੇ ਨਹੀਂ ਆਵਣਾ ਕੀਤਾ। [3]ਅਧੀਰਤਾਈ। [4]ਜਾਣਿਆਂ। [5]ਇਸਤ੍ਰੀਆਂ ਸਮੇਤ। [6](ਸ੍ਰੀ ਗੁਰੂ ਜੀ ਨਾਲ ਮੈਂ) ਮਿਲਿਆ ਹਾਂ, ਇਹ ਸੁਣ ਕੇ (ਬਾਦਸ਼ਾਹ) ਨਾਲ ਵਿਗੜੂ। [7]ਘਰ।

ਸਕਹਿ ਸੁਮਤਿ ਸੋ ਬਾਤ ॥ ੮ ॥ ਉਚਿਤ ਨ ਤੁਮ ਕੋ ਭੀ ਤਹਿਂ ਜਾਨਾ। ਸੁਨਹਿ ਸ਼ਾਹੁ ਰਿਸ ਧਰਹਿ ਮਹਾਨਾ। ਮੁਸ਼ਕਲ ਬਨੈਂ ਰਹਨਿ ਘਰ ਮਾਹੀ। ਮੁਲਖ ਮਾਲਕੀ ਤੁਰਕਨਿ ਪਾਹੀ' ॥੯॥ ਸੁੰਦਰ,ਪਰਮਾਨੰਦ ਤਬਿ ਕਹਯੋ। 'ਹਮ ਤੇ ਸੁਨਯੋ ਸ਼ਾਹੁ ਹਟਿ ਰਹਯੋ। ਸ੍ਰੀ ਨਾਨਕ ਕੀ ਗਾਦੀ ਜਾਨੀ। ਬਾਰ ਬਾਰ ਤਬਿ ਬੰਦਨ ਠਾਨੀ ॥ ੧੦ ॥ ਕਹਯੋ ਬਿਦਤ-ਅਬਿ ਤੇ ਗੁਰ ਸੰਗ। ਬਿਗਰੈਂ ਕਬੀ ਨ* ਕਰਿ ਹੈਂ ਜੰਗ-'। ਸੁਨਤਿ ਧੀਰਮੱਲ ਤਬਹਿ ਬਤਾਯੋ। 'ਮੈਂ ਲਿਖਿ ਕਰਿ ਤਹਿਂ ਪੱਤ੍ਰ ਪਠਾਯੋ ॥ ੧੧ ॥ ਸੰਧਿ ਕਰਨਿ ਕੋ ਆਸ਼ੈ ਜਿਸ ਮਹਿਂ। ਸੁਨਿ ਹਜ਼ਰਤ ਹਰਖਯੋ,ਉਰ ਰਿਸ ਮਹਿਂ। ਤਊ ਲੋਕ ਜੇ ਅਹੈਂ ਨਰੇਸ਼। ਰਹੀਐ ਇਨ ਤੇ ਡਰਤਿ ਹਮੇਸ਼ ॥੧੨॥ ਕਿਤਹੂੰ ਕੀ ਰਿਸ ਕਹੂੰ ਨਿਕਾਰੈਂ। ਯਾਂਤੇ ਰਹਨਿ ਬਨੈ ਅਨੁਸਾਰੈ'। ਸੁੰਦਰ ਕਹਯੋ 'ਨ ਹਮ ਤੇ ਬਨੈ।ਇਤਿਕ ਗ਼ਮੀ ਮੈਂ ਮਿਲੈਂ ਨ ਭਨੈ[1]' ॥੧੩॥ਵਧੇ ਬਖੇਰੇ ਮਿਲਤੇ ਰਹੇ। ਹਮਹਿਂ ਕਬਹਿ ਨਹਿਂ ਕਿਛੁ ਕਿਨ ਕਹੇ। ਆਪ ਗੁਰੂ ਲਰਿ ਕਰਿ ਬਹੁਬੇਰੇ। ਬਸੇ ਬਿਚਰਤੇ ਲਵਪੁਰਿ ਨੇਰੇ॥੧੪॥ ਕਲਪਹਿਂ ਤ੍ਰਾਸ ਜਿਤਿਕ ਤੂੰ ਅਬੈ[2]। ਸੁਨਯੋ ਨ ਦੇਖਯੋ ਪੂਰਬ ਕਬੈ। ਹਮ ਤੇ ਹੋਤਿ ਪ੍ਰਭਾਤਿ ਜ਼ਰੂਰ। ਪਹੁੰਚਹਿ ਤੂਰਨ ਜਾਇ ਹਜ਼ੂਰ' ॥੧੫॥ ਸੁਨਿ ਸੁੰਦਰ, ਤੇ ਤੂਸ਼ਨਿ ਹੋਯੋ। ਗਾਢੇ ਭਾਵ ਗੁਰੂ ਮਹਿਂ ਜੋਯੋ। ਸਰਬ ਭਾਂਤਿ ਸੇਵਾ ਕਰਿਵਾਈ। ਨਿਸ ਮਹਿਂ ਰਚੀ ਅਪਰ ਚਤੁਰਾਈ ॥੧੬॥ ਦਾਰੂ ਸੁਤ ਕੋ ਨਜਾਰੋ ਕਰਿ ਕੈ। ਸਮੁਝਾਯੋ ਬਹੁ ਰੀਤਿ ਉਚਰਿਕੈ। ਕਰਿ ਲੀਨੋ ਅਪਨੇ ਅਨੁਸਾਰਿ। ਸੁੰਦਰ, ਪਰਮਾਨੰਦ ਤੇ ਪਾਰਿ[3] ॥ ੧੭ ॥ ਰਾਖਯੋ ਅਪਨੇ ਸਦਨ ਟਿਕਾਇ। ਨਹਿਂ ਕੀਰਤਪੁਰਿ ਕੋ ਤਬਿ ਆਇ। ਸ੍ਰੀ ਗੁਰ ਅਮਰ ਅੰਸ ਚਲਿ ਆਇ। ਮਿਲੇ ਪਰਸਪਰ ਸੀਸ ਨਿਵਾਇ ॥੧੮॥ ਰਾਇ ਜੋਧ ਸੁਤ ਭ੍ਰਾਤ ਸਮੇਤ।ਸੰਗ ਭਾਰਜਾ ਚਲਿਬੇ ਹੇਤ। ਹੋਇ ਤਯਾਰ ਤਤਛਿਨ ਚਢਿ ਆਯੋ। ਰੁਪਾ ਨਿਕਟਿ ਬੁਲਾਇ ਮੰਗਾਯੋ† ॥ ੧੯ ॥ ਭਾ ਪ੍ਰਲੋਕ ਸੱਧੂ ਸਿਖ ਕੇਰਾ। ਜੀਤਯੋ ਜਨਮ, ਨ ਭਵਜਲ ਫੇਰਾ। ਕ੍ਰਮ ਕ੍ਰਮ ਪੰਥ ਉਲੰਘਨ ਕੀਨੋ। ਡੇਰਾ ਵਹਿਰ ਆਨ ਕਰਿ ਦੀਨੋ ॥੨੦॥ ਸੁਭਟ ਸੈਂਕਰੇ ਸੰਗ ਸੁਹਾਏ। ਬ੍ਰਿੰਦ ਸਭਾਸਦ ਕਰਿ ਇਕ ਥਾਏਂ। ਜਹਿਂ ਬੈਠ ਜਗਦੀਸ਼ ਗੁਸਾਈਂ। ਧਰਤਿ ਸ਼ੋਕ ਨ੍ਰਿਪ ਨਰ ਸਮੁਦਾਈ।

[1]ਨਾ ਮਿਲੀਏ ਨਾ ਪਰਚਾਉਣੀ ਕਰੀਏ। [2]ਜਿਤਨਾ ਕੁ ਡਰ ਤੂੰ ਹੁਣ (ਐਵੇਂ) ਕਲਪਣ ਕਰ ਰਿਹਾ ਹੈਂ। [3]ਸੁੰਦਰ ਤੇ ਪਰਮਾ ਨੰਦ ਤੋਂ ਪਾਰ ਕੇ। *ਪਾ:-ਕਛੂ ਨ। †ਪਾ:-ਮਿਲਾਯੋ।

॥ ੨੧ ॥ ਪਹੁੰਚੇ ਜਾਇ ਗੁਰੂ ਕੇ ਤੀਰ। ਲਗਮੋ ਦਿਵਾਨ ਅੱਗ੍ਰ ਨਰ ਭੀਰ। ਫਰਸ਼ ਦਰਾਜ਼ ਭਯੋ ਅਵਿਲੋਕਾ[1]। ਦਿਸ਼ਿ ਦੋਨਹੁੰ ਮੈਂ ਭਾ ਵਧਿ ਸ਼ੋਕਾ॥ ੨੨॥ ਚਰਨ ਸਰੋਜ ਗੁਰੂ ਕੇ ਬੰਦੇ। ਬੈਠਾਰੇ ਸਨਮਾਨ ਬਿਲੰਦੇ। ਜੋਧਰਾਇ ਕਰ ਜੋਰਿ ਬਖਾਨਾ। 'ਸ੍ਰੀ ਗੁਰਦਿੱਤਾ ਪਰਮ ਸੁਜਾਨਾ॥ ੨੩ ॥ ਕਾਰਨ ਕੌਨ ਭਯੋ ਦੁਖਿਦਾਰਾ ?। ਜਿਸ ਤੇ ਪਹੁੰਚੇ ਸੁਰਗ ਮਝਾਰਾ। ਕਹਾਂ ਅਚਾਨਕ ਅਸ ਗਤਿ ਹੋਈ ?। ਪੂਰਬ ਸੁਨੀ ਨਹੀਂ ਹਮ ਕੋਈ' ॥੨੪॥ ਭਾਨਾ ਆਦਿ ਸੁਨਨਿ ਸਭਿ ਬੈਸੇ। ਸ੍ਰੀ ਹਰਿਗੋਵਿੰਦ ਉਚਰਨੇ ਐਸੇ। 'ਜੇ ਮ੍ਰਿਤੁ ਕੇ ਕਾਰਨ ਹੈਂ ਨਾਨਾ। ਸੋ ਸਭਿ ਜਾਨਹੁ, ਕੀਨਿ ਬਹਾਨਾ॥੨੫॥ ਜਿਮ ਪੂਰਬ ਹੁਇ ਲਿਖਤਿ ਲਿਲਾਰਾ[2]। ਤਿਸ ਅਨੁਸਾਰ ਰਹਤਿ ਜਗੁ ਸਾਰਾ। ਜਿਧਬੋ ਜੇਤਿਕ ਬਰਖ ਮਹੀਨਾ। ਦਿਵਸ ਪਹਰ ਘਟਿਕਾ ਲਗਿ ਚੀਨਾ॥ ੨੬॥ ਜੇਤਿਕ ਸ੍ਵਾਸ ਲੇਨਿ ਹੈਂ ਲਿਖੇ। ਤੇਤਿਕ ਲੇਤਿ, ਜਿਧਤਿ ਭਿਨ ਬਿਖੇ। ਬਹੁਰ ਨ ਹੋਵੈ ਅਲਪ ਉਦਾਰਾ[3]। ਕਰਨੈ ਹਾਰ ਨ ਭੂਲਨ ਹਾਰਾ॥੨੭॥ ਸੋ ਛਿਨ ਟਰਹਿ ਨ ਕਰਹਿ ਉਪਾਯਾ। ਕਰਹਿ ਭਰਮ ਤੇ ਮੋਹਤਿ ਮਾਯਾ। ਯਾਂਤੇ ਲਖਹੁ ਨ ਕਾਰਨ ਕੋਈ। ਜੋ ਬਿਧਿ ਕਰਤਿ[4] ਸਹਹਿ ਸਿਰ ਸੋਈ॥੨੮॥ ਕ੍ਰਿਤ ਪਰਮੇ-ਸ਼ੁਰ ਕੀ ਸਭਿ ਜਾਨੈ[5]। ਕਰਹਿ ਅਪਰ, ਇਹ ਮੂਰਖ ਮਾਨੈਂ[6]। ਦੁਖ ਸੁਖ ਦੇਨ-ਹਾਰ ਕਰਤਾਰਾ। ਅਪਰ ਨਹੀਂ ਕੋ ਜਗਤ ਮਝਾਰਾ॥੨੯॥ ਹਤਨ ਜਿਵਾਵਨ ਅਪਰੋ ਕੌਨ[7] ? ਸਕਲ ਸੰਤ ਜਾਨਤਿ ਹੈਂ ਤੌਨ[8]। ਜਿਮ ਕੇਹਰਿ ਕੋ ਲਾਠੀ ਹਾਨਹਿ। ਹਤਨਹਾਰ ਪਰ ਦ੍ਰਿਸ਼ਟੀ ਠਾਨਹਿ[9] ॥੩੦॥ ਜੋ ਕੂਕਰ ਕੋ ਮਾਰਤਿ ਕੋਈ। ਦੋਸ਼ ਲਸ਼ਟਕਾ ਜਾਨਤਿ ਸੋਈ। ਮੁਖ ਪਸਾਰ ਤਿਸ ਕੋ[10] ਗਹਿ ਲੇਤਿ। ਹਤਨਹਾਰ ਕੋ ਤ੍ਯਾਗ ਸੁ ਦੇਤਿ ॥ ੩੧ ॥ ਸ੍ਵਾਨ ਦ੍ਰਿਸ਼ਟਿ ਇਹੁ ਮਨਮੁਖ ਧਾਰੇ*। ਕਲਪਹਿ ਨਰਨ ਬਿਖੈ,–ਇਹ ਮਾਰੇ[11]। ਇਹੁ ਮੁਝ ਕੌ ਦੇਵਤਿ ਸੁਖ ਆਛੈ। ਇਹੁ ਨਰ ਦੁਖਦ ਮੋਹਿ–ਇਮ ਬਾਛੈ॥ ੩੨ ॥ ਸ਼ੇਰ ਦ੍ਰਿਸ਼ਟਿ ਗੁਰਮੁਖ ਨਿਤ ਧਾਰੈਂ। ਸੁਖਦ ਦੁਖਦ ਜਾਨਹਿ ਕਰਤਾਰੈ। ਰਾਗ ਦ੍ਵੈਖ ਇਸ ਤੇ ਨਾਹਿ ਹੋਤਿ। ਲਖਹਿ ਪ੍ਰਮੇਸ਼ੁਰ ਸ਼ਾਂਤਿ ਉਦੋਤਿ ॥ ੩੩ ॥ ਸ੍ਵਾਨ ਦ੍ਰਿਸ਼ਟਿ

[1]ਜਿਵੇਂ ਕਿ ਫਰਸ਼ ਬੜਾ ਵਿਛਿਆ ਹੋਇਆ ਹੈ। [2]ਮੱਥੇ ਤੇ ਲਿਖਿਆ ਹੋਵੇ। [3]ਘਟ ਵੱਧ ਨਹੀਂ ਹੋ ਸਕਦਾ। [4]ਜੋ ਬਿਧਾਤਾ ਕਰੇ। [5]ਪਰਮੇਸ਼ੁਰ ਦੀ ਸਾਰੀ ਕ੍ਰਿਤ ਭਾਵ ਸੁਖ ਦੁਖ ਜਾਣੇ। [6]ਮੂਰਖ ਇਹ ਮੰਨਦੇ ਹਨ (ਕਿ ਸੁਖ ਦੁਖ) ਕੋਈ ਹੋਰ ਦੇ ਰਿਹਾ ਹੈ। [7]ਮਾਰਨ ਜਿਵਾਵਣ ਵਾਲਾ ਹੋਰ ਕੌਣ ਹੈ। [8]ਤਿਸ ਨੂੰ। [9]ਸ਼ੇਰ (ਤਾਂ) ਮਾਰਨ ਵਾਲੇ ਨੂੰ ਤਕਦਾ ਹੈ (ਪਰ)। [10]ਭਾਵ ਸੋਟੀ ਨੂੰ। [11]ਪੁਰਸ਼ਾਂ ਵਿਚ ਕਲਪਦਾ ਹੈ, ਕਿ ਇਹ ਮੈਨੂੰ ਮਾਰਦੇ ਹਨ। *ਕੈਸਾ ਉੱਤਮ ਦ੍ਰਿਸ਼ਟਾਂਤ ਹੈ।

ਮਹਿਂ ਅਨਿਕ ਬਿਕਾਰ। ਜਿਨ ਤੇ ਪੁਨ ਪੁਨ ਪਰਹਿ ਸੰਸਾਰ। ਰਾਇ ਜੋਧ! ਤੁਮ ਸਮਝਹੁ ਐਸੇ। ਸ੍ਰੀ ਗੁਰਦਿੱਤੇ ਕੀ ਬਿਧਿ ਤੈਸੇ ॥੩੪॥ ਜਿਮ ਪ੍ਰਭੁ ਚਹੈ ਹੋਇ ਤਿਮ ਸਾਰੀ। ਕ੍ਰਿਯਾ ਅਪਰ ਕੀ ਜਾਨਹੁ ਕਾਰੀ'। ਸੁਨਤਿ ਜੋਧ ਬੋਲਯੋ ਦ੍ਰਿਗ ਬਾਰੀ। 'ਸ੍ਰੀ ਪ੍ਰਭੁ ਜੀ! ਇਹੁ ਸਾਚ ਉਚਾਰੀ ॥ ੩੫ ॥ ਕ੍ਰਿਪਾ ਆਪ ਕੀ ਜਿਸ ਪਰ ਹੋਇ। ਇਸ ਮਾਰਗ ਕੋ ਬੂਝੈ ਸੋਇ'। ਸੁਨਤਿ ਸਭਾ ਸਭਿ ਆਂਸੂ ਗੇਰਤਿ। ਗੁਰ ਸੁਤ ਸਿਮਰਤਿ ਧਰਨੀ ਹੇਰਤਿ ॥੩੬॥ ਸਭਿ ਕੇ ਮਨ ਮੈਂ ਸ਼ੋਕ ਬਿਸਾਲਾ। ਰਹੇ ਮੋਨ ਕਰਿ ਕੇਤਿਕ ਕਾਲਾ। ਜੁਗ ਘਟਿਕਾ ਮਹਿਂ ਗੁਰੂ ਉਚਾਰਾ।'ਅਬਿ ਬਿਸਰਾਮ ਲੇਹੁ ਸੁਖ ਧਾਰਾ' ॥੩੭॥ ਜਥਾ ਜੋਗ ਸੇਵਾ ਕੇ ਹੇਤੁ। ਕਹਿ ਗੁਰ ਕਰੇ ਮਸੰਦ ਸੁਚੇਤ। ਤ੍ਰਿਣ ਦਾਨਾ ਹਯਾਂ ਹੇਤੁ ਨਿਹਾਰੀ। ਖਰੇ ਹੋਇ ਲੀਨੀ ਸੁਧ ਸਾਰੀ ॥ ੩੮ ॥ ਸਭਿ ਡੇਰੇ ਹਿਤ ਦੇਗ਼ਾਂ ਪੁਰਾਈ। ਕੀਨੋ ਖਾਨ ਪਾਨ ਸਮੁਦਾਈ। ਬ੍ਰਿੰਦ ਮਸੰਦ ਹੁਤੇ ਜੇ ਦੇਸ਼। ਲੇ ਲੇ ਸੰਗਤਿ ਆਇ ਅਸ਼ੇਸ਼ ॥ ੩੯ ॥ ਗੁਰ ਸੁਤ ਕੀ ਸੁਧ ਜਹਿਂ ਕਹਿਂ ਗਈ। ਸੁਨਿ ਸੁਨਿ ਤੂਰਨ ਆਵਤਿ ਭਈ। ਗੁਰੂ ਸੁਤਾ ਵੀਰੋ ਚਲਿ ਆਈ। ਰੋਵਤਿ ਊਚੇ ਕਹਿ ਕਹਿ 'ਭ੍ਰਾਈ*' ॥ ੪੦ ॥ ਜੋਧ ਰਾਇ ਕੀ ਰੋਦਤਿ ਦਾਰਾ*।ਤ੍ਰਿਯ ਗਨ ਸ਼ਬਦ ਭਰਯੋ ਪੁਰਿ ਸਾਰਾ*।ਜਨੁ ਕਰੁਨਾਰਸ ਕਟਕ ਬਟੋਰਾ। ਘਾਲਯੋ ਡੇਰਾ ਸ਼ੋਰ ਨ ਥੋਰਾ ॥ ੪੧ ॥ ਸਤਿਗੁਰ ਦੇ ਦੇ ਧੀਰ ਹਟਾਈ। ਹਿਤ ਬਰਜਨ ਦਾਸੀ ਸੁ ਪਠਾਈ। ਤਊ ਅਧਿਕ ਪ੍ਰਿਯ ਸਭਹਿਨਿ ਕੇਰਾ। ਰੁਦਤਿ ਸਰਬ ਹੀ ਸ਼ੋਕ ਘਨੇਰਾ* ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਜੋਧਰਾਇ ਆਗਵਨ' ਪ੍ਰਸੰਗ ਬਰਨਨੰ ਨਾਮ ਚਤਵਾਰਿੰਸਤੀ ਅੰਸੂ ॥ ੪੦ ॥

## ੪੧. [ਸ੍ਰੀ ਹਰਿਰਾਇ ਜੀ ਦੀ ਦਸਤਾਰ ਬੰਦੀ]।

ਦੋਹਰਾ ॥ ਨਰ ਨਾਰੀ ਨਿਤ ਪ੍ਰਤਿ ਨਏ ਕੀਰਤਪੁਰ ਮਹਿਂ ਆਇ। ਸਨਬੰਧੀ ਸਿਖ ਸੰਗਤਾਂ ਰੋਦਤਿ ਸ਼ੋਕ ਬਧਾਇ* ॥ ੧ ॥ ਚੌਪਈ ॥ ਅਲਪ ਬੈਸ ਮਹਿਂ ਸ੍ਰੀ ਹਰਿਰਾਇ। ਕ੍ਰਿਯਾ ਪਿਤਾ ਹਿਤ ਕਰਹਿਂ ਬਨਾਇ†। ਬੀਨ ਪੁਸ਼ਪ ਸੁਰਸਰਿ ਪਹੁੰਚਾਏ†। ਅਪਰ ਜਥੋਚਿਤ ਬਿਧੀ ਕਰਾਏ ॥ ੨ ॥

ੱਘੋੜਿਆਂ। ੰਰਸਦ। *ਗੁਰੂ ਘਰ ਦੇ ਵਰੋਸਾਏ ਸਨਬੰਧੀਆਂ ਨੇ ਜਗਤ ਵਾਂਙੂ ਧਾਹਾਂ ਰੋਣਾ ਸੀ। ਕਵੀ ਜੀ ਦਾ ਭਾਵ ਬਾਬਾ ਜੀ ਨਾਲ ਸਾਰਿਆਂ ਦੇ ਪ੍ਰੇਮ ਦੀ ਅਧਿਕਤਾ ਦਰਸਾਉਣ ਤੋਂ ਹੈ। †ਇਥੇ ਕ੍ਰਿਯਾ ਦਾ ਭਾਵ ਸ਼ਾਇਦ ਪ੍ਰੇਤ ਕ੍ਰਿਯਾ ਹੋਵੇ, ਪਰ ਪਹਿਲੇ ਇਕ ਜ਼ਿਕਰ ਕੋਈ ਨਹੀਂ ਆਇਆ, ਪਿੱਛੇ ਗੁਰ ਘਰ ਵਿਚ ਵੈਦਕ ਲੌਕਿਕ ਰੀਤੀ ਹੁੰਦੀ ਹੈ ਦੁੱਖੀ ਹੈ, ਫਿਰ ਇਹ ਕਹਿਣਾ ਦਰੁਸਤ ਨਹੀਂ। ਦੂਸਰੇ ਫੁਲ ਗੰਗਾ ਭੇਜਣੇ ਠੀਕ ਨਹੀਂ ਜਾਪਦੇ,

[ਬਾਕੀ ਟੂਕ ੬੬ ਅਗਲੇ ਪੰਨੇ ਦੇ ਹੇਠ]

ਦਿਵਸ ਤੀਨ ਦਸ ਜਬਹਿ ਬਿਤਾਏ।ਭਯੋ ਸਮਾਜ ਮਨੁਜ ਸਮੁਦਾਏ[1]।ਜਹਿਂ
ਲੌ ਪਹੁੰਚਿ ਆਇਬੇ ਕੇਰੀ[2]। ਮਿਲੀ ਸੰਗਤੈਂ ਆਨਿ ਘਨੇਰੀ ॥ ੩ ॥ ਜੋਧ-
ਰਾਇ ਅਰ ਸਾਹਿਬ ਭਾਨਾ। ਸ੍ਰੀ ਹਰਿਗੋਵਿੰਦ ਸੰਗ ਬਖਾਨਾ।'ਸ੍ਰੀਗੁਰਦਿੱਤੇ
ਕੇ ਜੁਗ ਨੰਦ।ਧੀਰਮਲ ਹੈ ਬੈਸ ਬਿਲੰਦ ॥ ੪ ॥ ਸੋ ਨਹਿਂ ਚਲਿ ਕੀਰਤਿ
ਪੁਰਿ ਆਵਾ। ਤੂਟਯੋ ਸਭਿਨਿ ਤੇ, ਕਸ਼ਾ ਲਖਿ ਪਾਵਾ। ਪਿਤ ਪਰਲੋਕ ਭਯੋ
ਅਸ ਸਮਾਂ। ਆਇ ਨ ਪਹੁੰਚਯੋ ਕੀਨਿ ਨ ਗ਼ਮਾਂ ॥ ੫ ॥ ਦੇਨੀ ਬਨੈ ਅਬੈ
ਦਸਤਾਰ। ਕੋ ਰਾਵਰ ਨੇ ਕੀਨਿਸ ਢਾਰ[3]।ਪੁਰਿ ਕਰਤਾਰ ਦੇਨਿ ਕੋ ਜਾਇ।
ਅਪਰ ਨਹੀਂ ਕੋ ਬਨੈਂ ਉਪਾਇ ॥ ੬ ॥ ਤਿਸ ਤੇ ਸ੍ਰੀ ਹਰਿਰਾਇ ਛੁਟੇਰੇ।
ਧੀਰ ਸ਼ੀਲ ਗੁਨ ਬਿਖੈ ਬਡੇਰੇ। ਅਸ[illegible] ਲਖਿਧਤਿ ਸ੍ਰੀ ਗੁਰ ਜੀ!
ਤਊ ਹਮਾਰੀ ਸੁਨੀਅਹਿ ਅਰਜ਼ੀ ॥ ੭ ॥ ਅਰੁ ਹਮ ਲਖਯੈ ਚਹੈਂ ਤੁਵ
ਮਰਜ਼ੀ। ਲਘੁ ਪਰ ਹੀ ਪ੍ਰਸੰਨ ਹੈਂ ਹਰਿਜੀ[4]। ਦੇਨੀ ਬਨੈ ਇਨੈ ਦਸਤਾਰ।
ਬਡਿਆਈ ਕੇ ਉਚਿਤ ਉਦਾਰ ॥ ੮ ॥ ਮੁਖ ਪ੍ਰਸੰਨ ਰਹਿ ਬਿਕਸਯੋ ਸਦਾ।
ਧੀਰਜ ਸਹਿਤ ਗਹੀਰ ਸੁ ਰਿਦਾ। ਸਭਿ ਸੋਂ ਬੋਲਤਿ ਮ੍ਰਿਦੁਲ ਸੁਭਾਊ।
ਮਤਸਰ ਆਦਿ ਕੁਤਰਕ ਨ ਕਾਊ' ॥੯॥ ਸੁਨਿ ਸਤਿਗੁਰ ਦੋਨੋਂ ਸਮੁਝਾਏ।
'ਬਡ ਬਡਿਆਈ ਉਚਿਤ ਸੁਹਾਏ। ਸਭਿ ਕੁਟੰਬ ਤੇ ਇਨ ਕੇ ਭਾਗ।
ਜਾਨੇ ਪਰੈਂ ਬਡੇ ਅਬਿ ਜਾਗਿ[5] ॥ ੧੦ ॥ ਬਡੇ ਗੁਰਨਿ ਸੰਗ ਪ੍ਰਿਥੀਆ
ਦ੍ਵੈਸ਼ੀ। ਨਹਿਂ ਸੁਧਰਯੋ ਬਧ ਬਿਤੀ ਅਸ਼ੇਸ਼ੀ।ਤਥਾ ਧੀਰਮੱਲ ਮਤਸਰ ਧਰਿ
ਧਰਿ। ਹੋਹਿ ਅਧੀਰਜ ਹੇਰਹਿ ਜਰਿ ਜਰਿ ॥ ੧੧ ॥ ਤਿਸੀ ਮਨਿੰਦ ਖੋਟ
ਬਹੁ ਬੋਵੈ। ਗੁਰ ਘਰ ਤੇ ਨਜਾਰੋ ਤਿਮ ਹੋਵੈ।ਸ੍ਰੀ ਪਰਮੇਸੁਰ ਇਮ ਹੀ ਭਾਵੈ।
ਸਭਿ ਮਹਿਂ ਹਰੀਰਾਇ ਬਡਿਆਵੈ ॥ ੧੨ ॥ ਨਹੀਂ ਅਪਰ ਕੇ ਹੈ ਕੁਛ ਹਾਥ।
ਕਰਹਿ ਕਰਾਵਹਿ ਸ੍ਰੀ ਜਗਨਾਥ। ਆਜ ਲਗਹਿ ਸਗਰੋ ਦਰਬਾਰਾ।
ਬੈਠਾਰਹੁ ਇਨ ਸਭਾ ਮਝਾਰ॥ ੧੩ ॥ ਦਿਹੁ ਦਸਤਾਰ ਬੰਧਾਵਨਿ ਕੀਜੈ।

[1]ਬਹੁਤੇ ਪੁਰਸ਼ਾਂ ਦਾ ਇਕੱਠ ਹੋਇਆ। [2]ਜਿੱਥੋਂ ਤੱਕ ਆਉਣ ਦੀ ਪਹੁੰਚ ਸੀ। [3]ਦੇਰੀ। [4]ਭਾਵ ਆਪ ਜੀ। [5]ਜਾਗੇ ਹਨ ਭਾਗ।

[ਪਿਛਲੇ ਪੰਨੇ ਦੀ ਬਾਕੀ ਟੂਕ]

ਫੁੱਲ ਕੀਰਤ ਪੁਰ ਹੀ ਪਾਏ ਗਏ ਸਤਲੁਜ ਵਿਚ। ਤਦ ਤੋਂ ਹੀ ਤਾਂ ਇਹ ਰਿਵਾਜ ਸਿੱਖਾਂ ਵਿਚ ਜਾਰੀ ਰਿਹਾ ਹੈ ਕਿ ਫੁੱਲ ਏਥੇ ਜਾ ਕੇ ਪਾਉਂਦੇ ਰਹੇ ਹਨ, ਅੱਜ ਤਕ ਭੀ ਅਨੇਕਾਂ ਸਿੱਖ ਲੈ ਕੇ ਜਾਂਦੇ ਹਨ, ਤੇ ਆਖਦੇ ਜਾਂਦੇ ਹਨ, 'ਪਤਾਲ ਪੁਰੀ ਕੀਰਤ ਪੁਰ ਫੁੱਲ ਲੈ ਕੇ ਚੱਲੇ ਹਾਂ'।

ਬਡਿਆਵਹੁ ਸਭਿ ਮਹਿ ਦਿਖਰੀਜੈ'। ਸੁੰਦਰ ਪਰਮਾਨੰਦ ਤਬਿ ਆਏ। ਸਾਦਰ ਆਪਨੇ ਨਿਕਟਿ ਬਿਠਾਏ ॥ ੧੪ ॥ ਬੂਝੇ'ਦਾਤੁ ਸੁਤ ਨਹਿਂ ਆਯੋ? ਕਹਾਂ ਕਾਜ ਜਿਸ ਮਹਿ ਬਿਰਮਾਯੋ'। ਸੁਨਿ ਗੁਰ ਤੇ ਸਭਿ ਬਿਖੈ ਬਤਾਵਾ। ਧੀਰਮੱਲ ਜਿਮ ਰਹਤਿ ਹਟਾਵਾ ॥ ੧੫ ॥ 'ਹਮਨੇ ਕਪਟ ਜਾਨਿ ਤਿਹ ਲੀਨਿ[1]। ਕਹ੍ਯੋ ਬਹੁਤ ਨਹਿਂ ਮਾਨ੍ਯੋ, ਚੀਨ[2]। ਨਿਸ ਮਹਿਂ ਦਾਤੁ ਸੁਤ ਸਮੁਝਾਯੋ। ਚਤੁਰਾਈ ਛਲ ਸਾਥ ਹਟਾਯੋ ॥੧੬॥ ਨਿਕਟਿ ਆਪਨੇ ਰਾਖ੍ਯੋ ਤਾਂਹਿ।—ਮੁਝ ਤੇ ਬਿਨ ਕਿਹ ਕੇ ਢਿਗ ਜਾਹਿਂ। ਬਡੋ ਪੁੱਤ੍ਰ ਮੈਂ ਉਚਿਤ ਬਡਾਈ। ਨਿਕਟਿ ਗ੍ਰਿੰਥ ਤੇ ਲਈ ਗੁਰਾਈ ॥੧੭॥ਅਹੈਂ ਪਿਤਾਮਾ ਕੇਤਿਕ ਦਿਨ ਕੇ[3]। ਮੈਂ ਪੁਜਵਾਵੈਂ ਪੁਨ ਗੁਰ ਬਨਿ ਕੇ। ਕੌਨ ਹਟਾਇ ਸਕੈ ਗੁਰਿਆਈ। ਗ੍ਰਿੰਥ ਪ੍ਰਤਾਪ ਸਾਥ ਮੈਂ ਪਾਈ—॥ ੧੮ ॥ ਇੱਤਯਾਦਿਕ ਬਾਕਨਿ ਕੋ ਕਹੈ। ਗਰਬ ਬਿਸਾਲ ਰਿਦੈ ਜਿਸ ਅਹੈ'। ਸੁਨਿ ਭਾਨਾ ਸਾਹਿਬ ਤੇ ਆਦਿ। ਕਪਟ ਜਾਨਿ ਤਿਸ ਭੇ ਬਿਸਮਾਦ ॥ ੧੯ ॥ 'ਦੇਖਹੁ ਕਹਾਂ ਦ੍ਵੈਸ਼ ਉਪਜਾਯੋ। ਮਨਮਤਿ ਤੇ ਨਿਜ ਗੁਰੂ ਬਨਾਯੋ'। ਇਮ ਸੁਨਿ ਕੈ ਨਿਸ਼ਚੈ ਸਭਿ ਧਾਰਾ। 'ਸ਼੍ਰੀ ਹਰਿਰਾਇ ਦੇਹਿਂ ਦਸਤਾਰਾ ॥ ੨੦ ॥ ਅੰਤਰ ਵਹਿਰ ਪ੍ਰਗਟ ਤਬਿ ਭਈ। 'ਬਡਿਆਈ ਲਘੁ ਸੁਤ ਕਹੁ ਦਈ'। ਜਾਮ ਦਿਵਸ ਚਢਿਬੇ ਲਗਿ ਮਸਲਤ। ਇਮ ਕਹਿ ਉਠੇ ਸੁਨਤਿ ਭੇ ਹਰਖਤਿ ॥੨੧॥ਖਾਨ ਪਾਨ ਸਭਿਹਿਨਿ ਤਬਿ ਕੀਨਿ।ਬਰਤਹਿ ਦੇਗ ਰਾਤ ਦਿਨ ਦੀਨ[4]।ਢਰੇ ਦੁਪਹਿਰੇ ਠਾਨਤਿ ਤਯਾਰੀ। ਸੁਧ ਮਸੰਦ ਲਹਿ ਸੰਗਤਿ ਸਾਰੀ ॥ ੨੨ ॥ ਫਰਸ਼ ਬਿਸਾਲ ਹੇਤੁ ਛਿਰਕਾਇਵ। ਸਭਾ ਸਥਾਨ ਸੁੱਧ ਕਰਿਵਾਇਵ। ਜਾਜਮ[5] ਅਰੁ ਸ਼ਤਿਰੰਜੀ ਸੰਗ। ਅਵਨੀ ਤਲ ਛਾਦ੍ਯੋ ਬਹੁ ਰੰਗ॥ ੨੩ ॥ ਜਾਮ ਦਿਵਸ ਜਬਿ ਰਹ੍ਯੋ ਨਿਹਾਰੇ।ਸ਼੍ਰੀ ਹਰਿਗੋਵਿੰਦ ਤਹਾਂ ਸਿਧਾਰੇ।ਸ਼ੋਭਤਿ ਪੌਤ੍ਰ ਸਾਥ ਹਰਿਰਾਇ। ਹਾਥ ਗਹੇ ਮ੍ਰਿਦੁ ਪਹੁੰਚੇ ਜਾਇ ॥ ੨੪ ॥ ਅਤਿ ਸੁੰਦਰ ਮਸਨੰਦ ਡਸਾਈ। ਤਿਸ ਪਰ ਥਿਰੇ ਜਾਇ ਗੋਸਾਈਂ। ਚਮਰ ਦਾਰ ਲੇ ਚਮਰ ਢੁਰਾਏ। ਪਠੇ ਮੇਵਰੇ ਸਕਲ ਬੁਲਾਏ॥੨੫॥ਸੁਭਟ ਪੰਚ ਸੈ ਲੇ ਕਰਿ ਸੰਗ। ਆਇਵ ਜੋਧਰਾਇ ਮੁਦ ਅੰਗ। ਪ੍ਰਥਮ ਸਭਿਨਿ ਤੇ ਪਹੁੰਚ੍ਯੋ ਭਾਨਾ।

[1]ਅਸੀਂ ਉਸ ਦਾ ਕਪਟ ਜਾਣ ਲਿਆ ਸੀ। [2]ਬੜਾ ਕਿਹਾ ਪਰ ਉਹ ਨਾਂ ਮੰਨਿਆਂ, ਮਲੂਮ ਹੁੰਦਾ ਹੈ ਕਿ......। [3]ਭਾਵ ਦਾਦਾ ਜੀ ਦੀ ਉਮਰ ਥੋੜ੍ਹੀ ਬਾਕੀ ਹੈ। [4]ਗਰੀਬਾਂ ਨੂੰ। [5]ਮੋਟਿਆ ਬਸਤ੍ਰ ਜੋ ਫਰਸ਼ ਤੇ ਵਿਛਾਵਣ ਦਾ। [ਤੁ:, ਜਾਜ਼ਮ]।

ਸਕਲ ਸਬੰਧਨਿ ਆਵਨ ਠਾਨਾ ॥੨੬॥ਰੂਪਾ ਆਇ ਚਰਨ ਗੁਰ ਲਾਗਾ। ਪਰਮਾਨੰਦ ਸੁੰਦਰ ਬਡ ਭਾਗਾ। ਜੇਤਿਕ ਪਹੁੰਚੇ ਨਿਕਟਿ ਮਸੰਦ। ਲੇ ਲੇ ਸੰਗ ਸੰਗਤਾਂ ਬ੍ਰਿੰਦ ॥ ੨੭ ॥ ਲਗ੍ਯੋ ਦਿਵਾਨ ਮਹਾਨ ਸਥਾਨਾ। ਖਰੇ ਜਿ ਕੰਚਨ ਦੰਡਨ ਪਾਨਾ। ਭਾਟ ਨਕੀਬ ਗਾਵਤੇ ਜਸੁ ਕੋ। ਸਭਿਨਿ ਪ੍ਰੇਮ ਤੇ ਪਾਇ ਦਰਸ ਕੋ ॥੨੮॥ ਭਾਨਾ ਅਧਿਕ ਪ੍ਰੇਮ ਰਸ ਪਾਗ੍ਯਾ।ਉਠਤਿ ਭਯੋ ਲੇ ਪ੍ਰਭੁ ਕੀ ਆਗ੍ਯਾ। ਸ੍ਰੀ ਹਰਿਰਾਇ ਸੀਸ ਦਸਤਾਰ। ਕਰੀ ਬੰਧਾ-ਵਨ ਹਾਥ ਉਦਾਰਿ ॥ ੨੯ ॥ ਸਤਿਗੁਰ ਨਿਜ ਕਰ ਸੰਗ ਸੁਧਾਰਤਿ। ਨਭ ਮਹਿੰ ਜੈਜੈਕਾਰ ਉਚਾਰਤਿ*।ਸ੍ਰੀ ਗੁਰ ਅਮਰਦਾਸ ਕੀ ਅੰਸੁ। ਦਈ ਪਾਗ ਸੁੰਦਰ ਅਵਿਤੰਸ ॥ ੩੦ ॥ ਪੁਨਹਿ ਮਸੰਦਨਿ ਅਰਪੀ ਸਭਿਹੂੰ। ਜੋਧਰਾਇ ਭਾ ਦੇਵਤਿ ਤਬਿਹੂੰ। ਸਨਬੰਧੀ ਅਰੁ ਸੰਗਤਿ ਕੇਰ। ਅਰਪਤਿ ਸਗਰੇ ਲਾਗ੍ਯੋ ਢੇਰ ॥ ੩੧॥ ਬਾਜਨਿ ਲਗੇ ਪੌਰ ਸ਼ਦਿਆਨੇ[1]। ਸੁਜਸੁ ਕਬਿੱਤਨ ਭਾਟ ਬਖਾਨੇ। ਸ਼ੋਕ ਨਸਾਇ ਕੀਨਿ ਉਤਸਾਹੁ। ਆਨੰਦ ਭਾ ਸਭਿ ਕੇ ਉਰ ਮਾਂਹੁ ॥ ੩੨ ॥ ਸ੍ਰੀ ਹਰਿਰਾਇ ਹਾਥ ਤੇ ਦਾਨ। ਮੰਗਤਿ ਜਨਿਨਿ ਦਿਵਾਇੰ ਮਹਾਨ। ਬਾਦਿਤ ਸਗਲ ਬਜਾਵਨ ਹਾਰੇ। ਲੇ ਬਖਸ਼ੀਸ਼ ਅਸੀਸ ਉਚਾਰੇ ॥ ੩੩ ॥ ਹਯਨਿ ਆਦਿਕਨਿ ਦਾਸ[2] ਬਿਸਾਲੇ। ਬਸਤ੍ਰ ਬਿਭੂਖਨ ਲੇ ਧਨ ਜਾਲੇ। ਸਗਰੇ ਸ੍ਰੀ ਹਰਿਰਾਇ ਸਰਾਹੈਂ। 'ਗੁਰੂ ਪੌਤ੍ਰ ਇਹੁ ਭਾਗ ਮਹਾਂ ਹੈਂ'' ॥ ੩੪ ॥ ਅਦਭੁਤ ਸ਼ੋਭਾ ਪਾਇ ਰਹੇ ਹੈਂ। ਗੁਰਤਾ ਪਦ ਜਨੁ ਆਜ ਲਹੇ ਹੈਂ। ਔਚਕ ਸਭਿਨਿ ਰਿਦੈ ਫੁਰ ਆਈ।-ਜਾਨੀ ਪਰੈ ਪਾਇ ਗੁਰਿਆਈ-॥੩੫॥ਇਮ ਮੰਗਲ ਕਰਿ ਸ਼ੋਕ ਨਸਾਵਾ।ਅੰਤਰ ਬਹਿਰ ਪ੍ਰਮੋਦ ਵਧਾਵਾ। ਦੇਤਿ ਅਸੀਸਾਂ ਸ੍ਰੀ ਹਰਿਰਾਇ। ਧੀਰ ਮਲ ਕੀ ਨਿੰਦ ਅਲਾਇ ॥ ੩੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਹਰਿਰਾਇ ਪਿਤਾ ਪਾਗ ਬੰਧਾਵਨ' ਪ੍ਰਸੰਗ ਬਰਨਨੰ ਨਾਮ ਇਕ ਚਤਵਾਰਿੰਸਤੀ ਅੰਸੂ ॥ ੪੧ ॥

## ੪੨. [ਕੀਰਤ ਪੁਰ ਦੀਪ ਮਾਲਾ]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਕੌਤਕ ਦਿਵਸ ਬਿਤਾਇ। ਸਭਾ ਲਗਾਇ ਬਿਰਾਜ ਹੀ ਗਾਵਹਿੰ ਸ਼ਬਦ ਸੁਨਾਇ ॥ ੧ ॥ ਚੌਪਈ ॥ ਕੇਤਿਕ ਸੰਗਤਿ ਲਿਏ ਮਸੰਦ। ਕਰਿ ਕਰਿ ਬੰਦਨ ਜੁਗ ਕਰ ਬੰਦਿ। ਹੁਕਮ ਪਾਇ ਨਿਜ ਸਦਨ ਸਿਧਾਰੇ। ਜਹਾਂ ਕਹਾਂ ਗੁਰ ਸੁਜਸੁ ਉਚਾਰੇ ॥ ੨ ॥ ਕੇਤਿਕ ਸਤਿਗੁਰ ਕੇ ਢਿਗ ਰਹੇ। ਦੀਪਮਾਲ ਕੋ ਮੇਲਾ ਲਹੇ।-ਥੋਰੇ ਦਿਵਸ ਅਹੈਂ

[1]ਖੁਸ਼ੀ ਦੇ ਵਾਜੇ। [2]ਘੋੜਿਆਂ ਦੇ ਦਾਸ ਆਦਿਕ। *ਪਾ:-ਪ੍ਰਕਾਰਤਿ।

ਤਿਸ ਮਾਂਹਿ। ਸੋ ਕਰਿ ਕੈ ਨਿਜ ਘਰ ਕੋ ਜਾਂਹਿ-॥ ੩॥ ਕਬਿ ਕਬਿ ਸਤਿ-ਗੁਰ ਚਢਹਿਂ ਤੁਰੰਗ। ਦੇਖਹਿਂ ਸਤੁਦ੍ਰਵ ਤੀਰ ਤਰੰਗ। ਮੰਦ ਮੰਦ ਹਯ ਪੰਥ ਚਲਾਵੈਂ। ਕੂਲਹਿ ਕੂਲ[੧] ਬਿਲੋਕਤਿ ਜਾਵੈਂ ॥ ੪ ॥ ਨੇਤ੍ਰ ਭੂੰਗ ਕੇ[੨] ਸੈਲਨਿ ਤਰੇ।ਸੈਲ ਕਰਾਤ ਸੁੰਦਰ ਥਲ ਫਿਰੇ।ਅਲਪ ਉਤੰਗਨਿ[੩] ਥਲ ਕੋ ਹੇਰਹਿਂ। ਕਬਿਹੂ ਕੰਦਰਾ ਮਾਂਹਿ ਹਯ ਪ੍ਰੇਰਹਿਂ ॥ ੫॥ ਕਹਿ ਭਾਨੇ ਕਹੁ ਸੰਗ ਚਢਾਵੈਂ। ਚਢਹਿ ਜੋਧ ਆਨੰਦ ਉਪਜਾਵੈਂ। ਕਿਤ ਬੈਸਹਿਂ ਥਲ ਨੀਕੋ ਜਾਨਿ। ਲਗਹਿ ਸਭਿਨਿ ਕੋ ਤਹਾਂ ਦਿਵਾਨ ॥ ੬॥ ਬਿਧੀਚੰਦ ਬਹੁ ਕਾਰ ਸਭਾਰੀ। ਗੁਰੂ ਸਦਨ ਕੀ ਠਾਨਹਿ ਸਾਰੀ[੪]। ਦਿਨਪ੍ਰਤਿ ਦੇਗ ਹੋਹਿ ਅਧਿਕਾਈ। ਸਿਖ ਸੰਗਤਿ ਅਚਵਹਿਂ ਸਮੁਦਾਈ ॥ ੭ ॥ ਆਵਹਿ ਜਾਹਿਂ ਸਮੂਹ ਹਮੇਸ਼। ਤ੍ਰਿਪਤਹਿਂ ਭੋਜਨ ਦੇਗ ਅਸ਼ੇਸ਼।ਨਾਨਾ ਭਾਂਤਿ ਬਨਹਿ ਰਸ ਸ੍ਵਾਦ। ਮਿਲਹਿਂ ਸੰਤ ਸਿਖ ਭਨਿ ਸੰਬਾਦ ॥੮॥ ਸਤਿਗੁਰ ਸਭਾ ਲਗਾਵਹਿ ਜਬਿ ਹੂੰ। ਦਰਸਹਿਂ ਲਘੁ ਦੀਰਘ ਮਿਲਿ ਸਭਿਹੂੰ। ਹਾਥ ਜੋਰਿ ਗੁਰ ਮੁਖ ਤੇ ਬੈਨ। ਸੁਨਹਿਂ ਭਗਤਿ ਆਤਮ ਰਸ ਐਨ ॥੯॥ ਗੁਰਮਤਿ ਕੋ ਪ੍ਰਾਪਤਿ ਗਨ ਹੋਇਂ। ਮਨ ਬਾਂਛਤਿ ਪੂਰਹਿਂ ਸਭਿ ਕੋਇ। ਦੀਪਮਾਲ ਦਿਨ ਨੇਰੇ ਜਾਨਿ। ਮੇਲਾ ਆਵਨਿ ਲਗ੍ਯੋ ਮਹਾਨ ॥ ੧੦ ॥ ਸਫਲ ਜਨਮ ਨਿਜ ਕਰਿਬੇ ਹੇਤੁ। ਲਈ ਉਪਾਇਨ ਤਜੇ ਨਿਕੇਤ। ਬਹੁ ਦਿਨ ਕੀ ਸੰਚੀ ਗੁਰ ਕਾਰ।ਕੋਤਿਕ ਲੇ ਪਹੁੰਚੇ ਦਰਬਾਰ॥੧੧॥ਗਾਵਤਿ ਸੁਨਤਿ ਸਿੱਖ ਗੁਰਬਾਨੀ। ਮਗ ਮਾਂਹਿ ਚਲਤਿ ਬਿਕਾਰਨ ਹਾਨੀ। ਚਹੁੰਦਿਸ਼ਿ ਤੇ ਉਮਡੇ ਨਰ ਨਾਰੀ। ਚਲਿ ਪਹੁੰਚੇ ਕਾਬਲ ਕੰਧਾਰੀ ॥ ੧੨ ॥ ਖੁਰਾਸਾਨ ਅਰੁ ਬਲਖ ਬੁਖਾਰਾ। ਧੰਨੀ ਘੇਪ ਪਿਸ਼ੌਰ ਉਦਾਰਾ। ਪੁਰਿ ਮੁਲਤਾਨ ਆਦਿ ਕਸ਼ਮੀਰ। ਸਭਿ ਦੇਸ਼ਨਿ ਤੇ ਆਇ ਬਹੀਰ ॥ ੧੩ ॥ ਠੱਠਾ ਭੱਖਰ ਪੁਰਿ ਗੁਜਰਾਤ। ਦੱਖਣ ਪੂਰਬ ਜਸੁ ਅਵਦਾਤ[੫]। ਕਹਾਂ ਲਗਿ ਗਿਨੀਅਹਿ ਦੇਸ਼ ਬਿਦੇਸ਼। ਸੰਗਤਿ ਪਹੁੰਚੀ ਆਇ ਵਿਸ਼ੇਸ਼ ॥੧੪॥ ਦੀਪਮਾਲ ਕੋ ਦਿਨ ਜਬਿ ਆਯੋ। ਕਹਿ ਸਤਿਗੁਰ ਬਡ ਫਰਸ਼ ਕਰਾਯੋ।ਨਿਕਸਿ ਵਹਿਰ ਗੁਰ ਸਭਾ ਲਗਾਈ। ਚਵਰ ਢੁਰਤਿ ਚਾਰੁ ਚਪਲਾਈ ॥ ੧੫ ॥ ਭ੍ਰਾਤ ਸਮੇਤ ਜੋਧ ਅਵਨੀਪ। ਬੈਠਯੋ ਬੰਦਨ ਠਾਨਿ ਸਮੀਪ। ਕੰਚਨ ਦੰਡਧਾਰ[੬] ਤਹਿਂ ਖਰੇ। ਭਾਰ

[੧]ਕੰਢੇ ਕੰਢੇ। [੨]ਜਿਸ ਨੂੰ ਹੁਣ ਨੈਣਾਂ ਦੇਵੀ ਦਾ ਟਿੱਲਾ ਕਹਿੰਦੇ ਹਨ। [੩]ਉੱਚੇ ਨੀਵੇਂ। [੪]ਸਾਫ਼ੀ (ਝਾੜ) ਕਰਦਾ ਹੈ। [੫]ਉੱਜਲ। [੬]ਚੋਬਦਾਰ।

ਨਕੀਬ ਗੁਰੂ ਜਸੁ ਕਰੇ॥ ੧੬ ॥ ਸਗਲ ਦੇਸ਼ ਤੇ ਸੰਗਤਿ ਆਈ। ਅਨਿਕ ਉਪਾਇਨ ਅਦਭੁਤ ਲਜਾਈ। ਖਰੋ ਮੇਵਰੋ ਹਿਤ ਅਰਦਾਸ। ਲੇਤਿ ਅਕੋਰਨ ਅਰਪਤਿ ਪਾਸ॥ ੧੭ ॥ ਦਰਬ ਬਿਭੂਖਨ ਬਸਤ੍ਰ ਅਜਾਇਬ। ਉਚਿਤ ਪਹਿਰਬੇ ਸਤਿਗੁਰ ਸਾਹਿਬ। ਭੇਟਨ ਕੇ ਅੰਬਾਰ ਅਗਾਰੀ। ਲਗੇ ਸਕਲ ਵਸਤੂ ਮੁਲ ਭਾਰੀ॥ ੧੮ ॥ ਸੁੰਦਰ ਪਰਮਾਨੰਦ ਢਿਗ ਹੇਰੇ। ਚਿਤਵਤਿ ਵਧਯੋ ਪ੍ਰਤਾਪ ਵਧੇਰੇ। ਪੀਰੀ ਮੀਰੀ ਜੁਗਲ ਬਿਸਾਲਾ। ਬਰਤੀ ਭਲੇ, ਰਿਪੁਨਿ ਘਰ ਘਾਲਾ॥ ੧੯ ॥ ਸ੍ਰੀ ਅਰਜਨ ਸੁਤ ਜੋਧਾ ਬਲੀ। ਜਗ ਬਿਸਤੀਰਤਿ ਕੀਰਤਿ ਭਲੀ। ਇਮ ਸਾਹਿਬਜ਼ਾਦੇ ਚਹੁੰ ਘਰ ਕੇ। ਕਰਹਿੰ ਬਿਚਾਰਨਿ ਗੁਨ ਸਤਿਗੁਰ ਕੇ॥ ੨੦ ॥ ਚਹੁੰ ਦਿਸ਼ਿ ਮਹਿਂ ਦਰਸਹਿਂ ਨਰ ਨਾਰੀ। ਕਰ ਜੋਰਤਿ ਅਰੁ ਬੰਦਨ ਧਾਰੀ। ਮਨੋ ਕਾਮਨਾ ਸਭਿਹਿਨਿ ਕੇਰੀ। ਅੰਤਰਜਾਮੀ ਪੂਰਹਿਂ ਘਨੇਰੀ॥ ੨੧ ॥ ਸੁਤ ਬਿਤ ਆਦਿ ਚਾਹ ਜੇ ਆਏ। ਕਰਿ ਬੰਦਨ ਪਾਏ ਸਮੁਦਾਏ। ਇਮ ਪ੍ਰਾਂਬਰਤ ਕੋ ਪੂਰਹਿਂ ਕਾਮ[1]। ਅਹੈਂ ਸੰਤ ਜਿਨ ਚਿਤ ਨਿਸ਼ਕਾਮ॥ ੨੨ ॥ ਸਿੱਖੀ ਬਖਸ਼ਹਿਂ ਭਗਤਿ ਉਪਾਵੈਂ। ਆਤਮ ਗਯਾਨ ਸੁਰਸ ਕੋ ਪਾਵੈਂ। ਸਭਾ ਮਝਾਰ ਹਜ਼ਾਰਹੁਂ ਥਿਰੇ। ਚਹੁੰ ਦਿਸ਼ਿ ਮਹਿਂ ਸਮੂਹ ਨਰ ਖਰੇ॥੨੩॥ ਪਿਖਹਿਂ ਸਰੂਪ ਹੋਹਿਂ ਬਲਿਹਾਰੀ। ਦੀਰਘ ਦਰਸ਼ਨ ਦੂਖਨ ਬਿਦਾਰੀ[2]। ਮੁੱਖਯ ਮਸੰਦ ਕਿਧੌਂ ਸਿਖ ਆਏ। ਗੁਰ ਸੁਤ ਹਿਤ ਕੀ[3] ਬਾਤ ਚਲਾਏ॥੨੪॥ ਅਰਪਹਿਂ ਹਾਥ ਜੋਰਿ ਦਸਤਾਰ। ਊਪਰ ਧਰਿ ਧਰਿ ਦਰਬ ਉਦਾਰ। ਸਤਿਗੁਰ ਨਿਕਟਿ ਬਿਠਾਇਵ ਪੋਤਾ। ਆਤਮ ਗਯਾਨ ਮਹਾਨ ਜਿ ਪੋਤਾ[4] ॥੨੫॥ ਬਹੁ ਆਦਰ ਤੇ ਕਰਹਿਂ ਸਨੇਹੂ। ਜਾਨਹਿਂ ਹਮ ਪਾਛੈ ਗੁਰ ਏਹੂ। ਅਜਰ ਜਰਨ ਆਦਿਕ ਗੁਨ ਭਾਰੇ। ਜਿਨ ਮਹਿਂ ਲਖੀਯਤ ਹੈਂ ਸ਼ੁਭ ਸਾਰੇ॥ ੨੬ ॥ ਨਿਕਟਿ ਸੁਹਾਵਤਿ ਹੇਰਤਿ ਬ੍ਰਿੰਦ। ਬੈਸ ਅਲਪ ਮੁਖ ਸੁੰਦਰ ਚੰਦ। ਗੁਰਮੁਖ ਸਿਖ ਅਨੁਮਾਨ ਕਰੰਤੇ। ਗੁਰਤਾ ਉਚਿਤ ਬਿਦਤ ਗੁਨਵੰਤੇ॥ ੨੭ ॥ ਜਾਨੀ ਪਰਹਿ ਗੁਰੂ ਤੇ ਪਾਛੈ। ਤਖਤ ਬਿਰਾਜਹਿੰਗੇ ਦੁਤਿ ਆਛੈ। ਕਹਿਂ ਲਗਿ ਕਹੌਂ ਮੇਲ ਕੀ ਬਾਤ। ਦਰਸਹਿਂ ਕਰਹਿਂ ਸੁਜਸੁ ਅਵਦਾਤ॥ ੨੮ ॥ ਮਨਭਾਵਤਿ ਕੀਰਤਿਪੁਰਿ ਰਹੈਂ। ਬਹੁਰ ਗਮਨ ਨਿਜ ਘਰ ਕੋ ਚਹੈਂ। ਗੁਰ ਤੇ ਹੋਇ ਬਿਸਰਜਨਿ ਭਲੇ। ਨਿਜ

[1]ਪ੍ਰਵਿਰਤੀ ਦੇ ਕੰਮ ਪੂਰੇ ਕਰਦੇ ਹਨ। [2]ਦੁਖਾਂ ਦੇ ਦੂਰ ਕਰਤਾ। [3]ਗੁਰੂ-ਪੁੱਤ੍ਰ ਦੇ ਹਿਤ ਦੀ। [4]ਜਹਾਜ਼।

ਨਿਜ ਦੇਸ਼ ਬ੍ਰਿੰਦ ਸਿਖ ਚਲੇ ॥ ੨੯ ॥ ਜਾਨਿ ਜੋਧ ਕੋ ਪ੍ਰੇਮ ਬਿਸਾਲਾ। ਰਾਖ੍ਯੋ ਅਪਨੇ ਨਿਕਟਿ ਕ੍ਰਿਪਾਲਾ।ਤਿਮ ਭਾਈ ਰੂਪਾ ਢਿਗ ਰਹ੍ਯੋ।ਦਰਸ਼ਨ ਕੋ ਅਨੰਦ ਨਿਤ ਲਹ੍ਯੋ ॥ ੩੦ ॥ ਭਾਨੇ ਕੋ ਕਰਿ ਮ੍ਰਿਦੁਲ ਦਿਲਾਸਾ। ਰਾਖਤਿ ਭਏ ਗੁਰੂ ਨਿਜ ਪਾਸਾ। ਅਪਰ ਸਿੱਖ ਪ੍ਰੇਮੀ ਬਹੁ ਰਹੇ। ਜਿਨਹੁੰ ਪਰਮਪਦ ਬਾਂਛਤਿ ਅਹੇ ॥ ੩੧ ॥ ਗੁਰ ਸੰਗਤਿ ਤੇ ਹਤਿ ਅੱਗ੍ਯਾਨ।ਸਿੱਖੀ ਉਪਜੈ ਰਿਦੈ ਮਹਾਨ। ਅਨਿਕ ਬਿਕਾਰਨ ਕੋ ਪਰਹਰਿ ਕੈ। ਰਿਦੈ ਮੁਕਰ ਕਹੁ[1] ਨਿਰਮਲ ਕਰਿ ਕੈ ॥ ੩੨ ॥ ਅਪਰ ਸਰੂਪ ਜਾਨਿ ਕਰਿ ਲੇਤਿ।ਮਨ ਕੋ ਰੋਕਤਿ ਹੋਇ ਸੁਚੇਤ। ਬਿਧਿ ਪ੍ਰਪੰਚ ਕੋ[2] ਕੂਰਾ ਜਾਨਹਿ। ਯਾਂਤੇ ਰਾਗ ਦ੍ਵੈਖ ਜੁਗ ਹਾਨਹਿ ॥ ੩੩ ॥ ਇਹ ਦੋਨਹੁੰ ਜਬਿ ਮਨ ਤੇ ਹਨੇ। ਮਤਸਰ ਆਦਿ ਕੌਨ ਤਬਿ ਜਨੇ।ਸਤਿ,ਸੰਤੋਖ,ਸ਼ਾਂਤਿ ਜਬਿ ਨਿਪਜੈਂ।ਸੁਗਮ ਗ੍ਯਾਨ ਕੋ ਰਸ ਉਰ ਉਪਜੈ ॥ ੩੪ ॥ ਸਿੱਧ ਅਸ਼ਟਦਸ਼ ਔਚਕ ਆਇ। ਬਿਰੈਂ ਅਗਾਰੀ ਮਨ ਬਿਰਮਾਇ। ਨਿਜ ਨਿਜ ਸ਼ਕਤਿ ਜਨਾਵਹਿਂ ਸੋਇ। ਜਿਮ ਚਾਹਹਿਂ ਸੋ ਤਤਛਿਨ ਹੋਇ ॥ ੩੫ ॥ ਨਭ ਕੋ ਚਢਨ, ਪਤਾਲ ਸਿਧਾਵਨ। ਮੇਰੁ ਮਨਿੰਦ ਸਰੀਰ ਬਨਾਵਨਿ। ਅਣੁ ਤੇ ਅਣੁ[3] ਤਤਛਿਨ ਬਨਿ ਜਾਵਨਿ। ਗੁਪਤਹਿ ਬਿਦਤਹਿ ਜਿਮ ਮਨ ਭਾਵਨ ॥ ੩੬ ॥ ਤਿਨ ਕੋ ਗੁਰ ਸਿਖ ਨਹਿਂ ਸਨਮਾਨਹਿਂ। ਅੰਤਰ ਬ੍ਰਿਤੀ ਮਹਾਂ ਸੁਖ ਠਾਨਹਿਂ।ਨਿਸ ਦਿਨ ਠਾਢੀ ਰਹਤਿ ਅਗਾਰੀ। ਅਸ ਗੁਰਮਤਿ ਅਤਿ ਚਿਤ ਹਿਤਕਾਰੀ ॥ ੩੭ ॥ ਰਹੈਂ ਸਿੱਖ ਗੁਰ ਢਿਗ ਬਡ ਭਾਗੇ। ਪਗ ਪੰਕਜ ਕੇ ਪ੍ਰੇਮਹਿਂ ਪਾਗੇ। ਸੱਤਿਨਾਮ ਜਾਚਹਿਂ ਕਰਿ ਅਰਜ਼ੀ। ਅਜਰ ਜਰਨ ਬਰਤਹਿਂ ਗੁਰ ਮਰਜ਼ੀ ॥ ੩੮ ॥ ਐਸੇ ਸਿੱਖ ਰਹੈਂ ਗੁਰ ਪਾਸ। ਅਪਰ ਮੇਲ ਸਭਿ ਗਯੋ ਅਵਾਸ। ਪਾਇ ਕਾਮਨਾ ਸੁਜਸੁ ਉਚਾਰੈਂ। ਦੇਸ਼ ਬਿਦੇਸ਼ਨਿ ਮਹਿਂ ਬਿਸਤਾਰੈਂ ॥ ੩੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਦੀਪਮਾਲ ਮੇਲਾ' ਪ੍ਰਸੰਗ ਬਰਨਨੰ ਨਾਮ ਦੋਇ ਚਤਵਾਰਿੰਸਤੀ ਅੰਸੂ ॥੪੨॥

## ੪੩. [ਸ੍ਰੀ ਤੇਗ ਬਹਾਦਰ ਜੀ ਦੀ ਗੰਭੀਰਤਾ]।

ਦੋਹਰਾ ॥ ਥਿਰਹਿ ਗੁਰੂ ਸਭਿ ਸਭਾ ਮਹਿਂ ਸ਼ਬਦ ਸੁਨਹਿਂ ਬਿਚ ਰਾਗ।ਜਿਨ ਤੇ ਮਨ ਪਾਵਨ ਬਨੈ, ਉਪਜੈ ਪ੍ਰਭੁ ਅਨੁਰਾਗ ॥ ੧ ॥ ਚੌਪਈ ॥ ਭਗਤਿ, ਗ੍ਯਾਨ, ਬੈਰਾਗ, ਬਿਬੇਕ।ਨਿਰਗੁਨ ਸਰਗੁਨ ਕੀ ਆਤਮ ਟੇਕ[4]।ਇੱਤ੍ਯਾਦਿਕ ਚਰਚਾ ਸੰਗ ਭਾਨੇ। ਸੁਨਤਿ ਜੋਧ ਸਤਿਗੁਰੂ ਬਖਾਨੇ ॥ ੨ ॥ ਰੂਪੇ ਆਦਿ

[1] ਰਿਦੇ ਰੂਪ ਸ਼ੀਸ਼ੇ ਨੂੰ। [2] ਬਿਧਾਤਾ ਦੇ ਸੰਸਾਰ ਨੂੰ। [3] ਭਾਵ ਛੋਟੇ ਤੋਂ ਛੋਟਾ। [4] ਨਿਰਗੁਣ ਤੇ ਸਰਗੁਣ ਦਾ ਮੂਲ ਇਕ ਆਤਮਾਂ ਹੈ।

ਸਿੱਖ ਬਹੁ ਸੁਨੈਂ । ਗੁਰ ਉਪਦੇਸ਼ ਰਿਦੈ ਪੁਨ ਗੁਨੈਂ । ਸਤਿਸੰਗਤਿ ਕੀ ਪੰਗਤਿ ਹੋਤਿ । ਬ੍ਰਹਮਗਯਾਨ ਕੋ ਰਿਦੈ ਉਦੋਤਿ ॥ ੩ ॥ ਮੁਕਤਿ ਉਚਿਤ ਨਰ ਭਏ ਅਨੇਕ । ਗੁਰ ਪ੍ਰਤਾਪ ਤੇ ਪਾਇ ਬਿਬੇਕ । ਬਿਤੀ ਸਰਦ[1], ਹਿਮ ਰਿਤੁ[2] ਪੁਨ ਆਈ । ਪਾਰਾ ਪਰਹਿ ਜਗਤ ਅਧਿਕਾਈ ॥ ੪ ॥ ਕੀਰਤਪੁਰਿ ਹੀ ਸਤਿਗੁਰ ਬਾਸੇ । ਭਏ ਸ਼ਾਂਤਿ ਚਿਤ ਸੁਜਸੁ ਪ੍ਰਕਾਸ਼ੇ । ਸ਼ੱਤ੍ਰ ਤੁਰਕ ਲਾਖਹੁਂ ਰਣ ਮਾਰੇ। ਅਰੇ ਆਇ ਸਗਰੇ ਸੋ ਹਾਰੇ॥੫॥ਸ਼੍ਰੀ ਹਰਿਰਾਇ ਸੰਗ ਬਹੁ ਨੇਹੂ । ਮ੍ਰਿਦੁਲ ਬਾਕ ਤੇ ਕਰਤਿ ਅਛੇਹੂ । ਨਿਸ ਦਿਨ ਨਿਜ ਸਮੀਪ ਹੀ ਰਾਖੈਂ । ਪ੍ਰਿਥਕ ਹੋਨ ਕੋ ਕਬਹੁਂ ਨ ਕਾਂਖੈਂ ॥ ੬ ॥ ਸਦਨ ਥਿਰਹਿਂ ਤੌ ਬੈਠਹਿਂ ਤੀਰ । ਜੇ ਕਰਿ ਚਢਹਿਂ ਕਬਹਿ ਗੁਰ ਧੀਰ । ਹਯ ਚਢਾਇ ਕਰਿ ਸੰਗ ਲਿਜਾਵੈਂ । ਸਿਵਕਾ ਚਢੈਂ ਤ ਸਾਥ ਚਢਾਵੈਂ ॥ ੭ ॥ ਸਤੁਦ੍ਰਵ ਕੂਲ ਸੈਲ ਕੋ ਜਾਇਂ । ਕੈ ਸੈਲਨਿ ਕੇ ਸ਼ਿਖਰ ਸਿਧਾਇਂ । ਹੇਰਤਿ ਕਬਹੁਂ ਕੰਦਰਾ ਬਿਚਰਤਿ । ਸ਼੍ਰੀ ਹਰਿਰਾਇ ਸੰਗ ਰਹਿਂ ਜਿਤ ਕਿਤ ॥ ੮ ॥ ਸੁੰਦਰ ਬਸਤ ਅਨਿਕ ਪਹਿਰਾਵੈਂ । ਭਾਂਤਿ ਭਾਂਤਿ ਭੂਖਨਿ ਬਨਿਵਾਵੈਂ । ਪਹਿਰਾਵੈਂ ਕਰਿ ਪ੍ਰੇਮ ਘਨੇਰੇ । ਸ਼ੋਭਤਿ ਸ਼੍ਰੀ ਹਰਿਰਾਇ ਬਡੇਰੇ ॥ ੯ ॥ ਸੂਰਜ ਮਲ ਬੈਠਹਿਂ ਬਹੁ ਪਾਸ । ਨਾਂਹਿ ਤ ਅਪਨੇ ਬਸੈਂ ਅਵਾਸ । ਕਬਿ ਕਬਿ ਆਵਹਿਂ ਤੇਗ ਬਹਾਦਰ । ਕਰਹਿਂ ਸਭਿਨਿ ਤੇ ਇਨ ਬਹੁ ਆਦਰ ॥ ੧੦ ॥ ਨਹਿਂ ਬੋਲਹਿਂ ਬਹੁ ਧਾਰਹਿ ਮੌਨ । ਜਗ ਬਿਵਹਾਰ ਨ ਜਾਨਹਿਂ ਕੌਨ । ਅੰਤਰ ਬ੍ਰਿਤੀ ਮਸਤ ਕੀ ਨਯਾਈਂ।ਸਭਿ ਜਾਨਹਿਂ,-ਇਹ[3] ਲਖਹਿ ਨ ਕਾਈ-॥੧੧॥ ਸ਼੍ਰੀ ਹਰਿਗੋਵਿੰਦ ਹੋਇ ਇਕੰਤ । ਕਿਧੌਂ ਬਹੁਤ ਨਰ ਮਹਿਂ ਭਗਵੰਤ । ਬਾਸਰ ਬੀਸ ਪਚੀਸਨਿ ਬਿਖੈ।ਜਬਿ ਚਿਤ ਹੁਇ-ਪਿਤ ਦਰਸ਼ਨ ਪਿਖੈ[4]-॥ ੧੨॥ ਸਨੈ ਸਨੈ ਚਲਿ ਪਾਇਨਿ ਧਰਤਿ[5] । ਲਾਜ ਸਹਿਤ ਦ੍ਰਿਗ ਨੀਚੇ ਕਰਤਿ । ਗੁਰ ਪਗ ਪੰਕਜ ਬੰਦਹਿਂ ਜਾਇ।ਹਾਥ ਜੋਰਿ ਕਰਿ ਗ੍ਰੀਵ ਨਿਵਾਇ ॥ ੧੩॥ ਪੁੱਤ੍ਰ ਸਧੀਰਜ ਪਿਖਿ ਗੰਭੀਰ । ਸਾਦਰ ਬੋਲਿ ਬਿਠਾਵਹਿਂ ਤੀਰ । ਕਬਿਹੂੰ ਜਾਨੂ ਲੇਤਿ ਉਚਾਇ । 'ਬੈਠਹੁ ਨਿਕਟਿ' ਸਥਾਨ ਬਤਾਇ ॥੧੪॥ ਕਬਿਹੂੰ ਗਹਿ ਕਰਿ ਭੁਜਾ ਬਿਠਾਵੈਂ । ਸਨਮਾਨਹਿਂ ਸੁਤ ਕੋ ਦਰਸਾਵੈਂ । ਪਿਖਹਿ ਨਾਨਕੀ ਕਬਿ ਘਰ ਮਾਂਹੀ । ਆਦਰ ਦੇਤਿ ਬਿਠਾਵੈਂ ਤਾਂਹੀ ॥ ੧੫॥ ਰਿਦੈ

---

[1]ਸਰਦ ਰਿਤੂ=ਅੱਸੂ ਕੱਤਕ ਦੇ ਮਹੀਨੇ । [2]ਹਿਮ ਰਿਤੂ=ਮੱਘਰ ਪੋਹ । [3]ਭਾਵ ਸ੍ਰੀ ਤੇਗ ਬਹਾਦਰ ਜੀ । [4]'ਪਿਤਾ ਜੀ ਦੇ ਦਰਸ਼ਨ ਕਰਾਂ' (ਤਦ)...... । [5]ਚਰਨ ਧਰਦੇ ।

ਬਿਚਾਰੈ–ਇਹ ਸੁਤ ਮੇਰੋ। ਲਖਹਿ ਨ ਜਗ ਬਿਵਹਾਰ ਬਡੇਰੋ। ਕਿਹ
ਸੋਂ ਪਰਸਾਰ ਨ ਬੈਠਹਿ ਬੋਲਹਿ। ਨਹੀਂ ਚਤੁਰ ਮਤ ਏਕਲ ਡੋਲਹਿ ॥੧੬॥
ਘਰ ਮਹਿਂ ਬੈਠਿ ਇਕਾਂਕੀ ਰਹੈ। ਕਿਹ ਮਸੰਦ ਸੋਂ ਮੇਲ ਨ ਲਹੈ। ਪੱਖ
ਪਾਤ ਕਾਹੂ ਸੰਗ ਨਾਂਹੀ। ਲੈਬੋ ਦੇਬੋ ਕਰੈ ਨ ਕਾਂਹੀ ॥੧੭॥ ਸ੍ਰੀ ਗੁਰਦਿੱਤਾ
ਜਾਨਹਿ ਸਾਰਾ। ਸਭਿ ਘਰ ਕੋ ਬਿਵਹਾਰ ਸੰਭਾਰਾ। ਤਿਸ ਕੋ ਭੀ ਆਦਰ
ਨਹਿਂ ਏਤੋ। ਮਮ ਲਘੁ ਸੁਤ ਕੋ ਠਾਨਤਿ ਜੇਤੋ ॥ ੧੮ ॥ ਸੋ ਪਰਲੋਕ ਗਏ
ਅਬਿ ਪਾਛੈ। ਸੂਰਜਮਲ ਜਾਨਤਿ ਮਤਿ ਆਛੈ।ਘਰ ਕੀ ਕਾਰ ਕਰਤਿ ਸਭਿ
ਭਾਵਤਿ।ਅਪਨਿ ਪਿਤਾ ਕੋ ਭਲੇ ਰਿਝਾਵਤਿ ॥ ੧੯॥ ਅਣੀਰਾਇ ਕੀ ਬਾਤ
ਕਹਾਂ ਹੈ। ਜਨਮਤਿ ਹੀ ਜੋ ਮਸਤ ਮਹਾਂ ਹੈ। ਗੁਰੂ ਪ੍ਰਸੰਨ ਪੌਤ੍ਰ ਪਰ ਰਹੈਂ।
ਨਿਸਦਿਨ ਪ੍ਰੀਤਿ ਸਹਿਤ ਹੀ ਲਹੈਂ॥੨੦॥ਮਮ ਸੁਤ ਕੋ ਆਦਰ ਕਸੈਂ ਕਰੈਂ।
ਇਹ ਕੁਛ ਭੇਦ ਨ ਜਾਨਯੋ ਪਰੈ–। ਰਿਦੈ ਬਿਚਾਰਤਿ ਦਿਨਨਿ ਬਿਤੀਤਿ।
–ਬੂਝਹੁੰ ਕਬਹਿ ਕੰਤ ਭਗਵੰਤ–॥ ੨੧ ॥ ਇਕ ਬਾਸਰ ਸਤਿਗੁਰ ਘਰ
ਮਾਂਹੀ। ਬੈਠੀ ਹੁਤੀ ਨਾਨਕੀ ਪਾਹੀ।ਤੇਗਬਹਾਦਰ ਤਬਿ ਚਲਿ ਆਏ।ਪਿਤ
ਗੁਰ ਦਰਸ ਕਰਨਿ ਲਲਚਾਏ ॥੨੨॥ ਸਾਦਰ ਨਿਕਟਿ ਬਿਠਾਵਨ ਕੀਨਿ।
ਬੰਦਨ ਕਰਤਿ ਗਹੀ ਭੁਜ ਪੀਨ।ਬੈਠੇ ਤਰੇ ਬਿਲੋਚਨ ਕਰੇ।ਪਿਤ੍ਰਾਨਿਕਟਿ
ਨਹਿਂ ਊਚ ਨਿਹਰੇਂ॥੨੩॥ ਲਖਿਅਵਕਾਸ਼[1]ਇਕਾਂਕੀਕੰਤਾ।ਕਹਤਿ ਨਾਨਕੀ
'ਸੁਨਿ ਭਗਵੰਤ !। ਸਭਿ ਤੇ ਲਘੁ ਨੰਦਨ ਇਹੁ ਮੇਰੋ।ਜਿਸ ਕੋ ਸੂਧ ਸੁਭਾਵ
ਬਡੇਰੋ॥੨੪॥ਪੁੱਤ੍ਰ ਆਪ ਕੇ ਅਪਰ ਬਡੇਰੇ।ਚਿਤ੍ਰ ਜਾਨਤਿ ਬਿਵਹਾਰ ਘਨੇਰੇ।
ਘਰ ਕੇ ਕਾਰ ਸੰਭਾਰਨ ਕਰੇ। ਲੈਨਿ ਰੁ ਦੈਨਿ ਜਥੋਚਿਤ ਧਰੇ ॥ ੨੫ ॥
ਸਰਬ ਪ੍ਰਕਾਰਨਿ ਚਹਤਿ ਬਡਾਈ। ਮਿਲਹਿਂ ਮਸੰਦ ਜਿਨਹੁਂ ਸਮੁਦਾਈ।
ਇਹ ਮਮ ਸੁਤ ਨਹਿਂ ਜਾਨਤਿ ਕੋਈ। ਰਹਤਿ ਇਕਾਂਕੀ ਤੂਸ਼ਨਿ ਹੋਈ ॥
੨੬॥ ਤੁਮ ਸਨਮਾਨਹੁ ਸਭਿ ਤੇ ਘਨੋ।ਕਾਰਨ ਕਹਾਂ ਸੁਮਤਿ ਲਖਿ ਮਨੋ[2]।
ਮੁਝ ਮਨ ਸੰਸੈ ਹੋਤਿ ਸਦਾਈ। ਰਹੀ ਬਿਚਾਰ ਨ ਜਾਨਯੋ ਜਾਈ ॥ ੨੭ ॥
ਕ੍ਰਿਪਾ ਕਰਹੁ ਅਬਿ ਸਾਚ ਬਤਾਵਹੁ। ਕਿਮ ਸਨਮਾਨਹੁ ਭੇਵ ਬੁਝਾਵਹੁ'।
ਸੁਨਿ ਕਰਿ ਸ੍ਰੀ ਮੁਖ ਤੇ ਮੁਸਕਾਏ। ਸੁਤ ਕੀ ਦਿਸ਼ਾ ਬਿਲੋਚਨ ਲਾਏ ॥
੨੮ ॥ ਪਿਖਿ ਸ੍ਰੀ ਹਰਿਗੋਵਿੰਦ ਬਖਾਨਾ। 'ਕਹਾਂ ਭੋਲੀਏ ! ਭੇਵ ਪਛਾਨਾ।

---

[1] ਸਮਾਂ। [2]ਕੀ ਕਾਰਨ ਹੈ ? (ਕੀਹ ਆਪ ਜੀ ਨੇ ਇਸ ਦੀ ਕੋਈ) ਸੁਮਤੀ ਮਨ ਵਿਚ ਲਖੀ ਹੈ।
(ਅ) (ਆਪ ਦੀ) ਸੁਮਤੀ ਨੂੰ ਮੈਂ ਮਨ ਵਿਚ ਸਮਝਣਾ ਚਾਹੁੰਦੀ ਹਾਂ।

ਅਜਰ ਜਰਨ ਉਰ ਧੀਰ ਧੁਰੰਧਰ[1]। ਇਸ ਮਨਿੰਦ ਨ ਅਪਰ ਜਗ ਅੰਦਰ ॥ ੨੯ ॥ ਇਕ ਤੌ ਇਹ ਗਨ ਮਾਨਨ ਠੌਰ[2]। ਸੁਨਹੁ ਦੁਸਰੌ ਕਾਰਨ ਔਰ। ਇਸ ਕੋ ਪੁੱਤ੍ਰ ਹੋਹਿ ਬਲਵੰਡ। ਤੇਜ਼ ਪ੍ਰਚੰਡ ਸ਼੍ਰੰਡ ਖਲ ਖੰਡ[3]॥੩੦॥ ਹ੍ਰੰਡ ਮੁੰਡ ਬਡ ਸ਼ੱਤ੍ਰ ਬਿਹੰਡ[4]। ਘਾਲਹਿ ਸੰਘਰ ਘੋਰ ਘਮੰਡ। ਜਗਤ ਗੁਰੂ ਸ੍ਰੀ ਨਾਨਕ ਕੇਰੋ। ਨਾਮ ਕਰਹਿ ਉੱਜਲ ਬਹੁਤੇਰਾ ॥ ੩੧ ॥ ਮਹਾਂ ਪੁਰਖ ਬਡ ਤੇਜ ਅਮੰਦ। ਦੇਗ਼ ਤੇਗ਼ ਕੋ ਧਨੀ ਬਿਲੰਦ। ਗੁਰਨਿ ਪ੍ਰਤਾਪ ਬਿਸਾਲ ਵਧਾਵਹਿ। ਚਹੁੰਕੂੰਟਨਿ ਪਰ ਛਾਯਾ ਛਾਵਹਿ ॥ ੩੨ ॥ ਤਿਨ ਕੇ ਜਨਮ ਹੋਨਿ ਕਰਿ ਘਰ ਮੈਂ। ਮਾਨਨੀਯ ਇਹ ਸਭਿ ਸੁਰ ਨਰ ਮੈਂ। ਇਸ ਕਾਰਨ ਕਰਿ ਬਡੋ ਸਭਿਨਿ ਤੇ। ਕਰਿ ਆਦਰ ਮ੍ਰਿਦੁ ਕੋ ਹਮ ਭਨਤੇ ॥੩੩॥ ਸੁਨਤਿ ਅਨੰਦ ਨਾਨਕੀ ਹੋਈ। ਬੰਦਨ ਕੀਨ ਬੰਦਿ ਕਰ ਦੋਈ। –ਸੁਤ ਕੋ ਸੁਤ[5] ਗੁਨ ਨਿਧ ਹੁਇ–ਸੁਨਯੋ। –ਬਨਹਿ ਸਾਚ ਇਨ ਕੋ, ਜਿਮ ਭਨਯੋ ॥ ੩੪ ॥ ਅਤਿ ਪ੍ਰਤਾਪ ਜੁਤਿ ਬਲੀ ਬਿਸਾਲਾ। ਸਕਲ ਦਿਸ਼ਾ ਮਹਿਂ ਕਰਹਿ ਉਜਾਲਾ। ਅਧਿਕ ਬਿਭੂਤਿ ਮੋਹਿ ਘਰ ਆਵਹਿ। ਪੌਤ੍ਰਾ ਸਭਿ ਸਮਾਜ ਬਿਰਧਾਵਹਿ–॥ ੩੫॥ ਜਬਿ ਤੇ ਸੁਧਿ ਸਤਿਗੁਰੂ ਸੁਨਾਈ। ਭਈ ਪ੍ਰਫੁੱਲਿਤਿ ਅੰਗ ਨ ਮਾਈ। ਰਹੀ ਪ੍ਰਤੀਖਤਿ ਭਈ ਅਨੰਦਾ। ਹੋਹਿ ਪੌਤ੍ਰ ਕਬਿ ਬਾਂਹ ਬਿਲੰਦ[6]॥੩੬॥ ਜਬਿ ਜਨਮੈਂ ਦਸਮੇ ਪਤਿਸ਼ਾਹੁ। ਦੇਖਿ ਅਨੰਦਤਿ ਬਹੁ ਮਨ ਮਾਂਹੂ। ਪਤਿ ਕੇ ਬਚ ਸਿਮਰਤ ਹੀ ਰਹੀ। ਜਨੌਂ ਜਨੌਂ ਵਧਿ ਪ੍ਰਤਾਪ ਭਾ ਮਹੀ[7]॥੩੭॥ ਸ੍ਰੀ ਗੁਰ ਤੇਗ ਬਹਾਦਰ ਤਬੈ। ਦ੍ਵੈ ਘਟਕਾ ਬੈਠੇ ਸੁਨਿ ਸਬੈ। ਬੰਦਨ ਕਰਿ ਨਿਜ ਥਾਨ ਪਧਾਰੇ। ਪੌਢਿ ਕੀਨਿ ਬਿਸਰਾਮ ਸੁਖਾਰੇ ॥੩੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਤੇਗ ਬਹਾਦਰ' ਪ੍ਰਸੰਗ ਬਰਨਨੰ ਨਾਮ ਤੀਨ ਚਤੁਰਾਰਿੰਸ਼ਤੀ ਅੰਸੂ* ॥ ੪੩ ॥

[1]ਅਜਰ ਨੂੰ ਜਰਨ ਵਾਲੇ ਹਿਰਦੇ ਦੇ ਧੀਰ ਤੇ (ਸਾਰੇ ਸ਼ੁਭ ਗੁਣਾਂ ਦੇ) ਧਾਰਨ ਕਰਨ ਵਾਲੇ। [ਧੁਰੰਧਰ=ਭਾਰ ਚਾਣ ਵਾਲਾ। ਸ਼ੁਭ ਗੁਣਾਂ ਦਾ ਧਾਰਨ ਵਾਲਾ]। [2]ਇਕ ਤਾਂ ਇਸ ਕਰਕੇ ਕਰ ਕੇ ਸਤਿਕਾਰ ਜੋਗ ਹਨ। [3]ਸਮੂਹ ਦੁਸ਼ਟਾਂ ਦਾ ਨਾਸ਼ਕ। [4]ਨਾਸ਼ ਕਰੇਗਾ। [5]ਪੋਤ੍ਰਾ। [6]ਮਹਾਂ ਬਲੀ। [7]ਧਰਤੀ ਤੇ।

*ਇਥੇ ਆਕੇ ਬਿਨਾਂ ਪ੍ਰਸੰਗ ਆਦਿ ਅੰਤ ਮਿਲਾਏ ਦੇ ਗੁਰੂ ਹਰਿਰਾਇ ਜੀ ਦੇ ਸਤਾਂ ਵਿਆਹਾਂ ਦਾ ਇਕ ਅਮੇਲਵਾਂ ਅੰਸੂ ਇਕ ਨੁਸਖੇ ਵਿਚ ਦੇਖਣ ਵਿਚ ਆਇਆ ਹੈ। ਪੁਰਾਤਨ ਲਿਖਤੀ ਤੇ ਛਾਪੇ ਦੇ ਅਤੇ ੧੯੧੮ ਦੇ ਨੁਸਖੇ ਵਿਚ ਇਹ ਪ੍ਰਸੰਗ ਨਹੀਂ ਆਇਆ। ਉੱਪਰ ਦੱਸੇ ਲਿਖਤੀ ਨੁਸਖੇ ਵਿਚ; ਜੋ ਬਹੁਤ ਮਗਰੋਂ ਦਾ ਹੈ, [illegible] ਸਵਿਆ [illegible] ਵਿਰੋਧਣ ਭਾਵੀ ਸਿਥਲ ਕਵਿਤਾ ਵਿਚ [illegible] ਪਤਰੇ ਮਗਰੋਂ ਲਿਖ ਕੇ ਪਾਏ ਹੋਏ ਹਨ; ਜੋ ਸਪਸ਼ਟ ਅਖੇਪਕ ਹਨ। ਇਨ੍ਹਾਂ ਸਾਖੀਆਂ ਦੇ ਅੰਕ ਬੀ

(ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ)

## ੪੪. [ਬਿਧੀ ਚੰਦ ਦਰਸ਼ਾਹ ਪ੍ਰਸੰਗ]।

ਦੋਹਰਾ ॥ ਰਾਇ ਜੋਧ ਰਾਮਾ ਰਹ੍ਯੋ ਧਰਮਾ ਸਤਿਗੁਰ ਤੀਰ। ਸਾਹਿਬ ਭਾਨਾ ਤਤਬਿਤਾ ਅਪਰ ਕਿਤਿਕ ਸਿਖ ਤੀਰ ॥ ੧ ॥ ਚੌਪਈ ॥ ਪਰਮਾਨੰਦ ਅਰੁ ਸੁੰਦਰ ਰਹ੍ਯੋ। ਗੁਰ ਸਮੀਪਤਾ ਕੋ ਸੁਖ ਲਹ੍ਯੋ। ਬਾਕ ਬਿਲਾਸ ਅਨਿਕ ਬਿਧਿ ਹੋਤਿ। ਭਗਤਿ ਗ੍ਯਾਨ ਕੋ ਅਨੰਦ ਉਦੋਤ ॥ ੨ ॥ ਨਾਨਾ ਪ੍ਰਸ਼ਨ ਗੁਰੂ ਸੰਗ ਕਰੈਂ। ਸੁਨਹਿ ਭਲੇ ਉਰ ਆਨੰਦ ਧਰੈਂ। ਬਿਧੀ ਚੰਦ ਗੁਰ ਸੇਵ ਕਮਾਵੈ। ਸੁਭਟ ਤੁਰੰਗਨਿ ਕੀ ਸੁਧ ਪਾਵੈ ॥ ੩ ॥ ਲੈਨਿ ਦੇਨਿ ਕੋ ਸਭ ਬਿਵਹਾਰ। ਚਲਹਿ ਦੇਗ ਅਨਤੋਟ ਅਹਾਰ। ਗੁਰ ਕੇ ਅੰਤਹਿਪੁਰ ਪਹੁੰ-ਚਾਵਨ। ਬਸਤ੍ਰ ਬਿਭੂਖਨ ਜੋ ਮਨ ਭਾਵਨ ॥ ੪ ॥ ਗੁਰ ਮਰਜ਼ੀ ਕੋ ਲਖਿ ਇਕ ਬੇਰ। ਤਿਸੀ ਰੀਤਿ ਬਰਤਹਿ ਨਿਤ ਹੇਰਿ। ਲਾਲਚੰਦ ਨਿਜ ਨੰਦਨ ਭਾਯੋ। ਨਿਸ ਦਿਨ ਗੁਰ ਸੇਵਾ ਮਹਿ ਲਾਯੋ ॥ ੫ ॥ ਜਨਮ ਮਰਨ ਨਿਤ ਭਵਜਲ ਫੇਰਾ। ਸਿੱਖੀ ਮਗ ਚਲਿ ਸਕਲ ਨਿਬੇਰਾ। ਰਣ ਕੋ ਕਰਤਿ ਰਿਪੁਨਿ ਕਹੁ ਜੇਤਾ[1]। ਆਨੰਦ ਲਹ੍ਯੋ ਮਹਾਂ ਤਤਬੇਤਾ ॥ ੬ ॥ ਚਿਰੰਕਾਲ ਗੁਰ ਭਗਤਿ ਕਮਾਈ। ਦਰਸ਼ਨ ਠਾਨਤਿ ਬੈਸ ਬਿਤਾਈ। ਸ੍ਰੀ ਮੁਖਬਾਕ ਸੁਨਤਿ ਸੁਖੁ ਮਾਨਿ। ਕਰੇ ਕ੍ਰਿਤਾਰਥ ਦ੍ਰਿਗ ਅਰੁ ਕਾਨ ॥ ੭ ॥ ਸਫਲ ਸੀਸ ਪਦ-ਬੰਦਨ ਧਰਤਿ। ਤਿਮ ਹਾਥਨਿ ਤੇ ਸੇਵਾ ਕਰਤਿ। ਗੁਰ ਕਾਰਜ ਮਹਿ ਇਤ ਉਤ ਚਲੇ। ਕੀਨਸਿ ਚਰਨ ਕ੍ਰਿਤਾਰਥ ਭਲੇ ॥ ੮ ॥ ਸੇਵਤਿ ਸਗਰੀ ਬੈਸ ਬਿਤਾਈ। ਧੰਨ ਜਨਮ ਕਰਿ ਕੈ ਗਤਿ ਪਾਈ। ਭਯੋ ਬ੍ਰਿੱਧ ਗੁਰ ਦਰਸ ਨਿਹਾਰਤਿ। ਸਰਬ ਪ੍ਰਕਾਰ ਸ਼ਕਤਿ ਕੋ ਧਾਰਤਿ ॥ ੯ ॥ ਅੰਤ੍ਰਜਾਮਤਾ ਆਦਿਕ ਭਈ। ਗੁਰ ਕ੍ਰਿਪਾਲ ਤੇ ਗਤਿ ਮਤਿ ਲਈ[2]। ਸਗਲ ਆਰਬਲ ਬਿਤੀ ਪਛਾਨੀ। ਅੰਤ ਗਤੀ ਅਪਨੀ ਮਨ ਜਾਨੀ ॥ ੧੦ ॥ ਸੁੰਦਰ ਸ਼ਾਹੁ ਸੰਗ ਤਕਰਾਰ[3]। ਪਹੁੰਚਨਿ ਤਿਸ ਕੇ ਨਿਕਟਿ ਪਧਾਰਿ। ਚਿਤ ਮੈਂ ਸਮੁਝਿ ਗੁਰ ਢਿਗ ਆਇਵ। ਹਾਥ ਜੋਰ ਕਰਿ ਬਿਨੈ ਅਲਾਇਵ ॥ ੧੧ ॥ ਲਾਲ-

[1]ਜਿੱਤਣੇ। [2]ਮੋਖ ਦੀ ਰੀਤੀ। [3]ਇਕਰਾਰ।

[ਪਿਛਲੇ ਪੰਨੇ ਦੀ ਬਾਕੀ ਨੁਕ]

ਨਹੀਂ ਦਿੱਤੇ। ਪੁਸਤਕ ਦੇ ਆਪਣੇ ਅੰਗ ੫੫੭ ਤੋਂ ਬਾਦ ਦੇ ਪੱਤਰੇ ਆਖੇਪਕ ਜਿਨ ਅੰਗੋ ਅੱਗੇ ਫਿਰ ਅਸਲੀ ਲਿਖਤ ਵਿਚ ੫੫੮ ਪਤ੍ਰਾਂਗ ਸ਼ੁਰੂ ਹੋ ਜਾਂਦਾ ਹੈ। ਫਿਰ ਇਕ ਪੱਤਰਾ ਹੱਟ ਕੇ ਵਿਚ ਜੋੜਿਆ ਹੈ। ਏਤੀ ਭਰ ਮਿਸਾ ਉਸ ਦੇ ਆਖੇਪਕ ਹੋਣ ਦਾ ਨਹੀਂ ਰਹਿੰਦਾ, ਕਿਸੇ ਐਸੇ ਨੁਸਖੇ ਵਿਚ ਕੋਈ ਪਾਠਕ ਦੇਖਕੇ ਧੋਖਾ ਨਾ ਖਾਏ।

ਚੰਦ ਕੇ ਪਾਸ ਬਿਠਾਇ।'ਸਭਿ ਕਿਛੁ ਆਪ ਲਖਹੁ ਸੁਖਦਾਇ।ਤਊ ਬੂਝਬੇ
ਹੇਤੁ ਗੁਸਾਈਂ।ਕਹੌਂ,ਬੈਸ ਮਮ ਸਕਲ ਬਿਤਾਈ॥੧੨॥ਅੰਤ ਸਮਾ ਪਹੁੰਚਨੇ
ਅਬਿ ਆਇ। ਤਜੌਂ ਦੇਹਿ ਤੁਮਰੇ ਗੁਨ ਗਾਇ। ਇਸ ਮਹਿਂ ਏਕ ਹੇਤੁ
ਹੈ ਔਰ। ਸੁੰਦਰ ਸ਼ਾਹੁ ਬਸਹਿ ਜਿਸ ਠੌਰ ॥ ੧੩ ॥ ਹੁਕਮ ਆਪ ਕੋ ਲੇ
ਤਹਿਂ ਜਾਊਂ। ਤਹਿਂ ਤਨ ਤਜਿ ਪਰਲੋਕ ਸਿਧਾਊਂ। ਕਰਿ ਆਯੋ ਤਿਹ ਸੋਂ
ਤਕਰਾਰ।–ਮਿਲ ਦੋਨਹੁ ਇਕ ਥਲ ਨਿਰਧਾਰ ॥ ੧੪॥ ਏਕ ਸਮੈ ਤਜਿ
ਦੋਨਹੁ ਦੇਹਿ। ਗਮਨਹਿਂ ਸ੍ਰੀ ਸਤਿਗੁਰ ਕੇ ਗ੍ਰੇਹ–। ਸੋ ਅਬਿ ਚਹੌਂ ਕਰਨੋ
ਮੈਂ ਸਾਚਾ। ਪਹੁੰਚਨਿ ਮਹਿਂ ਤਹਿਂ ਚਿਤ ਹਿਤ ਰਾਚਾ' ॥ ੧੫ ॥ ਸ੍ਰੀ ਹਰਿ-
ਗੋਵਿੰਦ ਸੁਨਿ ਮੁਸਕਾਏ। 'ਨਿਜ ਤਯਾਰੀ ਕਰਿ ਹਮ ਢਿਗ ਆਏ। ਕਹਨੋ
ਬਾਕ ਸੋ ਸਾਚ ਕਰੀਜੈ। ਸੁੰਦਰ ਸ਼ਾਹੁ ਮਿਲਹੁ ਸੰਗ ਲੀਜੈ ॥੧੬॥ ਇਕਠੇ
ਹੁਇ ਗੁਰ ਸਦਨ ਸਿਧਾਰੋ। ਮ੍ਰਿਖਾ[1] ਜਗਤ ਕੋ ਮੇਲ ਬਿਚਾਰੋ'। ਬਿਧੀ
ਚੰਦ ਬੰਦਤਿ ਕਰ ਬੰਦਿ। ਲਾਲਚੰਦ ਦੇਖਨੋ ਢਿਗ ਨੰਦ ॥੧੭॥ ਸੋ ਸਤਿ-
ਗੁਰ ਕੇ ਪਾਇਨਿ ਪਾਯੋ। ਸੇਵ ਕਰਨਿ ਨਿਸ਼ਕਪਟ ਸਿਖਾਯੋ। 'ਭੁਗਤਿ
ਮੁਕਤਿ ਦੋਨਹੁ ਗੁਰ ਪਾਸ। ਨਹਿਂ ਤਯਾਗਹੁ ਨਿਤ ਰਹੋ ਅਵਾਸ ॥ ੧੮ ॥
ਜੋ ਆਇਸੁ ਦੇਂ ਪੂਰਨ ਕਰੀਅਹਿ। ਗੁਰ ਕਾਰਜ ਕੋ ਬਿਲਮ ਨ
ਧਰੀਅਹਿ'। ਸ੍ਰੀ ਹਰਿਗੋਵਿੰਦ ਗਹਿ ਕਰਿ ਬਾਂਹੁ। ਦਈ ਧੀਰ 'ਤੁਮ ਸਮ
ਇਸ ਚਾਹੁ ॥੧੯॥ ਤੋਰ ਮੋਰ ਮਹਿਂ ਭੇਦ ਨ ਕੋਈ। ਗੁਰ ਸਿਖ ਨਾਮ ਰਹੇ
ਅਬਿ ਦੋਈ। ਰੂਪ ਏਕ ਮੇਰੇ ਸੰਗ ਭਯੋ। ਗੁਰ ਘਰ ਕਾਜ ਬਹੁਤ ਤੈਂ ਕਿਯੋ
॥ ੨੦ ॥ ਆਗੇ ਲਾਲਚੰਦ ਅਬਿ ਸੇਵਹਿ। ਹਮ ਪਾਛੇ ਗੁਰਤਾ ਜੋ ਲੇਵਹਿ।
ਸਦਾ ਸਾਂਝ ਤੇਰੀ ਪੁਸ਼ਤੈਨੀ[2]। ਨਿਬਹੈ ਗੁਰ ਘਰ ਸੰਗ ਸੁਖੈਨੀ' ॥ ੨੧ ॥
ਇੱਤਯਾਦਿਕ ਕਹਿ ਕਰਨੋ ਬਿਸਰਜਨ।ਬਾਰ ਬਾਰ ਹੇਰਤਿ ਕਰਿ ਅਰਜਨ।
ਚਰਨ ਸਰੋਜ ਨਮੋ ਕਰਿ ਚਲਯੋ।ਕਮਲ ਬਿਲੋਚਨ ਤੇ ਜਲ ਢਲਯੋ ॥੨੨
॥ ਸਾਹਿਬ ਭਾਨੇ ਆਦਿ ਘਨੇਰੇ। ਜੋਧਰਾਇ ਸੋਂ ਮਿਲਿ ਤਿਸ ਬੇਰੇ।ਲੇ ਕਰਿ
ਖੁਸ਼ੀ ਸਭਿਨਿ ਤੇ ਚਾਲਾ। ਰੋਗ ਨ, ਸੋਗ ਨ, ਬਯੋਗ ਨ, ਰਾਲਾ[3]* ॥੨੩॥
ਸ੍ਰੀ ਹਰਿਗੋਵਿੰਦ ਮੂਰਤਿ ਸੁੰਦਰ। ਕਰੀ ਰਿਦਾਵਨਿ ਤਾਬਿ ਉਰ ਅੰਦਰ।
ਪ੍ਰੇਮ ਮਹਾਤਮ ਸ੍ਰੀ ਗੁਰ ਕੇਰਾ। ਭਏ ਗਯਾਨ ਭੀ[4] ਰਹਨੋ ਘਣੇਰਾ ॥ ੨੪ ॥

[1]ਮਿਥਿਆ [ ਸਿੰ:, ਮ੍ਰਿਖਾ ]। [2]ਪੀੜ੍ਹੀਆਂ ਦੀ ਸਾਂਝ। [3]ਫਿਕਰ ਕੁਛ ਬੀ। ( ਅ ) ਰਲਿਆ।
[4]ਗਿਆਨ ਦੇ ਹੋਇਆਂ ਭੀ। *ਪਾ:–ਬਯੋਗ ਕਿਰਪਾਲਾ–ਵਿਯੋਗ ਤੋਂ ਬਚ ਹੈ।

ਗਯੋ ਤੁਰਤ ਹੀ ਤੌਨੈ ਦੇਸ਼। ਜਾਂਹਿ ਸਿਖ ਸੁੰਦਰ ਸ਼ਾਹੁ ਵਿਸ਼ੇਸ਼। ਜਿਮ
ਜੋਗੀਸ਼ਰ ਲਾਇ ਸਮਾਧਿ। ਬਿਧੀਚੰਦ ਕੋ ਰਹ੍ਯੋ ਅਰਾਧ ॥੨੫॥ ਸਿਮਰਨ
ਸੱਤਿਨਾਮ ਮੁਖ ਅੰਤਰ। ਗੁਰੂ ਪਰਾਇਨ[1] ਬੈਠਿ ਨਿਰੰਤਰ। ਕਹ੍ਯੋ
ਜਾਇ 'ਉਠੀਅਹਿ ਮਮ ਪਯਾਰ! ਚਲਿ ਆਯੋ ਇਤ ਹੇਤੁ ਤੁਹਾਰੇ ॥੨੬॥
ਜੋ ਤਕਰਾਰ ਤੋਹਿ ਸੰਗ ਕੀਨਿ। ਪਹੁੰਚ੍ਯੋ ਆਨਿ ਸਮਾ ਸੋ ਚੀਨਿ'। ਜਬਹਿ
ਸ਼੍ਰੋਨ ਮਾਹਿਂ ਸ਼ਬਦ ਪ੍ਰਵੇਸ਼ਾ। ਛੁਟ੍ਯੋ ਰਿਦਾ ਜਿਹ ਸ਼ਾਂਤਿ ਵਿਸ਼ੇਸ਼ਾ ॥ ੨੭ ॥
ਕਮਲ ਬਿਲੋਚਨ ਖੋਲ ਵਿਲੋਕਾ। ਆਗੇ ਖਰੇ ਗੁਰੂ*, ਹਤਿ ਸ਼ੋਕਾ[2]। ਪਗ
ਪੰਕਜ ਪਰ ਸੀਸ ਨਿਵਾਯੋ। ਧੂਲ ਲੀਨਿ ਮੁਖ ਚਖ ਪਰ ਲਾਯੋ ॥ ੨੮ ॥
'ਧੰਨ ਭਾਗ ਮੈਂ ਭਯੋ ਕ੍ਰਿਤਾਰਥ। ਪਹੁੰਚਿ ਦੂਰ ਤੇ ਕਰ੍ਯੋ ਸਕਾਰਥ। ਰਹ੍ਯੋ
ਪ੍ਰਤੀਖਤਿ ਤੁਮ ਆਗਵਨੂ। ਬਿਟ੍ਯੋ ਧ੍ਯਾਨ ਧਾਰ ਮੈਂ ਇਕ ਭਵਨੂ ॥੨੯॥
ਬਚਨ ਸੰਭਾਰ ਆਪ ਹੀ† ਆਏ। ਅੰਤ ਸਮੇ ਨਿਜ ਸਾਥ ਮਿਲਾਏ'।
ਬਹੁਰ੍ਯੋ ਬਿਧੀਚੰਦ ਤਬਿ ਭਾਖਾ। 'ਪੂਰਨ ਕੀਨਿ ਤੋਹਿ ਅਬਿ ਕਾਂਖਾ ॥੩੦॥
ਕੌਤਕ ਤਨੁ ਅੰਤ ਇਸ[3] ਹੇਰਾ। ਮ੍ਰਿਤੂ ਸਮਾ ਮੇਰਾ ਅਰੁ ਤੇਰਾ। ਇਸੀ
ਹੇਤੁ ਮੈਂ ਤੂਰਨ ਆਵਾ। ਚਾਹਤਿ ਤੋ ਕਹੁ ਸੰਗ ਰਲਾਵਾ ॥੩੧॥ ਸ੍ਰੀ ਨਾਨਕ
ਕੋ ਲੇ ਕਰਿ ਨਾਮੂ। ਰਿਦੈ ਧਰਹੁ ਮੂਰਤਿ ਅਭਿਰਾਮੂ। ਤਨ ਕਹੁ ਤਯਾਗਹੁ
ਚਲਹੁ ਸੁਖੈਨ। ਪਹੁੰਚਹੁ ਸਾਦਰ ਸਤਿਗੁਰੁ ਐਨ ॥੩੨॥ ਏਕ ਜਾਮ ਅਬਿ
ਬੈਸ ਹਮਾਰੀ। ਤੈਸੇ ਜਾਨਹੁ ਰਹੀ ਤੁਮਾਰੀ। ਉਠਹੁ ਸ਼ਨਾਨ ਠਾਨ ਕੁਛ
ਭਾਸਹੁ। ਬਿਨਾ ਤ੍ਰਾਸ ਗੁਰ ਆਸ ਹੁਲਾਸਹੁ[4]' ॥੩੩॥ ਸੁਨਿ ਅਨੰਦ ਕਰਿ
ਸੁੰਦਰਸ਼ਾਹੁ। ਵਧੀ ਚੌਂਪ, ਚਾਲਬੇ ਗੁਰ ਪਾਹੂ। ਉਠਿ ਦੋਨੋਂ ਤਬਿ ਨਿਰਮਲ ਪਾਨੀ।
ਕਰਿ ਸ਼ਨਾਨ ਪਾਵਨਤਾ[5] ਠਾਨੀ ॥੩੪॥ ਕੁਸ਼ ਕੇ ਆਸਤਰਨ ਜੁਗ ਕੀਨੇ
ਕੁਛਕ ਫਰਕ ਸੋਂ ਦੋਨ ਅਸੀਨੇ। ਸ੍ਰੀ ਹਰਿਗੋਵਿੰਦ ਸੁਜਸੁ ਉਚਾਰਾ। 'ਨਿਜ
ਦਾਸਾਨ ਪਰ ਦਯਾਲੁ ਉਦਾਰਾ ॥੩੫॥ ਲੋਕ ਪ੍ਰਲੋਕ ਸਹਾਇਕ ਭਾਰੇ। ਸੇਵਕ
ਅਪਾਨ ਹਜ਼ਾਰਹੁਂ ਤਾਰੇ'। ਬਚਨ ਬਿਲਾਸ ਏਵ ਕੁਛ ਕਰੇ। ਪੁਨ ਦ੍ਰਿਗ
ਮੂੰਦਿ ਧ੍ਯਾਨ ਕੋ ਧਰੇ ॥੩੬॥ ਨਿਜ ਨਿਜ ਬਦਨ ਛਾਦਿ ਪੁਨ ਲੀਨੇ। ਆਸਤਰਨ
ਪਰ ਪੌਢਨ ਕੀਨੇ। ਤਜ ਸੁਖੇਨ ਪ੍ਰਾਨ ਪੁਨ ਦੋਨ। ਮੰਗਲ ਭਯੋ ਦੇਵਤਾਨ

---

[1]ਗੁਰ ਆਸਰੇ। [2]ਸ਼ੋਕ ਦੂਰ ਕਰਨ ਵਾਲਾ। [3]ਇਸ ਪੰਜਾਂ ਤੱਤਾਂ ਦੇ ਸਰੀਰ ਦਾ ਅੰਤ। [4]ਗੁਰੂ ਜੀ ਦੀ ਆਸ ਵਿਚ ਅਨੰਦ ਕਰੋ। [5]ਪਵਿਤ੍ਰਤਾ। *ਏਥੇ ਇਸੇ ਰਾਸਿ ਦੇ ਅੰਸੂ ੩੫ ਅੰਕ ੫ ਦੇ 'ਰੂਜ' ਪਦ ਦਾ ਪ੍ਰਯਾਯ। †ਪਾ:-ਹੋ।

ਭੌਨ ॥ ੩੭ ॥ ਹਿਤ ਆਦਰ ਕੇ ਆਗੇ ਆਇ। ਦੋਨਹੁ ਲੀਨਿ ਬਿਮਾਨ ਚਢਾਇ।ਜੈ ਜੈ ਸ਼ਬਦ ਉਚਾਰਤਿ ਭਏ।ਸਤਿਗੁਰ ਪੁਰਿ ਕੋ ਤਤਛਿਨ ਗਏ॥੩੮॥ਤਪਤ ਸੁਰਨ ਸਮ[1] ਤਨ ਕੌ ਬਰਨ। ਦਿੱਬ ਬਸਨ ਧਾਰੇ ਆਭਰਨ[2]। ਜਾਇ ਗੁਰੂ ਪੁਰਿ ਇਸਥਿਤ ਭਏ। ਬੰਦਨ ਆਦਿ ਜਥੋਚਿਤ ਕਿਏ॥੩੯॥ ਇਸ ਪ੍ਰਕਾਰ ਗੁਰ ਕੋ ਸਿਖ ਭਾਰੀ। ਕਾਂਯਾਂ ਤ੍ਯਾਗਨਿ ਕੀਨਿ ਸੁਖਾਰੀ। ਦੇਉ ਗ੍ਰਾਮ ਤੇ ਤਬਿ ਨਰ ਆਏ। ਦੋਨਹੁੰ ਬਿਨਾ ਪ੍ਰਾਨ ਦਰਸਾਏ ॥ ੪੦ ॥ ਦਫਨ ਕਰਯੋ ਤਿਨ ਸੁੰਦਰ ਸ਼ਾਹੂ। ਪੂਜਨ ਹੇਤੁ ਥਾਨ ਕਰਿ ਤਾਂਹੂ। ਤੈਸੇ ਬਿਧੀਚੰਦ ਕੋ ਦਾਹਾ। ਅਬਿ ਲੌ ਮਾਨਹਿਂ,ਬਾਂਛਤਿ ਪਾਹਾ*॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸਿ 'ਬਿਧੀਚੰਦ ਤਨ ਤ੍ਯਜਨ' ਪ੍ਰਸੰਗ ਬਰਨਨ ਨਾਮ ਚਤੁਰ ਚਤੁਆਰਿੰਸਤੀ ਅੰਸੂ ॥ ੪੪ ॥

੪੫. [ਸ੍ਰੀ ਹਰਿਰਾਇ ਜੀ ਦੇ ਜਾਮੇ ਨਾਲ ਫੁੱਲ ਟੁੱਟਾ]।

ਦੋਹਰਾ ॥ ਸ੍ਰੀ ਹਰਿਗੋਵਿੰਦ ਚੰਦ ਜੀ ਬਿਰਹ ਬਿਧੀਚੰਦ ਪਾਇ। ਬਹੁ ਉਦਾਸ ਉਰ ਮਹਿਂ ਰਹੈਂ ਭੇਵ ਨ ਕਛੂ ਜਨਾਇਂ ॥ ੧ ॥ ਚੌਪਈ ॥ ਲਾਲ ਚੰਦ ਕੋ ਰਾਖਹਿ ਪਾਸ।ਬਹੁ ਭਾਂਤਨਿ ਤੇ ਦੇਤਿ ਦਿਲਾਸ।ਬਿਧੀਚੰਦ ਪਾਛੇ ਦਸਤਾਰ। ਬੰਧਿਵਾਈ ਮ੍ਰਿਦੁ ਬਾਕ ਉਚਾਰਿ ॥ ੨ ॥ ਤਿਸ ਬਿਧਿ ਹੀ ਦੀਨਸਿ ਬਡਿਆਈ। ਲੇ ਹਰਖਯੋ, ਗੁਰ ਸੇਵ ਕਮਾਈ। ਕਰਨ ਕਾਰ ਪਰ ਤਿਸਹੀ ਲਾਯਹੁ। ਬਡੇ ਮਸੰਦਨਿ ਸੰਗ ਮਿਲਾਯਹੁ ॥ ੩ ॥ ਏਕ ਦਿਵਸ ਸ੍ਰੀ ਹਰਿ-ਗੋਵਿੰਦ।ਪਹੁੰਚ ਉਪਬਨ ਪਿਖਨਿ ਬਿਲੰਦ।ਖਰੇ ਜਹਾਂ ਬਹੁ ਤਰੁਵਰੁ ਜਾਤੀ। ਚੰਪਕ, ਰਾਇ ਬੇਲ ਬਹੁ ਭਾਂਤੀ ॥੪॥ ਆਰੂ, ਆਮਰੂਦ, ਤਰੁ ਅੰਬ। ਨਿੰਬੂ ਕਦਲੀ[3] ਖਰੇ ਕਦੰਬ[4]। ਦਾਰਮ[5], ਸੇਉ, ਫਾਰਸੇ[6], ਖਿਰਨੀ[7]। ਫੂਲਨ ਝਾਰੀ ਬਹੁ ਬਿਧਿ ਬਰਨੀ ॥ ੫ ॥ ਕਠਲ[8], ਬਠਲ[9], ਨੌਰੰਗੀ ਸੁੰਦਰ। ਇੱਤ੍ਯਾਦਿਕ ਤਰੁ ਉਪਬਨ ਅੰਦਰ। ਰਾਇ ਜੋਧ ਅਰੁ ਭਾਨਾ ਸੰਗ।ਵਹਿਰ ਉਤਰਿ ਤਜਿ ਦਏ ਤੁਰੰਗ॥੬॥ਅੰਤਰ ਬਰੇ ਤਰੋਵਰ ਹੇਰਹਿਂ।ਪੁਸ਼ਪ ਪੁਸ਼ਪ ਪਰ ਦ੍ਰਿਸ਼ਟੀ ਪ੍ਰੇਰਹਿਂ। ਕਰੈਂ ਸਰਾਹਨਿ 'ਇਹ ਬਰ ਬਿਕਸਨੇ'। 'ਇਸ ਕੇ ਟੌਰ[10] ਉਚੇਰੇ ਨਿਕਸਨੇ' ॥੭॥ 'ਇਸ ਕੋ ਸੁੰਦਰ ਬਰਨ ਬਿਸਾਲਾ'। 'ਇਹ ਆਛੋ ਸੋਹੇ ਵਿਚ ਮਾਲਾ'। 'ਚਾਰ ਪਾਂਖੁਰੀ ਇਸ ਕੀ ਸੋਹਤਿ'। 'ਆਕ੍ਰਿਤ[11] ਮਹਾਂ ਬਨੀ ਮਨ ਮੋਹਤਿ' ॥੮॥ ਸ੍ਰੀ ਹਰਿਰਾਇ ਸੁ ਕਛੁਕ ਪਿਛੇਰੇ। ਹੁਤੇ

[1]ਤਪਾਏ ਹੋਏ ਸੋਨੇ ਵਰਗਾ। [2]ਨੂਰਾਨੀ ਕਪੜੇ ਤੇ ਗਹਿਣੇ। [3]ਕੇਲੇ। [4]ਇਕ ਬ੍ਰਿਛ ਜਿਸਨੂੰ ਗੋਲ ਗੋਲ ਲੱਡੂਆਂ ਵਰਗੇ ਫੁਲ ਪੈਂਦੇ ਹਨ। [5]ਅਨਾਰ। [6]ਫਾਲਸਾ। [7]ਨਿਮੋਲੀ ਦੀ ਸ਼ਕਲ ਦੇ ਮਿੱਠੇ ਫਲ ਵਾਲਾ ਇੱਕ ਬ੍ਰਿਛ। [8]ਕਟਹਰ ਯਾ ਕਠਲ। [9]ਢੇਊ। [10]ਸਿੱਟਾ। [11]ਸ਼ਕਲ।

*ਇਕ ਸਮਾਧ ਦੇਉ ਨਗਰ ਤੇ ਇਕ ਦੂਰ ਸਿੰਘ ਪਿੰਡ ਬੀ ਦੱਸੀਂਦੀ ਹੈ।

ਤੁਰੰਗ ਪੰਥ ਕੇ ਨੇਰੇ[1]। ਰੁਕਨੇ ਪੌਰ[2] ਉਪਬਨ ਕੇ ਤਬੈ। ਕਹਿ ਕਰ ਕੀਨੇ ਖਰਜਨ ਸਬੈ॥੯॥ਸਗਰੇ[3] ਮਗ ਤੇ ਦੂਰ ਹਟਾਏ। ਤਬੈ ਪ੍ਰਵੇਸ਼ਨ ਕੌ ਚਲਿ ਆਏ। [4]ਅਲਪ ਬੈਸ ਮਹਿਂ ਲਖਿ ਕਰਿ ਸਾਰੇ। ਲਰਹਿਂ ਨ ਹਯ ਇਤ ਉਤਹਿ ਨਿਵਾਰੇ[4] ॥ ੧੦ ॥ ਟੱਛਕ ਦਾਸ ਜਿਨਹੁ ਕੇ ਸੰਗ। ਹੁਤੇ ਅਟੋਹਨ ਬਲੀ ਤੁਰੰਗ। ਧਾਂਤੇ ਸਭਿ ਕਹੁ ਦਏ ਹਟਾਇ।ਉਤਰੇ ਆਪ ਤਬਹਿ ਹਰਿ-ਰਾਇ ॥੧੨॥ ਸ਼ਤਪਾਲਨ ਕੌ[5] ਸੂਖਮ ਜਾਮਾ। ਨਿਤ ਪ੍ਰਤਿ ਪਹਿਰਹਿਂ ਬਹੁ ਅਭਿਰਾਮਾ। ਸੁੰਦਰ ਪਰਨੋ ਸਿਕੰਧ ਦੁਕੂਲ[6]। ਮਨਹੁਂ ਮ੍ਰਿਦੁਲਤਾ ਕੋ ਤਨ ਮੂਲ ॥ ੧੨ ॥ ਮਿਲੈਂ ਪਿਤਾਮਾ ਕੇ ਸੰਗ ਜਾਈ। ਧਾਂਤੇ ਚਾਲ ਚਲਤਿ ਚਪਲਾਈ[7]। ਬਾਧੂ ਬੇਗ ਚਲਨ ਤੇ ਪਰਸਨੈ। ਸ਼ਤ ਪਾਲਨ ਜਾਮੇ ਕੋ ਸਰਸਨੈ[8]॥੧੩॥ਪਸਰਨੋ ਘਨੋ ਛਿੱਪ੍ਰ ਚਲਿ ਜਾਹੀਂ। ਸੁੰਦਰ ਫੂਲ ਹੁਤੇ ਮਗ ਮਾਂਹੀ। ਸੋ ਜਾਮੇ ਲਗਿ ਅਟਕਤਿ ਟੂਟਾ। ਐਂਚਨ ਕਰੇ ਸ਼ਾਖ ਤੇ ਛੂਟਾ ॥ ੧੪॥ ਟੂਟਨੋ ਪੁਸ਼ਪ ਰਹਨੋ ਤਹਿਂ ਪਰਨੋ। ਸ੍ਰੀ ਹਰਿਰਾਇ ਬੇਗ ਤਿਮ ਧਰਨੋ। ਮਿਲਹਿਂ ਪਿਤਾਮੇ ਕੋ ਚਿਤ ਚਾਹੀ। ਕਹਾਂ ਰਹੇ, ਜਬਿ ਲਗਿ ਕਹਿਂ ਨਾਂਹੀ[9]॥ ੧੫॥ਸੰਗ ਦਾਸ ਤਿਮ ਗਮਨਤਿ ਗਏ। ਸਤਿਗੁਰ ਨਿਕਟਿ ਪਹੁਚਤਿ ਭਏ। ਸਨੇ ਸਨੇ ਫਿਰ ਉਪਬਨ ਸੈਲ। ਸ੍ਰੀ ਹਰਿਗੋਬਿੰਦ ਸਿਖ ਬਹੁ ਗੇਲ[10]॥੧੬॥ ਸੁੰਦਰ ਰਵਸ਼[11]* ਸਥੰਡਲ[12] ਘਨੇ।ਹਾਥ ਪ੍ਰਬੀਨਨਿ ਕੇ ਲਗਿ ਬਨੇ।ਤਿਨ ਪਰ ਚਲੇ ਜਾਂਹਿ ਸਭਿ ਆਗੇ। ਗਮਨਹਿ ਭੀਰ ਲਾਰ[13] ਕੋ ਲਾਗੇ ॥੧੭॥ ਪਿਖਨੋ ਤਰੋਵਰ ਸੁੰਦਰ ਛਾਯਾ। ਬੈਠਨ ਹੇਤੁ ਰਿਦਾ ਬਿਸਮਾਯਾ। ਹੁਤੀ ਸਘਨ[14] ਬਹੁ ਤਿਸ ਕੇ ਤਰੇ। ਫਰਸ਼ ਕਰਾਇ ਬੈਠਿਬੋ ਕਰੇ ॥ ੧੮ ॥ ਅਨਿਕ ਭਾਂਤਿ ਕੀ ਬਾਤਨਿ ਕਰਤੇ। ਤ੍ਰਿਣ ਸਬਜ਼ੀ ਚਹੁੰ ਓਰ ਨਿਹਰਿਤੇ। ਕਿਤਿਕ ਸਮੈ ਮਹਿ ਉਠਿ ਕਰਿ ਚਾਲੇ। ਸ੍ਰੀ ਹਰਿਰਾਇ ਨਿਕਟਿ ਹੈਂ ਨਾਲੇ ॥੧੯॥ ਸਨੈ ਸਨੈ ਜਿਮ ਆਗੇ ਗਏ। ਤਿਸ ਪ੍ਰਕਾਰ ਹਟਿ ਆਵਤਿ ਭਏ। ਟੂਟਨੋ ਪਰਨੋ ਪੁਸ਼ਪ ਜਿਸ ਥਾਈਂ। ਤਹਾਂ ਪਹੁੰਚਤਿ ਭੇ ਜਗ ਸਾਈਂ ॥੨੦॥ ਪ੍ਰਥਮ ਗਏ

[1]ਰਾਹ ਦੇ ਨੇੜੇ ਘੋੜੇ ਸਨ। [2](ਤਿਨ੍ਹਾਂ ਘੋੜਿਆਂ ਨਾਲ) ਦਰਵਾਜ਼ਾ ਰੁਕਿਆ ਹੋਇਆ ਸੀ। [3]ਸਾਰੇ (ਘੋੜੇ)। [4]ਸਾਰਿਆਂ ਨੇ (ਹਰਿਰਾਇ ਜੀ ਨੂੰ) ਛੋਟੀ ਉਮਰ ਦੇ ਜਾਣ ਕੇ ਘੋੜੇ ਪਰੇ ਕਰ ਦਿੱਤੇ ਜੋ ਆਪ ਵਿਚ ਲੜ ਨਾ ਪੈਣ। (ਅ) ਸਾਰੇ ਘੋੜੇ ਨਾ ਲੜ ਪੈਣ....। [5]ਨੌ ਪੱਲਿਆਂ ਦਾ। [6]ਦੁਪੱਟਾ। [7]ਕਾਹਲੀ ਵਾਲੀ। [8]ਨੌ ਪੱਲਿਆਂ ਦਾ ਜਾਮਾ ਫੈਲਿਆ। [9]ਜਦ ਤਕ(ਸ੍ਰੀ ਗੁਰੂ ਹਰਿ-ਗੋਬਿੰਦ ਸਾਹਿਬ ਜੀ) ਇਹ ਨਾ ਕਹਣ (ਕਿ ਸ੍ਰੀ ਹਰਿਰਾਇ ਜੀ !) ਕਿਥੇ ਰਹੇ। [10]ਪਿੱਛੇ। [11]ਬਾਗ ਦੀਆਂ ਸੜਕਾਂ। [12]ਥੜੇ। [13]ਕਤਾਰ। [14]ਸੰਘਣੀ ਛਾਂ। *ਪਾ:-ਰੌਂਸ।

ਦੇਖਯੋ ਬਿਧਿ ਭਲੇ। ਹੁਤੋ ਸਰਾਹਯੋ ਸੁੰਦਰ ਖਿਲੇ। ਸਬਹਿ ਬਿਲੋਕਯੋ ਟੁਟੇ ਪਰਯੋ। ਸਤਿਗੁਰ ਬਾਕ ਉਚਾਰਨ ਕਰਯੋ॥੨੧॥ 'ਸ਼ਾਖਾ ਲਗਯੋ ਹੁਤੋ ਹਮ ਹੇਰ॥ਅਬਿ ਇਹ ਕਿਹ ਤੋਰਯੋ ਛਿਤ ਗੇਰ?ਉਪਮਾ ਮੁਖ ਪ੍ਰਸੰਨਕੀ ਪਾਵਤਿ। ਖਿਰੀ ਪਾਂਖੁਰੀ ਹੁਤੋ ਸੁਹਾਵਤਿ ॥ ੨੨ ॥ ਸ਼ਾਖਾ ਸਹਿਤ ਤੁਟੋਵਰ ਅਵਨੀ। ਨਿਜ ਛਬਿ ਤੇ ਦਿਖਰਾਵਤਿ ਰਵਨੀ[1]। ਅਬਿ ਛਿਨ ਛਿਨ ਪ੍ਰਤਿ ਇਹ ਕੁਮ-ਲਾਵਤਿ। ਸ਼ੋਕ ਸਹਿਤ ਮੁਖ ਸਮਤਾ[2] ਪਾਵਤਿ ॥ ੨੩ ॥ ਕਾਰਜ ਕਹਾਂ ਸਰਯੋ ਇਸ ਤੋਰੇ। ਧਰਨੀ ਪਰਯੋ ਭਈ ਦੁਤਿ ਹੋਰੇ'। ਇਮ ਸਤਿਗੁਰ ਕਹਿ ਬਹੁ ਤਿਸ ਬੇਰੇ। ਬੂਝਨ ਹੇਤੁ ਨਰਨ ਮੁਖ ਹੇਰੇ ॥ ੨੪ ॥ ਹੁਤੇ ਸੰਗ ਸੋ ਕਿਨਹੂੰ ਨ ਜਾਨਾ। ਟੂਟਨ ਕਾਰਨ ਨਹੀਂ ਬਖਾਨਾ॥ਜਬਿ ਸਭਿਹਿਨਿ ਮੁਖ ਤੂਸ਼ਨਿ ਠਾਨੇ। ਸ੍ਰੀ ਹਰਿਰਾਇ,ਦਾਸ ਤਿਨ ਜਾਨੇ[3]॥੨੫॥ਹਾਥ ਜੋਰਿ ਸਭਿ ਹੇਤੁ ਸੁਨਾਏ।'ਸ੍ਰੀ ਹਰਿਰਾਇ ਚਲਤਿ ਉਤਲਾਏ।ਦੀਰਘ ਜਾਮਾ ਅਟਕਯੋ ਯਾ ਸੋਂ। ਪਰਯੋ ਟੂਟ ਧਰ ਤੁਰਨਤਾ ਸੋਂ' ॥ ੨੬ ॥ ਸੁਨਿ ਸ੍ਰੀ ਮੁਖ ਤੇ ਸੁਮਤਿ ਬਤਾਵੈਂ। 'ਜੋ ਦੀਰਘ ਜਾਮਾ ਗਰ ਪਾਵੈਂ।ਕਯੋਂ ਨ ਸੰਕੋਚਿ ਸੰਭਾਰਿ ਚਲੈ ਹੈ?ਜਿਹ ਪਸਰਤਿ ਗਨ ਬਿਘਨ ਪਰੈ ਤੇ*'॥੨੭॥ ਸੁਨੀ ਪਿਤਾਮੇ ਕੀ ਇਮ ਬਾਨੀ। ਸ੍ਰੀ ਹਰਿਰਾਇ ਬੰਦਨਾ ਠਾਨੀ। ਤੁਰਤ ਸੰਕੋਚਯੋ ਜਾਮਾ ਗਰ ਕੋ। ਕਰਯੋ ਸੰਵਾਰਨ ਪਾਇ ਸੁ ਕਰ ਕੋ[4] ॥ ੨੮ ॥ ਤਬਿ ਤੇ ਮਾਨਯੋ ਬਚਨ ਭਲੇ ਹੈਂ।ਜਬਿ ਲੌ ਜਿਏ ਨ ਛੋਰਿ ਚਲੇ ਹੈਂ। ਸ਼ਤਪਾਲਨ ਕੋ ਜਾਮਾਂ ਪਾਵਾਂ।ਚਲਨ ਸਮੈਂ ਕਰ ਤੇ ਸੁਕਚਾਵੈਂ॥੨੯॥ਸੀਖ ਪਿਤਾਮੇ ਕੀ ਨ ਬਿਸਾਰੀ। ਸ੍ਰੀ ਹਰਿਰਾਇ ਪ੍ਰਤੱਗਯਾ ਧਾਰੀ। ਜਿਮ ਸ੍ਰੀ ਨਾਨਕ ਸੇਵਤਿ ਰਹੇ। ਗੁਰ ਅੰਗਦ ਬਡ ਰੁਜ ਦੁਖ† ਸਹੇ ॥੩੦॥ ਸਰਬ ਰੀਤਿ ਕਰਿ ਸਮਰਥ ਭਏ। ਰੁਜ ਤਨ ਕੋ ਨ ਮਿਟਾਵਨਿ ਕਿਏ। ਤਿਮ ਸ੍ਰੀ ਅਮਰਦਾਸ ਤਿਨ ਆਗੇ। ਦੁਸ਼ਕ੍ਰਿਤ[5] ਸੇਵਾ ਮਹਿੰ ਨਿਤ ਲਾਗੇ ॥ ੩੧ ॥ ਏਕ ਸਮੈਂ ਗਹਿ ਤਿਨ

---

[1]ਸੁੰਦਰ, ਸੁੰਦਰਤਾ। [2]ਸ਼ੋਕ ਵਾਲੇ ਮੁਖ ਦੀ ਸਦ੍ਰਿਸ਼ਤਾ। [3]ਉਸ ਦਾਸ ਨੂੰ ਪਤਾ ਸੀ। [4]ਹੱਥ ਪਾਕੇ। [5]ਔਖੀ।

*ਨਾਲੇ ਮਹਾਨ ਜੋਧਾ ਹਨ, ਨਾਲੇ ਅਵਤਾਰ ਹਨ, ਨਾਲੇ ਕਮਾਲ ਦੇ ਇਨਸਾਨ ਹਨ। ਫੁਲ ਦੇ ਟੁੱਟਣ ਤੇ ਦ੍ਰਵ ਜਾਣਾ ਕੇਡੀ ਨਰਮ ਦਿਲੀ ਤੇ ਵਿਸਮਾਦੀ ਦ੍ਰਵਣਤਾ ਹੈ, ਫਿਰ ਫੁੱਲ ਟੁੱਟੇ ਦਾ ਪਰਥਾਇ ਲੈ ਕੇ ਪਿਆਰੇ ਨੂੰ ਸਮਝਾਇਆ ਹੈ ਕਿ ਤੁਹਾਨੂੰ ਰੱਬ ਨੇ ਗੁਰੂ ਬਣਾਉਣ ਲਈ ਘੱਲਿਆ ਹੈ, ਤੁਸਾਂ ਨੇ ਆਪਣੀ ਜ਼ਿੰਮੇਵਾਰੀ ਦਾ ਨਿਰਬਾਹ ਬੜੀ ਹੁਸ਼ਿਆਰੀ ਨਾਲ ਕਰਨਾ ਹੈ।

†ਦੇਖੋ ਰਾਸਿ ੧ ਅੰਸੂ ੧੬ ਅੰਕ ੧੯ ਦੀ ਹੇਠਲੀ ਤੁਕ।

ਕੀ ਬਾਹੂ। ਸ਼੍ਰੀ ਅੰਗਦ ਗਮਨੇ ਮਗ ਮਾਹੂ। ਸਹਿਜ ਸੁਭਾਇਕ ਬਾਕ ਕਹੰਤੇ। ਅਪਨਿ ਬਰੋਬਰ ਲਿਯੇ ਚਲੰਤੇ ॥ ੩੨ ॥ ਦੁਤੀ ਬਾਂਹੁ ਲਟਕਤਿ ਅਰ ਹਾਲਤਿ। ਜਬਿ ਮਗ ਬਿਖੇ ਚਰਨ ਕੋ ਡਾਲਤਿ। ਏਕ ਬਾਰ ਭੁਜ ਅਧਿਕ ਹਿਲਾਈ। ਗੁਰ ਅੰਗਦ ਤੇ ਭੀ ਅਗਵਾਈ ॥ ੩੩ ॥ ਦੇਖਤਿ ਦਹਿਲਯੋ ਰਿਦਾ ਘਨੇਰਾ।-ਭਈ ਅਵੱਗਜਾ ਇਹੁ ਕਰ ਮੇਰਾ। ਗੁਰ ਆਗੇ ਹੋਯੋ ਬਹੁ ਹਾਲਾ[1]। ਉਚਿਤ ਪਿਛਾਰੀ ਰਹਿਬੇ ਵਾਲਾ ॥ ੩੪ ॥ ਅਬਿ ਇਸਕੋ ਤ੍ਯਾਗਨਿ ਬਨਿ ਆਵੈ। ਛੇਦਨ ਕਰਿ ਗੇਰਨ ਹੀ ਭਾਵੈ-। ਸ਼੍ਰੀ ਅੰਗਦ ਦਿਸ਼ਿ ਬਹੁਰ ਬਿਚਾਰੇਂ।-ਉੱਗ੍ਰ ਕਰਮ ਪਿਖਿ ਕੋਪ ਨ ਧਾਰੇਂ॥ ੩੫॥ ਯਾਂਤੇ ਨਹਿੰ ਛੇਦਨ ਸ਼ੁਭ ਰੀਤੇ। ਤ੍ਯਾਗਨ ਕਰੌਂ ਬਾਂਹਿ ਨਿਜ ਜੀਤੇ। ਤਜੌਂ ਅਪਨਪੌ ਇਸ ਤੇ ਅਬੈ। ਕਾਰ ਨ ਕਰੌਂ ਇਸੀ ਤੇ ਕਬੈ ॥ ੩੬ ॥ ਨਹਿ ਅਬਿ ਪੋਖਨ ਕਬਿਹੂ ਕਰੌਂ। ਬਨਹਿ ਸੁਕਾਵਨ ਇਮ ਪਰਹਰੌਂ-। ਅਸ ਬਿਚਾਰ ਕਰਿ ਛਾਤੀ ਲਾਇ। ਨਿਸ ਦਿਨ ਰਾਖੀ ਤਹਾਂ ਟਿਕਾਇ ॥ ੩੭॥ ਬਿਨ ਹਾਲੇ ਇਕ ਥਲ ਜਬਿ ਰਹੀ। ਸ਼ੁਸ਼ਕ ਭਈ ਪੁਨ ਪੋਖੀ ਨਹੀਂ। ਇੱਤ੍ਯਾਦਿਕ ਪ੍ਰਣ ਗੁਰ ਘਰ ਕੇਰੇ। ਨਹੀਂ ਨੇਮ ਕਰਿ ਗਿਰੇ ਪਿਛੇਰੇ[2]॥ ੩੮ ॥ ਤਿਮ ਹੀ ਪ੍ਰਣ ਧਾਰਯੋ ਹਰਿਰਾਇ। ਸੀਖ ਪਿਤਾਮੇ ਤੇ ਜਬਿ ਪਾਇ। ਸ਼ਤ੍ਰਪਾਲਨ ਹੀ ਪਹਿਰਹਿ ਜਾਮਾ। ਸੂਖਮ ਬਸਤ੍ਰ ਸਜਹਿ ਅਭਿਰਾਮਾ ॥ ੩੯ ॥ ਚਲਿਬੇ ਸਮੈਂ ਨ ਕਰ ਤੇ ਛੋਰੈਂ। ਕਰ ਧਰਿ ਸੁਕਚਾਵਤਿ ਚਹੁੰ ਓਰੈਂ*।ਇਮ ਸ਼੍ਰੀ ਹਰਿਗੋਵਿੰਦ ਸੁਨਾਇ। ਅਪਨ ਸਥਾਨ ਬਿਰਾਜੇ ਆਇ। ੪੦ ॥ ਖਾਨ ਪਾਨ ਕਰਿ ਕੈ ਬਿਸਰਾਮੇ। ਸੇਵਾ ਕਰਹਿਂ ਸਿੱਖ ਸ਼ੁਭ ਕਾਮੇ। ਕੇਤਿਕ ਦਿਨ ਇਮ ਭਏ ਬਿਤਾਇ।ਕਰਹਿਂ ਉਧਾਰਨ ਜਨ ਸਮੁਦਾਇ॥੪੧॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ਼੍ਰੀ ਹਰਿਰਾਇ' ਪ੍ਰਸੰਗ ਬਰਨਨੰ ਨਾਮ ਪੰਚ ਚਤਵਾਰਿੰਸਤੀ ਅੰਸੂ ॥ ੪੫ ॥

## ੪੬. [ਮਾਤਾ ਨਾਨਕੀ ਤੇ ਮਰਵਾਹੀ]।

ਦੋਹਰਾ ॥ ਅਲਪ ਬੈਸ ਮਾਹਂ ਸੁਮਤਿ ਕਰਿ ਪ੍ਰਣ ਠਾਨਯੋ ਹਰਿਰਾਇ। ਬਾਕ ਪਿਤਾਮੇ ਕੇ ਸੁਨੇ ਰਾਖੇ ਰਿਦੇ ਟਿਕਾਇ ॥ ੧ ॥ ਚੌਪਈ ॥ ਸ਼੍ਰੀ ਹਰਿਗੋਵਿੰਦ ਪੌਤ੍ਰ ਨਿਹਾਰਾ। ਬਚਨ ਆਪਨੇ ਕੇ ਅਨੁਸਾਰਾ।ਜਬਿ ਕਬਿ ਦੇਖਹਿ ਕਰ ਮੈਂ ਜਾਮਾ। ਗਮਨਤਿ ਸੰਕੋਚਤਿ ਅਭਿਰਾਮਾ ॥ ੨ ॥ ਦੀਰਘ ਛੋਰ ਨ ਕਬਹੂ ਚਾਲੇ। ਪਹਿਰਹਿ ਸੂਖਮ ਜਿਹ ਸੌ ਪਾਲੇ। ਗੁਰ ਪ੍ਰਸੰਨਤਾ ਕਹਿਬੇ ਲਾਗੇ।

---

[1]ਬਹੁਤਾ ਹਿੱਲਦੇ। [2]ਝੂਲਾ ਛੋੜ ਕੇ ਨਾ। *ਸਿੱਖਿਆ ਦੇ ਸਦਾ ਤਾਜ਼ਾ ਦੇਖਣ ਦਾ ਪ੍ਰਕਰਣ ਹੈ।

ਨਿਕਟਿ ਬਿਠਾਵਹਿ ਉਰ ਅਨੁਰਾਗੋ ॥੩॥ ਦਿਨ ਪ੍ਰਤਿ ਅਧਿਕ ਹੋਤਿ ਦੁਖ ਜਾਵੈ। ਮ੍ਰਿਦੁਲ ਬਾਕ ਕਹਿ ਅਨੰਦ ਉਪਾਵੈਂ। ਸਿਖ ਸੰਗਤਿ ਸਭਿਹਿਨਿ ਲਖਿ ਲੀਨਸਿ।–ਪੌਤ੍ਰੇ ਪਰ ਕਰੁਨਾ ਮਨ ਭੀਨਸਿ–॥੪॥ ਸੂਰਜਮਲ ਪਿਤ ਆਸ਼ੈ ਚੀਨਾ।–ਸ੍ਰੀ ਹਰਿਰਾਇ ਚਹੈਂ ਗੁਰ ਕੀਨਾ–। ਨਿਜ ਜਨਨੀ ਸੰਗ ਗਾਥ ਬੁਝਾਈ। 'ਦਈ ਚਹਿਤਿ ਪੌਤ੍ਰੇ ਬਡਿਆਈ' ॥੫॥ ਤਬਾ ਨਾਨਕੀ ਸੁਧਿ ਸੁਨਿ ਪਾਈ। ਮਰਵਾਹੀ ਜੁਤਿ ਚਿਤ ਦੁਚਿਤਾਈ[1]। ਕਰਹਿ ਬਿਚਾਰ[2] –ਕਹਾਂ ਇਹੁ ਭਾਵੈ। ਸੁਤ ਤਜਿ ਪੌਤ੍ਰਹਿ ਕੋ ਬਡਿਆਵੈਂ॥ ੬ ॥ ਗੁਨ ਗਨ ਸਹਿਤ ਸਦਾ ਅਨੁਸਾਰੀ। ਪਿਤਾ ਪੌਤ੍ਰ ਕਛ ਨਹਿਂ ਹੰਕਾਰੀ। ਪ੍ਰਥਮ ਗੁਰਨਿ ਨਿਜ ਪੁੱਤ੍ਰ ਨ ਦੀਨਿ। ਨਹਿਂ ਅਪਨੇ ਅਨੁਸਾਰੀ ਚੀਨਿ ॥ ੭ ॥ ਸਿਰੀਚੰਦ ਅਰੁ ਲਖਮੀਦਾਸ। ਪਿਤ ਸੇਵਾ ਨਹਿਂ ਕੀਨਿ ਹੁਲਾਸ।ਤਿਮ ਹੀ ਦਾਸੂ ਦਾਤੂ ਸੁਨੇ। ਪਿਤ ਅਨੁਸਾਰੀ ਨਾਂਹਿ ਨ ਬਨੇ ॥ ੮ ॥ ਮੋਹਨ ਅਪਰ ਮੋਹਰੀ ਦੋਇ। ਤਿਸ ਬਿਧਿ ਹੀ ਤਿਨ ਕੀ ਗਤਿ ਜੋਇ। 'ਸਭਿ ਤੇ ਊਚੋ ਪਿਤਾ ਹਮਾਰੋ[3]। ਜਗ ਜਾਚਕ, ਗੁਰ ਏਕ ਦਤਾਰੋ॥੯॥ਹਮ ਉੱਤਮ ਸਭਿ ਤੇ ਬਡਿ ਭਾਗੇ'। ਇਮ ਹੰਕਾਰ ਨ ਸੇਵਾ ਲਾਗੇ। 'ਲੋਕਨਿ ਮਾਂਹਿ ਬਹੁ ਰਹੈ ਬਡਾਈ'। ਯਾਂਤੇ ਗੁਰੁ ਗਿਰਾ ਨ ਕਮਾਈ॥੧੦॥ ਮਮ ਸੁਤ ਤੇਗ ਬਹਾਦਰ ਨੀਕੋ। ਪਿਤ ਆਗਜ਼ਾ ਮਹਿਂ ਉੱਜਲ ਜੀਕੋ[4]। ਰਹਿ ਮਰਜ਼ੀ, ਨਹਿਂ ਅਰਜ਼ੀ ਕਹੈ[5]। ਗੁਰ ਕੇ ਕਰਨੇ ਪਿਖਤਿ ਮੁਦ ਲਹੈ ॥੧੧॥ਅਪਰ ਬਿਕਾਰ ਆਦਿ ਹੰਕਾਰ। ਇਨ ਕੇ ਲੇਸ਼ ਨ ਰਿਦੈ ਮਝਾਰ। ਆਪ ਸਰਾਹਤਿ ਭੇ ਬਹੁ ਬਾਰੀ। 'ਹੁਇ ਬਿਸਾਲ ਇਹੁ ਧੀਰਜ ਧਾਰੀ' ॥ ੧੨ ॥ ਬਹੁਰ ਬਚਨ ਸ਼ੁਭ ਕਹਨੇ ਸੁਨਾਈ। 'ਇਸ ਕੇ ਸੁਤ ਹ੍ਵੈ ਗੁਨ ਸਮੁਦਾਈ'। ਰਿਦੈ ਕਹਾਂ ਅਬਿ ਕੌਨ ਬਿਚਾਰਾ।ਚਹੈਂ ਦੇਨ ਪਦ,ਪੌਤ੍ਰ ਉਦਾਰਾ–॥੧੩॥ ਇੱਤਆਦਿਕ ਤਰਕਤਿ ਉਰ ਮਾਂਹੀ। ਤਿਮ ਚਿਤਵਤਿ ਚਿਤ ਨਿਤ ਮਰਵਾਹੀ। ਸੂਰਜਮਲ ਕੋ ਦੇਖਿ ਬਿਚਾਰੈ।–ਇਹੁ ਗੁਰ ਸੁਤ ਸਭਿ ਕਾਜ ਸੰਭਾਰੈ॥੧੪॥ ਪਿਤ ਆਇਸੁ ਮਹਿਂ ਬਰਤਨ ਹਾਰਾ। ਦੇਸ਼ਨਿ ਦੇਸ਼ ਮਸੰਦ ਉਦਾਰਾ।ਲੇਬੋ ਦੇਬੋ ਕਾਜ ਬਿਸਾਲੇ। ਸਗਰੇ ਕਰਤਿ ਸੁਮਤਿ ਕੇ ਨਾਲੇ॥ ੧੫ ॥ ਦੇਸ਼ਾ

---

[1]ਪਿਤਾ ਹੋਈ। [2](ਮਾਤਾ ਨਾਨਕੀ ਵਿਚਾਰ ਕਰਦੀ ਹੈ। [3](ਸ੍ਰੀ ਮੋਹਨ ਤੇ ਸ੍ਰੀ ਮੋਹਰੀ ਜੀ ਨੂੰ ਇਹ ਹੰਕਾਰ ਹੋਇਆ ਕਿ) ਸਾਡਾ ਪਿਤਾ ਸਭ ਤੋਂ ਉੱਚਾ ਹੈ। [4]ਪਿਤਾ ਦਾ ਉੱਜਲ। [5](ਗੁਰ) ਮਰਜ਼ੀ ਅਨੁਸਾਰ ਰਹਿੰਦਾ ਹੈ, ਬੇਨਤੀ (ਤੱਕ) ਨਹੀਂ ਕਰਦਾ।

ਖਰਚ ਆਦਿਕ ਗੁਰ ਘਰ ਕੋ।ਸਕਲ ਚਲਾਵਤਿ ਹੈ ਬੁਧਿ ਕਰਿਕੈ। ਜਗ
ਗੁਰ ਇਸ ਕੀ ਦ੍ਰਿਸ਼ਟਿ ਨਹਿ ਦੇਖਾ। ਰਹੈਂ ਪੌਤ੍ਰ ਕੌ ਕਰਨੋ ਵਿਸ਼ੇਖਾ—॥੧੬॥
ਇੱਤ੍ਯਾਦਿਕ ਗੁਰ ਘਰਨੀ ਦੌਨ। ਚਿਤਵਹਿਂ ਗੁਰਤਾ ਨਿਜ ਨਿਜ ਭੌਨ।
ਸਮੈਂ ਪਾਇ ਸ਼੍ਰੀ ਹਰਿ ਗੋਵਿੰਦ। ਅੰਤਹਿ ਪੁਰ ਮਹਿਂ ਆਇ ਅਨੰਦ ॥੧੭॥
ਨਿਜ ਸੁਤ ਹੇਤੁ ਕਹਹਿ ਮਰਵਾਹੀ।'ਉਚਿਤ ਬਾਤ ਕੀਜਹਿ ਚਿਤ ਚਾਹੀ।
ਸੂਰਜ ਮਲ ਵਡਿਆਈ ਜੋਗ। ਬਡੋ ਪੁੱਤ੍ਰ ਇਹੁ ਸੁਮਤਿ[1] ਸੰਜੋਗ' ॥੧੮॥
ਸ਼੍ਰੀ ਗੁਰਦਿੱਤਾ ਹੁਤੋ ਬਡੇਰੋ। ਗੁਰਤਾ ਉਚਿਤ ਸਭਿਨਿ ਸ਼ੁਭ ਹੇਰੋ। ਪੂਨ
ਅੰਤ ਔਚਕ ਤਿਨ ਹੋਵਾ। ਦੀਰਘ ਅਚਰਜ ਨਰ ਗਨ ਜੋਵਾ ॥੧੯॥
ਅਬਿ ਸੂਰਜਮਲ ਸੁਮਤਿ ਬਿਲੰਦ। ਅਹੈ ਆਪ ਕੋ ਦੀਰਘ ਨੰਦ। ਤਿਸ ਕੇ
ਹੋਤਿ ਅਪਰ ਨਹਿਂ ਲਾਇਕ। ਬਨਹੁ ਆਪ ਵਡਿਆਈ ਦਾਯਕ ॥੨੦॥
ਜੇਸ਼ਟ ਪੌਤ੍ਰ ਗ੍ਰਿਹ ਲੇ ਰਾਖਾ।—ਮੈਂ ਹੌਂ ਗੁਰੁ—ਸੰਗਤਿ ਮਹਿਂ ਭਾਖਾ। ਕਪਟ
ਆਪ ਤੇ ਕਰ ਤਹਿਂ ਰਹਨੋ। ਤੁਮ ਅਧੀਨ ਹ੍ਵੈ ਨਹਿਂ ਪਦ ਲਹਨੋ ॥੨੧॥
ਅੰਬ ਗੁਰੂ ਅੰਗਦ ਕੀ ਜੋਇ। ਆਵਤਿ ਹੁਤੇ ਆਪ ਢਿਗ ਸੋਇ। ਕਰਿ
ਸਨਮਾਨ ਕਪਟ ਕੌ ਧਾਰਿ। ਕਰਨੋ ਸਥਾਪਨ ਤਿਹ ਸੌਂ ਪ੍ਯਾਰਿ ॥੨੨॥
ਰਾਵਰਿ ਢਿਗ ਨਹਿ ਆਵਨ ਦੀਨਿ।ਰਾਖਨੋ ਅਪਨੇ ਨਿਕਟਿ ਪ੍ਰਬੀਨ।ਸੰਗਤਿ
ਮਹਿ ਕਹਿਵਾਵਨ ਕਾਰਨ[2]।—ਧੀਰਮੱਲ ਗੁਰ—ਕਰਹਿ ਉਚਾਰਨ ॥੨੩॥
ਇੱਤ੍ਯਾਦਿਕ ਛਲ ਬਲ ਬਹੁ ਧਰੈ।ਸੰਗਤਿ ਤੇ ਪੁਜਵਾਵਨ ਕਰੈ।ਪਾਸ ਗ੍ਰਿਹ
ਤੇ ਜਾਨੀ ਪਰਿ ਹੈ। ਬਹੁ ਧਨ ਪੂਜਾ ਕੋ ਤਹਿਂ ਚਰਿ ਹੈ ॥੨੪॥ ਇਮ
ਆਪਨ ਕਰਿ ਲੀਨਿ ਗੁਜ਼ਾਰਾ। ਤੁਮਰੋ ਅਛਤ ਰਹਨੋ ਹੁਇ ਨ੍ਯਾਰਾ।ਪੌਤ੍ਰ
ਅਲਪ ਅਹੈ ਹਰਿ ਰਾਇ।ਲਘੁ ਬਯ, ਸਮਰਥ ਬਿਨਾ ਲਖਾਇ ॥੨੫॥ ਸੋ
ਤੁਮ ਪਾਸ ਰਹਨੋ ਹਿਤ ਧਰਿਕੈ। ਨਿਜ ਭ੍ਰਾਤਾ ਕੇ ਸੰਗ ਪ੍ਰਹਰਿ ਕੈ। ਨਿਸ
ਦਿਨ ਸੰਗਤਿ ਰਾਵਰ ਕੇਰੀ। ਕਰਤਿ ਰਹਤਿ ਸ਼ੁਭਿ ਰੁਖ ਕੋ ਹੇਰੀ ॥੨੬॥
ਤਿਸ ਪਰ ਆਪ ਪ੍ਰਸੰਨਤਾ ਧਾਰਤਿ। ਹੇਰਤਿ ਸਗਰੇ ਲੋਕ ਉਚਾਰਤਿ।
—ਗੁਰਤਾ ਗਾਦੀ ਦੇਹਿਂ ਬਿਠਾਇ। ਸਭਿ ਤੇ ਹਰੀਰਾਇ ਵਡਿਆਇ—॥
੨੭॥ ਸੁਨਿ ਸੁਨਿ ਚਿਤ ਮੈਂ ਹ੍ਵੈ ਦੁਚਿਤਾਈ[3]। ਮਮ ਸੁਤ ਸਭਿ ਲਾਇਕ
ਬਨਿ ਆਈ[4]। ਗਾਦੀ ਉਚਿਤ ਲੇਨਿ ਕੇ ਏਹ। ਸੁਤ ਤਜਿ ਕਿਮ ਪੌਤ੍ਰੇ ਕੋ

---

[1]ਸੁਮਤਿ ਵਾਲਾ। [2]ਕਹਿਵਾਵਨ ਲਈ (ਦਾਦੂ ਸੂਤ ਜੀ ਪਾਸੋਂ)। [3]ਚਿੰਤਾ ਹੁੰਦੀ ਹੈ। [4]ਸਭ ਤਰ੍ਹਾਂ ਲਾਇਕ ਮੇਰੇ ਪੁੱਤ੍ਰ ਹੀ (ਗੁਰਤਾ) ਬਣ ਆਂਵਦੀ ਹੈ।

ਦੇਹਿ ॥ ੨੮ ॥ ਮੁਝ ਮਨ ਸੰਸੈ ਹੋਤਿ ਬਿਸਾਲਾ। ਯਾਂਤੇ ਬੂਝਤਿ ਹੌਂ ਇਸ ਕਾਲਾ'।ਇੱਤਯਾਦਿਕਿ ਮਰਵਾਹੀ ਬੈਨਾ।ਸੁਨਿ ਸਤਿਗੁਰ ਉਰ ਕਰੁਨਾ ਐਨ ॥ ੨੯ ॥ ਕਹਯੋ 'ਨ ਚਿੰਤਾ ਕੀਜੈ ਕੋਈ। ਗੁਰੁ ਸੁਤਨਿ ਕੋ ਕਮੀ ਨ ਹੋਈ। ਸਭਿ ਜਗ ਸਿਖ ਸੰਗਤਿ ਸੁਖ ਪਾਵਹਿ[1]।ਗੁਰ ਕੀ ਕਾਰ ਇਨਹੁ ਅਰਪਾਵਹਿ ॥ ੩੦ ॥ ਅਰੁ ਜੋ ਚਾਹਤਿ ਅਧਿਕ ਬਡਾਈ। ਪੂਰਬ ਕੀ ਹੁਇ ਜਾਂਹਿ ਕਮਾਈ[2]।ਉਚਿਤ ਜੁ ਸ੍ਰੀ ਨਾਨਕ ਮਸਨੰਦ। ਸੋ ਬੈਠਹਿਗੋ ਭਾਗ ਬਿਲੰਦ ॥ ੩੧ ॥ ਇਹੁ ਕਿਸਹੂੰ ਕੇ ਕਰ ਮਹਿਂ ਨਾਂਹੀ। ਕਰੇ ਜਤਨ ਨਹਿਂ ਪ੍ਰਾਪਤਿ ਪਾਹੀ। ਪੁੱਤ੍ਰ ਆਦਿ ਸਨਬੰਧੀ ਸਾਰੇ। ਹੋਇਂ ਸਖਾ ਸੇਵਕ ਉਰ ਪਯਾਰੇ ॥੩੨॥ ਅਜਰ ਜਰਨ ਕੋ ਪਾਵੈ ਸੋਈ। ਪ੍ਰਭੁ ਕੀ ਕ੍ਰਿਪਾ ਜਾਸ ਪਰ ਹੋਈ[3]। ਛਲ ਬਲ ਆਦਿ ਸੁਮਤਿ ਬਹੁ ਕਰਨੀ। ਜਤਨ ਅਨੇਕਨਿ ਬਹੁ ਬਿਧਿ ਬਰਨੀ ॥੩੩॥ ਇਹ ਕਿਸਹੂੰ ਕੇ ਹਾਥ ਨ ਆਵੈ।ਕਰਹਿ ਖੋਟ ਜੋ ਤਸ ਫਲ ਪਾਵੈ'।ਇਮ ਕਹਿਕੈ ਪਤਿਬ੍ਰਤਾ ਸੁ ਦਾਰ। ਸਮੁਝਾਈ ਮ੍ਰਿਦੁ ਬਾਕ ਉਚਾਰ ॥੩੪॥ਤਊ ਇਕਮਨਾ ਭਈ ਨ ਸੋਈ।ਸੁਤ ਦਿਸ਼ ਤੇ ਚਿੰਤਾ ਚਿਤ ਪੋਈ। -ਪੌਤ੍ਰ ਸਕਲ ਵਸਤੁ ਕੋ ਲੇਤਿ। ਸੁਤ ਬੈਠੇ ਕਹੁ ਕਯੋਂ ਨਹਿਂ ਦੇਤਿ- ॥ ੩੫ ॥ ਜਬਿ ਕਬਿ ਗੁਰ ਦਰਸ਼ਨ ਕੋ ਪਾਇ। ਇਸ ਪ੍ਰਸੰਗ ਕੋ ਦੇਤਿ ਚਲਾਇ। 'ਮਨ ਮੇਰੋ ਨਹਿਂ ਥਿਰਤਾ ਪਾਵੈ।ਤਜਹਿਂ ਪੁੱਤ੍ਰ ਪੌਤ੍ਰਾ ਬਡਿਆਵੈ' ॥ ੩੬ ॥ ਮ੍ਰਿਦੁ ਬਾਕਨਿ ਕਹਿ ਦੇਂ ਗੁਰ ਧੀਰ। 'ਸਕਲ ਵਸਤੁ ਹੈ ਤੁਮਰੇ ਤੀਰ। ਤੁਵ ਸੁਤ ਕੋ ਨ ਕਮੀ ਕਿਸ ਰੀਤਿ। ਨਿਸ਼ਚੇ ਧਰਹੁ ਆਪਨੇ ਚੀਤ ॥੩੭॥ ਹੇ ਸੁਮਤੇ! ਨਹਿਂ ਸੰਸੈ ਧਰੀਅਹਿ। ਗੁਰ ਸੁਤ ਸਭਿ ਕੇ ਪੂਜ ਬਿਚਰੀਅਹਿ। ਮਾਨਹਿਂਗੇ ਸਿਖ ਸੰਗਤਿ ਸਾਰੇ। ਅਰਪਹਿਂਗੇ ਸ਼ੁਭ ਵਸਤੁ ਉਦਾਰੇ' ॥ ੩੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਮਾਤ ਮਰਵਾਹੀ ਕੋ' ਪ੍ਰਸੰਗ ਬਰਨਨੰ ਨਾਮ ਖਸ਼ਟ ਚਤਵਾਰਿੰਸਤੀ ਅੰਸੂ ॥ ੪੬ ॥

## ੪੭. [ਸ੍ਰੀ ਅਨੰਦ ਜੀ ਦੇ ਦਰਸ਼ਨ]।

ਦੋਹਰਾ ॥ ਸ੍ਰੀ ਸਤਿਗੁਰ ਜੋਧਾ ਬਲੀ ਬਸਿ ਭਗਤਾਨ ਕੇ ਨੀਤ।ਇਕ ਦਿਨ ਬੈਠੇ ਸਭਾ ਮਹਿਂ ਦਰਸਹਿਂ ਸਿਖ ਮੁਦ ਚੀਤ ॥੧॥ ਚੌਪਈ ॥ ਕਿਨਹੂ ਖਬਰ ਆਇ ਤਬਿ ਦੀਨਿ। 'ਗੋਇੰਦਵਾਲ ਬਾਸ ਜਿਨ ਕੀਨਿ। ਭੱਲਯਨ ਕੀ

---

[1]ਸੁਖ ਪਾਵੇਗੀ ( ਸਾਹਿਬ ਜ਼ਾਦਿਆਂ ਪਾਸੋਂ )। [2]ਜਿਸ ਦੀ ਕਮਾਈ ਪੂਰਬਲੀ ਹੋਵੇ। [3]ਇਹ ਭੇਤ ਸਤਿਗੁਰ ਨੇ ਦੱਸਿਆ ਹੈ ਕਿ ਗੁਰਤਾ ਦੇਣੀ ਸਾਡੇ ਵੱਸ ਬੀ ਨਹੀਂ, ਜਿਸ ਪਰ ਰੱਬ ਦੀ ਮਿਹਰ ਹੈ ਉਸ ਨੂੰ ਅਸੀਂ ਦਿਆਂਗੇ।

ਕੁਲ ਭਗਤਿ ਬਿਸਾਲਾ । ਸਿੱਖੀ ਕੋ ਪ੍ਰਕਾਸ਼ ਸਭਿ ਕਾਲਾ ॥ ੨ ॥ ਸ੍ਰੀ ਗੁਰ ਅਮਰਦਾਸ ਕੀ ਅੰਸ। ਸੁਤ ਪੌਤ੍ਰੇ ਨਾਤੀ[1] ਬਡ ਬੰਸ। ਮੋਹਨ ਅਪਰ ਮੋਹਰੀ ਜੋਈ। ਭਾ ਪਰਲੋਕ ਦੇਹਿ ਤਜਿ ਸੋਈ ॥ ੩ ॥ ਸੰਤ ਮਨੋਹਰ ਦਾਸ ਬਿਸਾਲਾ।ਸੋ ਭੀ ਪਹੁੰਚਤਿ ਭਾ ਹਰਿਸ਼ਾਲਾ[2]।ਸੁਨਿਕੈ ਸ੍ਰੀ ਗੁਰ ਹਰਿਗੋਵਿੰਦ। 'ਹਰਿ ਪੁਰਿ[3] ਜਾਇ ਬਸੇ ਇਹ ਬਿੰਦ' ॥ ੪ ॥ ਅਪਰ ਨਰਨ ਸਮ ਸ਼ੋਕ ਕਰਨੋ ਹੈ[4]। ਰੁਚਿਰ ਬਿਲੋਚਨ ਨੀਰ ਭਰਨੋ ਹੈ। ਪੋਂਛਤਿ ਹੈਂ ਰੁਮਾਲ ਕੇ ਸਾਥ। ਵਹਿਰ ਦ੍ਵਾਰ ਤੇ ਨਿਕਸੇ ਨਾਥ॥੫॥ ਬੈਠੇ ਅਪਰ ਨਰਨ ਸਮ ਸੋਇ। ਸੁਨਿ ਸੁਨਿ ਆਇ ਗਏ ਸਭਿ ਕੋਇ। ਥਿਰਿ ਸਭਿ ਮਹਿਂ ਤਬਿ ਗੁਰੂ ਅਗਾਧ। ਧਰੇ ਮੋਨਤਾ ਲਗੀ ਸਮਾਧਿ ॥੬॥ ਦੁਇ ਘਟਿਕਾ ਆਸਨ ਥਿਰ ਰਹੇ। ਲੋਚਨ ਮੁੰਦ ਨ ਤਨ ਸੁਧ ਅਹੇ। ਰਹੇ ਅਡੋਲ ਅੰਗ ਤਿਸ ਕਾਲ। ਪੁਨ ਖੋਲੇ ਦ੍ਰਿਗ ਰੁਚਿਰ ਬਿਸਾਲ ॥੭॥ 'ਵਾਹੁਵਾਹੁ' ਮੁਖ ਤੇ ਤਬਿ ਕਹਨੋ। 'ਦਾਸ ਮਨੋਹਰ[5] ਬਡ ਪਦ ਲਹਨੋ'। ਬੂਝਨ ਕੋ ਸਭਿ ਹੂੰਨਿ ਸੁਨਾਯੋ[6]। 'ਕੌਨ ਕਰਮ ਤਪ ਫਲ ਤਿਨ ਪਾਯੋ ?' ॥ ੮ ॥ ਕਸ਼ਮੀਰੀ ਇੱਕ ਸਿੱਖਜ ਬਿਸਾਲਾ।ਗੁਰ ਢਿਗ ਰਹੈ ਸੁ ਨਾਮ ਕਮਾਲਾ।ਤਿਨ ਕਰ ਜੋਰਿ ਕਹਨੋ'ਸੁਨਿ ਸ੍ਵਾਮੀ ! ਸਭ ਕਿਛ ਜਾਨਹੁ ਅੰਤਰਜਾਮੀ ॥ ੯ ॥ ਤਊ ਦਾਸ ਕੇ ਗੁਨ ਬਿਦਤਾਵਨ। ਬੂਝਤਿ ਹੋ, ਮੈਂ ਕਰੌਂ ਸੁਨਾਵਨਿ। ਸ੍ਰੀ ਗੁਰੁ ਅਰਜਨ ਕੋ ਲੇ ਗੋਦ। ਰਹਨੋ ਖਿਲਾਵਤਿ ਪਾਇ ਪ੍ਰਮੋਦ ॥੧੦॥ ਇਕ ਤੋ ਇਹੁ ਸ਼ੁਭ ਕਰਮ ਮਹਾਨਾ। ਅਪਰ ਸੁਨਹੁ ਜੋ ਤਿਸ ਕ੍ਰਿਤ ਠਾਨਾ। ਗੁਰੂ ਅਮਰ ਜੀ ਸਦਨ ਰਹੇ। ਪੂਰਨਮਾਸ਼ੀ ਮੇਲਾ ਭਏ ॥ ੧੧ ॥ ਤਬ ਹਿ ਪ੍ਰੀਤ ਧਾਰਿ ਕਰਹਿ ਅਹਾਰਾ। ਅਨਿਕ ਪ੍ਰਕਾਰਨ ਕੇ ਕਰਿ ਤਯਾਰਾ। ਸ੍ਰੀ ਗੁਰ ਅਮਰ ਕੇਰ ਸੰਤਾਨ। ਤਿਨਹਿ ਅਚਾਵਹਿ ਕਰਿ ਕਰਿ ਮਾਨ ॥੧੨॥ ਮਨ ਭਾਵਤਿ ਦੇ ਮੋਦ ਪ੍ਰਬੀਨ। ਪੁਨ ਪਹਿਰਾਵਹਿ ਬਸਤ੍ਰ ਨਵੀਨ।ਤਿਨ ਕੀ ਸੇਵਹਿ ਅਨਿਕ ਪ੍ਰਕਾਰੇ। ਕਰਹਿ ਕੀਰਤਨ ਜਾਇ ਚੁਬਾਰੇ ॥ ੧੩ ॥ ਕਬਹਿ ਬਾਵਲੀ ਬੈਠਹਿ ਆਇ। ਆਸਾਵਾਰ ਸ਼ਬਦ ਜੁਤਿ ਗਾਇ। ਗੁਰੂ ਅਮਰ ਸੰਤਤਿ ਕੇ ਪਾਸ। ਕਹਿ ਗੁਰ ਭਗਤਿ, ਮਨੋਹਰਦਾਸ ॥ ੧੪ ॥ ਇਨ ਸ਼ੁਭ ਕਰਮਨਿ

[1]ਪੁਤ੍ਰ, ਪੋਤੇ ਤੇ ਦੋਹਤੇ। [2]ਸੋਚ ਘਰ। [3]ਸਚ ਖੰਡ। [4]ਇਹ ਸ਼ੋਕ ਨਹੀਂ ਹੈ, ਪਰ ਇਕ ਉੱਚੇ ਦਰਜੇ ਦੀ ਦ੍ਰਵਣਤਾ ਹੈ; ਜੋ ਅਗਲੇ ਪ੍ਰਸੰਗ ਤੋਂ ਵਿਦਤ ਹੋ ਜਾਂਦੀ ਹੈ। [5]ਮਨੋਹਰ ਦਾਸ ਨੇ। [6](ਸ੍ਰੀ ਗੁਰੂ ਜੀ) ਪੁੱਛਣ ਲਈ ਸਭ ਨੂੰ ਸੁਣਾ ਕੇ (ਬੋਲੇ)।

ਕੋ ਫਲ ਹੋਵਾ। ਲਹਨੋ ਮਹਾਂ ਪਦ, ਜੋ ਤੁਮ ਜੋਵਾ[1]। ਕਹੋ ਆਪ ਕੇ ਹਮ ਨੇ ਜਾਨਨੋ। ਇਸ ਪ੍ਰਕਾਰ ਤਪ ਤਿਸ ਨੇ ਠਾਨਨੋ' ॥ ੧੫ ॥ ਇਮ ਸੁਨਿਕੈ ਸ੍ਰੀ ਹਰਿਗੋਵਿੰਦ। ਬੋਲੇ ਬਾਕ ਸੁਨਾਵਤਿ ਬ੍ਰਿੰਦ। 'ਸ੍ਰੀ ਗੁਰ ਅਮਰਦਾਸ ਸੰਤਾਨ। ਹਮ ਨਹਿਂ ਸੇਵੇ ਕਬਿ ਨਿਜ ਪਾਨ ॥ ੧੬ ॥ ਕਰ ਸੋਂ* ਟਹਿਲ ਨ ਹਮ ਤੇ ਹੋਈ। ਦੇਤਿ ਮਹਾਂ ਪਦਵੀ ਕੋ ਜੋਈ। ਜਬਿ ਤੇ ਤੁਰਕਨਿ ਕੀਨਿ ਬਖੇਰਾ। ਤਬਿ ਤੇ ਗੋਇੰਦਵਾਲ ਨ ਹੇਰਾ॥੧੭॥ਸ੍ਰੀ ਗੁਰ ਅਮਰਦਾਸ ਸੰਤਾਨ। ਕਿਮ ਹਮ ਸੇਵਾ ਕਰਹਿਂ ਮਹਾਨ॥ਤਿਸ ਪੁਰਿ ਹਮ ਤੇ ਜਾਇ ਨ ਜਾਈ॥ਚਿਰੰਕਾਲ ਭਾ ਖ਼ਬਰ ਨ ਪਾਈ ॥ ੧੮ ॥ ਹਮ ਕੋ ਰਹੇ ਜੁ ਬਿਘਨ ਬਿਸਾਲਾ। ਤੁਰਕਨਿ ਸੰਗ ਜੰਗ ਸਭਿ ਕਾਲਾ'। ਭਾਈ ਗੜ੍ਹੀਆ ਸੰਤ ਪ੍ਰਬੀਨ। ਤਿਸ ਕੀ ਦਿਸ਼ਾ ਬਿਲੋਕਨ ਕੀਨਿ ॥੧੯॥ ਕਹਨੋ ਤਾਂਹਿ ਸੋ 'ਤੁਮ ਅਬਿ ਜਾਵਹੁ। ਕਹਿ ਅਨੰਦ ਕੋ ਇਹ ਠਾਂ ਲਯਾਵਹੁ। ਸਿਵਕਾ ਲੇ ਕਰਿ ਸੰਗ ਸਿਧਾਵਹੁ। ਗੋਇੰਦਵਾਲ ਜਾਇ ਦਰਸਾਵਹੁ† ॥ ੨੦ ॥ ਇਮ ਅਨੰਦ ਕੋ[2] ਸੰਗ ਬਖਾਨਉ।–ਕਰਹੁ ਕ੍ਰਿਪਾ ਬਿਘਨੈ ਗਨ ਹਾਨਉ। ਦਰਸ਼ਨ ਦੀਜੈ ਬਿਰਦ ਸੰਭਾਰਹੁ। ਆਵਹੁ ਇਹ ਠਾਂ ਬਿਲਮ ਬਿਸਾਰਹੁ–' ॥੨੧॥ ਲਿਖੀ ਪੱਤ੍ਰਿਕਾ ਦੀਨਸਿ ਹਾਥ। ਗਮਨਨੋ ਲੀਨਿ ਪਾਲਕੀ ਸਾਥ। ਸਨੈ ਸਨੈ ਪਰਿ ਗੋਇੰਦਵਾਲ। ਮਿਲਨੋ ਆਇ ਗੜ੍ਹੀਆ ਤਿਸ ਕਾਲ॥੨੨॥ਪਦ ਅਰਬਿੰਦ ਅਨੰਦ ਕੇ ਬੰਦੇ। ਦਈ ਪੱਤ੍ਰਿਕਾ ਪਠੀ ਬਿਲੰਦੇ। ਲਿਖੀ ਪ੍ਰੇਮ ਕਰਿ ਬਾਂਚੀ ਜਬੈ। ਮਗਨ ਅਨੰਦ ਅਨੰਦ[3] ਸੁ ਤਬੈ ॥ ੨੩ ॥ ਗੁਰੁ ਲੀਲਾ ਕੇ ਚਲਿਤ ਬਿਚਾਰੇ।–[4]ਆਪਨਪੌ ਦੁਰਾਇ ਬਿਵਹਾਰੇ। ਅਪਰ ਨਰਨ ਕੇ ਕਰਹਿਂ ਸਮਾਨ[4]। ਕਰਤਾ ਹਰਤਾ ਸਰਬ ਜਹਾਨ ॥ ੨੪ ॥ ਜਿਸ ਕੀ ਮਾਯਾ ਮਹਾਂ ਅਪਾਰ। ਜਿਸ ਕੋ ਕਬਿ ਕਿਨ ਲਹਨੋ ਨ ਪਾਰ॥ਤਿਨ ਕੋ ਅਬਿ ਦਰਸ਼ਨ ਮੈਂ ਪਾਊਂ। ਧੰਨਯ ਜਨਮ ਅਪਨੋ ਕਰਿ ਆਊਂ–॥ ੨੫ ॥ ਲੇ ਅਪਨੇ ਸੰਗ ਮਾਨਵ ਬ੍ਰਿੰਦ। ਭਯੋ ਤਯਾਰ ਚਲਿਬੇ ਆਨੰਦ॥ਚਢੇ ਪਾਲਕੀ ਆਵਤਿ ਭਏ। ਗੜ੍ਹੀਆ ਅਪਰ ਲੋਕ ਸੰਗ ਲਏ॥੨੬॥ਪਹੁੰਚੇ ਨਿਕਟ ਜਬਹਿ ਸੁਧ ਲਏ।

[1]ਦੇਖਿਆ ਹੈ (ਧਿਆਨ) ਧਾਰ ਕੇ। [2]ਬਾਬੇ ਮੋਹਰੀ ਜੀ ਦੇ ਸਪੁੱਤ੍ਰ। [3]ਸ੍ਰੀ ਅਨੰਦ ਜੀ ਖੁਸ਼ੀ ਵਿਚ।
[4]ਆਪਣੇ ਆਪ ਨੂੰ ਲੁਕਾ ਕੇ ਦੂਸਰੇ ਮਨੁੱਖਾਂ ਵਾਂਗੂ ਵਿਹਾਰ ਕਰਦੇ ਹਨ।

*ਪਾ:–ਰਹੀ।

†ਸਾਰੀ ਚੌਪਈ ਦਾ ਪਾਠਾਂਤ੍ਰ ਇਉਂ ਬੀ ਹੈ:–

ਕਹਯੋ ਤਾਂਹਿ ਸੋਂ 'ਤੁਮ ਅਬ ਜਾਵਹੁ। ਗੋਇੰਦਵਾਲ ਜਾਇ ਦਰਸਾਵਹੁ। ਹਮ ਤਿਸ ਤੇ ਕਹੀਐ ਕੁਸਲਾਤੀ। ਤੁਮ ਕੋ ਬਾਂਛਤ ਹੈਂ ਦਿਨ ਰਾਤੀ' ॥ ੨੦ ॥

ਸ਼੍ਰੀ ਗੁਰ ਹਰਿਗੁਬਿੰਦ ਤਬਿ ਗਏ। ਮਿਲੇ ਜਾਇ ਕਰਿ ਦੂਰਿ ਅਗਾਰੇ।
ਭੂਸ਼ਨ ਧਰੇ ਹਟਾਇ ਕਹਾਰੇ ॥ ੨੭ ॥ ਅਪਨ ਕੰਧ ਸਿਵਕਾ ਸੁ ਉਠਾਈ।
ਤ੍ਰਿਸੀ ਰੀਤਿ ਚਾਲੇ ਅਗਵਾਈ। ਮਾਨ ਬਢਾਵਨਿ ਹੇਤੁ ਕ੍ਰਿਪਾਲਾ। ਧਰੇ
ਕੰਧ ਪਰ ਮਗ ਮਹਿਂ ਚਾਲਾ ॥੨੮॥ ਜਾਨਤੇ ਜਬੈ ਅਨੰਦ ਜੀ ਐਸੇ।–ਭਏ
ਸੂਤ[1] ਅਰਜਨ ਕੇ ਜੈਸੇ। ਨਿੰਮ੍ਰੀ ਹੋਨਿ ਹੇਰਿ ਗਤਿ ਮਨ ਕੀ[2]। ਇਮ ਹੀ
ਰੀਤਿ ਪੁਰਾਤਨ ਇਨ ਕੀ–॥੨੯॥ ਤਬਿ ਹੀ ਕੂਦ ਪਾਲਕੀ ਤ੍ਯਾਗੀ।ਮਿਲੇ
ਪਰਸਪਰ ਅਤਿ ਅਨੁਰਾਗੀ। 'ਜਗ ਕੇ ਨਰਨ[3] ਬੰਚਨਾ ਕਰਿ ਹੋ। ਅਤਿ
ਪ੍ਰਤਾਪ ਧਰਿ ਸਭਿ ਤੇ ਦੂਰਹੋ[4]*' ॥ ੩੦ ॥ ਇਮ ਉਚਰਤਿ ਗ੍ਰਿਹ ਮਹੁਂ ਲੇ
ਆਏ। ਰੁਚਿਰ ਪ੍ਰਯੰਕ ਬਿਛਾਵਨਿ ਛਾਏ। ਕਰਿ ਪੂਜਾ ਸਨਮਾਨ ਬਿਠਾਏ
ਮ੍ਰਿਦੁਲ ਮਧੁਰ ਮੁਖ ਬਾਕ ਅਲਾਏ ॥੩੧॥ 'ਬ੍ਰਿਹਾ ਤੁਮਾਰੋ ਭਾ ਚਿਰਕਾਲਾ।
ਨਹੀਂ ਮਿਲੇ ਮਨ ਪ੍ਰੇਮ ਬਿਸਾਲਾ। ਤਬਿ ਕੇ ਸੇਵਾ ਤੇ ਰਹਿ ਗਏ।
ਕਬਹੁਂ ਭਈ ਨਹਿ, ਕਾਂਖਾ ਕਿਏ॥੩੨॥ਜਬਿ ਕੇ ਬਿਛੁਰੇ ਸੁਖ ਨਹਿਂ ਪਾਇਵ।
ਬਾਦ ਦ੍ਵੰਦ ਨਿਤ ਤੁਰਕ ਉਠਾਇਵ। ਹਮ ਕੋ ਆਪ ਜਾਨਤੇ ਕੈਸੇ?
ਕਰੁਨਾ ਕਰਹੁ ਬਤਾਵਹੁ ਤੈਸੇ' ॥੩੩॥ ਸੁਨਤਿ ਅਨੰਦ, ਅਨੰਦ ਬਿਸਾਲੇ।
ਪ੍ਰੇਮ ਮਗਨ ਹ੍ਵੈ ਕਹਤਿ ਉਤਾਲੇ।'ਸ਼੍ਰੀ ਗੁਰ ਨਾਨਕ ਅੰਗਦ ਰੂਪ। ਤ੍ਰਿਤੀਏ
ਸ਼੍ਰੀ ਗੁਰ ਅਮਰ ਅਨੂਪ ॥ ੩੪ ॥ ਸਤਿਗੁਰ ਰਾਮਦਾਸ ਸ਼੍ਰੀ ਅਰਜਨ।
ਹਰਿਗੁਬਿੰਦ ਖਸ਼ਟਮ ਤੁਮ ਤਿਨ ਤਨ[5]। ਪਾਰ ਬ੍ਰਹਮ ਕੀ ਜੋਤਿ ਗਹੀਲਾ।
ਧਰਿ ਮਾਯਾ ਤਨ[6] ਠਾਨਤਿ ਲੀਲਾ॥੩੫॥ਕਰਹੁ ਚਰਿੱਤ੍ਰ ਬਚਿੱਤ੍ਰ ਉਦਾਰੇ।
ਨਰ ਹੇਰਤਿ ਭਰਮਤਿ ਹੈਂ ਸਾਰੇ। ਜਿਮ ਨਟ ਬਾਜ਼ੀ ਪਾਇ ਦਿਖਾਵੈ।
ਅਚਰਜ ਕੌ ਦਿਖਾਇ ਭਰਮਾਵੈ॥੩੬॥ਪੁਨ ਤਿਹ ਸੇਵਕ ਨਿਕਟ ਜਮੂਰਾ[7]।ਸੋ
ਨਹਿ ਭਰਮਹਿ ਜਾਨਹਿ ਕੂਰਾ। ਤਯੋਂ ਨਿਜ ਦਾਸਨਿ ਕਰੁਨਾ ਧਰੇ। ਸੋ
ਜਾਨੈਂ ਜੈਸੀ ਬਿਧਿ ਕਰੋ॥੩੭॥ਹਮ ਜਾਨਹਿ ਮਾਯਾ ਤੇ ਪਰੈ[8]। ਤੁਮ ਅਲੇਪ

---

[1]ਰਥਵਾਹੀ। [2]ਮਨ ਦੇ ਨੀਵੇਂ ਹੋਣ ਦੀ ਦਸ਼ਾ ਦੇਖੀ। [3](ਅਸਾਂ) ਸੰਸਾਰੀ ਜੀਵਾਂ ਨੂੰ। [4]ਲੁਕਦੇ ਹੋ। [5]ਉਨ੍ਹਾਂ ਦੇ ਸਰੂਪ। [6]ਸਰੀਰ ਧਾਰਕੇ ਮਾਇਆ ਦ੍ਵਾਰੇ (ਅ) ਮਾਯਾ ਦ੍ਵਾਰੇ ਸਰੀਰ ਨੂੰ ਧਾਰ ਕੇ। [7]ਮਦਾਰੀ ਦੇ ਨਾਲ ਰਹਿਣ ਵਾਲਾ ਛੋਟਾ ਮੁੰਡਾ। [8]ਮਾਇਆ ਤੋਂ ਪਰੇ ਹੋ (ਤੁਸੀਂ)।

*ਇੱਥੇ ਗੁਰੂ ਜੀ ਦੇ 'ਗੁਰੂ ਅਮਰ ਪ੍ਰੇਮ' ਦਾ ਕਮਾਲ ਹੈ, ਉਧਰ ਅਨੰਦ ਜੀ ਗੁਰ ਜੀ ਨੂੰ ਗੋਬਿੰਦ ਰੂਪ ਮੰਨ ਰਹੇ ਹਨ ਤੇ ਜਦ ਹੀ ਪਤਾ ਲਗਦਾ ਹੈ ਪਾਲਕੀ ਤੋਂ ਛਾਲ ਮਾਰਦੇ ਹਨ, ਕੈਸਾ ਅਦਬ ਹੈ, ਕੈਸਾ ਪਿਆਰ ਹੈ। ਗੁਰੂ ਜੀ ਦੇ ਕੌਤਕ ਬੀ ਕਮਾਲ ਦੇ ਹਨ।

ਹੁਇ ਜਗ ਕੋ ਕਰੈ[1]। ਨਿਰਬਿਕਾਰ, ਗੁਨਹੀਨ[2], ਅਲੇਪ। ਤੁਮਰੇ ਮਹਿ ਵਿਸਤਾਰ ਸੰਛੇਪ[3]॥੩੮॥ਸਭਿ ਮਹਿਂ ਬ੍ਯਾਪਕ ਸਭਿ ਤੇ ਨ੍ਯਾਰੇ।ਸਾਖੀ ਰੂਪ ਬਸਹਿ ਜਗ ਸਾਰੇ।ਕਰਤਾ ਭਰਤਾ ਹਰਤਾ ਏਕ।ਬਿਧ ਪ੍ਰਪੰਚ ਕੇ[4], ਜਲਧਿ ਬਿਬੇਕ ! ॥ ੩੯ ॥ ਤੁਮ ਬਿਨ ਅਪਰ ਨ ਦੂਸਰ ਮਾਨੈਂ। ਸਭਿ ਕੇ ਜਾਨੋਂ[5] ਇਮ ਹਮ ਜਾਨੈ। ਅਦਭੁਤ ਕਹਨੇ ਨ ਜਾਇ ਚਰਿੱਤ੍ਰ। ਕਹਨਿ ਸੁਨਨ ਤੇ ਹੋਇ ਪਵਿੱਤ੍ਰ' ॥ ੪੦ ॥ ਇਮ ਅਨੰਦ ਤੇ ਸੁਨਿ ਕਰਿ ਕਾਨੇ। ਸ੍ਰੀ ਗੁਰ ਹਰਿਗੋਬਿੰਦ ਮੁਸਕਾਨੇ। 'ਤੁਮ ਅਨੰਦ ਹੋ, ਲਹਨੇ ਅਨੰਦ। ਸੁਜਸੁ ਬਿਲੰਦ ਸੰਪੂਰਨ ਚੰਦ' ॥ ੪੧ ॥ ਪੁਨ ਸਭਿ ਸੰਗਤਿ ਮਹਿਂ ਨਰ ਟੇਰਾ। 'ਸਭਿ ਅਕੋਰ ਆਨਹੁਂ ਇਸ ਬੇਰ।।ਸ੍ਰੀ ਅਨੰਦ ਕੀ ਪੂਜ ਚਢਾਵਹੁ। ਫਲ ਅਨੰਦ ਹੀ ਜਿਸ ਤੇ ਪਾਵਹੁ' ॥ ੪੨ ॥ ਸੁਨਿ ਗੁਰ ਆਗ੍ਯਾ ਕੋ ਸਭਿ ਆਏ। ਅਨਿਕ ਉਪਾਇਨ ਕੋ ਅਰਪਾਏ। ਮਾਯਾ ਬ੍ਰਿੰਦ ਚਢੀ ਕੋ ਹੇਰਿ। ਕਹਨੇ ਅਨੰਦ ਭਗਤ ਜੀ ਫੇਰ ॥੪੩॥ 'ਯਹਿ ਪੂਜਾ ਸਭਿ ਤੁਮਹਿ ਸੁਹਾਤਿ। ਸ੍ਰੀ ਗੁਰ ਸਮਰਥ ਹੋ ਸਭਿ ਭਾਂਤਿ। ਰੂਪ ਦਰਿੱਦ੍ਰ[6] ਹਮਹਿ ਦਿਖ ਪਰੈ। ਨਹਿਂ ਕਬਹੂ ਕਰ ਛੂਵਨਿ ਕਰੈਂ'॥੪੪॥ਸੁਨਿ ਗੁਰ ਭਨਨੇ 'ਅਬਹਿ ਇਹੁ ਲੀਜੈ। ਨਿਜ ਕਰ ਤੇ ਕਿਸਹੂੰ ਬਖ਼ਸ਼ੀਜੈ'।ਤਬਿ ਅਨੰਦ ਨਹਿਂ ਬਾਕ ਹਟਾਯੋ।ਮਾਨ ਸਿੰਘ ਕੋ ਨਿਕਟ ਬੁਲਾਯੋ॥੪੫॥ਧਨ ਦੇ ਕਰਿ ਸਮੁਝਾਇ ਸੁਨਾਯਹੁ। 'ਹੇ ਸੁਤ ! ਬਿਤ ਲਿਹੁ ਭੋਗ ਭੁਗਾਯਹੁ। ਸੁਖ ਪਾਵਹੁ ਤੁਮ ਲੇਖ ਸੁ ਮਾਥੇ।ਮਨ ਭਾਵਤਿ ਭੋਗਹੁ ਧਨ ਸਾਥੇ' ॥ ੪੬ ॥ ਕੇਤਿਕ ਦਿਨ ਰਾਖੇ ਪੁਨ ਪਾਸ। ਭਾਂਤਿ ਭਾਂਤਿ ਕੇ ਬਾਕ ਪ੍ਰਕਾਸ਼। ਸੁਨਿ* ਕਹਿ,ਬਿਦਾ ਭਏ ਜੁ ਅਨੰਦ।ਕਰੇ ਪਰਸਪਰ ਮਹਦ ਅਨੰਦ ॥ ੪੭॥ ਹਿਤ ਅਸਵਾਰੀ ਸਿਵਕਾ ਦੀਨਿ। ਪੁਨ ਭਾਈ ਗੜ੍ਹੀਆ ਸੰਗ ਕੀਨਿ। ਗੋਇੰਦਵਾਲ ਜਾਇ ਪਹੁੰਚਾਏ। ਸਭਿ ਸੋਂ ਮਿਲਿ ਗੁਰ ਸੁਜਸੁ ਅਲਾਏ ॥ ੪੮ ॥ ਅਬਿ ਲਗਿ ਧਰੀ ਪਾਲਕੀ ਸੋਈ†। ਹੇਰਿ ਨਮੋ ਠਾਨਹਿ ਸਭਿ ਕੋਈ। ਸ੍ਰੀ ਗੁਰ ਹਰਿਗੋਵਿੰਦ ਜੀ ਦੀਨਿ। ਗੋਇੰਦਵਾਲ ਧਰੀ ਦ੍ਰਿਤਿ ਭੀਨ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ

[1]ਆਪ ਦੇ ਆਸਰੇ ਹੋਕੇ ( ਮਾਇਆ ) ਜਗਤ ਨੂੰ ਰਚਦੀ ਹੈ। [2]ਰਜ, ਤਮ, ਸਤ ਗੁਣ ਤੋਂ ਰਹਿਤ। [3](ਜਗਤ ਦਾ) ਸੰਖੇਪ ਤੇ ਵਿਸਤਾਰ ਆਪ ਵਿਚ ਹੀ ਹੈ। [4]ਵਿਧਾਤਾ ਦੇ ਰਚੇ ਪ੍ਰਪੰਚ (ਸੰਸਾਰ) ਦੇ। [5]ਜਾਨਣ ਵਾਲੇ ਹੋ। [6](ਇਹ ਮਾਇਆ) ਦਲਿਦ੍ਰ ਦਾ ਰੂਪ। *ਪਾ:-ਪੁਨਿ। †ਜਿਸ ਪਾਲਕੀ ਦੇ ਹੁਣ ਗੋਇੰਦਵਾਲ ਦਰਸ਼ਨ ਹੁੰਦੇ ਹਨ ਉਹ ਪੋਥੀਆਂ ਵਾਲੀ ਦੱਸੀਦੀ ਹੈ, ਜਿਸ ਪਰ ਪੰਚਮ ਗੁਰੂ ਜੀ ਬਾਬਾ ਮੋਹਨ ਤੋਂ ਪੋਥੀਆਂ ਲਿਆਏ ਸਨ। ਅਨੰਦ ਜੀ ਵਾਲੀ ਪਾਲਕੀ ਦਾ ਹੁਣ ਥਹੁ ਨਹੀਂ।

'ਸ੍ਰੀ ...ਨੰਦ ਸੀ ਕੋ' ਪ੍ਰਸੰਗ ਬਰਨਨੰ ਨਾਮ ਸਪਤ ਚਤੁਰਿੰਸਤੀ ਅੰਸੂ ॥ ੪੭ ॥

੪੮. [ਬਾਬਕ ਰਬਾਬੀ ਪ੍ਰਲੋਕ ਗਮਨ]।

ਦੋਹਰਾ ॥ ਸ੍ਰੀ ਹਰਿਗੋਵਿੰਦ ਸਤਿਗੁਰੂ ਇਸ ਬਿਧਿ ਸਮੈਂ ਬਿਤਾਇ। ਸਿਖ ਸੰਗਤਿ ਆਵਹਿ ਅਨਿਕ ਮਨ ਬਾਂਛਤਿ ਕੋ ਪਾਇ॥ ੧ ॥ ਚੌਪਈ ॥ ਬਾਬਕ ਨਿਤ ਅਗਾਰੀ ਗਾਵੈ। ਸਦਾ ਕੀਰਤਨ ਕਰਤਿ ਸੁਨਾਵੈ। ਭਾਂਤਿ ਭਾਂਤਿ ਕੇ ਰਾਗਨਿ ਸਾਥ। ਕਰਹਿ ਰਿਝਾਵਨ ਸਤਿਗੁਰ ਨਾਥ ॥ ੨ ॥ ਅੰਤ ਸਮਾਂ ਪਹੁੰਚਨੋ ਤਬਿ ਆਈ।ਜਾਨਿ ਲਈ ਤਬਿ ਮ੍ਰਿਤੁ ਨਿਯਰਾਈ।ਸ੍ਰੀ ਹਰਿਗੋਵਿੰਦ ਢਿਗ ਚਲਿ ਆਯੋ। ਪ੍ਰਨ ਅੰਤ ਬਿਰਤੰਤ ਸੁਨਾਯੋ ॥ ੩ ॥ 'ਕਰਹੁ ਖੁਸ਼ੀ ਸਤਿਗੁਰੂ ਬਿਸਾਲਾ। ਗਮਨੋਂ ਮੈਂ ਪਰਲੋਕ ਸੁਖਾਲਾ। ਅਪਨਿ ਸਮੀਪੀ ਸਦਾ ਰਖੀਜੈ। ਇਹੀ ਆਸ ਮਮ ਰਿਦੈ ਪੁਰੀਜੈ ॥ ੪ ॥ ਸ੍ਰੀ ਨਾਨਕ ਜੀ ਢਿਗ ਮਰਦਾਨਾ। ਸਦਾ ਰਾਗ ਕੋ ਕਰਤਿ ਸੁਜਾਨਾ। ਇਸ ਜਗ ਮਹਿਂ ਭਾ ਅਤਿ ਬੱਖ੍ਯਾਤ[1]। ਪਾਯੋ ਸੁਜਸੁ ਬਡੋ ਅਵਿਦਾਤ[2] ॥ ੫ ॥ ਜਿਮ ਬਾਵਨ ਕੋ ਲੇ ਕਰਿ ਸੰਗ।ਹਾਥ ਲਸ਼ਟਕਾ ਵਧੀ ਉਤੰਗ[3]। ਤਿਮ ਰਾਵਰਿ ਕੀ ਸੰਗਤਿ ਪਾਇ। ਹਮ ਆਦਿਕ ਜਗ ਮਹਿਂ ਬਿਦਤਾਇ ॥੬॥ ਭਲੋ ਭਾਗ ਤੇ ਭਏ* ਭਲੇਰੇ। ਸਦਾ ਗੁਰੂ ਕੇ ਦਰਸ਼ਨ ਹੇਰੇ'। ਸੁਨਿ ਸ੍ਰੀ ਹਰਿਗੋਵਿੰਦ ਬਖਾਨਾ। 'ਕਰਨੋ ਪ੍ਰਮੇਸੁਰ ਆਵਨ ਜਾਨਾ ॥ ੭ ॥ ਨਿਜ ਨਿਜ ਸਮੈਂ ਪਧਾਰਹਿਂ ਸਾਰੇ। ਅਪਨੀ ਵਾਰੀ ਧੀਰ ਨ ਧਾਰੇ। ਆਵਨ ਧੀਨ ਅਹੈ ਤਿਨ ਕੇਰਾ। ਸਿਮਰਨੋ ਸੱਤਿਨਾਮ ਸਭਿ ਬੇਰਾ ॥ ੮ ॥ ਸਤਿਗੁਰ ਕੀ ਸੇਵਾ ਮਹਿਂ ਲਾਗੇ। ਕੀਰਤ ਕਰਹਿਂ ਸੁਨਹਿਂ ਬਡਭਾਗੇ। ਇਸ ਕੇ ਸਮ ਅਪਰ ਨ ਕਾਲ ਕਾਲ। ਹਰਤਾ ਪਾਤਕ, ਬਿਘਨ ਬਿਸਾਲ ॥ ੯ ॥ ਕਲਮਲ ਮਲ[4] ਮਨ ਪਟ ਕੋ ਲਾਗੀ। ਬਿਸ਼ਿਯਨ ਕੀ ਕਾਰਖ ਸੋਂ ਪਾਗੀ। ਚਹੈਂ ਨਿਵਾਰਨ ਇਸ ਕੋ ਜੋਈ। ਸਤਿਸੰਗਤਿ ਮਹਿਂ ਮਿਲਿ ਕਰਿ ਤੋਈ ॥੧੦॥ ਸੱਤਿਨਾਮ ਜਲ ਕੋ ਤਹਿਂ ਲੇਯ। ਧੋਵਨ ਕਿਰਤਨ ਭਲੇ ਕਰੇਯ[5]। ਉੱਜਲ ਮਨ ਕੋ ਕਰਹਿਂ ਸੁਜਾਨ। ਚੜ੍ਹਹਿ ਰੰਗ ਗੁਰ ਤਤਗਯਾਨ ॥ ੧੧ ॥ ਕਬਹੁਂ ਨ ਉਤਰੈ ਸਦਾ ਨਵੀਨ। ਇਸ ਬਿਧਿ ਕੀ ਬੁਧਿ ਅਧਿਕ ਪ੍ਰਬੀਨ। ਧਾਂਤੇ ਬਾਬਕ ਤੂੰ ਚਿਤ ਜਾਨਹੁ। ਅੰਤ ਸਮੈਂ ਲੌ ਨਾਮ ਬਖਾਨਹੁ ॥੧੨॥ ਰਹਸੋ ਕਰਤਿ ਕਿਰਤਨ ਕੋ ...ਤ ...ਲਨੇ ਤਰ ਨਿ ... ਸਲ ਚੀਤ।'ਪਤਾ ਤਾਹ ਆਛੀ ਗਤਿ ਪਾਈ।

[1] ...ਧ। [2] ...ਲ। [3] ...ਜਿਵੇਂ ਬਾਵਨ ਦੀ ਹਿਤ ਨੇ ... ( ਉਸਦੇ ) ...ਬਦੀ ... ਉੱਚੀ ਵਧੀ ਸੀ। [4] ਪਾਪਾਂ ਦੀ ਮੈਲ। [5] (ਓਹ) ਕੀਰਤਨ ਕਰਦੇ (ਇਸ ਮੈਲ ਨੂੰ) ਚੰਗੀ ਤਰ੍ਹਾਂ ਧੋਂਦੇ। *ਪਾ:-ਵਲੇ।

ਤਿਮ ਹੀ ਤੁਮ ਕੋ ਹੁਇ ਸੁਖਦਾਈ' ॥ ੧੩ ॥ ਇਮ ਸੁਨਿ ਕੈ ਗੁਰ ਪਦ
ਅਰਬਿੰਦ। ਕਰੇ ਸਪਰਸ਼ਨ ਪੁੰਨ ਬਿਲੰਦ। 'ਲੋਕ ਪ੍ਰਲੋਕ ਸਹਾਇਕ
ਅਹੋ। ਨਹੀਂ ਅਪਰ ਕੋ ਹਮ ਨੇ ਲਹੋ' ॥ ੧੪ ॥ ਨਿਜ ਸੁਤ ਕੋ ਪਾਯੋ
ਸ਼ਰਨਾਈ। 'ਪ੍ਰਤਿਪਾਰਹੁ ਮਮ ਸਮ ਇਸ ਤਾਂਈ। ਹਮ ਰਾਵਰਿ ਕੇ ਅਹੈਂ
ਸਦੀਵੇ। ਪਸ਼ਚਨ ਲਗੈਂ ਰਬਾਬੀ ਥੀਵੇ' ॥ ੧੫ ॥ ਸੁਨਿ ਸਤਿਗੁਰ ਪੁਨ
ਧੀਰਜ ਦੀਨਿ। 'ਹੋਇ ਇਸੀ ਬਿਧਿ' ਕਹਿਬੋ ਕੀਨਿ। 'ਰਹੈ ਰਬਾਬੀ ਨੰਦਨ
ਤੇਰੋ। ਲਹੈ ਰਾਗ ਕੋ ਭੇਵ ਬਡੇਰੋ ॥੧੬॥ਹਮ ਪਾਛੈ ਗੁਰ ਘਰ ਮਹਿਂ ਰਹੈ।
ਖਾਨ ਪਾਨ ਤੁਮ ਸਮ ਹੀ ਲਹੈ। ਇਹ ਭੀ ਚਿੰਤ ਨ ਚਿਤ ਮਹਿਂ ਕਰੀਏ।
ਅੰਤ ਸਮਾਂ ਸਤਿਨਾਮ ਸਿਮਰੀਏ॥੧੭॥ ਥਿਰ ਚਿਤ ਹ੍ਵੈ ਕੈ ਸਦਨ ਪਧਾਰੋ।
ਪੌਢਹੁ, ਬਸਨ ਬਦਨ ਪਰ ਧਾਰੋ। ਤ੍ਯਾਗਹਿ ਕਰਹੁ ਸੁਖੇਨ ਸਰੀਰ। ਪੁੱਤ੍ਰ
ਬਿਠਾਇ ਆਪਨੇ ਤੀਰ' ॥ ੧੮ ॥ ਸੁਨਿ ਆਇਸੁ ਸਤਿਗੁਰ ਤੇ ਚਲ੍ਯੋ।
ਜਾਤੀ ਮਲਕ ਸੰਗ ਪੁਨ ਮਿਲ੍ਯੋ। ਮ੍ਰਿਦੁਲ ਬਾਕ ਕਹਿ 'ਪੈਰੀ ਪਾਨਾ। ਮੈਂ
ਅਬਿ ਅਪਨੋ ਕਰੌਂ ਪਯਾਨਾ ॥੧੯॥ਹੁਤੇ ਹਮਾਰੇ ਭਾਗ ਬਿਲੰਦ। ਜਿਸ ਤੇ
ਦਿਖੇ ਸ੍ਰੀ ਹਰਿ ਗੋਬਿੰਦ'। ਜਾਤੀ ਮਲਕ ਕਹ੍ਯੋ 'ਤੁਵ ਧੰਨ। ਅੰਤ ਸਮੇ
ਕਰਿ ਗੁਰੂ ਪ੍ਰਸੰਨ॥੨੦॥ਚਲ੍ਯੋ ਚਹੈਂ ਪਰਲੋਕ ਮਝਾਰਾ। ਜਹਿਂ ਕੋ ਗਮਨ
ਸਭਿਨਿ ਸਿਰ ਧਾਰਾ।ਮੈਂ ਤਨ ਤ੍ਯਾਗੌਂ ਦੇਰਿ ਨ ਕੋਈ।ਕੇਤਿਕ ਦਿਵਸਨਿ
ਆਯੁ ਹੋਈ' ॥ ੨੧ ॥ ਪੁਨ ਬਾਬਕ ਸਤਿਸੰਗਤਿ ਸਾਰੀ। ਮਿਲਿ
ਮਿਲਿ ਭਲੇ ਬੰਦਨਾ ਧਾਰੀ। ਲੇ ਸਭਿਹਿਨਿ ਤੇ ਖੁਸ਼ੀ ਬਿਸਾਲਾ। ਲੇ ਸੁਤ
ਸੰਗ ਸਦਨ ਕੋ ਚਾਲਾ ॥ ੨੨ ॥ ਆਇ ਭਾਰਜਾ ਬਹੁ ਸਮੁਝਾਈ। 'ਹਮਰੇ
ਸਿਰ ਪਰ ਨਿਤ ਗੁਰ ਸਾਂਈ। ਕਿਸੀ ਬਾਤ ਕੋ ਨਾਂਹਿ ਅੰਦੇਸ਼ਾ। ਦੁਹ
ਲੋਕਨ ਕੇ ਕਟੇ ਕਲੇਸ਼ਾ' ॥੨੩॥ ਦੋਇ ਜਾਮ ਨਿਜ ਧਾਮ ਬਿਤਾਏ। ਪੁਨ
ਮੁਖ ਕੀ ਦੁਤਿ ਕਛੁ ਕੁਮਲਾਏ। ਜਾਨ੍ਯੋ ਪ੍ਰਾਨ ਅੰਤ ਅਬਿ ਹ੍ਵੈ ਹੈ।
ਸੱਤਿਨਾਮ ਸਿਮਰਤਿ ਗੁਨ ਗੈਹੈ ॥ ੨੪ ॥ ਪਰ੍ਯੋ, ਬਦਨ ਪਰ ਬਸਨ ਸੁ
ਪਾਯੋ।ਤਤਛਿਨ ਤਨ ਕੋ ਛੋਰਿ ਸਿਧਾਯੋ।ਅਪਰ ਜਿ ਹੁਤੇ ਕੁਮ ਕੀ ਜਾਤਿ।
ਸਕਲ ਬੁਲਾਇ ਕਹਿ ਮ੍ਰਿਦੁ ਬਾਤ ॥੨੫॥ ਸੈਨਾ ਮਹਿਂ ਜੇ ਤੁਰਕ ਹਕਾਰੇ।
ਸਭਿ ਚਲਿ ਆਇ ਬਾਬਕ ਦ੍ਵਾਰੇ। ਕ੍ਰਿਯਾ* ਮ੍ਰਿਤਕ ਕੀ ਜੇਤਿਕ ਹੋਇ

*ਇਥੇ ਕਵਿ ਜੀ 'ਕ੍ਰਿਯਾ' ਪਦ ਮੁਸਲਮਾਨਾਂ ਦੇ ਸੰਸਕਾਰ ਤੇ ਵਰਤ ਰਹੇ ਹਨ, ਤਿਵੇਂ ਸਿੱਖੀ ਸੰਸਕਾਰ ਤੇ ਭੀ ਵਰਤ ਲੈਂਦੇ ਹਨ।

ਤਾਕੇ ਸੁਤ ਕਰਿਵਾਈ ਸੋਇ ॥ ੨੬ ॥ ਊਪਰ ਪਾਯੋ ਰੁਚਿਰ ਦੁਸ਼ਾਲਾ। ਲੈ ਨਿਕਸੇ ਬਾਹਰ ਤਤਕਾਲਾ। ਕਬਰ ਖਨਾਇ ਧਰ੍ਯੋ ਤਿਸ ਮਾਂਹੀ। ਦਫਨਾਯਹੁ* ਜਸੁ ਭਾਖਹਿ ਤਾਂਹੀ ॥ ੨੭ ॥ ਗੁਰ ਪ੍ਰਸੰਨ ਕਰਿ ਅੰਤ ਸਮੈਂ ਇਹ। ਸ਼ੁਭਗਤਿ ਪਾਈ ਸੰਸੇ ਕੋ ਨਹਿਂ।ਇਸ ਪ੍ਰਕਾਰ ਕਰਿ ਤਾਂਹਿ ਚਲਾਨਾ। ਪੀਛੈ ਕ੍ਰਿਯਾ ਕਰੀ ਰਲ, ਨਾਂਨਾ ॥ ੨੮ ॥ ਕੇਤਿਕ ਦਿਵਸ ਬਿਤੇ ਸਬਿ ਮਰੈ। ਤਿਸ ਕੇ ਪੁੱਤ੍ਰਨਿ ਸਭਿ ਬਿਧਿ ਕਰੇ। ਤਬਿ ਸਤਿਗੁਰੁ ਆਛੈ ਦਿਨ ਜਾਨਿ। ਬਿਨਾ ਕੀਰਤਨ ਰਹਤਿ ਦਿਵਾਨ ॥੨੯॥ਧਨ ਦਸਤਾਰ ਬਿਸਾਲ ਦੁਸ਼ਾਲਾ। ਦੇ ਕਰਿ ਸ਼ਿੱਪ੍ਰ ਹਾਥ ਤਬਿ ਘਾਲਾ। ਚਤੁਰ ਸੁਤਨਿ ਕੋ ਦੇਕਰਿ ਧੀਰ। 'ਇਹ ਸਭਿ ਬਿਨਸਨ ਹਾਰ ਸਰੀਰ ॥੩੦॥ਅਬਿ ਇਹੁ ਸਿਰੋਪਾਉ ਗੁਰ ਦੀਨਾ। ਸਿਰ ਪਰ ਬੰਧਹੁ ਪਾਗ ਨਵੀਨਾ। ਸ਼ੋਕ ਤਜਹੁ ਅਰੁ ਭਜਹੁ ਸੁ ਨਾਮ। ਗੁਰ ਕੇ ਸੇਵ ਬਸਹੁ ਨਿਜ ਧਾਮ ॥ ੩੧ ॥ ਊਪਰ ਸੁੰਦਰ ਲੇਹੁ ਦੁਸ਼ਾਲਾ।ਕਰਹੁ ਕੀਰਤਨ ਸਭਾ ਬਿਸਾਲਾ'।ਸੁਨਿਕੈ ਬਾਕ ਦੇਖਿ ਗੁਰਦਯਾ। ਮਨ ਤੇ ਸ਼ੋਕ ਸਭਿਨਿ ਤਜਿ ਦਯਾ॥੩੨॥ਸਿਰ ਪਰ ਬਾਂਧੀ ਪਾਗ ਬਨਾਇ। ਆਛੇ ਬਸਤ੍ਰ ਪਹਿਰਿ ਹਰਿਖਾਇ। ਲੇ ਕਰਿ ਸਾਜ ਪਿਤਾ ਸਮ ਗਾਏ। ਸਭਾ ਬਿਖੇ ਗੁਰ ਦਰਸ਼ਨ ਲਿਏ ॥ ੩੩ ॥ ਖਰੇ ਹੋਇ ਕੈ ਕਰੀ ਕਲ੍ਯਾਨ। 'ਗੁਰ ਸਾਹਿਬ ਸੋਢੀ ਸੁਲਤਾਨ। ਸ੍ਰੀ ਗੁਰ ਰਾਮਦਾਸ ਕੋ ਪੋਤਾ। ਦੀਨ ਦੁਨੀ ਦੋਤਿ ਭਾਰ ਖਲੋਤਾ ॥੩੪॥ਸ੍ਰੀ ਅਰਜਨ ਸੁਤ ਜੋਧਾ ਬਲੀ। ਤੁਰਕ ਮਾਰ ਕਰਿ ਕੀਰਤਿ ਭਲੀ।ਪੀਰੀ ਮੀਰੀ ਕੋ ਬਡ ਥੋਤਾ। ਪਿਖਿ ਪ੍ਰਾਕ੍ਰਮ ਸਭਿ ਜਗਤ ਅਚੰਭਾ ॥੩੫॥ ਮੁਗਲਸਖਾਨ ਜੰਗ ਕਰਿ ਮਾਰ੍ਯੋ। ਅਬਦੁਲ ਖਾਂ ਜੁਤਿ ਚਮੂ ਸੰਘਾਰ੍ਯੋ। ਲਲਾਬੇਗ ਸਹਿ ਕੰਬਰ ਘਾਤੀ। ਸ਼ਾਹੁ ਜਹਾਂ ਕੀ ਦਾਹਸਿ ਛਾਤੀ¹ ॥ ੩੬ ॥ ਲੁਟਹਰਾਮੋਂ ਪੈਂਦਾ ਘਾਯੋ। ਪ੍ਰਤਿਪਾਲਕ ਸੋ ਲਰਿਬੇ ਆਯੋ। ਅਰ੍ਯੋ ਨ ਸ਼ਤ੍ਰੁ ਸਕਲ ਹੀ ਮਾਰੇ। ਮੌਨ ਸ਼ਾਹੂ ਭਾ ਮਾਨੀ² ਹਾਰੇ ॥੩੭॥ ਕੋ ਕੋ ਗੁਨ ਰੌਵਰ ਕੇ ਕਹੈਂ। ਸ਼ਿਸ਼ ਸਾਰਦਾ ਅੰਤ ਨ ਲਹੈਂ'। ਗੁਰ ਜਸੁ ਕਹਿ ਬੈਠੇ ਦਰਬਾਰ। ਲਗੇ ਕੀਰਤਨ ਕਰਨਿ ਉਦਾਰ ॥ ੩੮ ॥ ਭਾਂਤਿ ਭਾਂਤਿ ਕੇ ਰਾਗਨਿ ਗਾਇ। ਸਭਾ ਸਹਿਤ ਗੁਰੁ ਲਏ

¹ਸਾੜ ਦਿਤੀ। ²ਤੇ ਰੈਕਾਰੀ।

*ਮਰਦਾਨਾ ਮਸਕਾਰਾ ਸੀ। ਸ਼ਾਇਦ ਬੀ ਇਸ ਰਸਤੇ ਗਿਆ ਜਾਣੇ। ਸ਼ਾਇਦ ਸਤਿਗੁਰੂ ਵਿਚ ਪੂਰਨ ਵਿਸ਼ਵਾਸੀ ਸੀ, 'ਲੋਕ ਪ੍ਰਲੋਕ ਦਾ ਸਹਾਈ ਗੁਰੂ ਹੈ' ਪਿੱਛੇ ਕਹਿ ਚੁਕਾ ਹੈ ਤਾਂ ਤੇ ਉਹ ਸਿੱਖ ਹੈ, ਇਸਦੀ ਕਬਰ ਦਾ ਨਿਸ਼ਾਨ ਕੀਰਤਪੁਰ ਵਿਚ ਕਿਤੇ ਨਹੀਂ।

ਰਿਝਾਇ। ਕਰੀ ਮੌਜ[1] ਤਿਨ ਕੌ ਤਤਕਾਲਾ। ਰਿਦੈ ਅਨੰਦਤਿ ਭਏ ਬਿਸਾਲਾ ॥੩੯॥ ਇਸੀ ਭਾਂਤਿ ਨਿਜ ਪਿਤ ਕੀ ਨ੍ਯਾਈ। ਲਗੇ ਕੀਰਤਨ ਕਰਨਿ ਬਨਾਈ। ਨਿਤ ਆਵਹਿਂ ਗੁਰ ਕੇ ਦਰਬਾਰ। ਚੌਂਕੀ ਕਰਤੇ ਸੰਝ ਸਕਾਰ ॥੪੦॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸਤਾ ਬਲਵੰਡ ਬਖਸ਼' ਪ੍ਰਸੰਗ ਬਰਨਨੰ ਨਾਮ ਅਸ਼ਟ ਚਤੁਰਾਰਿੰਸਤੀ ਅੰਸੂ ॥੪੮॥

## ੪੯. [ਜਾਤੀ ਮਲਕ ਪ੍ਰਤਿ ਉਪਦੇਸ਼]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਸਮਾ ਬਿਤਾਵਨ ਕੀਨਿ। ਨੰਮ੍ਰੀ ਸ੍ਰੀ ਹਰਿਰਾਇ ਪਿਖਿ ਕਰਹਿਂ ਸਨੇਹ ਨਵੀਨ ॥੧॥ ਚੌਪਈ ॥ ਅਪਨਿ ਸਮੇਂ ਤਨ ਤਜਨ ਪਛਾਨਾ। ਬੀਤਤਿ ਬਾਸਰ ਹੁਇ ਨਿਯਰਾਨਾ[2]। ਗੁਰਤਾ ਦਈ ਚਹੈਂ ਨਿਜ ਪੋਤੇ। ਲਖਿ ਕਰਿ ਧੀਰ ਆਦਿ ਗੁਨ ਪੋਤੇ[3] ॥੨॥ ਦਿਨ ਪ੍ਰਤਿ ਦਾਨ ਦੇਤਿ ਦਿਜ ਦੀਨ। ਦਰਬ ਜਵਾਹਿਰ ਕੀਮਤਿ ਪੀਨ[4]। ਬਰਨ ਬਰਨ ਕੇ ਬਸਤ੍ਰ ਨਵੀਨ। ਬਲੀ ਤੁਰੰਗ ਪਾਇ ਕਰਿ ਜ਼ੀਨ ॥੩॥ ਗੁਰ ਕਰ ਤੇ ਪੂਰਬ ਖਰ ਧਾਰਾ। ਕਰਵਾਰਨ ਕੀ ਬਹੀ ਉਦਾਰਾ[5]। ਜਿਸਹਿ ਪਾਇ ਕਾਇਰ ਬਹਿ ਗਏ[6]। ਤਰ ਕਰਿ ਸੂਰ[7] ਸੁਰਗ ਕੋ ਗਏ* ॥੪॥ ਤਥਾ ਦਾਨ ਧਾਰਾ ਗੁਰ ਕਰ ਕੀ। ਨਿਸ ਦਿਨ ਚਲੀ ਜਾਤਿ ਇਕਸਰ ਕੀ[8]। ਦੀਨਨਿ ਕੇ ਦਾਰਿਦ[9] ਬਹਿ ਗਯੋ*। ਦਸਹੂੰ ਦਿਸ਼ਿ ਜਸੁ ਤੇ ਭਰਿ ਗਯੋ ॥੫॥ ਅਧਿਕ ਦਾਰਿਦੀ ਜੋ ਚਲਿ ਆਵੈਂ। ਪਹਿਰ ਬਿਭੂਖਨ ਤੁਰੰਗ ਨਚਾਵੈਂ। ਜਬਿ ਅਪਨੇ ਘਰਿ ਪਹੁੰਚਹਿਂ ਜਾਇ। ਸਨਬੰਧੀ ਜੋ ਹੈਂ ਸਮੁਦਾਇ ॥੬॥ ਤਿਨ ਤੇ ਤੁਰਤ ਨ ਹੋਇ ਚਿਨਾਰੀ। ਦੇਖਿ ਬੇਸ਼ ਕੌ ਦੇਹਿਂ ਬਿਸਾਰੀ। ਕੌਤਕ ਸੈਨ ਬਨਾਇ ਸਿਧਾਵੈਂ। ਬਡੇ ਮੋਲ ਪਰ ਤੁਰੰਗ ਲਿਜਾਵੈਂ ॥੭॥ ਤਿਨਹੁ ਹੇਰ ਕਰਿ ਜੋ ਲਘੁ ਗ੍ਰਾਮਾ। ਭਾਜਹਿਂ ਤ੍ਯਾਗ ਭਰੇ ਧਨੁ ਧਾਮਾ। ਤਿਨ ਸੋਂ ਊਚੇ ਕਹੈਂ ਸੁਨਾਇ। 'ਹਮ ਕੋ ਦੇਖਤਿ ਨਹੀਂ ਪਲਾਇ ॥੮॥ ਸ੍ਰੀ ਹਰਿਗੋਵਿੰਦ ਜੋਧਾ ਭਾਰੀ। ਹਮ ਤਿਸ ਕੇ ਚਲ ਜਾਹਿਂ ਭਿਖਾਰੀ'। ਜੋ ਜਿਸ ਸਮੈਂ ਆਇ ਜਸੁ ਕਹੈ। ਦਰਬ ਤੁਰੰਗ ਬਸਨ ਕੋ ਲਹੈ ॥੯॥ ਅਵਦੁਲ ਨੱਥਾ ਰਣ ਕੀ ਵਾਰ†। ਕਰੀ ਬਨਾਵਨਿ

[1] ਬਖਸ਼ਸ਼। [2] (ਆਪੂ ਦੇ) ਦਿਨ ਬੀਤ ਰਹੇ ਤੇ ਨੇੜੇ ਹੁੰਦਾ ਜਾਂਦਾ (ਤਨ ਤਜਨ ਦਾ ਸਮਾਂ) ਪਛਾਣਿਆ। [3] ਗੁਣਾਂ ਦੇ ਜਹਾਜ਼। [4] ਭਾਰੀ ਮੁੱਲ ਦੇ। [5] ਗੁਰੂ ਜੀ ਦੇ ਹਥੋਂ (ਜਿਵੇਂ) ਪਹਿਲੇ ਤਿਖੀਆਂ ਤਲਵਾਰਾਂ ਦੀ ਧਾਰਾ ਬਹੁਤੀ ਹੀ ਵਹੀ ਸੀ। [6] ਰੁੜ੍ਹ ਗਏ। [7] ਸੂਰਮੇ (ਉਸ ਧਾਰਾ ਨੂੰ) ਤਰਕੇ। [8] ਇਕ ਸਾਰ, ਭਾਵ ਲਗਾਤਾਰ। [9] ਕੰਗਾਲਤਾ। *ਕਵਿਤਾ ਦਾ ਕਮਾਲ ਹੈ।

†ਅਬਦੁਲ ਨੱਥਾ ਢਾਡੀ ਨੇ ਗੁਰੂ ਜੀ ਦੇ ਜੁੱਧਾਂ ਦੀ ਵਾਰ ਬਣਾਈ। ਕਵਿ ਜੀ ਨੇ ਜਾਪਦਾ ਹੈ ਕਿ ਬਹੁਤੇ ਜੁੱਧਾਂ ਦਾ ਮਸਾਲਾ ਉਸ ਵਾਰ ਤੋਂ ਭੀ ਪੌਲਿਆ ਹੈ। ਇਹ ਵੀ ਖੋਜ ਤਲਬ ਹੈ।

ਸਕਲ ਸੁਧਾਰਿ। ਜਿਮ ਨਿਘਰ ਘਾਲਤੇ ਘਮਸਾਨ। ਮਾਰੇ ਸੱਯਦ ਮੁਗ਼ਲ
ਪਠਾਨ ॥੧੦॥ ਫਤੇ ਲਈ ਹਤਿ ਕਾਰ ਤੁਰਕਾਨਾ। ਹਨੇ ਡੰਕ ਰਣਜੀਤ
ਨਿਸ਼ਾਨਾ[1]। ਗੁਰ ਆਗੇ ਥਿਰ ਹੋਇ ਸੁਨਾਈ। ਸੁਨਿ ਕਰ ਦਾਨ ਦੀਨ
ਸਮੁਦਾਈ॥੧੧॥ ਗਜ ਤੁਰੰਗ ਊਪਰ ਸ਼ੁਭ ਜ਼ੀਨ। ਕੰਚਨ ਕੰਕਨ ਜਟਤਿ
ਨਵੀਨ। ਸੁੰਦਰ ਬਸਤ੍ਰ ਬਰਨ ਬਹੁ ਕੇਰੇ। ਦਿਯੋ ਸੰਗ ਬਹੁ* ਦਰਬ
ਘਨੇਰੇ ॥੧੨॥ ਫੁਰਮਾਯਹੁ 'ਸਿਖ ਸੰਗਤਿ ਮਾਂਹੀ। ਕਰਹੁ ਸੁਨਾਵਨਿ ਮੁਦ
ਉਪਜਾਈ। ਤੁਮ ਕੋ ਦੇ ਹੈਂ ਦਰਬ ਘਨੇਰਾ। ਸੁਨਹਿ ਪੰਥ ਚਾਲਹਿ ਜਗੁ
ਮੇਰਾ[2]' ॥ ੧੩ ॥ ਇਸਤੇ ਆਦਿ ਦਾਨ ਬਿਧਿ ਨਾਨਾ। ਕਰਹਿਂ ਨਿਤਾ ਪ੍ਰਤਿ
ਗੁਰੂ ਮਹਾਨਾ। ਦੂਰ ਦੇਸ਼ ਤੇ ਜਾਚਕ ਆਵੈਂ। ਸੁਨਿ ਸੁਨਿ ਜਸੁ ਨਿਜ
ਘਰ ਤੇ ਧਾਵੈਂ ॥੧੪॥ ਲੇਤਿ ਦਾਨ ਕੋ ਜਸੁ ਉਪਜਾਇ। ਦੇਤਿ ਅਸੀਸਨਿ
ਸ੍ਰੀ ਗੁਰ ਰਾਇ। ਇਕ ਦਿਨ ਬੈਠੇ ਸਭਾ ਮਝਾਰੀ। ਜਾਤੀ ਮਲਕ ਬਿੱਪ੍ਰ
ਗੁਨ ਭਾਰੀ ॥ ੧੫ ॥ ਸਤਿਗੁਰ ਘਰ ਕੋ ਪ੍ਰੋਹਤ ਅਹੈ। ਆਯੁਧਧਾਰੀ ਹ੍ਵੈ
ਢਿਗ ਰਹੈ। ਰਣ ਮਹਿਂ ਕੀਨੇ ਪ੍ਰਾਕ੍ਰਮ ਭਾਰੇ। ਸ਼ੱਤ੍ਰੁ ਤੁਰਕ ਅਨੇਕ ਸੰਘਾਰੇ॥
੧੬॥ਪੂਰਬ ਗੁਰ ਢਿਗ ਸਿੰਘਾ ਨਾਮ। ਸੋ ਭੀ ਲਰੰਤ ਰਹਤੋ ਰਣ ਧਾਮ।
ਤਿਸ ਪੀਛੈ ਇਹੁ ਭਾ ਸਵਧਾਨ। ਚਢਹਿ ਤੁਰੰਗ ਬੀਰ ਬਲਵਾਨ ॥੧੭॥
ਦਯਾ ਰਾਮ ਉਪਜਤੋ ਇਸ ਨੰਦ। ਦਸਮ ਗੁਰੂ ਢਿਗ ਰਹੈ ਅਨੰਦ। ਰਣ ਕੈ
ਕਰਹਿ ਕਥਾ ਤਬਿ ਆਵੈ। ਸ਼ੱਤ੍ਰੁ ਪਹਾਰੀ ਲਰ ਕਰਿ ਘਾਵੈ ॥ ੧੮ ॥
ਜਾਤੀ ਮਲਕ ਜਾਨਿ ਨਿਜ ਅੰਤ। ਗਯੋ ਜਹਾਂ ਬੈਠੇ ਭਗਵੰਤ। ਹਾਥ ਜੋਰਿ ਕਰਿ
ਅਪਨਿ ਪ੍ਰਸੰਗ। ਭਨਤੋ ਸਕਲ ਹੀ ਗੁਰ ਕੇ ਸੰਗ ॥ ੧੯ ॥ 'ਕਰਹੁ ਖੁਸ਼ੀ
ਮੋ ਪਰ ਇਸ ਕਾਲ। ਪ੍ਰਾਨ ਅੰਤ ਹੁਇਂ ਚਹਤਿ ਉਤਾਲ। ਪ੍ਰੋਹਤ ਮੈਂ ਹੌਂ
ਰਾਵਰ ਕੇਰਾ। ਚਹੌਂ ਦਾਨ 'ਬ੍ਰਹਮ ਗ੍ਯਾਨ' ਬਡੇਰਾ ॥ ੨੦ ॥ ਜਿਸ ਤੇ
ਬਹੁਰ ਜਨਮ ਨਹਿ ਧਾਰੌਂ। ਕਰਮਫਾਸ ਸਗਰੀ ਨਿਰਵਾਰੌਂ। ਅਸ ਸਰੂਪ
ਮੁਹਿ ਦਿਹੁ ਸਮੁਝਾਈ। ਜਿਸ ਹਿਤ ਜੋਗੀ ਕਰਤਿ ਉਪਾਈ ॥੨੧॥ ਮਨ
ਬਿਸਰਾਮ ਪਾਇ ਨਹਿ ਧਾਵੈ। ਨਿਜ ਅਨੰਦ ਕੇ ਬਿਖੈ ਸਮਾਵੈ'। ਇਮ
ਸੁਨਿ ਕੈ ਪ੍ਰੋਹਤ ਕੀ ਆਸ਼ੈ। ਸ੍ਰੀ ਮੁਖ ਤੇ ਗੁਰ ਬਾਕ ਪ੍ਰਕਾਸ਼ੈਂ ॥੨੨॥ 'ਜਾਤੀ
ਮਲਕ! ਧੰਨ ਤੁਮ ਅਹੋ। ਤਨ ਹੰਤਾ ਕੌ ਤ੍ਯਾਗਨ ਚਹੋ। ਦੁਬਿਧਾ ਮਹਿਂ

[1]ਰਣ ਦੀ ਜਿੱਤ ਦੇ ਡੰਕੇ ਤੇ ਨਿਸ਼ਾਨ ਝੁਲਾਕੇ। ਨਾਮ 'ਰਣਜੀਤ ਨਗਾਰਾ' ਦਸਮ ਪਾਤਸ਼ਾਹ ਜੀ ਦੇ ਡੰਕੇ ਦਾ ਸੀ। [2](ਉਹ) ਪੰਥ ਜੋ ਮੇਰਾ ਜਗ ਵਿਚ ਚੱਲੇਗਾ ਸੁਣੇਗਾ। *ਪਾ:-ਤਾਨ।

ਮਨ ਬਿਗਰਨੋ ਸਦਾ। ਇਕਤਾ ਮਹਿਂ ਪ੍ਰਾਪਤਿ ਨਹਿ ਕਦਾ॥ ੨੩ ॥
ਨਿਜ ਸਰੂਪ 'ਤਨ ਕੋ' ਨਹਿਂ ਜਾਨਿ।ਜਨਮਤਿ ਅਰੁ ਇਹ ਬਿਨਸਨਵਾਨਿ।
ਬਾਲਕ ਤਰੁਨ ਬ੍ਰਿੱਧ ਹੁਇ ਜਾਇ। ਅਹੈ ਪ੍ਰਣਾਮੀ[1] ਏਵ ਉਪਾਇ[2] ॥੨੪॥
ਤਵ ਸਰੂਪ ਮਹਿਂ ਇਹੁ ਸਭਿ ਨਾਂਹਿ। ਸਦਾ ਏਕ ਰਸ ਜਾਨਹੁ ਤਾਂਹਿ।
ਤਨ ਤੇ ਸੂਖਮ ਅਹੈਂ ਰਿਖੀਕੀ[3]। ਤਿਨ ਕੀ ਗਤਿ ਜਾਨਹੁ ਬਿਧਿ ਨੀਕੀ
॥ ੨੫ ॥ ਇਹ ਭੀ ਨਹਿਂ ਸਰੂਪ ਨਿਜ ਜਾਨਹੁ। ਇਕ ਤੇ ਪ੍ਰਿਥਕ ਪ੍ਰਿਥਕ
ਇਨ ਮਾਨਹੁ। ਸਭਿ ਕੋ ਇਕ ਸੁਭਾਵ ਨਹਿਂ ਅਹੈ। ਦੇਖਹਿਂ, ਸੁਨਹਿਂ,
ਗੰਧ, ਰਸੁ ਲਹੈਂ ॥ ੨੬ ॥ ਤੁਵ ਸਰੂਪ ਮਹਿਂ ਇਹੁ ਕੁਛ ਨਾਂਹੀ। ਇਨ
ਤੇ ਪਰੈ ਲਖਹੁ ਉਰ ਮਾਂਹੀ। ਜੋ ਸੰਕਲਪ ਵਿਕਲਪ ਉਠਾਵੈ। ਦੌਰਤਿ
ਜਾਤਿ ਤੁਰਤ ਹਟਿ ਆਵੈ ॥੨੭॥ ਇਹੁ ਰਿਖੀਕ ਤੇ ਸੂਖਮ ਮਨ ਹੈ। ਸ਼ੁੱਧ
ਅਸ਼ੁੱਧ ਹੋਤਿ, ਬੁਧਿ ਭਨਿ ਹੈ[4]। ਮਨ ਤੇ ਥੂਲ ਪ੍ਰਾਨ ਜੋ ਅਹੈਂ। ਸੋ ਭੀ
ਆਵਨ ਜਾਨੋ ਲਹੈਂ ॥੨੮॥ ਖਟ ਬਿਕਾਰ ਇਹ ਤੀਨਹੁਂ ਮਾਨੀ[5]। 'ਜਨਮ
ਮਰਨ' ਤਨ ਮਹਿਂ ਹੁਇਂ ਜਾਨੀ[6]। 'ਛੁਧਾ, ਪਿਪਾਸਾ' ਪ੍ਰਾਣ ਧਰੰਤੇ।'ਹਰਖ,
ਸ਼ੋਕ' ਮਨ ਕੇ ਲਖਿਯੰਤੇ ॥ ੨੯ ॥ ਇਨ ਤੇ ਭੀ ਸੂਖਮ ਤਵ ਰੂਪ। ਖਸ਼ਟ
ਬਿਕਾਰਨਿ ਪ੍ਰਿਥਕ ਅਨੂਪ[7]। ਸਦਾ ਅਚਲ ਨਹਿਂ ਆਵਤਿ ਜਾਇ। ਮਨ
ਆਦਿਕ ਪ੍ਰੇਰਕ ਸਮੁਦਾਇ ॥ ੩੦ ॥ ਮਨ ਕੀ ਗਤਾਗਤੀ ਜੋ ਲਖੈ। ਸਾਂਭ
ਤੇ ਨਯਾਰੋ ਸਭਿ ਕੇ ਬਿਖੈ। ਜਾਨਨੀਯ ਜੋ ਬੁਧਿ ਤੇ ਅਹੈ।ਬਿਸ਼ੈ ਰਿਖੀਕਾਨ
ਕੋ ਨਹਿਂ ਲਹੈ ॥ ੩੧॥ ਸਭਿ ਤੇ ਨਿਕਟਿ ਸਭਿਨਿ ਤੇ ਦੂਰ। ਸਚਿਦਾਨੰਦ
ਰਹਯੋ ਭਰਪੂਰ। ਜਿਸ ਅਲੇਖ ਕੋ ਲਹਿ ਸਮੁਦਾਇ। ਜੜ੍ਹ ਸਭਿ ਜੋ ਚੇਤਨ
ਹੁਇ ਜਾਇਂ ॥੩੨॥ ਸੋ ਸਰੂਪ ਤੂੰ ਅਪਨੋ ਜਾਨਿ।ਨਿਰਬਿਕਾਰ ਅਬਿਨਾਸ਼ੀ
ਮਾਨ। ਆਤਮ ਸੋਂ ਸਬੰਧ ਬੁਧਿ ਪਾਇ। ਨਹੀਂ ਵਾਸਤਵ, ਕਲਪਤ
ਗਾਇ[8] ॥ ੩੩ ॥ ਬੁਧਿ ਸੋਂ ਮਨ ਸਬੰਧ ਹੁਇ ਜਾਵੈ[9]। ਮਨ ਸੋਂ ਇੰਦ੍ਰੀ
ਤਿਮ ਹੀ ਪਾਵੈ।ਇੰਦ੍ਰੈ ਸੰਗ। ਪਦਾਰਥ ਹੋਇ[10]। ਜਾਨਯੋ ਪਰੈ ਜਗਤ ਹੈ ਜੋਇ

[1]ਘਟਣ ਵਧਣ ਵਾਲਾ। ਬਦਲਣ ਵਾਲਾਂ [ਸਿਂ:, ਪਰਣਾਮ]। [2]ਇਉਂ ਉਤਪਤੀ (ਤੇ ਵਿਨਾਸ਼) ਵਾਲਾ ਹੈ। [3]ਇੰਦ੍ਰੀਆਂ। [4]ਕਦੇ ਮੈਲਾ ਤੇ ਕਦੇ ਸਾਫ ਹੁੰਦਾ ( ਹਾਲਤਾਂ ਬਦਲਦਾ ) ਰਹਿੰਦਾ ਹੈ, ਕਹਿੰਦੇ ਹਨ ਬੁਧੀਵਾਨ। [5]ਤਿੰਨਾਂ, ਭਾਵ ਸਰੀਰ, ਪ੍ਰਾਣ ਤੇ ਮਨ ਵਿਚ ਛੇ ਵਿਕਾਰ ਮੰਨੇ ਹਨ। [6]ਜਾਣੋ। [7]ਛੇ ਵਿਕਾਰਾਂ (ਜਨਮ ਮਰਨ, ਛੁਧਾ ਪਿਪਾਸਾ, ਹਰਖ ਸ਼ੋਕ) ਤੋਂ ਵੱਖਰਾ ਅਨੂਪਮ ਹੈ। [8]ਆਤਮਾ ਨਾਲ ਬੁੱਧੀ ਦਾ ਸੰਬੰਧ ਹੋ ਜਾਂਦਾ ਹੈ, ( ਉਹ ਸਬੰਧ ) ਵਾਸਤਵ ਨਹੀਂ ਕਲਪਤ ਹੈ। [9]ਬੁਧੀ ਨਾਲ ਮਨ ਦਾ ਸਬੰਧ ਹੋ ਜਾਂਦਾ ਹੈ। [10]ਇੰਦ੍ਰੀਆਂ ਦਾ ਸੰਗ ਪਦਾਰਥਾਂ ਨਾਲ ਹੋ ਜਾਂਦਾ ਹੈ।

॥੨੪ ॥ ਇੰਦ੍ਰੈ ਤੇ ਮਨ ਲੇਹੁ ਹਟਾਇ । ਉਰ ਅੰਤਰ ਹੀ ਰਾਖ ਟਿਕਾਇ*।
ਮਿਟਹਿ ਜਗਤ, ਆਤਮ ਸੋਂ ਮਿਲੈ । ਥਿਰਤਾ ਲਹੈ ਬਹੁਰ ਨਹਿ ਚਲੈ' ॥
੨੫॥ਇਮ ਸ੍ਰੀ ਹਰਿਗੋਬਿੰਦ ਬਖਾਨਾ।ਦਿਜ ਉਰ ਅੰਤਰ ਕੀਨਸਿ ਧਯਾਨਾ।
ਗੁਰੁ ਕ੍ਰਿਪਾ ਤੇ 'ਖੁਲ੍ਹੇ ਕਪਾਟ। ਰਾਗ ਦ੍ਵੈਸ਼ ਕੋ ਨਾਸਯੋ ਠਾਟ† ॥ ੨੬ ॥
ਦੁਬਿਧਾ ਕੀ ਸਾਂਕਰ[1] ਛੁਟਿ ਗਈ।ਬ੍ਰਿਤੀ,ਸਰੂਪ ਬਿਖੈ ਥਿਰ ਭਈ।ਅਪਨਿ
ਰਿਦੈ ਮਹਿਂ ਅਚਰਜ ਜਾਨਾ । ਪ੍ਰਾਪਤਿ ਰਸ ਭਾ ਅਨੰਦ ਮਹਾਨਾ ॥ ੨੭ ॥
ਨੇਤ੍ਰ ਮੂੰਦ ਕਰਿ ਕੇਤਿਕ ਕਾਲ । ਲਖਯੋ ਰਿਦੈ ਮਹਿਂ ਅਦਭੁਤ ਖਯਾਲ ।
ਬਹੁਰ ਗੁਰੂ ਬੈਠੇ ਢਿਗ ਹੇਰੇ । ਬੰਦਨ ਕਰਿ ਗੁਨ ਜਾਨਿ ਬਡੇਰੇ ॥ ੨੮ ॥
ਮਹਿਮਾ ਕਹੀ 'ਨ ਤੁਮ ਸਮ ਆਨ । ਕੋ ਉਪਮਾ ਮੈਂ ਕਰੌਂ ਬਖਾਨ । ਅਪਨੌ
ਜਾਨਿ ਗਯਾਨ ਮੁਝ ਦੀਨਿ । ਜਿਸ ਕੋ ਜੋਗੀ ਸਕਹਿਂ ਨ ਚੀਨ' ॥ ੨੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮਰਾਸੇ 'ਜਾਤੀ ਮਲਕ' ਪ੍ਰਸੰਗ ਬਰਨਨ ਨਾਮ ਏਕ ਊਨ ਪੰਚਾਸਮੀ ਅੰਸੂ ॥ ੪੯ ॥

## ੫੦. [ਜਾਤੀ ਮਲਕ ਪ੍ਰਲੋਕ ਗਮਨ । ਸੰਗਤ ਆਉਣੀ]।

ਦੋਹਰਾ ॥ ਇਸ ਬਿਧਿ ਪ੍ਰਾਪਤਿ ਗਯਾਨ ਕੋ ਅੰਤ ਸਮਾਂ ।ਢਿਗ ਚੀਨਿ।ਗਮਨਯੋ
ਸ੍ਰੀ ਗੁਰ ਕੇ ਨਿਕਟਿ ਦਯਾਰਾਮ ਸੰਗ ਲੀਨਿ ॥ ੧ ॥ ਚੌਪਈ ॥ 'ਸ੍ਰੀ
ਪ੍ਰਭੁ ! ਮੈਂ ਅਬਿ ਤਜੌਂ ਸਰੀਰ । ਦਯਾਰਾਮ ਸੁਤ ਤੁਮਰੇ ਤੀਰ । ਗਹਿ ਭੁਜ
ਕੋ ਰਾਖਹੁ ਨਿਜ ਪਾਸ । ਅਲਪ ਬੈਸ ਇਸ ਕੀ, ਸੁਖਰਾਸ ! ॥ ੨ ॥ ਇਕ
ਅਲੰਬ ਰਾਵਰ ਕੋ ਅਹੈ।ਨਹੀਂ ਅਪਰ ਕੋ ਜਾਚਨ ਲਹੈ'[2]।ਸਤਿਗੁਰ ਕਹਯੋ
'ਹੋਹਿ ਬਡਭਾਗਾ । ਰਹੈ ਸਦਾ ਗੁਰ ਘਰ ਸੰਗ ਲਾਗਾ ॥ ੩ ॥ ਦਸਮ ਗੁਰੂ

---

[1]ਸੰਗਲੀ । [2]ਹੋਰ ਦੀ ਜਾਚਨਾ ਨਾ ਦੇਖੇ।

*ਇਸ ਇਸ਼ਾਰੇ ਨੂੰ ਵਾਚਕ ਗਿਆਨੀ ਭੁੱਲਕੇ ਮਨ ਮੰਡਲ ਵਿਚ ਬੈਠੇ ਇੰਦ੍ਰੇ ਅਧੀਨ ਹੋਏ ਗਿਆਨ ਦੇ ਦਾਵੇ ਕਰਦੇ ਰਹਿੰਦੇ ਹਨ । ਇੰਦ੍ਰਿਆਂ ਤੋਂ ਮਨ ਨੂੰ ਖਿੱਚ ਲੈਣਾ ਤੇ ਅੰਦਰ ਟਿਕਾ ਲੈਣਾ ਤੇ ਹਿੱਲਣ ਨਾ ਦੇਣਾ, ਇਹ ਨਾਮ ਜਪੇ ਬਿਨਾਂ ਅਰ ਮੁੱਦਤਾਂ ਅੱਭਿਆਸ ਵਿਚ ਲਗੇ ਬਿਨਾਂ ਹੋ ਨਹੀਂ ਸਕਦਾ । ਇਹ ਘਾਲ ਹੈ ਤੇ ਜਿਨ੍ਹਾਂ ਦੇ ਇਹੋ ਜੈਸੇ ਪ੍ਰਸੰਗ ਆਉਂਦੇ ਹਨ ਓਹ ਮੁੱਦਤਾਂ ਤੋਂ ਨਾਮ ਦੇ ਅੱਭਿਆਸੀ ਸਨ ।

†ਫਿਰ ਦੂਸਰਾ ਭੇਤ ਇਹ ਹੈ ਕਿ ਮਿਹਰ (ਯਾ ਪ੍ਰਸਾਦਿ) ਕੋਈ ਵਸਤੂ ਹੈ, ਜਿਸ ਨਾਲ ਨਿਰੀ ਅਕਲ ਨਹੀਂ ਸਾਨ ਚੜ੍ਹੀ, ਪਰ 'ਖੁਲ੍ਹੇ ਕਪਾਟ' ਪਰਦੇ ਖੁਲ੍ਹ ਗਏ ਤੇ ਰਾਗ ਦ੍ਵੈਖ ਜੋ ਮਨ ਨੂੰ ਇੰਦ੍ਰਿਆਂ ਨਾਲ ਸੰਬੰਧਤ ਕਰਦੇ ਰਹਿੰਦੇ ਹਨ, ਓਹ ਨਾਸ਼ ਹੋਏ । ਹਉਮੈਂ ਨੂੰ ਜਿਧਰੋਂ ਸੁਖ ਮਿਲਦਾ ਹੈ, ਉਧਰ ਨੂੰ ਉਲਰਦੀ ਹੈ, ਜਿਧਰੋਂ ਦੁਖ ਮਿਲੇ ਉਧਰੋਂ ਨਫਰਤ ਕਰਦੀ ਹੈ, ਇਹ ਕਥਨ ਮਾਤ੍ਰ ਨਾਲ ਨਹੀਂ ਹਟਦੀ ਪਰੰਤੂ ਦ੍ਰਿੜ ਨਾਮ ਅਭਿਆਸ ਤੇ ਈਸ਼੍ਵਰ ਪ੍ਰਸਾਦਿ ਨਾਲ ।

ਹੋਵੈਂ ਜਿਸ ਕਾਲਾ। ਦੇਸ਼ ਤੇਸ਼ ਕੇ ਧਨੀ ਬਿਸਾਲਾ। ਮਰਹਿ ਘੋਰ ਸੰਘਰ
ਝੂਟ ਲਰੈਂ। ਤਬਿ ਇਹ ਸ਼ਸਤ੍ਰ ਜੁਧ ਮਹਿਂ ਕਰੈ ॥੪॥ ਤਿਨਕੇ ਸੰਗ ਸਦਾ
ਸੁਖ ਪਾਵੈ। ਜਸ ਬਿਦਤਹਿ ਜਗ ਮਹਿਂ ਨਰ ਗਾਵੈਂ"। ਜਾਤੀ ਮਲਕ ਸੁਨਬਿ
ਹਰਖਾਯੋ। ਕਰਿ ਬੰਦਨ ਕੋ ਸਦਨ ਸਿਧਾਯੋ ॥੫॥ ਕਰਿ ਸ਼ਨਾਨ ਪਾਵਨ
ਹੁਇ ਗਯੋ। ਕੁਸ਼ ਪਰ ਪੌਢਿ ਪ੍ਰਾਨ ਤਜਿ ਦਯੋ। ਸੁਨਿ ਸਤਿਗੁਰ ਬਹੁ
ਮਨੁਜ ਪਠਾਏ। ਦਾਹਨ ਕੋ ਚੰਦਨ ਸਮੁਦਾਏ ॥ ੬ ॥ ਜਵ, ਤਿਲ, ਘ੍ਰਿਤ
ਆਦਿਕ ਸਭਿ ਲ੍ਯਾਇ। ਰਚੀ ਚਿਤਾ ਪਿਖਿ ਪਾਵਨ ਥਾਇਂ। ਦਯਾ ਰਾਮ
ਸਭਿ ਕੀਨਿ ਬਿਧਾਨ। ਕਰਯੋ ਭਸਮ ਤਨ ਪਿਤਾ ਸੁ ਠਾਨਿ¹ ॥੭॥ ਗੁਰਪੁਰਿ
ਕੋ ਪਹੁੰਚਯੋ ਸੁਖ ਪਾਇ। ਗੁਰ ਕੀ ਮਹਿਮਾ ਅਲਖ ਲਖਾਇ। ਜਥਾ ਜੋਗ
ਜੋ ਕ੍ਰਿਯਾ ਪਿਛਾਰੀ। ਕ੍ਰਮਕ੍ਰਮ ਤੇ ਤਿਸ ਨੰਦ ਸੁਧਾਰੀ ॥ ੮ ॥ ਦਿਨ ਤ੍ਰੈਦਸ
ਜਬਿ ਹੀ ਬਿਤਿ ਗਏ। ਭੋਜਨ ਦਿਜਨਿ ਬ੍ਰਿੰਦ ਕੋ ਦਏ। ਜਾਤੀ ਮਲਕ ਹੇਤੁ
ਵਸਤੁ ਆਨ। ਸੇਜਾਦਿਕ ਦੀਨੀ ਕਰਿ ਦਾਨ² ॥ ੯ ॥ ਤਬਿ ਸਤਿਗੁਰ ਭੇਜੀ
ਦਸਤਾਰ। ਪਠਯੋ ਦੁਸ਼ਾਲਾ ਮੋਲ ਉਦਾਰ। ਅਧਿਕ ਦਰਬ ਤਿਹ ਸੰਗ
ਪਠਾਯੋ। ਦਯਾ ਰਾਮ ਕੋ ਬਹੁ ਹਰਿਖਾਯੋ ॥੧੦॥ ਸ਼ੋਕ ਦੂਰ ਕਰਿ ਆਵਨ
ਲਾਗਯੋ। ਸਤਿਗੁਰ ਨਿਕਟਿ ਰਹੇ ਰਸੁ ਪਾਗਯੋ। ਪੁਨ ਕੇਤਿਕ ਦਿਨ ਭਏ
ਬਿਤੀਤ। ਨਿਜ ਤਨ ਤਜਨ ਬਿਚਾਰਤਿ ਚੀਤ ॥੧੧॥ –ਗੁਰਤਾ ਗਾਦੀ ਸ਼੍ਰੀ
ਹਰਿਰਾਇ–। ਚਹੈਂ–ਕਿਤਿਕ ਦਿਨ ਆਗੇ ਪਾਇ। ਜਿਸਤੇ ਕੋ ਨਹਿ ਕਰਹਿ
ਬਿਖੇੜਾ–। ਅਲਪ ਬੈਸ ਪੌਤ੍ਰਾ ਨਿਜ ਹੇਰਾ ।੧੨। –ਇਕ ਤੌ ਧੀਰਮਲ ਬਡ
ਖੋਟਾ। ਨਹਿਂ ਤ੍ਰਿਸਕਾਰਹਿ ਲਖਿ ਕਰਿ ਛੋਟਾ। ਜਿਮ ਦਾਤੂ ਸੁਤ ਲਿਯ ਪਖ
ਧਾਰੇ। ਤਥਾ ਮਸੰਦ ਨ ਲੇਹਿ ਬਿਗਾਰੇ ॥ ੧੩ ॥ ਸਿਖ ਸੰਗਤਿ ਸਭਿ ਦੇਸ਼
ਬੁਲਾਇ। ਸਭਿਹਿਨਿ ਮੈਂ ਬਿਠਾਇ ਹਰਿਰਾਇ। ਗੁਰਤਾ ਗਾਦੀ ਦੇਨੀ ਕਰੈਂ
–। ਇਮ ਬਿਚਾਰ ਸ਼੍ਰੀ ਸਤਿਗੁਰ ਧਰੈਂ ॥ ੧੪ ॥ ਦਿਯੋ ਹੁਕਮ ਜੋ ਨਿਕਟਿ

---

¹ਪਿਤਾ ਦਾ ਤਨ ਦਾਹ ਕੀਤਾ, ਜਿਥੇ ਥਾਂ। [ਸੁ+ਠਾਨ=ਥਾਉਂ]। ²(ਦਯਾ ਰਾਮ ਨੇ) ਦਾਨ ਦਿੱਤੀਆਂ। ਪਰੰਤੂ ਇਹ ਸਿੱਖ ਹੋ ਚੁਕੇ ਸੇ, ਆਸ ਨਹੀਂ ਪੈਂਦੀ ਕਿ ਜਾਤੀ ਮਲਕ ਦੂਹਮ ਗਲਾਨੀ ਦੀ ਪ੍ਰੇਤ ਕ੍ਰਿਯਾ ਕੀਤੀ ਗਈ ਹੋਵੇ। ਅੰਕ ੮ ਵਿਚ ਕਵੀ ਜੀ ਉਸ ਨੂੰ 'ਗੁਰ ਪੁਰਿ ਕੋ ਪਹੁੰਚਯੋ ਸੁਖ ਪਾਇ' ਦੱਸ ਰਹੇ ਹਨ, ਸਦਗਤੀ ਨੂੰ ਤਾਂ ਅੱਪੜ ਗਿਆ, ਹੁਣ ਪ੍ਰੇਤ ਕ੍ਰਿਆ ਕਰਨ ਦੇ ਅਰਥ ਇਹ ਹਨ ਕਿ ਗੁਰਪੁਰ ਤੋਂ ਮੁੜ ਪ੍ਰੇਤ ਮੰਡਲ ਵਿੱਚ ਲਿਆ ਕੇ ਕ੍ਰਿਯਾ ਨਾਲ ਫੇਰ ਸਦਗਤ' ਨੂੰ ਟੋਰਨਾ। ਐਸਾ ਕਰਨਾ ਅਵੱਗ੍ਯਾ ਹੈ, ਪਿਆਰ ਨਹੀਂ।

ਲਿਖਾਰੀ।'ਹੈਂ ਮਸੰਦ ਗਨ ਦੇਸ਼ ਮਝਾਰੀ।ਲਿਖਹੁ ਹੁਕਮ ਨਾਮੇ–ਸਭਿ ਆਵੈਂ। ਸੰਗ ਸੰਗਤਾਂ ਅਪਨੇ ਲਯਾਵੈਂ–'॥ ੧੫ ॥ ਸੁਨਿ ਆਗਯਾ ਕਹੁ ਦੇਸ਼ ਬਿਦੇਸ਼। ਲਿਖਿ ਲਿਖ ਭੇਜੇ ਚਾਰ[1] ਅਸ਼ੇਸ਼। ਹੁਤੇ ਦੂਰ ਸੋ ਪ੍ਰਥਮ ਬੁਲਾਇ। ਧਨੀ ਮਸੰਦ ਬਿਲੰਦ ਸਬਾਏ ॥ ੧੬ ॥ ਜਾਇ ਹੁਕਮਨਾਮੇ ਜਬਿ ਦਏ। ਪਠਿ ਮਸੰਦ ਸਭਿ ਤਯਾਰੀ ਕਏ। ਲੇ ਕਰਿ ਸੰਗ ਸੰਗਤਾਂ ਬ੍ਰਿੰਦ। ਅਰ ਲੇ ਗੁਰ ਕੀ ਕਾਰ ਬਿਲੰਦ ॥੧੭॥ ਕ੍ਰਮ ਕਰਿ ਪੰਥ ਉਲੰਘਤਿ ਆਏ। ਕੀਰਤ ਪੁਰਿ ਗੁਰ ਜਹਾਂ ਸੁਹਾਏ। ਬ੍ਰਿੰਦ ਅਕੋਰਨਿ ਅਰਪੈਂ ਆਗੇ। ਨੰਮ੍ਰੀ ਹੋਇ ਚਰਨ ਗੁਰ ਲਾਗੇ ॥੧੮॥ ਬਲਖ ਬੁਖਾਰਾ ਆਦਿਕ ਪੁਰਿ ਗਨ। ਪਸ਼ਚਮ ਦਿਸ਼ਿ ਤੇ ਪਹੁੰਚੇ ਨਰ ਗਨ। ਸੰਗ ਮਸੰਦ ਲਏ ਮੁਲਤਾਨੀ। ਸਿਖ ਗਨ ਅਨਿਕ ਉਪਾਇਨ ਆਨੀ ॥੧੯॥ ਦੱਖਣ ਦਿਸ਼ਿ ਤੇ ਆਦਿ ਉਜੈਨ।ਚਲਿ ਪਹੁੰਚੇ ਗੁਰ ਦਰਸ਼ਨ ਲੈਨ। ਅੰਗ[2] ਬੰਗ[3] ਆਦਿਕ ਜੋ ਦੇਸ਼। ਕੌਨ ਗਨਹਿ ਪਹੁੰਚੇ ਸੁ ਅਸ਼ੇਸ਼ ॥੨੦॥ਵਸਤੁ ਅਨੂਠੀ[4] ਮੋਲ ਬਡੇਰੀ। ਦੁਰਲਭ ਲੇ ਆਏ ਤਿਸ ਬੇਰੀ। ਅਨਿਕ ਪ੍ਰਕਾਰਨ ਬਸਤ੍ਰ ਅਜਾਇਬ। ਅਰਪਹਿੰ ਦਰਸ ਕਰਹਿੰ ਗੁਰ ਸਾਹਿਬ ॥ ੨੧ ॥ ਤਿਮ ਪੂਰਬ ਕੇ ਚਲਿ ਕਰਿ ਆਏ। ਢਾਕਾ ਆਦਿ ਦੇਸ਼ ਸਮੁਦਾਏ। ਪੁਰਿ ਪਟਣੇ ਆਦਿਕ ਸਿਖ ਜੋਈ।ਲਏ ਉਪਾਇਨ ਪਹੁੰਚੇ ਤੋਈ ॥ ੨੨ ॥ ਤਿਮ ਪਰਬਤ ਬਾਸੀ ਚਲਿ ਆਏ। ਸਤਿਗੁਰ ਹਰਿ ਗੁਵਿੰਦ ਦਰਸਾਏ। ਕੀਰਤਿ ਪੁਰਿ ਕੇ ਚਹੁੰ ਦਿਸ਼ ਡੇਰੇ। ਆਨਿ ਸੰਗਤਾਂ ਕੀਨਿ ਘਨੇਰੇ ॥੨੩॥ ਬੇਦੀ,ਤ੍ਰੇਹਣ, ਭੱਲੇ ਜੋਈ। ਅਨੁਸਾਰੀ ਗੁਰ ਪਹੁੰਚੇ ਤੋਈ। ਜੰਗਲ[5] ਦੇਸ਼ ਸੰਗਤਾਂ ਸੰਗ। ਭਗਤੂ ਗਯੋ ਰਿਦੈ ਗੁਰ ਰੰਗ ॥੨੪॥ ਤਿਮ ਭਾਈ ਬਹਿਲੋ ਚਲਿ ਆਯੋ। ਸੰਗ ਅਨੇਕ ਗੁਰੂ ਸਿਖ ਲਯਾਯੋ। ਇੱਤ੍ਯਾਦਿਕ ਜੋ ਗਯਾਨੀ ਭਏ। ਗੁਰ ਤੇ ਮੰਜੀ-ਪਦ ਕੋ ਲਏ॥੨੫॥ਸੋ ਸਭਿ ਆਏ ਗੁਰ ਕੇ ਦ੍ਵਾਰੇ। ਭਈ ਭੀਰ ਬਹੁ ਪੁਰਿ ਪਰਵਾਰੇ[6]। ਦਰਸ਼ਨ ਕਰਹਿ ਅਕੋਰ ਚਢਾਵੈਂ। ਮਨ ਬਾਂਛਤਿ ਸਿਖ ਸੰਗਤਿ ਪਾਵੈਂ ॥ ੨੬ ॥ ਮੱਦ੍ਰ ਦੇਸ਼ ਲਵਪੁਰਿ ਤੇ ਆਦਿ।ਸਿਖ ਆਏ ਦੇਖੇ ਅਹਿਲਾਦ। ਪ੍ਰਥਮ ਗੁਰਨਿ ਤੇ ਮੰਜੀ ਲਹੇ। ਪੰਚਹੁੰ ਤੇ[7], ਜੀਵਤਿ ਜੋ ਰਹੇ ॥ ੨੭ ॥ ਸੋ ਸਭਿ ਆਏ ਚਿਤਵਤਿ ਐਸੇ।–ਗੁਰੁ ਨੇ ਕਰੇ ਇਕਠੇ ਕੈਸੇ?–। ਕਿਨਹੂੰ ਕਯੋਂਹੂੰ ਨ ਜਾਨੀ ਬਾਤ।

[1]ਦੂਤ। [2]ਭਾਗਲ ਪੁਰ ਦੇ ਆਸ ਪਾਸ ਦਾ ਦੇਸ਼। ਜਗਨਨਾਥ ਤੋਂ ਉੜੀਸਾ ਤਕ। [3]ਬੰਗਾਲਾ। [4]ਅਨੋਖੀ। [5]ਮਾਲਵਾ। [6]ਆਲੇ ਦੁਆਲੇ। [7]ਪੰਜਾਂ ਗੁਰੂ ਸਾਹਿਬਾਂ ਤੋਂ। [8]ਕਿਸੇ ਨੇ ਕਿਸੇ ਤਰ੍ਹਾਂ ਬੀ।

ਸੁਨਿ ਸੁਨਿ ਹੁਕਮ ਪਹੁੰਚਿ ਅਵਦਾਤ॥੨੮॥ਦੇਸ਼ ਦੁਆਬਾ ਨਹਿਂ ਪ੍ਰਆਧ[1]।
ਪੁਰਿ ਗ੍ਰਾਮਨਿ ਤੇ ਸੁਨਿ ਸਿਖ ਸਾਧ। ਆਨ ਪਹੂੰਚੇ ਸਤਿਗੁਰ ਪੁਰਿ ਮੈਂ।
ਪੂਰਵਹਿਂ ਕਰਹਿਂ ਕਾਮਨਾ ਉਰ ਮੈਂ॥੨੯॥ ਪੁਨ ਸਤਿਗੁਰ ਦਾਸੀ
ਸਮੁਝਾਈ। ਪਠੀ[2] ਨੁਖਾ ਢਿਗ ਸਗਲ ਸੁਨਾਈ।'ਧੀਰਮੱਲ ਨਿਜ ਸੁਤ ਕੋ
ਆਨਹੁ। ਮਿਲਹਿ ਸਭਿਨਿ ਸੋਂ ਹੁਕਮ ਬਖਾਨਹੁ' ॥੩੦॥ ਸੁਨਿ ਗਮਨੀ
ਤਬਿ ਪੁਰਿ ਕਰਤਾਰ। ਸੁਤ ਸੋਂ, ਜਾਇ ਮਿਲੀ ਹਿਤ ਧਾਰਿ। ਧੀਰਮੱਲ ਕੋ
ਬਹੁ ਸਮੁਝਾਯੋ।'ਅਬਿ ਗਮਨਹੁ ਤੁਝ ਗੁਰੂ ਬੁਲਾਯੋ॥੩੧॥ ਸ਼੍ਰੀ ਹਰਿ ਰਾਇ
ਅਨੁਜ ਹੈ ਤੇਰੋ। ਤਿਸ ਪਰ ਗੁਰ ਕੋ ਦ੍ਰਿਸ਼ ਬਡੇਰੋ। ਲਖੀ ਜਾਇ ਅਤੁ
ਬਿਦਤੀਬਾਤ। ਤਿਸ ਕੋ ਗੁਰਤਾ ਦੇਂ ਅਵਦਾਤ॥੩੨॥ਤੂੰ ਜੇ ਨਿਕਟਿ ਰਹੈਂ
ਅਨੁਸਾਰੀ। ਜੇਸ਼ਟ ਭ੍ਰਾਤ ਮਹਾਂ ਮਤਿ ਧਾਰੀ। ਉਚਿਤ ਅਹੈਂ ਗਾਦੀ ਪਰ
ਬੈਠਨਿ।ਸਿਖ ਸੰਗਤਿ ਸਭਿ ਕੀਨਿ ਇਕੈਠਨਿ॥੩੩॥ਪ੍ਰਿਥਕ ਰਹਨਿ ਤੁਝ
ਕਸੇਂ ਬਨਿ ਆਵੈ। ਗੁਰ ਤੇ ਗੁਰਤਾ ਕਸੇਂ ਨਹਿਂ ਪਾਵੈਂ?'। ਇੱਤਯਾਦਿਕ
ਸਮੁਝਾਇ ਘਨੇਰਾ। ਧੀਰਮੱਲ ਸੁਨਿ ਕਰਿ ਤਿਸ ਬੇਰਾ॥੩੪॥ 'ਮੋ ਢਿਗ
ਅਹੈ ਗ੍ਰਿੰਥ ਬਡਿਆਈ। ਤਿਸੀ ਜ਼ੋਰ ਲਸੇਂ ਗੁਰਤਾ ਪਾਈ। ਅਹੈ ਬਡਿਨ
ਕੀ ਬਡੀ ਨਿਸ਼ਾਨੀ। ਸਿਖ ਸੰਗਤਿ ਅਸ ਕੋ ਨਹਿਂ ਮਾਨੀ[3] ॥੩੫॥ ਰਹ੍ਯੋ
ਪ੍ਰਥਮ ਹੀ ਪ੍ਰਿਥਕ ਇਸੀ ਤੇ[4]।ਲੇ ਨ ਸਕੇ ਕੋ ਗ੍ਰਿੰਥ ਜਿਸੀ ਤੇ। ਤੁਰਕੇਸ਼ੁਰ
ਸੋਂ ਮਮ ਬਨਿਆਈ। ਪੁਰਿ ਰਾਖੌਂ ਅਸਵਾਰ ਚਢਾਈ[5] ॥੩੬॥ ਦੇਉਂ
ਨੌਕਰੀ ਬਿਗਰੈ ਨਾਂਹੀ[6]। ਸੁਖ ਸੋਂ ਬਸੌਂ ਸਦਾ ਪੁਰਿ ਮਾਂਹੀ'। ਇਮ ਸੁਨਿ
ਪੁਨ ਨੈਤੀ ਸਮੁਝਾਯੋ। 'ਤੂੰ ਬੁਧਿਵਾਨ ਕਰਹਿਂ ਮਨ ਭਾਯੋ॥੩੭॥ ਤਉ
ਬਿਚਾਰ ਹੇਰਿ ਮਨ ਮਾਂਹੀ। ਬਿਗਰਹਿ ਕਹਾਂ ਗਏ ਗੁਰ ਪਾਹੀ। ਗ੍ਰਿੰਥ ਨ
ਛੀਨਹਿਂ ਤ੍ਰਾਸ ਜਿ ਧਰਿਹੋ। ਨਹਿਂ ਨਿਜ ਸੰਗ ਲਿਜਾਵਨ ਕਰਿਹੋ॥੩੮॥
ਜੇ ਗੁਰ ਕ੍ਰਿਪਾ ਤੋਹਿ ਪਰ ਧਾਰਹਿਂ। ਗੁਰਤਾ ਗਾਦੀ ਪਰ ਬੈਠਾਰਹਿਂ।ਬਨਹਿ
ਬਾਤ ਤੌ ਸਭਿ ਬਿਧਿ ਤੇਰੀ। ਜਿਤ ਕਿਤ ਪੂਜਾ ਹੋਇ ਘਨੇਰੀ॥੩੯॥
ਜੇ ਤੁਵ ਅਨੁਜ ਪਾਇ ਬਡਿਆਈ।ਤਊ ਭਲੀ ਜਾਨਹੁ ਮਨ ਭਾਈ[7]।ਤੋਹਿ
ਚਹੇ ਜੋ ਗੁਰਤਾ ਪਾਵਹਿਂ। ਰਿਸਹਿਂ ਗੁਰੂ ਤੌ ਦੁਹਿ ਨ ਬਿਠਾਵਹਿਂ[8] ॥੪੦॥

---

[1]ਖਰੜ, ਸਮਰਾਲਾ, ਸਿਰਹਿੰਦ ਆਦਿ ਦਾ ਇਲਾਕਾ। (ਅ) ਪਰਬਤਾਂ ਦੀ ਤਰਾਈ ਦਾ ਦੇਸ਼।
[2]ਭੇਜੀ। [3]ਕੋਈ ਨਹੀਂ ਮੰਨੇਗਾ। [4]ਇਸੇ ਵਾਸਤੇ। [5]ਪੁਰ ਵਿਚ (ਬਾਦਸ਼ਾਹੀ ਘੋੜ ਚੜ੍ਹੇ) ਅਸਵਾਰ
ਰੱਖਾਂਗਾ। [6]ਤਨਖਾਹ ਦਿਆਂਗਾ ਤੇ ਅਸਵਾਰ ਵਿਗੜਨ ਨਾਂ। (ਅ) ਸ਼ਾਹ ਨਾਲ ਨਾ ਵਿਗੜੇ। [7]ਤਾਂ
ਬੀ ਭਲੀ ਹੈ ਮਨ ਭਾਂਵਦੀ ਜਾਣੋ। [8]ਦੋਹਾਂ ਨੂੰ ਨਹੀਂ ਬਿਠਾਵਣਗੇ।

ਧਾੜੇ ਸਮੁਝਿ ਚਲੈਂ ਗੁਰ ਪਾਸ।ਅਪਨਾ ਭਲਾ ਕਰੈ ਨਿਰਜਾਸ। ਅਨਗਨ ਸੰਗਤਿ ਤਹਿਂ ਚਲਿਆਈ। ਨਿਕਟਿ ਪਿਤਾਮੇ ਲੇਹੁ ਪੁਜਾਈ ॥ ੪੧ ॥ ਫੇਰ ਨ ਫੇਰਿ ਸਕੈਗੋ ਕੋਊ। ਅਬਿ ਜੋ ਹੇਰਿ ਲੇਹਿੰਗੇ ਸੋਊ। ਗਾਦੀ ਦੇਹਿਂ ਕਿਧੌਂ ਨਹਿਂ ਦੇਹਿਂ। ਨਿਜ ਪੁਜਵਾਵਨ ਬੈਠਿ ਕਰੇਹਿਂ' ॥੪੨॥ ਇਮ ਸੁਨਿ ਕਰਿ ਹੋਯਹੁ ਤਬਿ ਤਯਾਰ। ਭਈ ਸਕਾਰ ਭਯੋ ਅਸਵਾਰ। ਤੂਰਨ ਮਗ ਚਲਿ ਆਇ ਪਹੂੰਚਾ। ਜਹਾਂ ਬਿਰਾਜਹਿ ਸਤਿਗੁਰ ਊਚਾ ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸੰਗਤ ਮਸੰਦ ਆਵਨ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥ ੫੦ ॥

## ੫੧. [ਧੀਰਮੱਲ ਦਾ ਅਭਿਮਾਨ]।

ਦੋਹਰਾ ॥ ਸ੍ਰੀ ਹਰਿਗੋਵਿੰਦ ਨਿਕਟਿ ਹ੍ਵੈ ਧੀਰ ਮੱਲ ਕਰ ਬੰਦਿ। ਬੰਦਨ ਕਰਿ ਅਰਬਿੰਦ ਪਦ ਬੈਠਯੋ ਮਾਨ ਬਿਲੰਦ[1] ॥੧॥ ਚੌਪਈ॥ ਸਤਿਗੁਰ ਕਹਯੋ 'ਕੁਸ਼ਲ ਸੌਂ ਅਹੈਂ ?। ਪੁਰਿ ਕਰਤਾਰ ਰਹਨਿ ਸੁਭ ਚਹੈਂ ?'। ਹਾਥ ਜੋਰਿ ਕਰ ਗਿਰਾ ਬਖਾਨੀ। 'ਤੁਮਰੇ ਪੁਰਿ ਕੀ ਰੱਛਾ ਠਾਨੀ ॥ ੨ ॥ ਕਰਿ ਕੈ ਸੰਧਿ ਸ਼ਾਹੁ ਕੇ ਸੰਗ।ਰਿਸ ਨਿਵਾਰ ਕਰਿ ਰਾਖਯੋ ਰੰਗ'। ਸੁਨਤਿ ਕਪਟ ਕੀ ਬਾਤ ਬਡੇਰੀ। 'ਆਛੋ ਕਰਯੋ !*' ਕਹਯੋ ਤਿਸਬੇਰੀ ॥੩॥ ਡੇਰਾ ਕਰਿ ਤਬਿ ਨਿਸਾ ਬਿਤਾਈ। ਹੁਤੋ ਫਾਗ[2] ਹੋਰੀ ਨਿਯਰਾਈ। ਨੇਰੇ ਪੁਰਿ ਗ੍ਰਾਮਨ ਕੇ ਮੇਲਾ। ਆਯੋ ਦਰਸ਼ਨ ਕਰਨਿ ਸੁਹੇਲਾ ॥ ੪॥ ਗੁਰ ਕੀ ਕਾਰ ਕਿਤਿਕ ਲੇ ਆਇ। ਵਿਗ ਵਿਗ ਕੋ ਮੇਲਾ ਸਮੁਦਾਇ। ਖੇਲਤਿ ਫਾਗ[3] ਸੰਗਤਾਂ ਸਾਰੀ। ਰੰਗ, ਗੁਲਾਲ, ਅੰਬੀਰਨਿ[4] ਡਾਰੀ ॥੫॥ ਗਾਵਹਿਂ ਸ਼ਬਦ ਅਨੰਦ ਬਿਲੰਦੇ। ਸਤਿਗੁਰ ਕੋ ਸਥਾਨ ਦਰਬੰਦੇ[5]। ਸ੍ਰੀ ਹਰਿਗੋਵਿੰਦ ਆਗਯਾ ਦੀਨਿ। 'ਪੂਰਨਮਾਸ਼ੀ ਮਹਿਂ ਦਿਨ ਤੀਨ ॥ ੬॥ ਤਿਸ ਦਿਨ ਹ੍ਵੈ ਹੈ ਦਰਸ ਹਮਾਰਾ। ਇਤਨੈ ਕਰਹੁ ਮੰਗਲਾ ਚਾਰਾ। ਏਕਮ ਦੂਜ ਰਹੈ ਪੁਨ ਮੇਲਾ। ਸਦਨ ਜਾਇਂ ਸਭਿ ਫੇਰ ਸੁਹੇਲਾ[6]' ॥ ੭ ॥ ਨਿਕਟਿ ਦੂਰ ਕੇ ਨਰ ਸਭਿ ਰੋਕੇ। ਸੁਨਤਿ ਮੁਦਤਿ ਗੁਰ ਚਹਤਿ ਬਿਲੋਕੇ[7]। ਸੰਗਤਿ ਬਿਖੇ ਮੇਵਰੋ ਸਾਰੇ। ਹੁਕਮ ਗੁਰੂ ਕੋ ਊਚ ਉਚਾਰੇ ॥ ੮ ॥ **ਧੀਰਮੱਲ ਸੁਨਿਕੈ ਚਿਤਵੈਤਾ।—ਦੁਖ**

[1] ਬੜੇ ਹੰਕਾਰ ਨਾਲ। [2] ਫਗਣ। [3] ਹੋਲੀ। [4] ਰੰਗ=ਘੋਲਿਆ ਹੋਇਆ ਰੰਗ। ਗੁਲਾਲ=ਸਿੰਘਾੜੇ, ਚਾਵਲ ਆਦਿ ਦੇ ਆਟੇ ਨਾਲ ਰੰਗਿਆ ਧੂੜਾ। ਅੰਬੀਰ=ਖੁਸ਼ਬੂਦਾਰ ਧੂੜਾ। ਕਿਤੇ ਗੁਲਾਲ ਨੂੰ ਬੀ ਕਹਿ ਲੈਂਦੇ ਹਨ, ਪਰ ਇਹ ਅਸਲ ਵਿਚ ਘਸਾਏ ਹੋਏ ਚੰਦਨ ਦਾ ਧੂੜਾ ਗੁਲਾਲ ਤੇ ਕਸਤੂਰੀ ਨਾਲ ਬਣਿਆ ਹੋਇਆ ਹੁੰਦਾ ਹੈ [ਅ਼, ਅ਼ਬੀਰ]। [5] ਸਤਿਗੁਰ ਦੇ ਸਥਾਨ ਦਾ ਦਰ ਬੰਦ ਸੀ (ਕਿਉਂਕਿ)। [6] ਸੁਖੀ। [7] ਸੁਣਕੇ (ਹੁਕਮ) ਖੁਸ਼ ਹੋਏ (ਪਰ) ਗੁਰ ਦਰਸ਼ਨ ਨੂੰ ਲੋਚਦੇ ਰਹੇ।

*ਇਹ 'ਆਛੋ' ਵਿਅੰਗ ਨਾਲ ਕਿਹਾ ਹੈ।

ਨਹਿਂ ਕਰਹਿਂ ਗੁਰੁ ਭਗਵੰਤਾ।ਕਿਸੁ ਪੁੱਤ੍ਰ ਕੋ ਗੁਰਤਾ ਦੈਹੈਂ। ਕੈ ਮਮ ਅਨੁਜ
ਮਹਾਂ ਪਦ ਪੈਹੈ ॥ ੯ ॥ ਕਹੋ ਮਾਤ ਕੇ ਮੈਂ ਚਲਿ ਆਯੋ। ਸੰਗਤਿ ਬਿਖੈ
ਅਨਾਦਰ ਪਾਯੋ। ਪੂਜਾ ਅਲਪ ਹੋਇ ਹੈ ਮੇਰੀ। ਐਸੀ ਰੀਤਿ ਲੇਹਿ ਜਬਿ
ਹੇਰੀ ॥ ੧੦ ॥ ਗੁਰਤਾ ਦੇਹਿਂ ਤ ਮਮ ਰਹਿ ਆਵੈ। ਦੇਨੀ ਮੋਹੁ ਕਉ ਬਨਿ
ਆਵੈ। ਬਡੋ ਪੁੱਤ੍ਰ ਕੋ ਪੁੱਤ੍ਰ ਬਡੇਰੋ।ਬਿਦਤ ਬਾਤ ਸਭ ਲਖਹਿਂ ਘਨੇਰੋ॥੧੧॥
ਤਉ ਰਚੌਂ ਮੈਂ ਕੁਛ ਚਤੁਰਾਈ। ਜਿਸ ਤੇ ਸੰਗਤਿ ਲਖਹਿ ਬਡਾਈ।
ਪ੍ਰਥਮ ਪਿਤਾਮੇ ਤੇ ਪੁਜਵਾਵੌਂ[1]। ਥਿਰਿ ਮੰਜੀ ਪਰ ਹੁਇ ਦਿਖਰਾਵੌਂ ॥੧੨॥
ਗੁਰੁ ਅਛਤ ਜੋ ਲੇਉਂ ਅਕੋਰ। ਪਿਖਿ ਕਰਿ ਸਿਖ ਬੰਦਹਿਂ ਕਰਿ ਜੋਰਿ।ਸਦਾ
ਰਹੈਂਗ ਪੁਨ ਅਨੁਸਾਰੀ। ਪੂਜਾ ਕਰਹਿਂ ਸਦੀਵ ਹਮਾਰੀ* ॥ ੧੩ ॥ ਗੁਰ
ਨਿਕਸੈਂਗੇ ਪਰਸੌਂ ਬਾਹਿਰ। ਮੈਂ ਹੁਇ ਪ੍ਰਾਤਿ ਥਿਰੌਂ ਬਿਚ ਜ਼ਾਹਿਰ। ਬ੍ਰਿੰਦ
ਉਪਾਇਨ ਆਨੀ ਸਭੇ। ਹੇਰਿ ਹੇਰਿ ਅਰਪਹਿਂਗੇ ਤਬੈ ॥ ੧੪ ॥ ਗੁਰ ਸਮ
ਬਨ ਕੈ ਦੇਉਂ ਦਿਖਾਈ। ਜਿਸ ਤੇ ਮਾਨਤਿ ਰਹੈਂ ਸਦਾਈ-। ਸੰਗ
ਮਸੰਦਨਿ[2] ਮਸਲਤ ਕੀਨਿ।ਤਿਨਹੁਂ ਸਰਾਹਨੌ 'ਤੁੰ ਮਤਿ ਪੀਨ[3]'॥੧੫॥ਸਦਾ
ਸੰਗ ਤਿਸ ਕੇ ਸੋ ਰਹੈਂ। ਗੁਰ ਬਿਗਰਹਿਂ ਤਿਮਹੀਂ ਨਿਤ ਕਹੈਂ[4]। 'ਲਾਖਹੁਂ
ਸੰਗਤਿ ਅਬਿ ਚਲਿਆਈ।ਦੇਸ਼ਨਿਕੇ ਮਸੰਦ ਸਮੁਦਾਈ॥੧੬॥ਅਬਿਕੇ ਦੇਖੈਂ
ਤੋਹਿ ਪ੍ਰਤਾਪੂ। ਪੁਨਹਿ ਭੇਟ ਲੇ ਪਹੁੰਚਹਿਂ ਆਪੂ'। ਨਿਸ ਮੈਂ ਇਮ ਨਿਸ਼ਚੈ
ਕਰਿ ਸੋਏ। ਜਾਗੇ ਸਕਲ ਪ੍ਰਾਤਿ ਕੇ ਹੋਏ ॥੧੭॥ ਮੁੱਠਾ ਚਮਰ[5] ਸੇਵਕਨਿ

---

[1]ਪਿਤਾਮੇ (ਸ੍ਰੀ ਹਰਿਗੁਬਿੰਦ ਜੀ ਦੇ ਦੀਵਾਨ ਵਿਚ ਆਵਣ) ਤੋਂ ਪਹਿਲਾਂ ਮੈਂ ( ਆਪ ਨੂੰ ) ਪੁਜ-ਵਾਵਾਂ। [2](ਭਾਵ ਆਪਣੇ ਪੱਖੀ ਦੇ ਇਕ) ਮਸੰਦਾਂ ਨਾਲ। [3]ਤੂੰ ਬੜਾ ਬੁਧੀਵਾਨ ਹੈਂ। [4]ਗੁਰੂ ਜੀ ਨਾਲ ਜਿਵੇਂ ਵਿਗਾੜ ਹੋਵੇ ਤਿਵੇਂ ਹੀ ਨਿੱਤ (ਮਸੰਦ ਸਲਾਹ) ਦੇਂਦੇ ਰਹਿੰਦੇ ਸਨ। [5]ਚੌਰ।

*ਪ੍ਰਿਥੀਏ ਤੇ ਧੀਰਮਲ ਆਦਿ ਨੂੰ ਗੁਰਤਾ 'ਪੂਜਾ ਕਰਵਾਉਣ ਵਾਲੀ ਸ਼ੈ' ਹੀ ਦਿੱਸਦੀ ਸੀ, ਉਨ੍ਹਾਂ ਨੂੰ ਇਸ ਪਦ ਦਾ ਵਾਹਿਗੁਰੂ ਵਲੋਂ ਮਿਲਣਾ, ਗੁਰੂ ਦਾ ਵਾਹਿਗੁਰੂ ਨਾਲ ਅਭੇਦ ਵਰਤਣਾ, ਬਾਹਰ ਸ੍ਰਿਸ਼ਟੀ ਨੂੰ ਵਾਹਿਗੁਰੂ ਜੀ ਦੀ ਲਿਵ ਦਾਨ ਕਰਨੀ, ਵਿੱਛੁੜੇ ਮੇਲਣੇ, ਉਨ੍ਹਾਂ ਦੇ ਦੁੱਖਾਂ ਸੁੱਖਾਂ ਵਿਚ ਆਤਮ ਮਿਹਰਾਂ ਨਾਲ ਬਹੁੜਨਾ, ਦੁਖ ਸੁਖ ਆਪਣੇ ਤੇ ਝੱਲਣੇ, ਇਹ ਪਹਿਲੂ ਸਮਝ ਨਹੀਂ ਸਨ ਪੈਂਦੇ। ਸਿਗਤ ਤੁਰਕਾਂ ਦੇ ਹਥੋਂ ਤਬਾਹ ਨਾ ਹੋ ਜਾਏ, ਇਸ ਨਮਿਤ ਛੇਵੇਂ ਸਤਿਗੁਰਾਂ ਨੇ ਸਾਰੀ ਉਮਰਾ ਜੰਗ ਦੇ ਛੇਦ ਸਹਾਦੇ ਤੇ ਬੀਰ ਰਸ ਨੂੰ ਸੁਰਜੀਤ ਕਰਕੇ ਸ਼ਾਂਤ ਰਸ ਦੇ ਪਹਿਰੇ ਤੇ ਖੜਾ ਕੀਤਾ ਤੇ ਸਿਗਤ ਵਿਚ ਉੱਚਾਪਨ, ਅਣਖ ਤੇ ਨਿਰਭੈਤਾ ਦਾ ਸੂਰਜ ਉਦਯ ਕੀਤਾ ਪਰ ਧੀਰਮੱਲ ਨੇ ਇਸ ਦਾ ਇਲਾਜ ਪਾਤਸ਼ਾਹ ਦੀ ਦਰਬੇਲਗੀ ਮੰਨ ਲੈਣੀ ਸੋਚ ਲਿਆ ਸੀ, ਇਹ ਬਾਤ ਗੁਰੂ ਆਸ਼ਯ ਦੇ ਵਿਰੁੱਧ ਸੀ।

ਦੀਨਿ। ਬਡੋ ਪਖੰਡ ਰਚਨ ਤਬਿ ਕੀਨਿ।ਬੀਚ ਬਜ਼ਾਰ ਫਰਸ਼ ਕਰਿਵਾਯੋ। ਰੰਗ ਅਨੇਕ ਬਿਸਾਲ ਸੁਹਾਯੋ ॥੧੮॥ ਪਹਿਰਯੋ ਆਪ ਗਰੇ ਤਬਿ ਜਾਮਾ। ਬਹੁ ਸੂਖਮ ਦੀਰਘ ਅਭਿਰਾਮਾ। ਕੰਚਨ ਦੰਡ ਚਮਰ ਸਿਰ ਫੇਰੈ। ਭੂਖਨ ਪਹਿਰੇ ਦਿਪਤਿ ਘਨੇਰੇ ॥ ੧੯ ॥ ਜਿਗਾ ਆਦਿ ਤੇ ਸ਼ੋਭਾ ਪਾਏ। ਗਯੋ ਆਪ ਜਹਿਂ ਫਰਸ਼ ਕਰਾਏ। ਦੀਰਘ ਸੁੰਦਰ ਡਸਿ ਮਸਨੰਦ। ਧਰਯੋ ਏਕ ਉਪਧਾਨੁ ਬਿਲੰਦ ॥ ੨੦ ॥ ਤਿਸ ਪਰ ਬੈਠਯੋ ਮੋਦ ਉਪਾਇ। ਚਹੁੰਦਿਸ਼ਿ ਦਾਸ ਥਿਰੇ ਸਮੁਦਾਇ। 'ਸ੍ਰੀ ਸਤਿਗੁਰ ਤੁਮ ਅੰਤਰਜਾਮੀ'। ਕਰਹਿਂ ਕੁਸ਼ਾਮਤ ਕਹਿ ਕਹਿ 'ਸ੍ਵਾਮੀ'॥੨੧॥ਸਿਰ ਉਪਰ ਚੰਦੋਆ ਬਨਯੋ। ਰੇਸ਼ਮ ਡੋਰੈਂ ਚਹੁੰ ਦਿਸ਼ ਤਨਯੋ। ਬਿਚਰਤਿ ਇਤ ਉਤ ਸਿਖ ਸਮੁਦਾਏ। ਕਰਯੋ ਬਿਲੋਕਨਿ ਮੇਲ ਜੁ ਆਏ ॥੨੨॥ ਸਿੱਖਨ ਓਪਰੇ ਅਰੁ ਅਨੁਜਾਨੇ। 'ਗੁਰ ਗੁਰ' ਕਰਤਿ ਬੰਦਨਾ ਠਾਨੇ।ਨਿਜ ਨਿਜ ਡੇਰੇ ਮਹਿਂ ਤਬਿ ਜਾਇ।ਕਿਤਿਕ ਉਪਾਇਨ ਲਯਾਏ ਧਾਇ॥ ੨੩ ॥ ਖਰੇ ਮੇਵਰੇ ਭਯੋ ਅਗਾਰੀ। ਲੈ ਧਨ ਕੋ ਅਰਦਾਸ ਉਚਾਰੀ। ਇਕ ਕੋ ਦਿਖਿ ਦੂਸਰ ਲੈ ਆਯੋ। ਅਰਪਹਿਂ ਗੁਰ ਕੇ ਸਮ ਲਖਿ ਪਾਯੋ ॥੨੪ ॥ ਦੇਖਾ ਦੇਖੀ ਬਹੁ ਸਿਖ ਆਏ। ਅਰਪਨ ਕਰਯੋ ਦਰਬ ਸਮੁਦਾਏ। ਚਹੁੰਦਿਸ਼ਿ ਮਹਿਂ ਬਹੁ ਨਰ ਪਰਵਾਰੇ। ਇਕ ਆਵੈਂ ਇਕ ਜਾਹਿਂ ਸਿਧਾਰੇ॥ ੨੫ ॥ ਸਵਾਜਾਮ ਦਿਨ ਜਬਿ ਲੌ ਚਰਯੋ। ਬੈਠਯੋ ਆਪ ਪੁਜਾਵਨਿ ਕਰਯੋ। ਸੰਗ ਮਸੰਦ ਜਿ ਦਰਬ ਸੰਭਾਰੈਂ। ਮਹਿਮਾ ਸਿੱਖਨਿ ਮਹਿਂ ਬਿਸਤਾਰੈਂ ॥ ੨੬ ॥ 'ਸਤਿਗੁਰ ਦੀਹ ਇਸੈ ਗੁਰਿਆਈ। ਬਹੁ ਸਨਮਾਨਤਿ ਲੀਨਿ ਬੁਲਾਈ। ਬਡੇ ਪੁੱਤ੍ਰ ਕੋ ਪੁੱਤ੍ਰ ਬਡੇਰੋ। ਗੁਨ ਗਨ ਸਹਿਤ ਉਚਿਤ ਇਹੁ ਹੇਰੋ ॥ ੨੭ ॥ ਪੂਜਨੀਯ ਸਭਿ ਜਗ ਕੋ ਜਾਨਯੋ। ਨਿਜ ਪਾਛੈ ਧਾਤੇ ਗੁਰ ਠਾਨਯੋ'। ਸੁਨਿ ਸਿਖ ਜੋ ਅਨਜਾਨ ਮਹਾਨੇ। ਅਰਪਹਿਂ ਧਨ ਕੋ ਬੰਦਨ ਠਾਨੇ॥ ੨੮ ॥ ਸਵਾਜਾਮ ਥਿਰ ਹ੍ਵੈ ਪੁਨ ਗਯੋ। ਖਾਨ ਪਾਨ ਸਭਿ ਠਾਨਤਿ ਭਯੋ। ਕਰਿ ਬਿਸਰਾਮ ਦੁਪਹਿਰਾ ਢਰਯੋ। ਨਿਕਟਿ ਗੁਰੂ ਕਿਨ ਜਾਇ ਉਚਰਯੋ॥ ੨੯ ॥ 'ਧੀਰਮਲ ਮੰਜੀ ਕੋ ਲਾਇ। ਗੁਰਿਆਈ ਕੋ ਤੌਰ ਬਨਾਇ। ਬੈਠਿ ਪ੍ਰਾਤ ਤੇ ਬੀਚ ਬਜ਼ਾਰ। ਪੂਜਵਾਯੋ, ਧਨ ਚਢਯੋ ਉਦਾਰ ॥੩੦॥ ਸਿੱਖ ਸੈਂਕਰੇ ਥਿਰ ਤਿ ਪਾਸ। ਲੇਹਿਂ ਉਪਾਇਨ ਕਰਿ ਅਰਦਾਸ। ਸਵਾਜਾਮ ਲਗਿ ਮੇਲਾ ਰਹਯੋ।–ਇਹ ਗੁਰ ਹੁਇ–ਸਭਿਹਿਨ ਮਹਿਂ ਕਹਯੋ॥ ੩੧ ॥ ਸਯਾਨੇ ਸਿੱਖ ਮਸੰਦ ਜਿ ਸਯਾਨੇ।

ਸੋ ਨਹਿੰ ਗਏ ਹਾਸ ਕੌ ਠਾਨੇ।–ਤੀਨਹੁ ਪੁੱਤ੍ਰ ਸੁ ਪੌਤ੍ਰੇ ਦੋਇ। ਜਿਸ ਗੁਰ ਥਾਪਹਿਂ ਸੋ ਗੁਰ ਹੋਇ ॥ ੩੨॥ ਬਿਨ ਥਾਪਹਿਂ ਹਮ ਮਾਨੈਂ ਨਾਂਹੀ–। ਨਹਿਂ ਪਹੁੰਚੇ ਇਮ ਲਖਿ ਮਨ ਮਾਂਹੀ'। ਸੁਨਿ ਸਤਿਗੁਰ ਕੈ ਹੋਯੋ ਛੋਭ। ਜਾਨ੍ਯੋ ਧੀਰਮੱਲ ਬਡ ਲੋਭ ॥੩੩॥–ਬੇ ਮਿਰਜਾਦ ਕਰਤਿ ਇਹੁ ਰਹ੍ਯੋ। ਸ੍ਰੀ ਗੁਰ ਗ੍ਰਿੰਥ ਕਪਟ ਕਰਿ ਲਹ੍ਯੋ। ਅਬਹਿ ਹਕਾਰ੍ਯੋ ਕਾਰਨ ਔਰ। ਬਨ ਗੁਰ ਬੈਠ੍ਯੋ ਹੈ ਇਸ ਠੌਰ–॥ ੩੪ ॥ ਨਿਕਟਿ ਦਾਸ ਕੋ ਕਹ੍ਯੋ ਸੁਨਾਇ। 'ਅਬਿ ਕੇ ਜੇ ਬੈਠਾਂਹ ਕਿਸ ਥਾਇਂ। ਕਰਹੁ ਨਿਰਾਦਰ ਦੇਹੁ ਉਠਾਇ।ਪੁਰਿ ਤੇ ਵਹਿਰ ਕਰਹੁ ਸਹਿਸਾਇ' ॥੩੫॥ ਇਮ ਦਾਸਨਿ ਸੋਂ ਹੁਕਮ ਬਖਾਨਾ। ਰਹ੍ਯੋ ਜਾਮ ਦਿਨ ਭੇ ਸਵਧਾਨਾ। ਧੀਰਮੱਲ ਪ੍ਰਾਤੀ ਜਿਮ ਬੈਸਾ। ਸਜਿ ਤਨ ਬੇਸ ਬਨਾਯਹੁ ਤੈਸਾ ॥੩੬॥ ਤਿਸੀ ਥਾਨ ਪਰ ਬੈਠ੍ਯੋ ਆਨਿ। ਬਡ ਮਸਨੰਦ ਡਸਾਵਨਿ ਥਾਨ। ਨਿਜ ਪਰ ਚਮਰ ਢਿਰਾਵਨ ਕਰਿਹੀ। ਲੋਭ ਦਰਬ ਕੋ ਦੀਰਘ ਧਰਿਹੀ॥ ੩੭ ॥ ਰਿਦੈ ਪ੍ਰਮੋਦਤਿ–ਮੈਂ ਗੁਰ ਬਨ੍ਯੋ। ਸਭਿ ਸੰਗਤਿ ਮਹਿਂ ਜੋ ਅਬਿ ਮਨ੍ਯੋ[1]। ਬਹੁਰ ਨ ਮੇਰੀ ਪੂਜਾ ਜਾਇ। ਚਹੁੰਦਿਸ਼ਿ ਕੇ ਸਿਖ ਪਿਖਿ ਸਮੁਦਾਇ–॥ ੩੮ ॥ ਇਸਤੇ ਆਦਿਕ ਰਿਦੈ ਬਿਚਾਰਤਿ।ਅਨਿਕ ਬਿਧਿਨਿ ਕੇ ਦੰਭ ਪਸਾਰਤਿ। ਇਤਨੇ ਮਹਿਂ ਸਤਿਗੁਰ ਕੋ ਦਾਸ। ਬੈਠ੍ਯੋ ਸੁਨਿ ਪਹੁੰਚੇ ਤਿਸ ਪਾਸ॥੩੯॥ਸੰਗ ਮਸੰਦ ਅਪਰ ਨਰ ਜੋਈ। ਦਈ ਗਾਰ ਅਰੁ ਮਾਰੇ ਤੇਈ। ਕੇਤਿਕ ਕੀ ਪਗੀਆ ਗਿਰ ਪਰੀ। ਕਿਤਿਕ ਪਲਾਇ ਗਏ ਤਿਸ ਘਰੀ॥੪੦॥ਛੀਨ ਚਮਰ ਸੋ ਦਯੋ ਬਗਾਇ। ਦੂਰ ਕਰ੍ਯੋ ਉਪਧਾਨੁ ਉਠਾਇ। ਤਰਜਿ ਤਰਜਿ[2] ਬਹੁ ਬਰਜਨ ਕਰੇ। ਮਰਾ ਕਿਤਿਕ ਜਨ ਕੇ ਕਰ ਧਰੇ[3] ॥੪੧॥ 'ਸਤਿਗੁਰ ਅਛਤ, ਆਪ ਬਨ ਬੈਠੇ[4]। ਠਗਹੁ ਸਿੱਖ ਹਿਤ ਦਰਬ ਇਕੈਠੇ। ਬਹੁਰ ਜਿ ਬੈਠਹੁ ਕਰਹੁ ਪਖੰਡ। ਮੁਸ਼ਕੈਂ ਬਾਂਧਿ ਦੇਹਿਂ ਬਹੁ ਦੰਡ ॥੪੨ ॥ ਹੁਕਮ ਗੁਰੂ ਕੋ ਮਿਟਿ ਹੈ ਨਾਂਹੀ। ਸੰਕਟ ਸਹਹੁ ਕੈਦ ਕੇ ਮਾਂਹੀ'। ਇੱਤ੍ਯਾਦਕ ਬਹੁ ਕਰਿ ਅਪਮਾਨਾ। [5]ਧੀਰਮਲ ਸੋਂ ਬਹੁਰ ਬਖਾਨਾ ॥ ੪੩॥ 'ਜੇ ਨਿਜ ਭਲਾ ਚਹੋ ਚਢਿ ਜਾਵਹੁ। ਨਤੁ ਅਪਮਾਨ ਕਸ਼ਟ ਕੋ ਪਾਵਹੁ। ਹੁਕਮ ਗੁਰੂ ਕੋ:–ਥਿਰ

---

[1]ਮੰਨਿਆਂ ਗਿਆ। [2]ਤਾੜ ਤਾੜ ਕੇ। [3]ਦੰਬ ਨਾਲ ਫੜਕੇ ਕਈ ਜਨ ਮਾਰੇ। [4]ਆਪ ਬਣ ਬੈਠੇ ਹੋ। [5]ਪਹਿਲਾ ਸਲੂਕ ਧੀਰਮਲ ਦੇ ਮੁਖੀਆਂ ਮਸੰਦਾਂ ਆਦਿਕਾਂ ਨਾਲ ਹੋਇਆ ਹੈ।

ਨਹਿਂ ਰਹੀਯਹਿ । ਅਬਿ ਹੀ ਉਠਿ ਮਾਰਗ ਕੌ ਲਹੀਯਹਿ' ॥ ੪੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਧੀਰਮਲ ਕੋ ਅਪਮਾਨ' ਪ੍ਰਸੰਗ ਬਰਨਨ ਨਾਮ ਏਕ ਪੰਚਾਸਤੀ ਅੰਸੂ ॥ ੫੧ ॥

## ੫੨. [ਟੋਲੀ ਧੇਲਨਾ]।

ਦੋਹਰਾ ॥ ਅਧਿਕ ਨਿਰਾਦਰ ਪਾਇ ਕੈ ਧੀਰਮੱਲ ਦੁਖ ਹੀਯ । ਸਭਿ ਸੰਗਤਿ ਮੈਂ ਖਿੱਦਤ ਭੇ ਬੇਮ੍ਰਿਯਾਦ ਜਿਮ ਕੀਯ ॥੧॥ ਚੌਪਈ ॥ ਸੁਨਿ ਕਰਿ ਸੰਗਤਿ ਮਹਿ ਸਿੱਖ ਸਯਾਨੇ:-। 'ਪ੍ਰਿਥੀਏ ਸਮ ਕੈ ਕਪਟ ਮਹਾਨੇ । ਅਪਨੋ ਜਾਨਿ ਛਿਮਾ ਗੁਰ ਧਰੈਂ । ਇਹੁ ਤਿਨ ਤੇ ਕੁਛ ਤ੍ਰਾਸ ਨ ਕਰੈ ॥ ੨ ॥ ਪਾਤੀ ਲਿਖਤਿ ਰਿਪੁਨਿ ਸੋਂ ਰਹਯੋ । ਗੁਰ ਪ੍ਰਤਾਪ ਕੋ ਨੈਕ ਨ ਲਹਯੋ।ਬਹੁਰ ਸੰਗ ਨਹਿਂ ਆਵਨਿ ਕੀਨਾ । ਗ੍ਰਿੰਥ ਦੁਰਾਇ ਸਦਨ ਮਹਿਂ ਲੀਨਾ ॥ ੩ ॥ ਤਊ ਨ ਸਤਿਗੁਰ ਰਿਸ ਉਰ ਭਏ।ਅਪਨੋ ਜਾਨਿ ਛਿਮਾ ਕਰਿ ਗਏ।ਅਬਿ ਕਨੌਂਹੂੰ ਕਰਿ ਨਿਕਟਿ ਹਕਾਰਾ । ਨਿਸ਼ਛਰ* ਹੈ ਪਖੰਡ ਇਹ ਧਾਰਾ ॥ ੪ ॥ ਕੋ ਜਾਨੇ ਗੁਰ ਕਹਾਂ ਰਜਾਇ।ਕਹਾਂ ਕਰਹਿਂ ਨਹਿਂ ਜਾਨੀ ਜਾਇ'।ਇੱਤ੍ਯਾਦਿਕ ਸਭਿ ਬਿਖੈ ਬ੍ਰਿਤੰਤ । ਕਹੈਂ ਸੁਨੈਂ ਬਹੁ ਸਿੱਖ ਮਿਲੰਤਿ ॥ ੫ ॥ ਧੀਰਮੱਲ ਇਮ ਲਖਿ ਅਪਮਾਨਾ । ਚਿੰਤਾ ਸਲਿਤਾ ਬਹਯੋ ਮਹਾਨਾ । ਨਹਿਂ ਅੰਤਰ ਪੁਨ ਪ੍ਰਵਿਸ਼ਯੋ ਆਇ । ਵਹਿਰ ਜਾਇ ਹਯ ਲੀਨਿ ਮੰਗਾਇ ॥ ੬ ॥ ਚਢਿ ਏਕਲ ਹੀ ਤੁਰਤ ਪਯਾਨਾ । ਖਰੋ ਜਾਇ ਕੋਸਕ¹ ਇਕ ਥਾਨਾ । ਸਰਬ ਸਮਾਜ ਹਕਾਰਨ ਕੀਨਿ । ਪਛੁਤਾਵਤਿ ਤਹਿਂ ਮੇਲ ਸੁ ਲੀਨਿ ॥ ੭ ॥ ਦੁਖੀ ਹੋਇ ਭਾ ਸਲਿਤਾ ਪਾਰ । ਗਿਨਤੀ ਅਨਗਨ ਮਨਹਿ ਮਝਾਰ।-ਮੈਂ ਜਨਨੀ ਭਾਖੇ ਚਲਿ ਆਯੋ । ਜਿਸ ਤੇ ਮਹਾਂ ਅਨਾਦਰ ਪਾਯੋ ॥੮॥ਪੂਰਬ, ਕੋ ਜਾਨਤਿ, ਕੋ ਨਾਹੀ² । ਭਯੋ ਕੁਜਸੁ ਅਬਿ ਸਭਿ ਦਿਸ਼ ਮਾਂਹੀ । ਦੂਰ ਦੂਰ ਕੇ ਹੁਤੇ ਮਸੰਦ । ਸੰਗ ਸੰਗਤਾਂ ਜਿਨ ਕੇ ਬ੍ਰਿੰਦ ॥ ੯ ॥ ਭਾ ਤ੍ਰਿਸਕਾਰ ਸਕਲ ਨੇ ਜਾਨਾ। ਬਿਗਰਿ ਗਯੋ ਮਮ ਕਾਜ ਮਹਾਨਾ। ਜਿਸ ਤੇ ਪੂਜਾ ਹੋਇ ਨ ਮੇਰੀ । ਦਿਯੋ ਨਿਕਾਰਿ ਕਹੈਂ ਇਸ ਬੇਰੀ³-॥ ੧੦ ॥ ਇੱਤ੍ਯਾਦਿਕ ਤਿਸ ਕੋ ਪਛੁਤਾਵਾ । ਕਹੈਂ ਕਹਾਂ ਲਗਿ ਜੋ ਦੁਖ ਪਾਵਾ । ਰਿਦੈ ਬਿਸੂਰਤ ਪੁਰਿ ਕਰਤਾਰ । ਬਹਯੋ ਜਾਇ ਬਹੁ ਚਿੰਤ ਮਝਾਰ ॥ ੧੧ ॥ ਕੀਰਤਪੁਰਿ ਮਹਿ ਲਾਖਹੁੰ ਦਾਸ । ਸੰਗ ਮਸੰਦ ਸੰਗਤਾਂ ਰਾਸ । ਧੀਰਮਲ ਕੋ ਕਪਟ ਕੁਚਾਲੀ । ਸਭਿ ਮਹਿ ਬਿਦਤੀ ਕਿਯ ਜੁ ਕੁਚਾਲੀ†॥੧੨॥ ਤੀਨਹੁੰ ਸਤਿ-

¹ਇਕ ਕੋਸ ਤੇ । ²ਪਹਿਲੋਂ ਤਾਂ ਕੋਈ ਜਾਣਦਾ ਸੀ ਤੇ ਕੋਈ ਨਹੀਂ । ³(ਲੋਕੀ) ਕਿਹਾ ਕਰਨਗੇ ਕਿ 'ਇਸ ਵੇਲੇ (ਸਤਿਗੁਰਾਂ ਨੇ) ਕੱਢ ਦਿਤਾ ਸੀ' । *ਪਾਃ-ਨਿਡਰ ।†ਪਾਃ-ਕਜਾ ਕਿਯ ਚਾਲੀ ।

ਗੁਰੁ ਕੇ ਸੁਤ ਧੀਰ। ਗੁਨ ਗਨ ਸਹਿਤ ਸੁ ਲਾਇਕ ਬੀਰ। ਸਭਿ ਸ੍ਰੀ ਗੁਰ ਕੀ ਦਿਸ਼ਾ ਨਿਹਾਰੈਂ। ਸੇਵਾ ਬਿਖੈ ਨੰਮ੍ਰਤਾ ਧਾਰੈਂ ॥ ੧੩ ॥ 'ਦੇਖਹਿ ਗੁਰੂ ਕਹਾਂ ਕ੍ਰਿਤ ਕਰੈਂ। ਰਿਦੈ ਪ੍ਰਤੀਖਤਿ ਸੰਸੈ ਧਰੈਂ।' ਸਤਿਗੁਰ ਕੋ ਦੁਖ ਜਾਨਯੋ ਪੂਰੈ। ਲਘੁ ਪੌਤ੍ਰੇ ਪਰ ਕਰੁਨਾ ਫੁਰੈਂ ॥ ੧੪॥ ਇਹ ਖਬ ਢੀਠ ਆਪ ਗੁਰ ਬਨਯੋ। ਬਹੁਰ, ਨਿਕਟਿ ਕੁਛ ਨਾਂਹਿ ਨ ਗਿਨਯੋ[1]। ਪ੍ਰਿਥੀਏ ਸਮ ਅਬਿ ਭਯੋ ਨਿਰਾਲਾ। ਰਹਯੋ ਨ ਮੇਲ ਗੁਰੂ ਘਰ ਨਾਲਾ ॥ ੧੫ ॥ ਜਾਨੀ ਪਰੈ ਬਿਗਾਰ ਉਠੈ ਹੈ। ਗੁਰ ਸੰਗ ਦ੍ਵੈਤ ਅਧਿਕ ਉਪਜੇ ਹੈ। ਤੁਰਕਨ ਸੋਂ ਮੇਲੀ ਬਹੁ ਬਨਯੋ। ਪਦ ਊਚੋ ਸੁ ਮਨੋਰਥ ਹਨਯੋ[2]" ॥ ੧੬ ॥ ਇੱਤਯਾਦਿਕ ਬਹੁ ਆਪਸ ਮਾਂਹੀ। ਸਿੱਖ ਮਸੰਦ ਕਹੈਂ 'ਧਿਕ ਤਾਂਹੀ'। ਇਮ ਦਿਨ ਦੋਨਹੁ ਬਹੁਰ ਬਿਤਾਏ। ਖੇਲਤਿ ਹੋਰੀ ਮਿਲਿ ਹੁਲਸਾਏ॥੧੭॥ ਗਾਵੈਂ ਸ਼ਬਦ ਮੋਦ ਚਹੁੰ ਕੋਦ। ਬਰਸਤਿ ਰੰਗ, ਗੁਲਾਲ ਪਯੋਦ[3]। ਫਾਗ ਦਯੋਸ ਕੋ ਕੀਨਸਿ ਤਯਾਰੀ। ਨਿਕਸਨ ਕੀਨਿ ਵਹਿਰ ਗੁਰ ਭਾਰੀ ॥ ੧੮ ॥ ਫਰਸ਼ ਬਿਸਾਲ ਕਰਾਯਹੁ ਚਾਰੂ। ਸੁਭਟ ਮਿਲੇ ਸਭਿ ਆਯੁਧ ਧਾਰੂ। ਪੁਨ ਸੁੰਦਰ ਮਸਨੰਦ ਬਿਲੰਦ। ਕਰੀ ਡਸਾਵਨ ਰੰਗ ਅਮੰਦ[4] ॥ ੧੯ ॥ ਪੁਨ ਉਪਧਾਨੁ ਮਹਾਨੋ ਆਨਾ। ਗਿਰਦਾ ਬਸਤ੍ਰ ਬਰਨ ਬਰ ਨਾਨਾ[5]। ਸਭਾ ਬਿਸਾਲ ਰਾਖਿ ਮੈਦਾਨਾ[6]। ਫੂਲਨ ਮਾਲਾ ਰਚਤਿ ਸੁਜਾਨਾ ॥ ੨੦ ॥ ਪੋਸ਼ਿਸ਼ ਬਿਸਦ ਮਹਿਦ ਬਪੁ ਪਾਈ[7]। ਨਿਕਸੇ ਚਾਚਰ ਹੇਤੁ[8] ਗੁਸਾਈਂ। ਕੰਚਨ ਦੰਡ ਧਰੇ ਜਿਨ ਹਾਥ। ਦਿਸ ਦਾਂਏਂ ਆਗੇ ਕੁਛ, ਨਾਥ[9] ॥ ੨੧ ॥ ਸੁੰਦਰ ਚਮਰ ਢੁਰਾਵਤਿ ਪਾਛੇ। ਗਹਯੋ ਹਾਥ ਭਾਨੇ ਕਹੁ ਆਛੇ। ਮੰਦ ਮੰਦ ਮੁਸਕਾਵਤਿ ਆਏ। ਕਮਲ ਬਿਲੋਚਨ ਕੋ ਬਿਕਸਾਏ ॥ ੨੨ ॥ ਸਵਾ ਗਿਲਬਤ[10] ਸਭਿਨਿ ਤੇ ਊਚੇ। ਬੋਲਤਿ ਦਿਪਤ ਦਸਨ ਦੁਤਿ ਸੂਚੇ। ਭੁਜਦੰਡਨਿ ਜਨੁ ਸੁੰਡ ਪ੍ਰਚੰਡੇ। ਜਿਨ ਤੇ ਖੰਡ ਖੰਡ ਰਿਪੁ ਦੰਡੇ ॥ ੨੩ ॥ ਮੁਕਤਾ ਮਾਲ ਬਿਸਾਲ ਸੁਹਾਈ। ਬੀਚ ਬੈਡੂਰਜ[11] ਬਹੁ ਛਬਿ ਪਾਈ। ਆਯੁਧ ਬਿਨਾ ਆਦਿ

[1]ਫਿਰ ਨਹੀਂ ਸੋਚਿਆ (ਧੀਰ ਮਲ ਨੇ) ਕਿ (ਮੇਰੇ) ਪਾਸ ਤਾਂ ਕੁਛ ਹੈ ਨਹੀਂ, ਭਾਵ 'ਗੁਰੂ ਸ਼ਕਤੀ' ਤੋਂ ਖਾਲੀ ਹਾਂ। [2]ਫੇਰ ਦੇਇਆ। [3]ਬੱਦਲ ਵਤ ਬਰਸਦੇ ਹਨ। [4]ਸੁਹਣੇ ਰੰਗ ਵਾਲੀ। [5]ਸਿਰਹਾਣੇ ਦੇ ਆਲੇ ਦੁਆਲੇ ਦਾ ਬਸਤ੍ਰ (ਭਾਵ ਗਿਲਾਫ) ਸ੍ਰੇਸ਼ਟ ਤੇ ਨਾਨਾ ਰੰਗਾਂ ਦਾ। [6]ਸਭਾ ਵਡੀ ਹੈ, ਵਿਚ ਮੈਦਾਨ ਦੇ ਖਿਆ। [7]ਅਤੀ ਉੱਜਲ ਸਰੀਰ ਤੇ ਪਾਕੇ। [8]ਹੋਲੀ ਵਾਸਤੇ। [9]ਭਾਵ ਸ੍ਰੀ ਗੁਰੂ ਜੀ ਦੇ ਸਜੀ ਤਰਫ ਤੇ ਅਗੇ ( ਚੋਬਦਾਰ ) ਹਨ ਜਿਨ੍ਹਾਂ ਦੇ ਹੱਥ ਵਿਚ ਸੋਨੇ ਦੇ ਡੰਡ ਫੜੇ ਹਨ। [10]ਸਵਾ ਗਿੱਠ। [11]ਲਸਨੀਆਂ ਦੇ [ਸਿੰ:, ਵੈਡੂਰਯ] ਦੇਖੋ ਸਫਾ ੩੧੬੨, ਪ੍ਰਕਾਸ਼ ਅੰਕ ੭।

ਥਿਰ ਭਏ। ਚਹੁੰਦਿਸ਼ਿ ਤੇ ਨੈਮੀ ਥਿਰ ਥਿਏ ॥ ੨੪ ॥ ਸੁਨਿ ਸੁਨਿ ਸੁਧਿ ਸਿਖ ਬ੍ਰਿੰਦ ਮਸੰਦ। ਆਏ ਧਰੇ ਅਕੋਰ ਬਿਲੰਦ। ਅਨਿਕ ਸੰਗਤਾਂ ਦੇਸ਼ਨਿ ਦੇਸ਼। ਬਹੁ ਮੇਲੀ ਲੇ ਵਸਤੁ ਅਸ਼ੇਸ਼ ॥ ੨੫ ॥ ਅਰਨ ਬਰਣ ਅਰੁ ਪੀਤ ਬਿਸਾਲੇ। ਕੇਤਿਕ ਪਿਚਕਾਰੀ ਜੁਤਿ ਚਾਲੇ। ਅਲਤਾ ਬ੍ਰਿੰਦ ਗੁਲਾਲ ਅੰਬੀਰ। ਲੇ ਕਰਿ ਪਹੁੰਚਤਿ ਭੇ ਸਿਖ ਭੀਰ ॥੨੬॥ ਪ੍ਰਥਮੈ ਚਰਨ ਸਰੋਜਨ ਬੰਦਹਿਂ। ਆਗੈ ਧਰਹਿਂ ਅਕੋਰ ਬਿਲੰਦਹਿਂ। ਉਛਲਤਿ ਗੁਲਾਲ ਘਟਾ ਜਨੁ ਹੋਈ। ਰੰਗ, ਬੂੰਦ ਬਰਖਤਿ ਹੈ ਸੋਈ ॥ ੨੭ ॥ ਜਨੁ ਸੰਧਯਾ ਮਿਲਿਬੇ ਕਹੁ ਆਈ। ਹਰਿ ਗੋਬਿੰਦ ਮੁਖ, ਚੰਦ ਸੁਹਾਈ। ਮਿਲਯੋ ਗੁਲਾਬ ਗੁਲਾਲ ਉਡੰਤਾ। ਖੇਲਤਿ ਹੋਰੀ ਸ੍ਰੀ ਜਗਕੰਤਾ ॥ ੨੮ ॥ ਛੂਟਤਿ ਅੰਬਰੀਨ ਮੂਠ ਬਡੇਰੀ।ਦੁਹਿਂ ਦਿਸ਼ਿ ਹ੍ਵੈ ਕਰਿ ਹੋਲੋਂ[1] ਗੇਰੀ। ਹੋਲੀ ਖੇਲ ਛੁਟਤਿ ਪਿਚਕਾਰੀ। ਭਰਿ ਭਰਿ ਮੂਠ ਸਾਮੁਹੇ ਡਾਰੀ॥੨੯॥ਬ੍ਰਿੰਦ ਮਸੰਦ ਸੰਗਤਾਂ ਸੰਗ। ਖੇਲਤਿ ਫਾਗ ਡਾਰਿ ਬਹੁ ਰੰਗ। ਦੇਖਤਿ ਸਭਿ ਮਨ ਮੁਦਤਿ ਬਿਸਾਲਾ। ਪਰਯੋ ਬਦਨ ਪਰ ਜਮਯੋ ਗੁਲਾਲਾ ॥੩੦॥ ਸਭਿ ਕੇ ਬਰਣ ਲਾਲ ਹੁਇ ਗਏ। ਚਿੱਤ੍ਰਿਤ ਬਸਤ੍ਰ ਬਚਿੱਤ੍ਰਿਤ ਭਏ। ਇਮ ਸਤਿਗੁਰ ਬਹੁ ਕਰੇ ਬਿਲਾਸਾ। ਸਿੱਖ ਮਸੰਦ ਮਿਲੇ ਗਨ ਦਾਸਾ ॥ ੩੧ ॥ ਰਿਦੇ ਮੁਦਿਤਿ ਸਭਿ ਕੇ ਹੁਇ ਰਹੇ। ਕੁਸ਼ਲ ਪ੍ਰਸ਼ਨ ਸਭਿਹਿਨਿ ਸੋਂ ਕਹੇ। ਬ੍ਰਿੰਦ ਮਸੰਦ ਜਿ ਸਿਖ ਪਰਧਾਨੇ। ਕਰ ਜੋਰਤਿ ਨਿਜ ਸ਼੍ਰੇਯ ਬਖਾਨੇ ॥੩੨॥ ਮਹਾਂ ਦਿਵਾਨ ਲਗਯੋ ਦੁਤਿ ਪਾਵਤਿ। ਸ਼ਬਦ ਰਬਾਬੀ ਸੁੰਦਰ ਗਾਵਤਿ। ਗੁਰ ਸਿੱਖਨ ਕੋ ਮੇਲ ਸੁਹੇਲਾ।ਦੁਹਿ ਲੋਕਨ ਕੋ ਜਹਿਂ ਮੁਦ ਮੇਲਾ ॥ ੩੩ ॥ ਦਰਸ਼ਨ ਦੇਖਿ ਦੇਖਿ ਬਲਿਹਾਰੀ।ਅਧਿਕ ਪ੍ਰੇਮ ਤੇ ਸੁਖਦ ਉਦਾਰੀ[2]। ਸਵਾਪਹਿਰ ਸਤਿਗੁਰ ਤਹਿਂ ਥਿਰੇ। ਦਾਸ ਅਨੇਕ ਉਧਾਰਨਿ ਕਰੇ॥੩੪॥ ਕ੍ਰਿਪਾ ਦ੍ਰਿਸ਼ਟਿ ਦਾਸਨਿ ਪਰ ਡਾਰਤਿ। ਬਹੁਰ ਉਠਨਿ ਕੀ ਇੱਛਾ ਧਾਰਤਿ। ਪੂਰ ਕਾਮਨਾ ਕਰਿ ਸਭਿ ਕੇਰੀ। ਅੰਤਰ ਸਦਨ ਗਏ ਤਿਸ ਬੇਰੀ॥ ੩੫ ॥ ਕਰਿ ਸ਼ਨਾਨ ਪੋਸ਼ਿਸ਼ ਲ ਔਰ। ਬੈਠਤਿ ਭੇ ਸੋਢੀ ਸਿਰਮੌਰ । ਖਾਨ ਪਾਨ ਕਰਿ ਨਿਸਾ ਬਿਤਾਈ। ਜਾਮ ਰਹੀ ਜਾਗੇ ਗੋਸਾਈਂ ॥ ੩੬ ॥ ਏਕ ਦਿਵਸ ਪੁਨ ਅਵਰ ਬਿਤਾਯੋ। ਤਿਥੀ ਦੂਜ ਕੋ ਸਮਿਧੈ ਆਯੋ*। 'ਬੀਰ ਬਜ਼ਾਰ ਸਬੇਡਲ' ਉਚੈ। ਰਚਹੁ ਫਰਸ਼ ਦੀਰਘ, ਨਰ ਮੁਚੈ ॥ ੩੭ ॥ ਤਨਹੁ ਚਾਨਣੀ ਚਾਰਹੁੰ ਕੋਨ। ਤਰੇ

[1]ਰੌਲਾ ਕਰਕੇ, ਪੁਕਾਰਦੇ। [2]ਬੜੇ ਦੁਖੀ। [3]ਬੜੇ। *ਪਾ:–ਸਮਾ ਦੂ।

ਚੰਦੋਵਾ ਬਾਂਧਹੁ ਤੌਨ । ਸਰਬ ਸਮਾਜ ਸੁ ਚਾਰੁ ਨਵੀਨ । ਤ੍ਯਾਰੀ ਕਰਹੁ ਬਿਲਮ ਤੇ ਹੀਨ' ॥ ੨੮ ॥ ਇਸ ਪ੍ਰਕਾਰ ਦਾਸਨਿ ਕੇ ਸਾਥ । ਹੁਕਮ ਬਖਾਨਯੋ ਜਗ ਗੁਰ ਨਾਥ।'ਕਰਹੁ ਸੁਨਾਵਨਿ ਸਭਿ ਕੇ ਡੇਰੇ।ਆਇ ਸੰਪੂਰਨ ਸਭਾ ਸੁ ਹੇਰੇਂ' ॥ ੨੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਪੰਜੀ ਖਿਲਤਿ' ਪ੍ਰਸੰਗ ਬਰਨਨੰ ਨਾਮ ਦੋਇ ਪੰਚਾਸਤੀ ਅੰਸੂ ॥ ੫੨ ॥

## ੫੩. [ਸ੍ਰੀ ਹਰਿਰਾਇ ਜੀ ਨੂੰ ਗੁਰਿਆਈ]

ਦੋਹਰਾ ॥ ਸੁਨਿ ਕੈ ਫਿਰਯੋ ਨਕੀਬ ਤਬਿ ਸਿਖ ਸੰਗਤ ਕੇ ਮਾਂਹਿ। ਰਾਇਜੋਧ ਕੌ ਸੁਧ ਦਈ, ਅਪਰ ਸਭਿਨਿ ਕੇ ਪਾਹਿ ॥ ੧ ॥ ਚੌਪਈ ॥ 'ਆਜ ਲਗਹਿ ਗੁਰ ਕੋ ਦਰਬਾਰ । ਸਗਰੇ ਆਵਹੁ ਸਭਾ ਮਝਾਰ । ਰਾਉ ਰੰਕ ਸੰਗਤਿ ਕੇ ਸਾਰੇ । ਆਇ ਲਹੈਂ ਦਰਸ਼ਨ ਸੁਖ ਸਾਰੇ' ॥੨॥ ਕੀਰਤਪੁਰਿ ਕੇ ਚਹੁੰਦਿਸ਼ਿ ਡੇਰੇ । ਗਨ ਮਸੰਦ ਜੁਤਿ ਸਿੱਖਨਿ ਕੇਰੇ । ਸਭਿਹਿਨਿ ਕੋ ਸੁਧ ਕਹੀ ਪੁਕਾਰ । 'ਸੁਨਿ ਪਹੁੰਚਹੁ ਗੁਰ ਕੇ ਦਰਬਾਰ'॥੩॥ ਬੀਚ ਬਜ਼ਾਰ ਸਥੰਡਲ ਚਾਰੁ । ਊਪਰ ਫਰਸ਼ ਭਯੋ ਦਿਸ਼ਿ ਚਾਰੁ । ਸੇਤੁ ਚਾਂਦਨੀ ਕਰੀ ਲਗਾਵਨਿ। ਤਨਯੋ ਬਿਤਾਨ ਮਹਾਨ ਸੁਹਾਵਨ॥੪॥ਝਾਲਰ ਜ਼ਰੀ ਝਲਕਤੀ ਝੂਲਤਿ। ਕੁਸਮ ਜ਼ਰੀ ਕੇ ਜਥਾ ਪ੍ਰਫੂਲਤਿ । ਰੇਸ਼ਮ ਡੋਰਨ ਤੇ ਬਹੁ ਤਨਯੋ । ਬਹੁਤ ਮੋਲ ਕੋ ਸੁੰਦਰ ਬਨਯੋ॥੫॥ਦਿਪਤਿ ਅਮੰਦ[1] ਦੀਹ ਮਸਲੰਦ[2]।ਧਰਿ ਊਪਰ ਉਪਧਾਨੁ ਬਿਲੰਦ । ਲਗਯੋ ਮੋਲ ਬਹੁ ਸ਼ੋਭਤਿ ਆਛੋ। ਕਾਰੀਗਰਨਿ ਕੀਨਿ ਮਨ ਬਾਂਛੋ ॥ ੬ ॥ ਭਯੋ ਤ੍ਯਾਰ ਸੁਧ ਜਬੈ ਸੁਨਾਈ । ਉਠਿ ਪ੍ਰਭੁ ਗਮਨ ਕਰਯੋ ਤਿਸ ਥਾਈਂ । ਸ੍ਰੀ ਹਰਿਰਾਇ ਸੰਗ ਨਿਜ ਲੀਨਿ । ਮ੍ਰਿਦੁਲ ਸਰੂਪ ਸੁ ਬੇਸ ਨਵੀਨ॥੭॥ਸੂਰਜ ਮਲ, ਸ੍ਰੀ ਤੇਗ ਬਹਾਦਰ।ਕਰੇ ਹਕਾਰਨ ਤਿਹਠਾਂ ਸਾਦਰ । ਅਨੀਰਾਇ ਜੁਤਿ ਸਭਿ ਚਲਿ ਆਏ। ਨਿਜ ਨਿਜ ਦਾਸ ਸੰਗ ਸਮੁਦਾਏ ॥ ੮ ॥ ਭਾਨਾ ਸਾਹਿਬ ਬ੍ਰਿਧ ਕੀ ਅੰਸ਼ । ਜੋ ਹੋਏ ਸਿੱਖੀ ਅਵਿਤੰਸ਼[3]।ਲੇ ਕਰਿ ਸਾਥ ਨਾਥ ਤਹਿਂ ਗਏ।ਬੰਦਤਿ ਗਾਦੀ ਬੈਠਤਿ ਭਏ ॥ ੯ ॥ ਚਮਰ ਚਾਰੁ ਚੰਚਲ ਚਤੁਰਾਈ । ਫੇਰਤਿ ਹੰਸਨਿ ਸਮਤਾ ਪਾਈ । ਸੂਰਜਮੁਖੀ[4] ਲੀਨਿ ਨਿਜ ਖਰੇ । ਜਨੁ ਸੂਰਜ ਦੂਸਰ ਬਿਧਿ ਕਰੇ ॥ ੧੦ ॥ ਰਾਇਜੋਧ ਤਬਿ ਚਲਿ ਕਰਿ ਆਯਹੁ। ਸੁਭਟ ਸਮੂਹਨਿ ਕੋ ਸੰਗ ਲ੍ਯਾਯੋ । ਚਰਨ ਸਰੋਜਨਿ ਕੋ ਕਰਿ ਨਮੋ । ਨਿਕਟਿ ਹੋਇ ਬੈਠਯੋ ਤਿਹ ਸਮੋ ॥ ੧੧ ॥ ਗੁਰ ਘਰ ਕੇ ਜੋਧਾ ਗਨ ਭਾਰੇ । ਸਾਂਭ ਚਲਿ ਆਏ ਆਯੁਧ ਧਾਰੇ ।

[1] ਸੁਹਣੀ । [2] ਮਸਨਦ, ਗੱਦੀ [ਨ੍ਹਾਂ ਮਸਨਦ] । [3] ਸਿਖੀ (ਵਿਚ) ਸ਼ਿਰੋਮਣ । [4] ਪੱਖਾ ।

ਜੋ ਜਿਸ ਦੇਸ਼ ਮਸੰਦ ਬਿਲੰਦ। ਸੰਗ ਸੰਗਤਾਂ ਲੇ ਕਰਿ ਬ੍ਰਿੰਦ ॥ ੧੨ ॥
ਪਹੁੰਚਤਿ ਭੇ ਸਭਿ ਸਭਾ ਮਝਾਰੇ। ਕਰਿ ਕਰਿ ਨਮੋ ਸੁ ਦਰਸ਼ ਨਿਹਾਰੇ।
ਪੁਰਿ ਕੇ ਪੰਚ ਜਿ ਨਰ ਪਰਧਾਨ। ਸਰਬ ਹਕਾਰੇ ਕਰਿ ਸਨਮਾਨ ॥੧੩॥
ਸੁੰਦਰ ਪਰਮਾਨੰਦ ਅਨੰਦਤਿ। ਬੈਠੇ ਆਇ ਗੁਰੂ ਕੋ ਬੰਦਤਿ। ਚੋਬਦਾਰ
ਲੇ ਕੰਚਨ ਆਸੇ[1]। ਖਰੇ ਭਏ ਗਨ ਅੱਗ੍ਰਧ ਪਾਸੈ[2]॥੧੪॥ ਚਹੁੰਦਿਸ਼ਿ ਮਾਂਹਿ
ਦਿਵਾਨ ਭਰਿ ਗਯੋ। ਸਭਿ ਸਮਾਜ ਤਹਿਂ ਆਵਤਿ ਭਯੋ। ਸ਼ਬਦ ਰਬਾਬੀ
ਇਕ ਦਿਸ਼ਿ ਗਾਵੈਂ। ਚਾਰਨ[3], ਭਾਟ ਕਬਿੱਤ ਸੁਨਾਵੈਂ ॥ ੧੫ ॥ ਤੀਨਹੁ
ਪੁੱਤ੍ਰ ਬਿਠਾਇ ਤੀਰ। ਸ੍ਰੀ ਗੁਰ ਹਰਿਗੁਵਿੰਦ ਬਰ ਬੀਰ। ਪੈਸੇ ਪੰਚ ਨਾਲਿਯਰ
ਏਕ। ਕਹਿ ਮੰਗਵਾਯੋ ਜਲਦਿ ਬਿਬੇਕ ॥ ੧੬ ॥ ਸਾਹਿਬ ਭਾਨੇ ਸਭਿ
ਬਿਧਿ ਜਾਨੀ। ਪਠਨੇ ਦਾਸ ਤਯਾਰੀ ਨਿਜ ਠਾਨੀ। ਕੇਸਰ ਚੰਦਨ ਕੋ
ਘਸਵਾਇ। ਕਲਗ਼ੀ ਜਿਗਾ ਲਈ ਮੰਗਵਾਇ॥੧੭॥ ਸ੍ਰੀ ਹਰਿਗੋਵਿੰਦ ਦੇਖਿ
ਬਖਾਨਾ। 'ਉਠਹੁ ਪ੍ਰਥਮ ਅਬਿ ਸਾਹਿਬ ਭਾਨਾ!'। ਇਮ ਕਹਿ ਆਪ ਉਠੇ
ਗੁਰ ਪੂਰੇ। ਪੌਤ੍ਰ ਬਿਲੋਕਤਿ ਸ੍ਰੀ ਮੁਖ ਰੂਰੇ ॥ ੧੮ ॥ ਤੀਨ ਪ੍ਰਦਛਨਾ ਫਿਰ
ਕਰਿ ਦੀਨਿ। ਪੈਸੇ ਪੰਚ ਨਾਲਿਯਰ ਲੀਨਿ। ਖਰੇ ਹੋਇ ਧਰਿ ਭੇਟ ਅਗਾਰੀ।
ਹਾਥ ਜੋਰਿ ਕਰਿ ਬੰਦਨ ਧਾਰੀ ॥੧੯॥ ਪੁਨ ਸਾਹਿਬ ਭਾਨੇ ਕਿਯ ਟੀਕਾ।
ਕੀਨਸਿ ਕੁਲ ਸੋਢੀ ਮਹਿ ਨੀਕਾ[4]। ਪੁਨ ਸਭਿ ਸੋਂ ਗੁਰ ਕਹੀ ਸੁਨਾਇ।
'ਮਮ ਸਮ ਅਬਿ ਜਾਨਹੁ ਹਰਿਰਾਇ' ॥ ੨੦ ॥ ਸਗਲ ਮਸੰਦਨਿ ਪਿਖਿ
ਸੁਨਿ ਬੈਨ। ਅਦਭੁਤ ਰਸ ਤੇ* ਫੁੱਲਨਤਿ ਨੈਨ। 'ਦੇਹਿ ਅੰਤ ਗੁਰ ਕੋ
ਪਹਿਚਾਨਨੇ। ਜਿਸ ਤੇ ਤਖਤ ਦੇਨਿ ਕੌ ਠਾਨਨੇ ॥ ੨੧ ॥ ਪਰਮੇਸੁਰ ਕੀ
ਅਚਰਜ ਬਾਤ। ਦੇਖਹੁ ਕਹਾਂ ਭਈ ਬੱਖਯਾਤ। ਗੁਰਤਾ ਉਚਿਤੈ ਸ੍ਰੀ
ਗੁਰਦਿੱਤਾ। ਪ੍ਰਥਮ ਪ੍ਰਲੋਕ ਪੰਥ ਕੋ ਲਿੱਤਾ॥੨੨॥ ਬਡ ਪੌਤ੍ਰੇ ਕੀਨਸਿ ਛਿਤ
ਖੋਟੇ। ਮਾਲਿਕ ਤਖਤ[5], ਸਭਿਨਿ ਤੇ ਛੋਟੇ। ਤੀਨਹੁੰ ਸੁਤ ਢਿਗ ਬੈਠੇ ਰਹੇ।
ਸ੍ਰੀ ਹਰਿਰਾਇ ਪਰਮਪਦ ਲਹੇ' ॥ ੨੩ ॥ ਇਮ ਕਹਿ ਸਕਲ ਮਸੰਦ ਸੁ
ਸੰਗਤਿ। ਉਠੇ ਸੁ ਭੇਟ ਦੇਨਿ ਤਜਿ ਪੰਗਤਿ। ਕੀਨਿ ਤਿਲਕ ਕੇਸਰ ਬਰ
ਚੰਦਨ। ਹਾਥ ਜੋਰਿ ਕਰਿ ਠਾਨੀ ਬੰਦਨ ॥ ੨੪ ॥ ਪ੍ਰਥਮ ਉਪਾਇਨ
ਸਾਹਿਬ ਭਾਨਾ। ਹੀਰੇ ਜਰਤੀ ਜਿਗਾ ਮਹਾਨਾ। ਮੁਕਤਾ ਗੁੱਛਨਿ ਕਲਗ਼ੀ ਸੰਗ।

[1]ਸੋਨੇ ਦੇ ਡੰਡੇ, ਚੋਬਾਂ। [2]ਅਗਲੇ ਪਾਸੇ। [3]ਬੰਸਾਵਲੀ ਉਚਾਰਨ ਵਾਲੇ। [4]ਸ੍ਰੇਸ਼ਟ ਕੀਤਾ (ਤਿਲਕ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ)। [5]ਤਖਤ ਦੇ ਮਾਲਕ ਹੋਏ। *ਪਾ:-ਅਦਭੁਤ ਦਰਸਤਿ।

ਧਰੀ ਸੀਸ ਪਰ ਦਿਪਤਿ ਉਤੰਗ ॥੨੫॥ ਚੰਚਲ ਬਾਜੀ ਬਾਜ਼ ਬਿਸਾਲਾ। ਅਰਪਨ ਕਰਤਿ ਭਯੋ ਤਤਕਾਲਾ। ਬ੍ਰਿੰਦ ਮਸੰਦ ਬਿਲੋਕਨਿ ਕੀਨਿ। ਜਥਾ ਜੋਗ ਭੇਟਨਿ ਸਭਿ ਦੀਨਿ ॥੨੬॥ ਧਨ ਪਟ ਭੂਖਨ ਚਪਲ ਤੁਰੰਗ। ਅਰਪਿ ਅਰਪਿ ਬੰਦਹਿਂ ਕਰ ਬੰਦਿ। ਸਤਿਗੁਰ ਕੋ ਚਲਿਬੋ ਪਰਲੋਕ। ਧਾਂਤੇ ਸਭਿ ਕੇ ਚਿਤ ਮਹਿਂ ਸ਼ੋਕ ॥੨੭॥ ਅਭਿਖੇਕਨ[1] ਪਿਖਿ ਸ੍ਰੀ ਹਰਿਰਾਇ। ਰਿਦੇ ਅਨੰਦ ਬਿਲੰਦੇ ਪਾਇ। ਬਹੁਤ ਬਿਚਾਰਿ ਸੋਚਤੇ ਸੋਚਨਿ। ਕਰਹਿਂ ਬਿਲੋਕਨਿ ਜੁਗ ਭਵਮੋਚਨ[2] ॥੨੮॥ ਤਿਸਛਿਨ ਸ੍ਰੀ ਹਰਿਰਾਇ ਅਗਾਰੀ। ਲਗੇ ਅੰਬਾਰ ਸੁ ਵਸਤੁ ਉਦਾਰੀ। ਰਾਇਜੋਧ ਤਬਿ ਪੰਚ ਤੁਰੰਗ। ਦਈ ਵਸਤੁ ਅਰ ਕੁਛ ਧਨ ਸੰਗ ॥੨੯॥ ਭਗਤੂ, ਬਹਿਲੋ, ਰੂਪਾ ਆਦਿ। ਗੁਰ ਛ੍ਰਿਤ ਹੇਰਿ ਭਏ ਅਹਿਲਾਦ। ਸਭਿਹਿਨਿ ਉਠਕਰਿ ਗ੍ਰੀਵ ਨਿਵਾਈ। ਅਰਪਿ ਉਪਾਇਨ ਕੋ ਸਮੁਦਾਈ ॥੩੦॥ ਸਭਿਹਿਨਿ ਗੁਰ ਕੀ ਆਗਯਾ ਮਾਨੇ। ਸ੍ਰੀ ਹਰਿਰਾਇ ਗੁਰੂ ਸਮ ਜਾਨੇ। ਤਤਛਿਨ ਜੋਤਿ ਦਿਪੀ ਅਧਿਕਾਈ। ਬਦਨ ਸਦਨ ਦੁਤਿ ਰਹਨੈ ਸੁਹਾਈ[3] ॥੩੧॥ ਅਤਿ ਸਮਰਥਤਾ ਪ੍ਰਾਪਤਿ ਭਈ। ਹਤਨਿ ਤ੍ਰਿਲੋਕੀ ਅਰੁ ਉਪਜਈ*[4]। ਇਮ ਦੇ ਕਰਿ ਗੁਰਤਾ ਬਡਿਆਈ। ਸ੍ਰੀ ਸਤਿਗੁਰੂ ਅਨੰਦ ਉਪਾਈ ॥੩੨॥ ਸਭਿ ਮਸੰਦ ਅਰੁ ਸੰਗਤ ਬਿਖੈ। ਗੁਰੂ ਬਨਾਇ ਪੌਤ੍ਰ ਦਿਸ਼ਿ ਪਿਖੈਂ। ਕ੍ਰਿਪਾ ਕਰਤਿ ਬਹੁ ਪ੍ਰੇਮ ਉਪਾਵੈਂ। ਸਭਿ ਕੇ ਕਹਿ ਕਹਿ ਔਗੂ ਨਿਵਾਵੈਂ ॥੩੩॥ ਭਾਟ ਨਕੀਬ ਸੁਜਸੁ ਕੋ ਕਹੈਂ। ਦਰਬ ਬਿਭੂਖਨ ਬਖਸ਼ਿਸ਼ ਲਹੈਂ। ਧਨ ਗਨ ਦੀਨਿ ਰਬਾਬੀ ਗਾਵਤਿ। ਬਿੱਪ੍ਰ ਆਦਿ ਸਗਰੇ ਬਿਤ ਪਾਵਤਿ ॥੩੪॥ ਇਮ ਉਤਸਾਹਿ ਬਿਸਾਲ ਭਯੋ ਹੈ।—ਸਪਤਮ ਗੁਰ ਬਡ ਤਖ਼ਤ ਲਿਯੋ ਹੈ—। ਜਥਾ ਜੋਗ ਕਰਿ ਹਰਿਗੋਬਿੰਦ। ਬਿਦਤ ਬ੍ਰਿੰਦ ਮਹਿਂ ਕੀਨਿ ਬਿਲੰਦ[5] ॥੩੫॥ ਪੁਨ ਉਠਿ ਕਰਿ ਗਮਨੇ ਨਿਜ ਥਾਨਾ। ਪੌਤ੍ਰਾ ਸੰਗ ਲੀਨਿ ਗਹਿ ਪਾਨ। ਜਾਇ ਪ੍ਰਵੇਸ਼ੇ ਸੁਭ

---

[1]ਤਿਲਕ ਦੇਣਾ। [2]ਸੰਸਾਰ ਤੋਂ ਛੁਡਾਵਣ ਵਾਲੇ ਦੋਹਾਂ (ਭਾਵ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਤੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ) ਵਲ ਦੇਖਦੇ ਹਨ। [3]ਸ਼ੋਭਾ ਦਾ ਘਰ (ਗੁ: ਹਰਿਰਾਇ ਜੀ ਦਾ) ਮੁਖ ਸੁਹਾ ਰਿਹਾ ਹੈ। [4]ਤ੍ਰਿਲੋਕੀ ਨੂੰ ਮਾਰਨ ਜਿਵਾਲਨ ਦੀ ਸਤ੍ਯਾ। [5]ਸਾਰਿਆਂ ਵਿਚ (ਸ੍ਰੀ ਗੁਰੂ ਹਰਿਰਾਇ ਜੀ ਨੂੰ) ਪ੍ਰਗਟ ਤੇ ਉੱਚਾ ਕੀਤਾ। *ਇਹ ਆਤਮ ਸਤ੍ਯਾ ਗੁਪਤ ਪ੍ਰਗਟ ਮੰਡਲੀ ਤੇ ਬਖਸ਼ੀ। ਇਹ ਸਭ ਤਾਕਤਾਂ ਉਤੇ ਹੁਕਮ ਹੈ ਸੀ ਜੋ ਗੁਰੂ ਜੀ ਦੇ ਦਿਤੇ ਬਿਨਾਂ ਕਿਸੇ ਨੂੰ ਪ੍ਰਾਪਤ ਨਹੀਂ ਸੀ ਹੋ ਸਕਦਾ, ਇਸੇ ਕਰਕੇ ਧੀਰਮਲ ਪ੍ਰਿਥੀਆ ਆਦਿਕ 'ਗੁਰੂ' ਨਹੀਂ ਬਣ ਸਕੇ, ਕਿਉਂਕਿ ਓਹ ਇਸ ਆਤਮ ਬਲ ਤੋਂ ਸੱਖਣੇ ਸੇ।

ਘਰ ਮਾਂਹਿ। ਬੈਠਿ ਪ੍ਰਯੰਕ ਬਿਠਾਏ ਪਾਹਿ ॥ ੩੬ ॥ ਸੰਗਤਿ ਅਰੁ ਮਸੰਦ ਉਠਿ ਚਾਲੇ। ਸਭਿਹਿਨਿ ਕੇ ਉਰ ਛੁਭਤਿ ਬਿਸਾਲੇ। 'ਸਤਿਗੁਰ ਤਨ ਤਨਾਗਨ ਕੋ ਚਹਾ। ਤੌ ਇਹ ਕ੍ਰਿਤ ਕਰੀ ਸਭਿ ਮਹਾਂ'॥੩੭॥ਮਿਲਿ ਮਿਲਿ ਆਪਸ ਮਹਿ ਬਹੁ ਕਹੈਂ। 'ਲਘੁ ਪੌਤ੍ਰੇ ਗੁਰਤਾ ਸਭਿ ਲਹੈ। ਤੀਨੋ ਪੁੱਤ੍ਰ ਛੂਛ ਹੀ ਰਹੇ। ਜੇਸ਼ਟ ਪੌਤ੍ਰਾ ਕਛੁ ਨ ਲਹੇ ॥੩੮॥ ਗੁਰ ਤਨ ਤਜਨਿ ਬਿਲੰਬ ਨ ਹੋਈ'। ਆਦਿ ਕੁਟੰਬ ਲਖਯੋ ਸਭਿ ਕੋਈ। ਤੇਜ ਬਿਸਾਲ ਜਿਨਹੁੰ ਬਿਰਧਾਯਹੁ। ਪੀਰੀ ਮੀਰੀ ਤਖਤ ਬਨਾਯਹੁ ॥ ੩੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਹਰਿਰਾਇ ਗੁਰਤਾ ਦੇਨ' ਪ੍ਰਸੰਗ ਬਰਨਨ ਨਾਮ ਤ੍ਰਿਪੰਚਾਸਤੀ ਅੰਸੂ ॥ ੫੩ ॥

## ੫੪. [ਸ੍ਰੀ ਸੂਰਜ ਮਲ ਤੇ ਮਾਤਾ ਮਰਵਾਹੀ]।

ਦੋਹਰਾ॥ ਸੁਧ ਕੇ ਸੁਨਤਿ ਕੁਟੰਬ ਸਭਿ ਚਿੰਤਾ ਕੇ ਬਸਿ ਹੋਇ॥ਬਹੁਤ ਬਿਸੂਰਤਿ ਦੁਖੀ ਮਨ ਬਿੱਪ੍ਰੀ ਦੁਹਿਬਿਧਿ ਜੋਇ[੧] ॥ ੧ ॥ ਚੌਪਈ ॥ ਭਈ ਛੁਭਤਿ ਉਰ, ਸੁਨਿ ਮਰਵਾਹੀ। ਜਿਸ ਕੋ ਹਿਤ ਹੋਯੋ ਕਿਮ ਨਾਂਹੀ[੨]।–ਮੋਹ ਪੁੱਤ੍ਰ ਉਰਤੀ ਸਭਿ ਬਾਤ। ਧਾਰਤਿ ਗੁਨਾਨਿ ਰਿਦਾ ਅਵਦਾਤ[੩]–॥ ੨ ॥ ਲਾਖ ਅਵਕਾਸ਼ ਗੁਰੁ ਢਿਗ ਆਈ। ਬੈਠਿ ਆਪਨੀ ਬ੍ਰਿਥਾ ਸੁਨਾਈ। 'ਮੈ ਸੁਤ ਮਹਿ ਕਹਾ ਅਵਗੁਨ ਜਾਨਾ?।ਜਿਸ ਤੇ ਰਾਖਯੋ ਛੂਛ ਸੁਜਾਨਾ! ॥੩॥ ਰਾਵਰ ਕੇ ਅਨੁਸਾਰੀ ਸਦਾ। ਮਾਨਤਿ ਰਹਯੋ ਹੁਕਮ ਜਦ ਕਦਾ। ਜਿਸ ਕੋ ਚਿਤ ਸੇਵਾ ਮਹਿਂ ਰਹਯੋ। ਅੰਤ ਸਮੈ ਲੌ ਕੁਛ ਨਾਹਂ ਲਹਯੋ[੪] ॥ ੪ ॥ ਕਹਾਂ ਕਰਹਿੰਗੇ ਰਾਵਰਿ ਪਾਛੈ। ਕਿਮ ਗੁਜ਼ਰਾਨ ਚਲਾਵੈਂ ਆਛੈ। ਘਰ ਕੇ ਖਰਚ ਅਨਕ ਪ੍ਰਕਾਰਾ। ਅਬਿ ਲੌ ਆਪ ਲੇਤਿ ਸਭਿ ਸਾਰਾ ॥ ੫ ॥ ਜਗ ਗੁਰ ਸਭਿ ਤੇ ਅਹੈ ਬਡੇਰੇ। ਦੇਤਿ ਉਪਾਇਨ ਲੋਕ ਘਨੇਰੇ। ਪੁੱਤ੍ਰ ਆਪ ਕ ਜੇ ਇਮ ਰਹੈਂ।ਦੇਖਹਿਂ ਨਰ ਤਬਿ ਕਹਾ ਜਸ ਕਹੈਂ ॥੬॥ ਪਰਹਿ ਮੰਦ ਇਨ ਕੀ ਗੁਜ਼ਰਾਨ। ਤਬਿ ਇਹ ਕਹਾਂ ਕ੍ਰਿਤਿ ਕੇ ਠਾਨ। ਅਬਿ ਲੌ ਸੀਖੇ ਨਾਹਂ ਕੁਛ ਕਾਰਬੰ। ਪਿਤਾ ਸਮੁੱਖ ਉਦਾਰ ਬਿਚਾਰਬੰ ॥੭॥ ਇਹ ਮਾਲਕ ਬ ਪੁੱਤ੍ਰ ਤੁਮਾਰੇ। ਸਭਿ ਬਿਧਿ ਛੂਛੇ ਰਾਖਿ ਲਚਾਰ[੫]*। ਕਹਾਂ ਕਰਹਿਂ ਅਬਿ ਦੇਹੁ ਬਤਾਇ। ਜਥਾ ਜੀਵਕਾ ਏਹ ਚਲਾਇਂ ॥੮॥ਪੌਤ੍ਰਾ ਮਾਲਕ ਆਪ ਬਨਾਯਹੁ।

---

[੧]ਦੋਵੇਂ ਗਲਾਂ (ਭਾਵ ਪੋਤ੍ਰੇ ਨੂੰ ਗੁਰਿਆਈ ਤੇ ਸ੍ਰੀ ਗੁਰੂ ਜੀ ਦਾ ਜੋਤੀ ਜੋਤ ਸਮਾਵਣਾ) ਪ੍ਰਤਿਕੂਲ ਵੇਖੀਆਂ। [੨]ਜਿਸ ਦੇ ਮਤਲਬ ਦੀ ਗਲ ਕਿਵੇਂ ਬੀ ਨਾ ਹੋਈ। [੩]ਉੱਜਲ। [੪](ਆਪ ਜੀ ਤੋਂ) ਅੰਤ ਸਮੇਂ ਤਕ ਕੁਛ ਨਹੀਂ ਲਿਆ। [੫]ਗ੍ਰੀਬ [ਫ਼ਾ:,ਲਾਚਾਰ]। *ਪਾ:–ਪਧਾਰੇ, ਪੁਨਾ:–ਬਚਾਰੇ।

ਗੁਰਤਾ ਦੇ ਕਰਿ ਬਹੁ ਬਿਦਤਾਯਹੁ। ਰਚੇ ਸ਼ਰੀਕਨਿ ਕੋ ਮਨ ਜਾਨਹਿ।
ਕਿਮ ਹਰਿਰਾਇ ਪ੍ਰੇਮ ਕੋ ਠਾਨਹਿ' ॥੯॥ ਸੁਨਿ ਸ੍ਰੀ ਹਰਿਗੋਵਿੰਦ ਬਖਾਨੀ।
'ਕਸੋਂ ਚਿੰਤਾ ਚਿਤ ਕੀਨਿ ਮਹਾਨੀ। ਮਤਸਰ ਆਦਿ ਤਜਾਗ ਉਰ ਦੀਜੈ।
ਨਹੀਂ ਛੋਭ ਕੋ ਮਨ ਮਹਿਂ ਕੀਜੈ॥੧੦॥ਗੁਰ ਕੇ ਸਿੱਖ ਜਿ ਸਿਦਕ ਕਮਾਵੈਂ।
ਤਿਨ ਪਰਵਾਹਿ ਨ, ਸਭਿ ਕਿਛ ਪਾਵੈਂ। ਦੁਹਿਂ ਲੋਕਨ ਕੋ ਸੁਖ ਕੋ ਲੇਤਿ।
ਕਮੀ ਨ ਕੋਈ ਰਹੈ ਨਿਕੇਤ ॥ ੧੧ ॥ ਇਹੁ ਗੁਰ ਕੇ ਸੁਤ ਸਭਿ ਕਿਛ
ਲਾਇਕ। ਸਕਲ ਸੰਗਤਾਂ ਚਰਨ ਮਨਾਇਕ। ਇਨ ਕੋ ਕਹਾਂ ਰਹੈ
ਪਰਵਾਹੂ। ਸਰਬ ਪਦਾਰਥ ਹ੍ਵੈ ਘਰ ਮਾਂਹੂ ॥ ੧੨ ॥ ਗੁਰਤਾ ਕੀ ਦੀਰਘ
ਬਡਿਆਈ। ਸੋ ਪ੍ਰਭੁ ਕੇ ਕਰ ਅਹੈ ਸਦਾਈ*। ਜੋ ਲਾਯਕ ਸੋਈ ਇਸ
ਪਾਵੈ। ਨਹਿਂ ਉਪਾਇ ਤੇ ਕਿਮ ਬਨਿ ਆਵੈ ॥ ੧੩ ॥ ਸੁਤ ਪੌਤ੍ਰ ਆਦਿਕ
ਪ੍ਰਿਯ ਜੋਇ। ਨਹੀਂ ਸਮਰਥ ਲੇਯਬੇ ਕੋਇ। ਪ੍ਰਥਮ ਗੁਰਨਿ ਕੋ ਚਿਤਵੈਂ
ਨਾਹੀਂ[1]। ਸਕਲ ਕੁਟੰਬ ਹੁਤੋ ਤਿਨ ਪਾਹੀ॥੧੪॥ ਦੇਖਨੋ ਉਚਿਤ ਦਾਸ ਕੋ
ਦਈ। ਪ੍ਰਿਯ ਸਨਬੰਧੀ ਕਿਨਹੁੰ ਨ ਲਈ'। ਸੁਨਿ ਮਰਵਾਹੀ ਰਿਸ ਉਰ
ਭਾਰੀ।—ਕਰਹਿਂ ਬਾਰਤਾ ਟਾਰਨਵਾਰੀ ॥ ੧੫॥ ਇਨ ਕੋ ਤਨ ਤਜਾਗਨਿ
ਕੌ ਸਮੈ। ਪਾਛੇ ਕੌਨ ਮਾਨਿ ਹੈ ਹਮੈਂ। ਪਤਿ ਪਰ ਹੀ ਹਮਰੋ ਭਰਵਾਸਾ।
ਇਨਤੇ ਭੀ ਅਬਿਭਏ ਨਿਰਾਸਾ॥੧੬॥ਪਤਿ ਕੇ ਜੀਵਤਿਵਹਿਰ ਸਿਧਾਊਂ।ਕੈ
ਅਬਿ ਵਸਤੁ ਇਨ੍ਹੋ ਤੇ ਪਾਊਂ—।ਇਮ ਬਿਚਾਰਿ ਚਿਤ ਮਹਿਂ ਉਪਜਾਈ।ਗੁਰੂ
ਨਿਕਟਿ ਤੇ ਉਠਿਕਰਿ ਆਈ॥੧੭॥ਨਿਜਘਰ ਮਹਿ ਸਭਿ ਤਜਾਰੀਕੀਨਿ।
ਸੂਰਜਮਲ ਬੁਲਾਇ ਢਿਗ ਲੀਨਿ।'ਸੁਨਹੁ ਪੁੱਤ੍ਰ! ਅਬਿ ਕਜਾ ਹਮ ਕਾਜੂ।
ਕਰੇ ਨਿਰਾਸ ਗੁਰੂ ਮਹਾਰਾਜੂ॥੧੮॥ਇਨਕੋ ਤਨ ਜਬਿ ਲਗ ਥਿਰ ਅਹੈ।
ਤਬਿਲੌ ਇਹਾਂ ਰਹਨਿ ਹਮ ਲਹੈਂ।ਪੁਨ ਹਰਿਰਾਇ ਮਾਲਕੀ ਲੀਨਿ। ਕਿਮ
ਕੁਛ ਦੇਇ ਸ਼ਰੀਕਾ ਚੀਨ॥੧੯॥ਬਡੋ ਪੌਤ੍ਰ ਨੇ ਪੂਰਿ ਕਰਤਾਰ। ਛਲ ਕਰਿ
ਲੀਨੋ ਸਰਬ ਭੰਡਾਰ। ਤਹਾਂ ਗ੍ਰੰਥ ਸਾਹਿਬ ਭੀ ਰਾਖਨੋ। ਨਹੀਂ ਪਿਤਾਮੇ ਕੋ
ਢਿਗ ਕਾਂਖਨੌ[2] ॥੨੦॥ ਤੁਮ ਨਿਤ ਨਿਕਟਿ ਰਹੇ ਕਜਾ ਪਾਯੋ? ਯਾਂਤੇ ਅਬੈ
ਰਹਨਿ ਨਹਿਂ ਭਾਯੋ। ਚਲਹੁ ਜੀਵਕਾ ਕੁਛ ਕਿਤ ਕਰੀਏ। ਇਨ ਤੇ ਆਸ
ਨ ਉਰ ਕੁਛ ਧਰੀਏ' ॥ ੨੧ ॥ ਇੱਤਜਾਦਿਕ ਸੁਤ ਕੋ ਸਮੁਝਾਯੋ। ਉਠਿ

[1] ਪਹਿਲੇ ਗੁਰੂ ਸਾਹਿਬਾਂ ਨੂੰ ਯਾਦ ਨਹੀਂ ਕਰਦੇ। [2] ਪਿਤਾਮੇ ਪਾਸ (ਰਹਿਣਾ) ਨਹੀਂ ਚਾਹਿਆ।

*ਇਹ ਹੱਥੀ ਛੋੜ ਸਤਿਗੁਰ ਨੇ ਸਾਫ ਦੱਸਿਆ ਹੈ।

ਚਲਿਬੇ ਚਿਤ ਮਹਿਂ ਤਬਿ ਭਾਯੋ। ਵਸਤੁ ਸਕਟ ਪਰ ਸਭਿ ਲਦਵਾਈ। 'ਹਮ ਨਹਿਂ ਬਾਸਹਿਂ' ਸਭਿਨਿ ਸੁਨਾਈ ॥੨੨॥ ਨਿਜ ਸਯੰਦਨ ਜੁਰਿਵਾਇ ਮੰਗਾਯੋ।ਚਪਲ ਤੁਰੰਗ ਪੁੱਤ੍ਰ ਹਿਤ ਆਯੋ।ਦਾਸੀ ਬਹਿਲ ਬਿਖੈ ਚਢਿਵਾਇ। ਸਭ ਸਮਾਜ ਨਿਜ ਸੰਗ ਲਵਾਇ ॥ ੨੩ ॥ ਨਿਕਸੇ ਕੀਰਤਪੁਰਿ ਕੋ ਛੋਰਿ। ਦੌਰੇ ਦਾਸ ਗਏ ਗੁਰੁ ਓਰ। ਨਿਕਟਿ ਹੋਇ ਅਰਦਾਸ ਉਚਾਰੀ। 'ਕਰਸਿ ਮਾਤ* ਸੂਰਜ ਮਲ ਤਯਾਰੀ ॥੨੪॥ ਨਿਕਸਿ ਗਏ ਪੁਰਿ ਵਹਿਰ ਨਿਹਾਰੇ। ਕੋ ਜਾਨੈ ਕਿਸ ਥਾਨ ਸਿਧਾਰੇ'। ਸੁਨਿ ਗੁਰ ਹਰਿਗੋਵਿੰਦ ਤਬਿ ਕਹਯੋ। ਭਾਨੇ ਸਾਹਿਬ ਕੋ ਢਿਗ ਲਹਯੋ ॥੨੫॥ 'ਗਮਨਹੁ ਤੂਰਨ ਕਰਹੁ ਬਹੋਰਨ[1]। ਸਮੁਝਾਵਹੁ ਆਨਹੁ ਕਰਿ ਮੋਰਨ'। ਸੁਨਤਿ ਗਯੋ ਤਤਛਿਨ ਤਹਿਂ ਭਾਨਾ। ਰੋਕਿ ਅਗਾਰੀ ਬਾਕ ਬਖਾਨਾ ॥੨੬॥ 'ਸੁਨਹੁ ਮਾਤ ! ਜਬਿ ਲਗਿ ਗੁਰ ਤਨ ਹੈ। ਤੁਮਰੋ ਗਮਨ ਕਹੂੰ ਨਾਹਂ ਬਨਿ ਹੈ। ਏਕ ਬਾਕ ਤੇ ਸਭਿ ਕੁਛ ਹੋਇ। ਅਸ ਪਤਿ ਕੋ ਸੇਵਨ ਸ਼ੁਭ ਜੋਇ ॥੨੭॥ਸੂਰਜਮਲ ਭੀ ਤਿਨ ਸੁਤ ਪਯਾਰੇ। ਸਭਿ ਕਿਛ ਦੇ ਹੈਂ ਰਖੈਂ ਸੁਖਾਰੇ। ਪ੍ਰਿਯ ਬਾਕਨਿ ਕੋ ਕਹਤਿ ਹਮੇਸ਼। ਸਤਿਗੁਰ ਕਰਨਾ ਕਰਤਿ ਵਿਸ਼ੇਸ਼॥੨੮॥ਤਿਨ ਸੋਂ ਰੂਠਨਿ ਨਾਹਂ ਬਨਿ ਆਵੈ। ਭੂਤ ਭਵਿੱਖਨ ਜੁ ਸਭਿ ਲਖਿ ਪਾਵੈਂ। ਅਬਹਿ ਵਸਹੁ ਪਰਵਾਰ ਕਿ ਬੀਚ†। ਕਯੋਂ ਮਾਨਤਿ ਹੋ ਰਿਸ ਮਨ ਬੀਚ ॥ ੨੯ ॥ ਸੁਤ ਕੀ ਕੁਸ਼ਲ ਬੰਸ ਬਿਰਧਾਵਨ। ਇਹ ਚਿਤ ਚਹੁ ਪਤਿ ਤੇ ਕਰਿ ਪਾਵਨ। ਸਭਿ ਕੇ ਮਨ ਕੀ ਜਾਨਹਿ ਸ੍ਵਾਮੀ। ਛਪਹਿ ਨਹੀਂ ਕੁਛ, ਅੰਤਰਜਾਮੀ' ॥ ੩੦ ॥ ਸੁਨਿ ਮਰਵਾਹੀ ਬਾਕ ਬਖਾਨਾ। 'ਅਬਿ ਸੂਰਜ ਮਲ ਬੈਸ ਮਹਾਨਾ॥ ਚਹੀਯਤਿ ਗੁਰਤਾ ਇਸ ਕੋ ਲਈ।ਕੋ ਅਵਗੁਨ ਪਿਖਿ ਨਾਹਿਂਨ ਦਈ ?॥ ੩੧॥ਲਯੋ ਭ੍ਰਾਤ ਬਡ ਕੇ ਸੁਤ[2] ਟੀਕਾ॥ਪਾਤ‡ ਪੀਛੈ ਵਧਿ ਜਾਇ ਸ਼ਰੀਕਾ॥ ਕਿਮ ਇਹ ਬਸਨ ਦੋਹਂ ਨਿਜ ਨੇਰੇ। ਅਬਹਿ ਨ ਪ੍ਰਾਪਤਿ ਜ ਸੁਤ ਮੇਰੇ' ॥ ੩੨ ॥ ਸੁਨਿ ਭਾਨੇ ਸ਼ੁਭ ਬੈਨ ਬਖਾਨੇ। 'ਪਾਵਹੁ ਨਿਕਟਿ ਕਿ ਦੂਰ ਪਧਾਨੇ[3] ?। ਰਹਹੁ ਸਮੀਪ ਕਰਹੁ ਨਿਜ ਬਿਨੈ। ਚਿਤ ਬਾਂਛਤਿ ਸਭਿ ਹੀ ਤਬ ਬਨੈ' ॥੩੩॥ ਇੱਤਯਾਦਿਕ ਕਹਿ ਬਹੁ ਸਮੁਝਾਈ। ਲਯਾਇ ਬਹੋਰਿ

---

[1]ਮੋੜ ਲਿਆਓ। [2]ਵੱਡੇ ਭਰਾ ਦੇ ਪੁੱਤ੍ਰ ਨੇ। [3]ਨੇੜੇ ਰਹਿ ਕੇ ਪਾਵੋਗੇ ਕਿ ਦੂਰ ਗਿਆਂ (ਪਾਵੋਗੇ)? ਭਾਵ ਕੋਲ ਰਿਹਾਂ ਹੀ ਕੁਛ ਮਿਲੇਗਾ। *ਪਾ:- ਕਰਿ ਸਮਾਜ। †ਪਾ:-ਅਬਹਿ ਵਸਹੁ ਸੰਗ ਮਾਲਕ ਜੀਤ। ਕਯੋਂ ਮਾਨਤ ਹੈ ਰਿਸ ਧਰਿ ਚੀਤ। ‡ਪਾ:-ਮੀਤ।

ਬਿਨੈ ਬਹੁ ਗਾਈ। ਮਰਵਾਹੀ ਨਿਜ ਸਦਨ ਸਿਧਾਰੀ। ਧਰੀ ਵਸਤੁ ਲੇ ਲੇ ਪੁਨ ਸਾਰੀ ॥ ੩੪ ॥ ਸੂਰਜ ਮਲ ਕੋ ਲੇ ਸੰਗ ਭ੍ਰਾਤਾ। ਸ੍ਰੀ ਹਰਿਗੋਵਿੰਦ ਨਿਕਟਿ ਪਯਾਨਾ। ਪਹੁੰਚਿ ਬੰਦਨਾ ਕੀਨਿ ਅਗਾਰੀ। ਭ੍ਰਾਨੇ ਸਗਰੀ ਬਾਤ ਉਚਾਰੀ ॥ ੩੫ ॥ 'ਮਹਾਰਾਜ ! ਰਾਵਰ ਕੇ ਪਾਛੈ। ਪ੍ਰਿਥਕ ਜੀਵਕਾ ਇਹ ਸਭਿ ਬਾਛੈ'। ਨਿਕਟਿ ਖਰੇ ਸੁਤ ਓਰ ਨਿਹਾਰਾ। ਸ੍ਰੀ ਹਰਿਗੋਵਿੰਦ ਬਾਕ ਉਚਾਰਾ ॥੩੬॥ 'ਕਹੁ ਸੂਰਜਮਲ ! ਕਯਾ ਚਿਤ ਅਹੈ ?। ਗੁਰੂ ਬਨਨ ਕੋ ਮਨ ਮਹਿ ਚਹੈਂ ?'। ਹਾਥ ਜੋਰਿ ਥਿਰ ਸਮੁਖ ਬਖਾਨਾ। 'ਮੈਂ ਨ ਮਨੋਰਥ ਮਨ ਇਮ ਠਾਨਾ ॥ ੩੭ ॥ ਜੋ ਪ੍ਰਸੰਨਤਾ ਅਪਨੀ ਠਾਨਹੁ। ਮੁਝ ਕੋ ਦੇਨੋ ਉਚਿਤੈ ਜਾਨਹੁ। ਤੌ ਸਿੱਖੀ ਅਪਨੀ ਮੁਝ ਦੀਜੈ। ਗੁਰਤਾ ਭਾਰ ਨ ਸਹੌਂ ਲਖੀਜੈ' ॥ ੩੮ ॥ ਸੁਨਤਿ ਪ੍ਰਸੰਨ ਕ੍ਰਿਪਾਨਿਧਿ ਹੋਏ। ਸੋ ਪ੍ਰਸੰਨ ਹੁਇ ਸੁਤ ਅਵਿਲੋਏ। 'ਸਾਧ ਸਾਧ ਤੈਂ ਸਭਿ ਕਿਛ ਲੀਨਾ। ਗੁਰਤਾ ਆਦਿਕ ਜੋ ਵਥੁ ਪੀਨ॥੩੯॥ਸਿੱਖੀ ਕੇ ਅਧੀਨ ਹੈਂ ਸਾਰੀ।ਬਧਹਿ ਬੰਸੁ ਬਹੁ ਤੋਹਿ ਅਗਾਰੀ। ਗੁਰਤਾ ਭੀ ਪ੍ਰਾਪਤਿ ਹੁਇ ਜੈ ਹੈ। ਅਧਿਕ ਬਡਾਈ ਕੋ ਤਬਿ ਪੈਂ ਹੈਂ ॥ ੪੦ ॥ ਚਲਹਿ ਪੰਥ ਮੋਰੋ ਜਗ ਭਾਰੀ। ਸੋ ਸਭਿ ਪੂਜਾ ਕਰਹਿੰ ਤੁਮਾਰੀ। ਕਿਸੂ ਵਸਤੁ ਕੀ ਕਮੀ ਨ ਹੋਇ। ਅਸ ਨਿਜ ਬੰਸ ਤੋਹਿ ਜਗ ਜੋਇ ॥ ੪੧ ॥ ਸਿੱਖੀ ਜਾਚਨ ਤੇ ਸਭਿ ਪਾਈ। ਤੋਹਿ ਬੰਸ ਕੀ ਵਧਹਿ ਬਡਾਈ'। ਗੁਰੂ ਪਿਤਾ ਕੇ ਸੁਨਿ ਕਰਿ ਬੈਨ। ਬੰਦਨ ਕੀਨਿ ਨੀਰ ਕਰਿ ਨੈਨ ॥੪੨॥ ਸਕਲ ਬਾਕ ਜਨਨੀ ਸੰਗ ਕਹੇ। ਸੁਨਿ ਕਛੁ ਰਿਸ ਉਰ ਹਾਨੀ ਲਹੇ। -ਨਿਸ਼ਫਲਬਾਕ ਨ ਇਨਕੋਹੋਇ-।ਇਹੁਬਿਸਵਾਸਸਦਾ ਮਨਤੋਇ॥੪੩॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸੂਰਜ ਮਲ ਮਰਵਾਹੀ' ਪ੍ਰਸੰਗ ਬਰਨਨੰ ਨਾਮ ਚਤੁਰ ਪੰਚਾਸਤੀ ਅੰਸੂ ॥ ੫੪ ॥

੫੫. [ਮਾਤਾ ਨਾਨਕੀ ਜੀ ਦੀ ਦੇਹਤ੍ਰੀ]।

ਦੋਹਰਾ ॥ ਇਮ ਮਰਵਾਹੀ ਧੀਰ ਕਛੁ ਰਹੀ ਪਾਇ ਘਰ ਮਾਂਹਿ। ਤਊ ਅਧਿਕ ਚਿੰਤਾ ਰਿਦੈ,ਜਰੀ ਜਾਤਿ ਸੋ ਨਾਂਹਿ ॥੧॥ਚੌਪਈ॥ ਝੁਰ ਬਿਸੂਰਤਿ: -ਬਿੱਪ੍ਰੀ ਹੋਵਾ[2]। ਛੂਛਾ ਅਪਨਿ ਪੁੱਤ੍ਰ ਕੋ ਜੋਵਾ। ਗੁਰਤਾ ਲਹੀ ਸ਼ਰੀਕ-, ਬਿਚਾਰੈ।-ਹਮ ਨਿਰਬਲ ਹੁਇ,ਸੋ ਬਲ ਧਾਰੈ ॥੨॥ ਕੇਤ ਸ਼ਰੀਰ ਕਿਤਿਕ ਦਿਨ ਕੇਰਾ। ਵਧਹਿ ਉਤਾਇਲ ਪੀਛੈ ਝੇਰਾ-। ਨਿਸ ਦਿਨ ਗਿਨਹਿ ਗਟੀ ਇੱਤਯਾਦਿ। ਸੋਚਤਿ ਸੋਚਨਿ ਹੁਇ ਬਿਸਮਾਦਿ ॥ ੩ ॥-ਕਹਾਂ ਹੁਤੀ,

---

[1]ਦੂਹ ਦਿਤਾ। [2]ਉਲਟੀ (ਗਲ) ਹੋਈ ਹੈ।

ਅਬਿ ਕਹਾ ਹੁਇ ਜੈ ਹੈਕਿਤ ਪ੍ਰਭੁ ਬਿਨ ਕਿਮ ਸੁਖ ਐਹੈ– ।ਇੱਤ੍ਯਾਦਿਕ ਚਿੰਤਤ ਮਰਦਾਹੀ। ਸੁਨਹੁ ਨਾਨਕੀ ਜਿਮ ਚਿਤ ਚਾਹੀ ॥ ੪ ॥ ਅਤਿ ਚਿੰਤਾਤੁਰ ਭਈ ਬਿਚਾਰੀ।–ਔਚਕ ਕਹਾਂ ਕੀਤ ਕ੍ਰਿਤ ਕਾਰੀ[1]।ਪੁੱਤ੍ਰ[2]ਗਰੀਬ ਨ ਜਾਨੈ ਕਾਊ । ਸਦਾ ਮਸਤ ਜਿਮ ਸਰਲ ਸੁਭਾਊ ॥ ੫ ॥ ਜਗ ਕੇ ਚਤੁਰਾਈ ਬਿਵਹਾਰੇ । ਕਬਿ ਨ ਆਜ ਲਗਿ ਅੰਗੀਕਾਰੇ। ਕਿਸ਼ ਮਸੰਦ ਸੌਂ ਮੇਲ ਨ ਠਾਨਾ। ਆਵਤਿ ਦਰਬ ਜਿਨਹੁੰ ਕੇ ਪਾਨਾ ॥ ੬ ॥ ਸਿਖ ਸੰਗਤਿ ਕੋ ਜਾਨਹਿ ਭੇਵ[3]! ਮਸਤਕ ਟੇਕਹਿ ਸਮ ਗੁਰ ਦੇਵ । ਨਾਹਿ ਤ ਏਕਾਕੀ ਬਹੁ ਬੈਸੇ। ਨਹਿ ਜਾਨਹਿਂ ਘਰ ਕੀ ਕ੍ਰਿਤ ਕੈਸੇ–॥ ੭॥ ਇੱਤ੍ਯਾਦਿਕ ਬਹੁ ਰਿਦੇ ਬਿਚਾਰ । ਗੁਰ ਆਵਹਿ ਜਬਿ ਕਰਨਿ ਅਹਾਰ।ਬੈਠਹਿ ਤਬਿ ਸਮੀਪ ਸੋ ਆਇ। ਚਿਤ ਕੋ ਸੰਕਟ ਦੇਤਿ ਸੁਨਾਇ॥ ੮ ॥ 'ਹੁਤੋ ਆਸਰਾ ਏਕ ਹਮਾਰੇ। ਕ੍ਰਿਪਾ ਕਰਤਿ ਬਖਸ਼ਤਿ ਸੁਖ ਸਾਰੇ। ਕਿਸੂ ਵਸਤੁ ਕੀ ਚਿੰਤ ਨ ਬਯਾਪੇ। ਸਕਲ ਪਦਾਰਥ ਦੀਨਸਿ ਆਪੇ ॥ ੯ ॥ ਪੀਛੇ ਕਹਾਂ ਕਰਹਿ ਸੁਤ ਮੇਰੋ। ਜਿਨਹੁੰ ਨ ਜਗ ਮਹਿ ਕਛ ਕ੍ਰਿਤ ਕੇਰੋ। ਉਦਾਸੀਨ ਬ੍ਰਿਤਿ ਰਹੈ ਇਕਾਕੀ।ਮਿਲਿਬੇ ਮੁਲਾਕਤ ਨਹਿ ਕਾਂਕੀ ॥੧੦॥ ਲਖਹੁ ਆਪ ਭੀ ਤਾਂਹਿ ਸੁਭਾਊ। ਹੇਤੁ ਜੀਵਕਾ ਕਾਰਨ ਕਾਊ। ਛੂਛੇ ਛੋਰਿ ਚਹਹੁ ਤੁਮ ਚਾਲੇ। ਕਹਹੁ ਸੁ ਕਿਸ ਕੇ ਲਾਗਹਿਂ ਪਾਲੇ॥੧੧॥ਦਈ ਸ਼ਰੀਕਨਿ ਕੋ ਬਡਿਆਈ। ਤਿਨ ਕੇ ਸੰਗ ਨ ਕਿਮ ਬਨਿ ਆਈ। ਇਕ ਪੌਤ੍ਰੇ ਗੁਰ ਗ੍ਰਿਹ ਸੰਭਾਰਾ। ਦੂਤੀ ਆਪਨੇ ਬਲ ਬੈਠਾਰਾ' ॥੧੨ ॥ ਸ੍ਰੀ ਹਰਿਗੋਵਿੰਦ ਕਹਿ ਸਮੁਝਾਈ। 'ਚਿਤ ਮਹਿਂ ਚਿੰਤਾ ਕਰਹੁ ਨ ਕਾਈ। ਗੁਰ ਸੁਤ ਪੂਜਨੀਯ ਜਗ ਕੇਰੇ। ਦੇਹਿਂ ਉਪਾਇਨ ਸਿੱਖ ਘਨੇਰੇ॥੧੩॥ ਇਨ ਕੇ ਆਸ਼੍ਰਿਤ[4] ਹ੍ਵੈਂ ਨਰ ਬ੍ਰਿੰਦਾ। ਖਾਨ ਪਾਨ ਗੁਜ਼ਰਾਨ ਬਿਲੰਦਾ। ਬਹੁਤਨਿ ਕੇ ਦਾਤਾ ਇਹੁ ਹੋਵੈਂ।ਸੇਵਹਿ ਸਿੱਖ ਭਲੇ ਨਿਜ ਜੋਵਹਿਂ' ॥ ੧੪ ॥ ਇਸ ਬਿਧਿ ਬਹੁ ਪ੍ਰਕਾਰ ਸਮੁਝਾਵੈਂ। ਤਊ ਨਾਨਕੀ ਧੀਰ ਨ ਪਾਵੈ।ਨਿਸ ਦਿਨ ਬੀਤੈ ਗਿਨਤਨੋਂ ਗਿਨਤੀ।ਚਿਤ ਤੇ ਕਰਹਿ ਗੁਰੂਨਿ ਸੋਂ ਬਿਨਤੀ ॥੧੫॥–ਸ਼੍ਰੀ ਨਾਨਕ ਜੀ ਬਨਹੁ ਸਹਾਈ। ਮਮ ਸੁਤ ਕੋ ਦੈਵਹਿ ਬਡਿਆਈ। ਅਹੋ ਨਿਮਾਨਨਿ ਕੇ ਤੁਮ ਮਾਨ। ਸਦਾ ਨਿਤਾਂਨਨਿ ਕੇ ਬਡ ਤਾਨ ॥੧੬॥ ਬਧਿ ਚਤੁਰਾਈ ਕੋਂਹਿ* ਸਹਾਇ। ਨਿਸ

[1]ਕੀਤੀ ਹੈ। [2](ਮੇਰਾ) ਪੁੱਤ੍ਰ। [3]ਸੰਗਤ ਵਿਚੋਂ ਕੋਈ (ਵਿਰਲਾ) ਸਿਖ ਭੇਦ ਜਾਣਦਾ ਹੈ (ਮੇਰੇ ਪੁੱਤ੍ਰ ਦਾ)। [4]ਆਸਰੇ। *ਪਾ:–ਕਿਧੌਂ।

ਨਿਜ ਹਿਤ ਸਭਿ ਕਰਹਿਂ ਉਪਾਇ। ਮਮ ਸੁਤ ਸਭਿ ਬਾਤਨ ਤੇ ਹੀਨ। ਮਸਤ ਸੁਭਾਵ, ਨ ਕਛੂ ਪ੍ਰਬੀਨ[1]–॥ ੧੭ ॥ ਇਮ ਦਿਨ ਕੇਤਿਕ ਜਬਹਿ ਬਿਤਾਏ।ਸ੍ਰੀ ਹਰਿਰਾਇ ਸੁ ਗੁਰਤਾ ਪਾਏ।ਕਹਤਿ ਨਿਤਾਪ੍ਰਤਿ ਪ੍ਰਭੁ ਕੇ ਸਾਥ। ਤਿਭੁਵਿ ਨਾਨਕੀ ਚਿੰਤਾ ਗਾਥ ॥ ੧੮ ॥ ਭੂਰ ਬਿਸੂਰਤਿ ਰਿਦੈ ਦੁਖਾਰੀ। ਕਛੁ ਬਸ ਚਲੈ ਨ,ਹੋਤਿ ਲਚਾਰੀ।ਉਰ ਤਪਤਾਇ ਅਜੋਗ ਬਿਚਾਰੈ।–ਅਸ ਗੁਰ ਕੇ* ਸੁਤ ਸ਼ਕਤਿ ਨ ਧਾਰੈ[2]?॥੧੯॥ਪੌਤ੍ਰ ਸਰਬ ਭਾਂਤਿ ਬਡਿਆਇ। ਰਖਿ ਛੂਛੇ ਸਭਿ ਨੰਦ ਬਿਠਾਏ[3]–। ਇਕ ਦਿਨ ਮਹਿਂ ਸ੍ਰੀ ਹਰਿਗੋਵਿੰਦ। ਹਿਤ ਅਹਾਰ ਕੇ ਥਾਹੁ ਬਿਲੰਦ[4] ॥ ੨੦ ॥ ਰਿਦੈ ਅਨੰਦਤਿ ਚਲਿ ਕਰਿ ਆਏ। ਦੀਰਘ ਦਰਸ਼ਨ[5] ਦੁਤੀ ਸੁਹਾਏ। ਕੁੰਜਰ ਮਦ ਬਿਲੰਦ ਜੁਤਿ ਜੈਸੇ[6]। ਗਮਨਤਿ, ਸ਼ੋਭਾ ਪ੍ਰਾਪਤਿ ਤੈਸੇ॥ ੨੧ ॥ ਬੈਠੇ ਆਸਨ ਪਰ ਸ਼ੁਭ ਥਾਨ। ਥਾਰ ਪਰੋਸਨੋ ਅਸਨ ਮਹਾਨ। ਸੂਖਮ ਚਾਵਰ ਅਨਿਕ ਪ੍ਰਕਾਰੈ। ਸੂਪਕਾਰ ਬੁਧਿ ਸਾਥ ਸੁਧਾਰੈ ॥੨੨॥ ਮਧੁਰ, ਸਲਵਣ, ਤੁਰਸ਼ ਚਰਪਰੇ[7]। ਪਾਇਸ ਆਦਿ ਅਹਾਰ ਜਿ ਕਰੇ। ਪਾਨ ਪਖਾਰਿ ਪਾਨਿ ਕੇ ਸਾਥ। ਅਚਵਨ ਕਰਨਿ ਲਗੇ ਜਬਿ ਨਾਥ ॥ ੨੩ ॥ ਲਖਿ ਅਵਕਾਸ਼ ਨਾਨਕੀ ਆਈ। ਬੈਠੀ ਅਭਿਬੰਦਨ ਕਰਿ ਸਾਂਈਂ। ਸਨੈ ਸਨੈ ਗੁਰ ਅਚਹਿਂ ਅਹਾਰਾ।ਹਾਥ ਜੋਰਿ ਪਤਿ ਸਾਥ ਉਚਾਰਾ॥੨੪॥'ਸੁਨਹੁ ਗ਼ਰੀਬਨਿਵਾਜ!ਸੁ ਅਰਜ਼ੀ। ਮੋਹਿ ਬਤਾਵਹੁ ਆਪਨ ਮਰਜ਼ੀ। ਸਭਿ ਤੇ ਲਘੁ ਨੰਦਨ ਇਹ ਮੇਰੋ। ਇਸ ਦਿਸ਼ਿ ਤੇ ਸੰਸੈ ਬਹੁਤੇਰੋ ॥ ੨੫ ॥ ਕਹਾਂ ਭਵਿੱਖਤ ਮੈਂ ਇਹੁ ਕਰਿ ਹੈ[8]?। ਬੁਧਿ ਬਿਵਹਾਰ ਏਕ ਨਹਿਂ ਧਰਿ ਹੈ। ਕਿਤ[9] ਇਹ ਜਾਇ ਬਸੈ ਕਿਸ ਥਾਨ?। ਕਿਮ ਠਾਨਹਿ ਅਪਨੀ ਗੁਜ਼ਰਾਨ† ? ॥੨੬॥ ਦਈ ਸ਼ਕਤਿ ਅਰੁ ਦੋਨੋ ਨਗਰੀ। ਪੌਤ੍ਰ ਭਏ ਮਾਲਿਕ ਵਥੁ ਸਗਰੀ॥ਸੋ ਗ਼ਰੀਬ ਤੁਮ ਜਾਨਹੁ ਨਾਂਹੀ। ਲਘੁ ਨੰਦਨ ਸ਼ਕਤਿ ਨ ਜਿਸ ਮਾਂਹੀ॥੨੭॥ ਕਰਹਿ ਬਿਰੋਧ ਧੀਰਮਲ ਭਾਰਾ। ਪ੍ਰਵਿਸ਼ਨਿ ਦੇਯ ਨ ਪੁਰਿ ਕਰਤਾਰਾ। ਕੀਰਤਿ ਪੁਰਿ ਕੇ ਸਹਿਤ ਸੁ ਗਾਦੀ। ਸ੍ਰੀ ਹਰਿਰਾਇ ਪਾਇ ਸੁਖ ਸ਼ਾਦੀ ॥ ੨੮ ॥

[1]ਰਤਾ ਬੀ ਚਲਾਕ ਨਹੀਂ ਹਨ। [2]ਐਸਿ ਸਤਿਗੁਰੂ ਜੀ ਦੇ ਪੁੱਤ੍ਰ ਸ਼ਕਤੀ ਨਹੀਂ ਰਖਦੇ ? [3]ਪੁੱਤ੍ਰ ਸਾਰੇ ਵਿਹਲੇ ਰੱਖ ਬਿਠਾਏ ਹਨ। [4]ਮਹਾਂਬਲੀ (ਸ੍ਰੀ ਗੁਰੂ ਜੀ)। [5]ਮਹਾਨ ਡੀਲ ਵਾਲਾ ਸਰੀਰ। [6]ਹਾਥੀ ਜਿਵੇਂ ਬੜੂ ਮਸਤੀ ਸਮੇਤ ਹੋਵੇ। [7]ਚਟ ਪਟੇ। [8]ਅਗੋਂ ਨੂੰ ਇਹ ਕੀ ਕਰੇਗਾ। [9]ਕਿਧਰ।

*ਪਾ:-ਕੋ। †ਮਹਿਮਾ ਪ੍ਰਕਾਸ਼ ਗ੍ਰੰਥ ਵਿਚ ਮਾਤਾਵਾਂ ਜੀ ਦੀ ਇਸ ਤਰ੍ਹਾਂ ਦੀ ਉਦਾਸੀ ਤੇ ਅਧੀਰਤਾ ਦੇ ਪ੍ਰਸੰਗ ਨਹੀਂ ਹਨ।

ਸੂਰਜਮਲ ਕੋ ਬਾਕ ਬਖਾਨਾ । ਤਿਸ ਕੋ ਬਰਧਹਿ ਬੰਸ ਮਹਾਨਾ ।–ਗੁਰਤਾ
ਭੀ ਕਬਹੂੰ ਕਿ ਤਵ ਬੰਸ । ਪਾਵਹਿ ਗੋ ਦਾਰਿਦ ਬਿਧੰਸ[1]–॥ ੨੯ ॥ ਮਮ
ਸੁਤ ਕੋ ਕਿਮ ਦੇਤਿ ਨ ਗੁਰਤਾ ? । ਤੁਮਰੇ ਅਨੁਸਾਰੀ ਨਿਤ ਬਰਤਾ।ਗਨ
ਬਿਕਾਰ ਹੰਕਾਰ ਜਿ ਆਦਿ । ਧਰਹਿ ਨ ਕਬਹੂੰ, ਕਰਹਿ ਪ੍ਰਮਾਦਿ[2] ॥੩੦॥
ਬਿਨ ਗੁਰਤਾ ਕੀ ਸ਼ਕਤਿ ਬਿਹੀਨ । ਮਮ ਸੁਤ ਕੋ ਕੋ ਸਕਹਿ ਨ ਚੀਨ ।
ਕੌਨ ਸਿੱਖ ਚਲਿ ਕਰਿ ਢਿਗ ਆਵੈ । ਕੋ ਅਰਪਹਿ ਭੇਟਨਿ ਕੋ ਲਯਾਵੈ ॥
੩੧ ॥ ਮਰੌਂ ਬਿਸੂਰਤ ਦੇਖਤਿ ਨੰਦਨ । ਬਨਹਿੰ ਸ਼ਰੀਕੀ ਸਭਿ ਜੱਗ
ਬੰਦਨ[3]। ਤਿਨ ਕੈ ਸਕਲ ਪਦਾਰਥ ਆਵੈਂ। ਹਮ ਬੈਠੇ ਤਿਨ ਓਰ ਤਕਾਵੈਂ
॥੩੨॥ਅਸ ਸੁਤ ਪਰ ਕਸੈਂ ਦਯਾ ਨ ਧਰਿਤੇ। ਨਿਜ ਸਮ ਜਗ ਗੁਰੁ ਕਸੈਂ
ਨਹਿੰ ਕਰਤੇ' । ਸੁਨਹਿੰ ਗੁਰੂ ਭੋਜਨ ਕੋ ਖਾਹਿੰ । ਚਿਤਵਹਿੰ–ਇਸ
ਭੁਰਵਾਸਾ ਨਾਹਿ–॥੩੩॥ ਤ੍ਰਿਪਤਿ ਹੋਇ ਪੁਨ ਪਾਨੀ ਲੀਨਿ।ਪਾਨ ਪਖਾਰਿ
ਕੁਰੇ ਕੋ ਕੀਨਿ । ਕਹਯੋ ਬਾਕ 'ਧੀਰਜ ਕੋ ਧਾਰਿ । ਨਿਜ ਸੁਤ ਸਭਿ ਲਾਇਕ
ਨਿਰਧਾਰਿ ॥ ੩੪ ॥ ਬਿਨ ਗੁਰਤਾ ਗੁਰ ਹੀ ਸਮ ਸੋਇ । ਪੂਜਨ ਉਚਿਤ
ਲਖਹਿ ਸਭਿ ਕੋਇ' । ਸੁਨਤਿ ਨਾਨਕੀ ਨੈਨਨਿ ਨੀਰ । ਰੁਦਤਿ ਬੋਲਤੀ
ਸਤਿਗੁਰ ਤੀਰ ॥੩੫॥ ਗਦ ਗਦ ਗਿਰਾ ਦੁਖੀ ਬਹੁ ਹੋਈ । 'ਪਰਾਲਬਧ
ਹਮ ਸੁਖ ਨਹਿੰ ਕੋਈ । ਅਟਲਰਾਇ ਸੁਤ ਜਿਯੋ ਨ ਜਾਨਿ।ਕਹੇ ਆਪ ਕੇ
ਤਯਾਗੇ ਪ੍ਰਾਨ ॥ ੩੬ ॥ ਤੈਸੀ ਗਤਿ ਕੁਛ ਜਾਨੀ ਜਾਇ । ਤੇਗ ਬਹਾਦੁਰ
ਅਬਿ ਦੁਖ ਪਾਇ।ਮੁਝ ਸਮੇਤ ਜਿਯ ਸਕਹਿ ਕਿ ਨਾਂਹੀ।ਕਰਯੋ ਅਨਾਦਰ,
ਸਹਯੋ ਨ ਜਾਹੀ ॥੩੭॥ ਤੁਮਰੇ ਤਨ ਤਯਾਗਨਿ ਕੇ ਆਗੇ । ਮਰਿ ਹੈਂ ਹਮ
ਦੋਨਹੁ ਦੁਖ ਪਾਗੇ[4] । ਹੁਇ ਨਹਿ ਸਕਹਿ ਸ਼ਰੀਕ ਅਧੀਨ । ਯਾਂਤੇ ਮਰਿਬੋ
ਨੀਕੋ ਚੀਨਿ ॥ ੩੮ ॥ ਤੁਮ ਪਾਛੇ ਮਰਿ ਹੈਂ ਨਹਿੰ ਆਛੇ। ਸੰਧਯਾ ਪ੍ਰਾਤਿ
ਮਰਨ ਅਬਿ ਬਾਂਛੇ' । ਇੱਤਯਾਦਿਕ ਬਹੁ ਕੀਨਿ ਉਚਾਰੀ । ਸੁਨਿ ਗੁਰ
ਕਾਇਲ[5] ਭੇ ਤਿਸ ਬਾਰੀ ॥੩੯ ॥–ਬਹੁ ਪਰਿਵਾਰ ਜਾਨਿ ਜੰਜਾਰ । ਨਹਿ
ਸਮੁਝਤਿ ਇਹ ਰਿਦੈ ਮੰਝਾਰਿ–। ਹੁਤੋ ਰੁਮਾਲ ਪੌਂਛਤੇ ਹਾਥ । ਸੋ ਇਕਠੋ
ਕਰਿ ਕੈ ਤਬਿ ਨਾਥ ॥੪੦॥ ਝੋਰੀ ਬਿਖੈ ਡਾਰਿ ਸੋ ਦੀਨਿ। ਕੁਛਕ ਕੋਪ ਤੇ

---

[1]ਦਲਿਦ੍ਰ ਦਾ ਨਾਸ਼ ਕਰਕੇ । [2]ਭੁੱਲ । [3]ਸ਼ਰੀਕ ਸਾਰੇ ਜਗਤ ਦੇ ਪੂਜਨ ਬਣਨਗੇ । [4]ਦੁਖੀ ਹੋਵੇਂਗੇ । [5]ਮੰਨ ਲੈਣ ਵਾਲੇ । [ਅ:, ਕ਼ਾਇਲ=ਕ਼ਹਿਣ ਵਾਲਾ, ਮੰਨ ਲੈਣੇ ਵਾਲਾ । ਪੰਜਾਬੀ–ਮੰਨ ਲੈਣਾ, ਕਾਇਲਿਆਂ ਪੈਣਾ]।

ਬੋਲਨਿ ਕੀਨਿ। 'ਚਹਤਿ ਰਹਤਿ ਜਿਹ ਕਹਤਿ ਬਿਸਾਲਾ[1]। ਸੋ ਗੁਰਤਾ ਲੀਜਹਿ ਇਸ ਕਾਲਾ ॥੪੧॥ ਹਮ ਕੌ ਕਾਇਲ ਕਰਿ[2] ਤੈਂ ਲੀਨਿ। ਸੰਕਟ ਸਹਿਤ ਹੋਇ ਜਸੁ ਪੀਨ। ਗੁਰਤਾ ਪਾਇ ਕਸ਼ਟ ਕੋ ਧਾਰਹਿ। ਅਨਿਕ ਬਖੇਰੇ ਊਠਹਿ ਨ ਟਾਰਹਿ[3] ॥ ੪੨ ॥ ਸਹਿ ਸਰੀਰ ਪਰ ਬਿਘਨ ਅਨੇਕ। ਤਵ ਸੁਤ ਰਾਖਹਿ ਗੁਰਤਾ ਟੇਕ।ਪੁਨ ਪੌਤ੍ਰਾ ਤੁਵ ਹੁਇ ਗੁਰ ਭਾਰੀ। ਸਹਹਿ ਕਸ਼ਟ ਜੇ ਅਨਿਕ ਪ੍ਰਕਾਰੀ' ॥ ੪੩ ॥ ਸੁਨਤਿ ਨਾਨਕੀ ਝੋਰੀ ਪਾਇ। ਸੋ ਰੁਮਾਲ ਲੀਨੋ ਤਨ ਲਾਇ। ਹਾਥ ਬੰਦਿ ਗੁਰ ਵਿਸ਼ਿ ਕਰਿ ਬੰਦਨਾਨਿ ਸ਼ਵੇ ਕੀਨਿ–ਹੋਇ ਗੁਰ ਨੰਦਨ–॥੪੪॥ ਸਦਨ ਆਪਨੇ ਬੈਠੀ ਜਾਇ। ਸੁਤ ਸੋਂ ਸਰਬ ਪ੍ਰਸੰਗ ਸੁਨਾਇ। ਨਹਿਂ ਮਨ ਕੁਛ ਸ੍ਰੀ ਤੇਗ ਬਹਾਦਰ। ਇਕ ਰਸ ਬ੍ਰਿਤੀ ਅਨਾਦਰ ਸਾਦਰ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਨਾਨਕੀ' ਪ੍ਰਸੰਗ ਬਰਨਨੰ ਨਾਮ ਪੰਚ ਪੰਚਾਸਤੀ ਅੰਸੂ ॥ ੫੫ ॥

## ੫੬. [ਸ੍ਰੀ ਹਰਿਰਾਇ ਜੀ ਨੂੰ ਵਰ]।

ਦੋਹਰਾ ॥ ਇਸ ਪ੍ਰਕਾਰ ਸ੍ਰੀ ਸਤਿਗੁਰੂ ਦੇ ਦੇ ਕਰਿ ਬਰ ਸਾਰ। ਕੀਨਿ ਬਿਲੰਦ ਅਨੰਦ ਜੁਤਿ ਅਪਨੋ ਸਰਬ ਪ੍ਰਵਾਰ ॥ ੧ ॥ ਚੌਪਈ ॥ ਗੁਰ ਤਨ ਤਜਿਬੇ ਕੋ ਬਡ ਰੌਰਾ। ਮਿਲਿ ਮਿਲਿ ਕਰਹਿਂ ਬੈਠਿ ਬਹੁ ਠੌਰਾ। ਆਪ ਅਛਤ ਹੀ ਸਭਿ ਸਮੁਝਾਏ। ਜਥਾ ਜੋਗ ਪਦ ਕੋ ਗਨ ਪਾਏ[4] ॥੨॥ ਰਿਦਾ ਸ਼ਾਂਤਿ ਬਰ ਲੇ ਕਰਿ ਹੇਵਾ। ਤਊ ਚਲਨਿ ਗੁਰ ਕੋ ਢਿਗ ਜੋਵਾਪਰਤੇ ਸਰਬ ਪਰਿਵਾਰ ਖਭਾਰੂ[5]। ਸੋਚਤਿ ਸੋਚਨ, ਸੰਕਟ ਭਾਰੂ ॥ ੩ ॥–ਕਿਸ ਕੋ ਸੁਧ ਕਨਾ ਹੋਇ ਪਿਛਾਰੀ। ਹੁਤੇ ਸਮਰਥ ਲੇਤਿ ਸੰਭਾਰੀ। ਅਲਪ ਬੈਸ ਮਹਿਂ ਤਖਤ ਬਿਠਾਯੋ।ਅਪਰ ਨਹੀਂ ਕੋਊ ਬਡਿਆਯੋ॥੪॥ਬਾਹੁ ਸੰਗ ਨਹਿ ਮੇਲ, ਬਿਖੇਰਾ[6]। ਸੋ ਪੁਰਸ਼ਾਰਥ ਕਰਹਿ ਬਡੇਰਾ–। ਇੱਤਯਾਦਿਕ ਬਹੁ ਰਹੇ ਬਿਚਾਰ। ਨਿਜ ਨਿਜ ਤਰਕਹਿਂ ਅਲੰਬ ਉਦਾਰ ॥ ੫ ॥ ਇਕ ਦਿਨ ਨਰ ਸਰੂਪ ਧਰਿ ਆਏ। ਬੰਦਨ ਗੀਰਬਾਨ ਸਮੁਦਾਏ[7]। ਅਗਨਿ, ਪਰੋਗਾਮ[8],[9] ਸੁਰਪਤਿ ਆਦਿ। ਦਰਸ਼ਨ ਦੇਖਿ ਭਏ ਅਹਿਲਾਦ ॥ ੬॥ ਪਦ ਅਰਬਿੰਦ ਬੰਦਨਾ ਧਾਰੀ। ਗੁਰੂ ਇਕਾਕੀ ਸੰਗ ਉਚਾਰੀ। 'ਹੇ ਪ੍ਰਭੂ! ਜਗ ਕੇ ਕਾਜ ਸੁਧਾਰੇ। ਸੰਤ ਉਬਾਰਿ ਦੁਸ਼ਟ ਗਨ ਮਾਰੇ ॥੭॥ ਮਹਾਂ ਪ੍ਰਤਾਪ ਸਹਿਤ ਰਣ

[1]ਬਹੁਤਾ ਕਹਿਕੇ ਜਿਸ (ਗੁਰਿਆਈ ਗੱਦੀ) ਨੂੰ ਚਾਹੁੰਦੀ ਰਹਿੰਦੀ ਹੈਂ। [2]ਮੰਨਾ ਲਿਆ। [3]ਨਾ ਹਟਾ ਸਕੇਂਗੀ। [4]ਸਾਰਿਆਂ ਆਪੋ ਆਪਣੀ ਜੋਗਤਾ ਦੀ ਪਦਵੀ ਨੂੰ ਪਾਇਆ। [5]ਫੈਲ। [6]ਬਖੇੜਾ ਹੈ। [7]ਸਾਰੇ ਦੇਵਤਿਆਂ ਨੇ ਵੰਦਨ ਕੀਤੀ। [8]ਅਗ੍ਹ ਦੇਵਤੇ। [9]ਅੱਗੇ ਚਲਣ ਵਾਲੇ।

ਘਾਲੇ। ਮਨਮੁਖ ਦੁਖ ਲਹਿ, ਸਿੱਖ ਸੁਖਾਲੇ। ਅਬਹਿ ਸੁਰਨ ਕੋ ਦੇਹੁ ਅਨੰਦ। ਚਲਹੁ ਆਪਨੀ ਪੁਰੀ, ਮੁਕੰਦ !' ॥੮॥ ਸ੍ਰੀ ਹਰਿਗੋਵਿੰਦ ਤਬਹਿ ਉਚਾਰਾ। 'ਹਮ ਕੀਨੋ ਹੈ ਪੂਰਬ ਤਯਾਰਾ। ਅਬਿ ਪਰਲੋਕ ਗਮਨ ਬਨਿ ਆਯੋ। ਗਾਦੀ ਸ੍ਰੀ ਹਰਿਰਾਇ ਬਿਠਾਯੋ ॥੯॥ ਕਾਰਜ ਅਪਰ ਸਰਬ ਕਰਿ ਲੀਨੇ। ਆਨਿ ਅਬਹਿ ਤੁਮ ਦਰਸ਼ਨ ਦੀਨੇ। ਅਤਿ ਸੁੰਦਰ ਆਗਵਨ ਤੁਮਾਰਾ। ਦੈਬੋ ਬਰ ਸਰ ਸ੍ਰਾਪ ਉਦਾਰਾ ॥੧੦॥ ਸਫਲ ਸੁ ਪਾਵਨ[1] ਦਰਸ ਬਿਸਾਲੇ। ਕਰਤਿ ਜਗਤ ਸਭਿ ਕੀ ਪ੍ਰਤਿਪਾਲੇ। ਆਸ੍ਰਿਤ ਸਕਲ ਤੁਮਾਰੇ ਅਹੈਂ। ਸੇਵਤਿ ਜੋ ਸੁ ਕਾਮਨਾ ਲਹੈਂ" ॥ ੧੧ ॥ ਸੁਨਿ ਸੁਰ ਗਨ ਅਪਨੀ ਬਡਿਆਈ। ਕਹਨੇ 'ਮ੍ਰਿਜਾਦਾ ਰਖਹੁ ਗੁਸਾਈਂ ! ਦਈ ਆਪ ਕੀ ਬਹੁ ਉਚਿਤਾਈ[2]। ਪਰੇ ਭੀਰ ਤੁਮ ਹੋਹੁ ਸਹਾਈ ॥ ੧੨ ॥ ਜਬਿ ਕਬਿ ਸੰਕਟ ਕਟੇ ਹਮਾਰੇ। ਬਲੀ ਬਿਲੰਦ ਸੁ ਦ੍ਵੈਖੀ ਮਾਰੇ। ਨਿਸ਼ਕੰਟਕ[3] ਕਰਿ ਰਾਜ ਬਿਠਾਏ'। ਉਸਤਤਿ ਕਰਤਿ ਭਏ ਸਮੁਦਾਏ ॥ ੧੩ ॥ ਸੁਰੇਵਾਚ ॥ ਭੁਜੰਗ ਪ੍ਰਯਾਤ ਛੰਦ ॥ 'ਸਦਾ ਦੇਵ ਪਾਲੈਂ, ਬਿਨੈ ਆਪ ਮਾਨੋ। ਸਹਾਈ ਬਨੋ, ਬ੍ਰਿੰਦ ਦ੍ਵੈਖੀਨਿ ਹਾਨੋ। ਮਹਾਰਾਜ ! ਰਾਜਾਨਿ ਰਾਜਾਧਿਰਾਜੋ[4] ! ਮਹਾਂ ਤੇਜ ਧਾਰੀ, ਕਰੋ ਸੰਤ ਕਾਜੋ ॥ ੧੪ ॥ ਜਗੰਨਾਥ ਮਾਧੋ, ਸਰੂਪੰ ਛਬੀਲਾ। ਕਰੋ ਲੋਕ ਮੈਂ[5] ਮਾਨਵੀ ਚਾਰੁ ਲੀਲਾ। ਨਯੋ ਪੰਥ ਸਿੱਖੀ ਬਿਥਾਰੀ ਮੁਕੰਦਾ ! ਬਿਕਾਰੰ ਬਿਹੀਨਾ, ਕੁਬੰਧੇ ਨਿਕੰਦਾ[6] ॥੧੫॥ ਭਈ ਬੁੱਧਿ ਮੰਦੰ ਕਲੀ ਕਾਲ ਜਾਨੀ। ਲਿਯੋ ਬੇਦ ਸਾਰੰ ਰਚੀ ਚਾਰੁ ਬਾਨੀ*। ਪਠੰਤੇ ਸੁਨੰਤੇ ਹਨੰਤੇ ਕਲੰਕਾ। ਲਹੈਂ ਮੋਖ ਕੋ ਅੰਤ੍ਰਕੈ ਨ ਅਤੰਕਾ[7] ॥ ੧੬ ॥ ਭਏ ਬੰਸ ਬੇਦੀ ਬਿਖੈ ਸੰਤ ਮੰਤਾ[8]। ਦਿਯੋ ਸੱਤਿਨਾਮੁ ਮਹਾਂ ਮੰਤ੍ਰ ਜੰਤਾ[9]। ਨਵੋ ਖੰਡ ਮਾਹੀ ਕਰੀ ਕਿੱਤ ਮੰਡੋ[10]। ਗੁਰੂ ਰੂਪ ਹੋਏ ਮਤੰ ਖੰਡ ਖੰਡੋ[11] ॥ ੧੭ ॥ ਅਰਜੇ ਕੈ ਨ ਆਗੈ ਕਰਾਮਾਤ ਭਾਰੇ। ਜਸੇ ਚਾਰੁ ਫੈਲਾ, ਜਪੈਂ ਨਾਮ ਸਾਰੇ। ਮਹਾਂ ਮੋਹ ਸੰਡਾ[12] ਰਿਦੇ ਕਾਨਨੋ ਮੈਂ। ਬਡੋ ਬਾਕ ਸ਼ੇਰੰ ਤੁਮਾਰੋ ਸਨੋ

[1]ਪਵਿੱਤ੍ਰ। [2]ਵਡਿਆਈ। [3]ਬੇ ਫਿਕਰ, ਸ਼ਤ੍ਰ ਰਹਿਤ। [4]ਹੇ ਮਹਾਰਾਜ! ਰਾਜਿਆਂ ਦੇ ਭੀ ਜੋ ਰਾਜੇ ਹਨ (ਉਨ੍ਹਾਂ ਦੇ ਭੀ ਆਪ) ਮਹਾਰਾਜੇ ਹੋ। [5]ਸੰਸਾਰ ਵਿਚ। [6]ਖੋਟੇ ਬੰਧਨਾਂ ਨੂੰ ਕੱਟਣ ਵਾਲੇ। [7]ਮੋਖ ਲੈਂਦੇ ਹਨ ਤੇ ਜਮ ਦਾ ਡਰ ਨਹੀਂ ਰਹਿੰਦਾ [ ਅੰਤਕ=ਜਮ। ਅਤੰਕ=ਡਰ ]। [8]ਸ਼ਾਂਤ ਆਤਮਾ ਤੇ ਮੰਤ੍ਰ ਦਾਤਾ। (ਅ) ਸ਼ਾਂਤੀ ਦੀ ਮਤੀ ਵਾਲੇ। [9]ਜੀਵਾਂ ਨੂੰ। [10]ਕੀਰਤੀ ਅਸਥਾਪਨ ਕੀਤੀ। [11](ਹੰਕਾਰ ਦੇ) ਮਮਤਿਆਂ ਨੂੰ ਟੋਟੇ ਟੋਟੇ ਕੀਤਾ। [12]ਹਾਥੀ।

*ਦੇਖੋ ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਅਧਯਾਯ ੧ ਅੰਕ ੬੯ ਦਾ ਫੁਟ।

ਮੈਂ[1] ॥੧੮॥ ਕਈ ਕੋਟ ਦਾਸਾਨਿ ਕੋ ਪਾਰ ਕੀਨੋ।ਖਟੀ ਰੂਪ ਧਾਰੇ ਭਲੋ ਪੰਥ ਦੀਨੋ। ਗੁਰੂ ਸਿੱਖ ਕੈ ਨੇਰ ਜਾਵੈ ਨ ਦੂਤੀ[2]।ਧਰੈ ਧ੍ਯਾਨ ਕੋ, ਹੋਹਿ ਸੋ ਬੁੱਧਿ ਪੂਤੀ[3]॥੧੯॥ਰਿਪੂ ਸੰਗ ਜੰਗੀ ਕਰੇ ਅੰਗ ਭੰਗੀ। ਬਿਜੈ ਲੀਨਿ ਭਾਰੀ ਸੁ ਧਾਰੇ ਅਤੰਗੀ[4]। ਨਮੋ ਪਾਦ ਕੰਜੰ, ਕ੍ਰਿਪਾਲੇ ਸਰੂਪੰ! ਮੁਕੰਦੇ, ਸੁਛੰਦੇ, ਅਨੰਦੇ, ਅਨੂਪੰ॥੨੦॥ਸਦਾ ਜੈ,ਸਦਾ ਜੈ,ਸਦਾ ਜੈ,ਤੁਮਾਰੀ।ਗੁਰੂ ਰੂਪ ਸਾਰੇ ਨਮੋ ਹੈ ਹਮਾਰੀ।ਮਨੋਕਾਮਨਾ ਪੂਰ ਦਾਸਾਨਿ ਕੇਰੀ।ਕਰੋ ਦੇਵਬਿੰਦ੍ਰਾਨ ਰੱਛਾ ਬਡੇਰੀ' ॥ ੨੧ ॥ ਦੋਹਰਾ ॥ ਇਮ ਅਸ਼ਟਕ ਸੁਰ ਸਰਬ ਕਰਿ ਉਰ ਮਹਿ ਆਨੰਦ ਪਾਇ। ਦਰਸ਼ਨ ਪਰਸਨ ਸਰਸਹੀ ਗਮਨੇ ਪੁਨ ਸਮੁਦਾਇ ॥ ੨੨ ॥ ਚੌਪਈ॥ ਇਕ ਕੋਸ਼ਠ ਸਤਿਗੁਰੂ ਕਰਾਯੋ। ਨਾਮ ਪਤਾਲਪੁਰੀ ਤਿਸ ਗਾਯੋ। ਹੋਨਿ ਪ੍ਰਵੇਸ਼ ਤਿਸੀ ਮਹਿ ਚਾਹਾ। ਸਭਿਹਿਨਿ ਕੌ ਬੁਲਾਇ ਕਰਿ ਪਾਹਾ ॥ ੨੩ ॥ ਆਪ ਜਾਨਿ ਪਰਲੋਕ ਮਝਾਰੇ। ਜੁਤਿ ਕੁਟੰਬ ਸਭਿ ਸੰਗ ਉਚਾਰੇ।ਪੂਰਬ ਸ੍ਰੀ ਹਰਿਰਾਇ ਸਮੀਪ।ਬੈਠਨੋ ਆਨਿ ਜੋਧ ਅਵਨੀਪ॥੨੪॥ ਗੁਰ ਘਰਨੀ ਦੋਨਹੁੰ ਸੁਨਿ ਆਈ। ਛੁਭਤਿ ਰਿਦਾ ਅੱਸੂਨ ਬਹਾਈ। ਬ੍ਰਿੰਦ ਮਸੰਦ ਬਿਲੰਦੇ ਆਏ। ਸਿਖ ਸੰਗਤਿ ਇਕਠੀ ਸਮੁਦਾਏ ॥੨੫॥ ਸਭਿ ਸੌਂ ਉਚ ਉਚਾਰਿ ਸੁਨਾਯੋ। 'ਹਮ ਸੋਂ ਕਹਹੁ ਜਥਾ ਜਿਸ ਭਾਯੋ। ਹਮਰੀ ਤ੍ਯਾਰੀ ਹੈ ਪਰਲੋਕ। ਧਰਹੁ ਅਨੰਦ, ਨ ਕੀਜਹਿ ਸ਼ੋਕ' ॥ ੨੬॥ ਸੁਨਤਿ ਸਭਿਨਿ ਕੇ ਮਨ ਮੁਰਝਾਏ। ਸ਼ੀਘ੍ਰ ਬਿਲੋਚਨ ਜਲ ਭਰਿ ਆਏ। ਬਦਨ ਸਦਨ ਦੁਤਿ ਜਿਮ ਅਰਬਿੰਦ। ਕਰੈਂ ਪ੍ਰੇਮ ਕੋ ਹੇਰਤਿ ਬ੍ਰਿੰਦ॥੨੭॥ ਬੋਲਨਿ ਕੋ ਸਮਰਥ ਨਹਿੰ ਹੋਏ।ਇਕ ਟਕ ਗੁਰ ਸਰੂਪ ਕਹੁ ਜੋਏ। ਥਿਰੇ ਹਜ਼ਾਰਹੁੰ ਤੂਸ਼ਨਿ ਧਾਰੇ। ਬਿਸਮਤਿ ਰਿਦੈ ਕਸ਼ਟ ਜਿਨ ਭਾਰੇ ॥ ੨੮ ॥ ਸਭਿ ਦਿਸ਼ਿ ਦੇਖਿ ਬਹੁਰ ਗੁਰ ਕਹਯੋ। 'ਇਸ ਮਹਿੰ ਕਯਾ ਅਚਰਜ ਤੁਮ ਲਹਯੋ?। ਸਲਿਤਾ ਸਮ ਜਗ ਕੋ ਪਰਵਾਹਾ।ਥਿਰਹਿ ਨ ਕੋਊ,ਸਭਿ ਚਲਿਜਾਹਾ॥੨੯॥ ਜੋ ਅਨਹੋਤ ਹੋਤਿ ਕੋ ਹੇਰੈਂ[5]। ਉਚਿਤ ਸੋਚਿਬੋ ਲਖਹੁ ਬਡੇਰੋ। ਇਹੁ ਤੌ ਸਦਾ ਹੋਤਿ ਹੀ ਆਈ। ਕਰਹੁ ਬਿਚਾਰਨਿ, ਥਿਰ ਕਿਹ ਪਾਈ[6]?॥ ੩੦॥ ਮਹਾਂ ਸਮਰਥ ਬੁੱਧਿ ਬਲ ਕੇਰੇ। ਥਿਰਨੇ ਨ ਜਗ ਕੋ, ਭਏ ਘਨੇਰੇ। ਯਾਂਤੇ

[1]ਜਨਾਂ ਦੇ ਰਿਦੇ ਰੂਪੀ ਬਨ ਵਿਚ ਮਹਾਂ ਮੋਹ ਰੂਪੀ ਹਾਥੀ ਹੈ (ਆਪ ਜੀ ਦੀ) ਬਾਣੀ ਵਡੇ ਸ਼ੇਰ (ਵਤ) ਹੈ। [2](ਜਮਦਾ) ਦੂਤ। [3]ਪਵਿੱਤ੍ਰ ਬੁੱਧੀ ਵਾਲਾ ਹੋ ਜਾਂਦਾ ਹੈ। [4]ਸ਼ਰ। [5]ਜੇ ਕਿਸੇ ਅਣਹੋਣੀ ਨੂੰ ਹੁੰਦਾ ਵੇਖੇ (ਤਦ ਤਾਂ)""। [6]ਥਿਰਤਾ ਕਿਸ ਨੇ ਪਾਈ ਹੈ।

ਕਹਹੁ ਸੁ ਨਿਜ ਨਿਜ ਕਾਂਖਾ। ਅੰਤ ਸਮਾ ਹਮ ਅਪਨੋ ਭਾਖਾ' ॥ ੩੧ ॥
ਸ੍ਰੀ ਹਰਿਰਾਇ ਸੰਗ ਪੁਨ ਕਹ੍ਯੋ। 'ਜਥਾਜੋਗ ਕਰਿਬੋ ਜਿਮ ਲਹ੍ਯੋ। ਸੋ
ਤੁਮ ਕਰਹੁ ਸਦਾ ਉਪਦੇਸ਼। ਕਾਟਹੁ ਸਿੱਖਨਿ ਕੇਰ ਕਲੇਸ਼ ॥੩੨॥ ਹਮ
ਸਮ ਜਾਗਹੁ ਪਾਛਲਿ ਰਾਤੀ। ਸ਼ੌਚ ਸ਼ਨਾਨ ਕਰਹੁ ਤਿਸ ਭਾਂਤੀ। ਆਤਮ
ਗ੍ਯਾਨ ਰਿਦੈ ਮਹਿਂ ਰਾਖਨਿ। ਭਗਤਿ ਉਪਾਸਨ ਕੀਜਹਿ ਭਾਖਨ ॥੩੩॥
ਜਿਸ ਤੇ ਹੁਇ ਮਿਰਜਾਦ ਭਲੇਰੀ। ਸੋ ਕਰਤੂਤ ਉਚਿਤ ਹੈ ਤੇਰੀ। ਅਪਰ
ਜਿ ਬੂਝਨਿ ਕੌ ਕੁਛ ਚਾਹੋ। ਮਨ ਕੀ ਬਾਤ ਕਹਹੁ ਹਮ ਪਾਹੋ॥੩੪॥ ਧਰਹੁ
ਧੀਰ ਅਬਿ ਸ਼ੋਕ ਨ ਕਰੀਅਹਿ। ਸੰਗਤਿ ਸਹਿਤ ਮਸੰਦ ਸੰਭਰੀਅਹਿ।
ਬਰਤਹੁ ਜਥਾ ਜੋਗ ਸਭਿ ਸੰਗ। ਮਮ ਸਮਾਨ ਹੈ ਤੇਰੋ ਅੰਗ'[1] ॥ ੩੫ ॥
ਸੁਨਤਿ ਪਿਤਾਮੇ ਕੀ ਸ਼ੁਭ ਬਾਨੀ। ਸ੍ਰੀ ਹਰਿਰਾਇ ਸੁ ਬਿਨੈ ਬਖਾਨੀ।
'ਤੁਰਕ ਮੁਲਖਪਤਿ ਸ਼ੱਤ੍ਰ ਹਮਾਰੇ। ਸੈਨਾ ਕੋਸ਼ ਆਦਿ ਮਹਿਂ ਭਾਰੇ ॥ ੩੬॥
ਤਿਨ ਸੋਂ ਕਹਾਂ ਕਰਹਿਂ ਬੱਖਸਾਤੀ?।ਕੌਨ ਸਥਾਨ ਬਨਹਿਂ ਰਿਪੁ ਘਾਤੀ?।
ਇਸਪੁਰਿ ਬਸਿ,ਕੈ ਅਪਰ ਸਥਾਨ।ਘਾਲੈਂ ਤੁਰਕਨਿ ਸੋਂ ਘਮਸਾਨ?॥੩੭॥
ਕਰੌਂ ਲਰੇਰ ਪਥੇਰ ਬਿਸਾਲਾ। ਪਰਹਿ ਜੰਗ, ਰਿਪੁ ਹਤਹਿਂ ਕਰਾਲਾ'।
ਸੁਨਤਿ ਸਭਾ ਸਭਿ ਅਦਭੁਤ ਭਏ।–ਦੇਖਹੁ ਕਹਾਂ ਸੁਮਤਿ ਇਨ ਥਿਏ ॥
੩੮ ॥ ਅਲਪ ਬੈਸ ਬ੍ਰਿੱਧਨਿ ਸਮ ਬੋਲੇ। ਤੇ ਸਮਰਥ ਗੁਰਿਆਈ ਕੋ
ਲੇ–। ਸਤਿਗੁਰ ਪੌਤ੍ਰੇ ਕੋ ਮੁਖ ਦੇਖਿ।ਹੋਇ ਪ੍ਰਸੰਨ ਸੁ ਬੀਰ ਪਰੇਖਿ ॥ ੩੯॥
ਕਹ੍ਯੋ ਤਬੈ 'ਤੁਮ ਕਬਹੁੰ ਨ ਲਰੈਂ। ਸ਼ੱਤ੍ਰਨਿ ਦਿਸ਼ਿ ਤੇ ਸ਼ਾਂਤੀ ਧਰਹੁ।
ਕਿਸ ਬਿਧਿ ਤੇ ਨਹਿਂ ਕਰਹੁ ਬਿਖੇਰਾ। ਨੈਹੀਂ ਸੰਭਾਰਹੁ ਬੈਰ ਬਡੇਰਾ ॥
੪੦ ॥ ਸੈਨਾ ਦੋ ਸੈ ਦੋਇ ਹਜ਼ਾਰ[2]। ਰਾਖਹੁ ਸੰਗ ਸੁਚੇਤੀ ਧਾਰਿ। ਨਹੀਂ
ਕਦਾਚਿਤ ਰਣ ਕੌ ਚਾਹੋ। ਭੋਗਹੁ ਅਨੰਦ ਬੈਠਿ ਘਰ ਮਾਹੋ' ॥ ੪੧ ॥ ਸ੍ਰੀ
ਹਰਿਰਾਇ ਕਹ੍ਯੋ ਸੁਨਿ ਫੇਰ। 'ਜੇ ਰਿਪੁ ਲੈ ਕਰਿ ਸੈਨ ਘਨੇਰ।ਚਢਿ ਆਵੈ
ਹਮ ਪਰ ਬਲ ਧਰੈ। ਭਰਹਿ ਗਰਬ ਤੇ ਜੋ ਲਰਿ ਪਰੈ ॥ ੪੨॥ ਤਬਿ ਕ੍ਯਾ
ਕਰਹਿਂ ਹੁਕਮ ਸੋ ਕਰੋ? ਹੋਇ ਅਵੱਸ਼ਕ ਰਣ, ਉਰ ਧਰੋ'। ਸੁਨਿ
ਕ੍ਰਿਪਾਲ ਸ਼ੁਭ ਬਾਕ ਬਖਾਨਾ। 'ਜੋ ਤੁਮ ਪਰ ਚਢਿ ਕਰਹਿ ਪਯਾਨਾ॥੪੩॥
ਸੋ ਨਹਿਂ ਆਵਨ ਪਾਵਹਿ ਕੈਸੇ। ਨਿਫਲ ਪਰਹਿ ਘਨ ਧੂੰਦਹਿ ਜੈਸੇ[3]।
ਓਹ ਸਮ ਗਰਿ ਹੈਂ[4] ਮਗ ਮਾਂਹੀ।ਤੁਮ ਲੌ ਪ੍ਰਾਪਤਿ ਹੋਵਹਿਂ ਨਾਂਹੀ॥੪੪॥ ਇਹ

[1]ਸਰੂਪ। [2]ਬਖਸ਼ੀ ਸੈ। [3]ਧੂੰਏਂ ਦੇ ਬੱਦਲ ਵਾਙੂ। [4]ਗਾਲ ਗਲ ਜਾਣਗੇ।

ਬਰ ਤੁਮ ਕੋ ਅਨ ਮਿਟ ਜਾਨਹੁ। ਬੈਠੇ ਸਦਾ ਅਨੰਦ ਕੋ ਠਾਨਹੁ'। ਸੁਨਿ ਕਰਿ ਸ੍ਰੀ ਹਰਿਰਾਇ ਅਨੰਦੇ। ਚਰਨ ਪਿਤਾਮੇ ਕੇ ਜੁਗ ਬੰਦੇ ॥੪੫॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਹਰਿਰਾਇ ਬਰਦੈਨ' ਪ੍ਰਸੰਗ ਬਰਨਨ ਨਾਮ ਖਸ਼ਟ ਪੰਚਾਸਤੀ ਅੰਸੂ ॥ ੫੬ ॥

## ੫੭. [ਸ੍ਰੀ ਗੁਰ ਹਰਿਗੋਵਿੰਦ ਸੱਚ ਖੰਡ ਗਮਨ]।

ਦੋਹਰਾ ॥ ਸਾਹਿਬ ਭਾਨੇ ਸੋਂ ਕਹ੍ਯੋ 'ਤੁਮ ਨਿਜ ਨੰਦਨ ਆਨਿ। ਸ੍ਰੀ ਹਰਿ-ਰਾਇ ਸਮੀਪਿ ਰਖਿ ਸਦਾ ਰਹੈ ਸੁਖ ਠਾਨਿ ॥੧॥ ਚੌਪਈ ॥ ਰਾਮਦਾਸ ਕੇ ਗ੍ਰਾਮ ਮਝਾਰੇ। ਤਨ ਕੋ ਤ੍ਯਾਗਹੁ ਤਹਾਂ ਸੁਖਾਰੇ'। ਰਾਇ ਜੋਧ ਸੋਂ ਬਹੁਰ ਬਖਾਨਾ। 'ਹਮ ਪਾਛੇ ਅਵਿਲੋਕ ਬਿਧਾਨਾ[1] ॥੨॥ ਪੁਨ ਕਾਂਗੜ ਕੋ ਜਾਹੁ ਸੁਖਾਰੇ। ਭੋਗਹੁ ਪਰਾਲਬਧ ਤਨ ਧਾਰੇ। ਅੰਤ ਸਮੇ ਹਮ ਹੋਹਿ ਸਹਾਇ। ਸੱਤਿਨਾਮ ਸਿਮਰਹੁ ਲਿਵਲਾਇ ॥੩॥ ਤਿਮ ਹੀ ਰੂਪਾ ਨਿਜ ਘਰ ਰਹੈ। ਅੰਤ ਪਰਮ ਪਦ ਕੋ ਇਹੁ ਲਹੈ। ਕਰਹੁ ਦੇਗ ਗੁਰ ਹਿਤ ਬਰਤਾਵਹੁ। ਸਿੱਖੀ ਕੋ ਕਮਾਇ ਸੁਖ ਪਾਵਹੁ ॥੪॥ ਤੁਮ ਦੋਨਹੁ ਕੀ ਸੰਤਤਿ ਜੋਈ। ਮੇਲੀ ਗੁਰ ਘਰ ਸੋਂ ਨਿਤ ਹੋਈ। ਪਹੁਚਹਿਂ ਅਨਿਕ ਬਾਰ[2] ਤਿਸ ਦੇਸ਼। ਮਿਲਹਿ ਸਦਾ ਸੁਖ ਲਹਹਿਂ ਅਸ਼ੇਸ਼[3]" ॥੫॥ ਰੁਦਤਿ ਅਧਿਕ ਗੁਰ ਤਨੁਜਾ ਆਈ। ਪਿਤ ਕੋ ਮੋਹ ਰਿਦੈ ਉਮਗਾਈ। ਦੇਖਿ ਤਾਂਹਿ ਕੋ ਧੀਰਜ ਦੀਨਾ। 'ਕਸੋਂ ਐਸੇ ਹੋਈ ਮਨ ਦੀਨਾ ॥੬॥ ਸਰਬ ਸੁਖਨਿ ਕੋ ਲਹੈਂ ਸਦੀਵ। ਸੰਤਤਿ ਤੋਰ ਬੀਰ ਬਡ ਥੀਵ। ਜਸੁ ਕੋ ਲੇਹਿਂ ਰਹੈਂ ਗੁਰ ਸੰਗ। ਧਰਹੁ ਅਨੰਦ ਸ਼ੋਕ ਦੁਖ ਭੰਗਿ' ॥੭॥ ਬਿਧੀਚੰਦ ਕੋ ਸੁਤ ਮਤਿਵੰਤਾ। ਲਾਲਚੰਦ ਕੋ ਕਹਿ ਭਗਵੰਤਾ। 'ਤੁਵ ਹਿਤ ਸੁਰ ਸਿੰਘ ਗ੍ਰਾਮ[4] ਮਝਾਰੇ। ਭਾਗਮੱਲ[5] ਸ਼ੁਭ ਸਦਨ ਸੁਧਾਰੇ ॥੮॥ ਮੂਰਤਿ ਗ੍ਰੰਥ ਸੈਂਚੀਆਂ[6] ਲੈ ਕੈ। ਤਹਿਂ ਮਾਤਾ ਜੁਤਿ ਰਹੁ ਸੁਖ ਪੈ ਕੈ'। ਪਰਮਾਨੰਦ ਸੁੰਦਰ ਸੋਂ ਕਹ੍ਯੋ। 'ਸਦਨ ਬਸਹੁ ਨਿਜ ਸਤਿ ਸੁਖ ਲਹ੍ਯੋ ॥੯॥ ਸ੍ਰੀ ਗੁਰ ਅਮਰ ਅੰਸ ਬਡਭਾਗੀ। ਅਪਰ ਛੁਟਹਿ ਤੁਮਰੇ ਸੰਗ ਲਾਗੀ'। ਬਹੁਰ ਨਾਨਕੀ ਦਿਸ਼ਿ ਕੋ ਦੇਖਿ। ਕਰ੍ਯੋ ਹੁਕਮ ਬਿਧਿ ਸਕਲ ਪਰੇਖਿ ॥੧੦॥ 'ਹਮਰੀ ਜਨਨੀ ਕੇਰਿ ਸਥਾਨ। ਨਾਮ ਬਕਾਲਾ ਗ੍ਰਾਮ ਸੁ ਜਾਨ। ਤਹਾਂ ਬਾਸ ਅਬਿ ਕਰਹੁ ਸੁਖਾਰੇ। ਸਮਾ ਉਡੀਕਹੁ

[1](ਜੋਤੀ ਜੋਤ ਸਮਾਵਣ)ਦੀ ਰੀਤੀ ਦੇਖਣੋ। [2](ਆਪੀਂ, ਅਨੇਕਾਂ ਵਾਰੀ ਪਹੁੰਚਾਂਗੇ। [3]ਸਾਰੇ ਦੁਖ ਪਾਓਗੇ। [4]ਇਹ ਪਿੰਡ ਮਾਝੇ ਵਿੱਚ ਹੈ। [5]ਬਿਧੀ ਚੰਦ ਜੀ ਦਾ ਭਾਈ। [6](ਗੁਰੂ ਜੀ ਦੀ) ਤਸਵੀਰ ਤੇ ਗੁਰੂ ਗ੍ਰੰਥ ਜੀ ਦੀਆਂ ਉਤਾਰੇ ਦੀਆਂ ਸੈਂਚੀਆਂ (ਜੋ ਪਿੱਛੇ ਰੱਖ ਆਏ ਹਨ ਕਿ ਬਿਲਾਵਲ ਤੱਕ ਸਨ)।

ਜਥਾ ਉਚਾਰੋ ॥ ੧੧ ॥ ਸੁਤ ਕੇ ਸੁਤ ਪ੍ਰਤਾਪ ਜਤਿ ਦੇਖਿ। ਤਵ ਸ਼ਰੀਰ ਕੀ ਬੈਸ ਵਿਸ਼ੇਖ। ਅਨਿਕ ਢੰਗ ਕੋ ਸਮਾਂ ਨਿਹਰਿਕੈ। ਪੁਨ ਆਵਹੁ ਤਨ ਤ੍ਯਾਗਨਿ ਕਰਿ ਕੈ' ॥ ੧੨ ॥ ਤਬਿ ਸੂਰਜਮਲ ਦ੍ਰਿਗ ਜਲ ਛੋਰਾ। ਹਾਥ ਜੋਰਿ ਬੋਲਯੋ ਗੁਰ ਓਰਾ। 'ਮੁਝ ਪ੍ਰਤਿ ਹੁਕਮ ਕਹੋ ਜਿਮ ਰਹੋਂ। ਕਿਹ ਠਾਂ ਜਾਇ ਬਾਸ ਕੋ ਲਹੋਂ ? ॥੧੩॥ ਸ਼੍ਰੀ ਹਰਿਰਾਇ ਸਮੀਪੀ ਹੋਹਿਂ। ਕਿਧੋਂ ਅਪਰ ਹੀ ਆਗ੍ਯਾ ਮੋਹਿ?'।ਸੁਨਿ ਸਤਿਗੁਰ ਸੁਤ ਕੀ ਦਿਸ਼ਿ ਹੇਰੇ। ਕਹ੍ਯੋ ਕਿ 'ਜਥਾ ਭਾਉ ਉਰ ਤੇਰੇ ॥ ੧੪ ॥ ਤਥਾ ਕਰਹੁ ਬਡ ਬੰਸ ਬਧੈ ਹੈ। ਵਿਰੜਿ ਪਿਰਤਿ 'ਗੁਰਤਾ ਕੋ ਪੈ ਹੈ। ਸਿਖ ਸੰਗਤਿ ਮਹਿਂ ਤੁਮਰੋ ਬੰਸ।ਹੋਹਿ ਪੂਜ ਸਭ ਕੇ ਅਵਤੰਸ²' ॥ ੧੫ ॥ ਅਣੀਰਾਇ ਰਹਿ ਮਸਤ, ਨ ਬੋਲੈ। ਬ੍ਰਹਮਗ੍ਯਾਨ ਮਹਿ ਬ੍ਰਿਤੀ ਅਡੋਲੇ। ਤਿਮ ਸ਼੍ਰੀ ਤੇਗ ਬਹਾਦਰ ਦੋਏ*। ਹਾਥ ਜੋਰਿ ਨਿੰਮ੍ਰੀ ਸਿਰ ਹੋਏ ॥ ੧੬ ॥ ਪੁਨ ਸੰਗਤ ਅਰੁ ਬ੍ਰਿੰਦ ਮਸੰਦ। ਸ਼੍ਰੀ ਹਰਿਗੋਵਿੰਦ ਕਹ੍ਯੋ ਬਿਲੰਦ। 'ਮਮ ਸਰੂਪ ਅਬਿ ਸ਼੍ਰੀ ਹਰਿਰਾਇ। ਮਮ ਸਮਾਨ ਹੁਇ ਮੋਦ ਉਪਾਇ ॥ ੧੭ ॥ ਇਹ ਸਭਿਹਿਨ ਕੋ ਲੇਹਿ ਸੰਭਾਰ। ਕਰਹਿ ਉਧਾਰਨਿ ਭਵਜਲ ਪਾਰ। ਸ਼ਰਧਾ ਧਰਹਿ ਕਾਮਨਾ ਪਾਵੈਂ। ਜੋ ਤਰਕਹਿ ਸਭਿ ਅਪਨਿ ਗਵਾਵੈਂ ॥੧੮॥ ਲੋਕ ਪ੍ਰਲੋਕ ਦੁਖੀ ਸੋ ਰਹੈਂ। ਸੁਖ ਕੋ ਲੇਸ਼ ਮਾਤ੍ਰ ਨਹਿ ਲਹੈਂ'। ਸਭਿ ਸੁਨਿ ਕਰਿ ਤਬਿ ਗ੍ਰੀਵ ਨਿਵਾਈ। 'ਆਪ ਜਥਾ ਆਇਸੁ ਫੁਰਮਾਈ ॥ ੧੯ ॥ ਸੋ ਸਭਿ ਕੇ ਸਿਰ ਪਰ ਹਿਤਵਾਰੀ³। ਮਾਨਹਿਂ ਸਾਦਰ ਆਨੰਦ ਧਾਰੀ।ਜਿਮ ਸ਼੍ਰੀ ਅਰਜਨ ਤੇ ਤੁਮ ਲਖੈਂ। ਤਿਮ ਤੁਮ ਤੇ ਇਨ ਕੋ ਸਭਿ ਪਿਖੈਂ ॥ ੨੦ ॥ ਸਪਤਮ ਗੁਰੁ ਸਰੂਪ ਇਹੁ ਹੋਏ। ਗੁਰਤਾ ਦਈ ਤਬਹਿ ਤੇ ਜੋਏ॥ ਜਿਸ ਬਲ ਦਿਪਹਿ ਆਪ ਕੀ ਜੋਤਿ। ਤੇਜ ਪ੍ਰਤਾਪ ਉਦਾਰ ਉਦੋਤਿ' ॥ ੨੧ ॥ ਬ੍ਰਿੰਦ ਮਸੰਦ ਬਿਲੰਦ ਬਖਾਨੀ। ਸਭਿ ਸੰਗਤਿ ਬੋਲੀ ਤਬਿ ਬਾਨੀ। 'ਸਿੱਖਯਨਿ ਕੋ ਕਰਤੱਬ ਜੁ ਸਾਰ। ਸ਼੍ਰੀ ਮੁਖ ਤੇ ਅਬਿ ਕਰਹੁ ਉਚਾਰਿ ॥ ੨੨ ॥ ਜਿਸ ਤੇ ਪਰਮਗਤੀ ਕੋ ਪਾਵੈਂ। ਜਨਮ ਮਰਨ ਸੰਤਾਪ ਮਿਟਾਵੈਂ। ਸੁਨਿ ਕੈ ਰਾਵਰ ਕੋ ਉਪਦੇਸ਼।ਹਤਿ ਬਿਕਾਰ ਸੁਖ

¹ਵਿਰੜ ਪਿਰਤ ਗੁਰਤਾ ਤੋਂ ਭਾਵ ਅਸਲੀ ਗੁਰਪਦ ਦੀ ਅਰਥਾਂ ਤੋਂ ਆਈ ਪਦਵੀ ਨਹੀਂ, ਪਰ ਸੂਤ੍ਰ ਦੇਣ ਵਾਲੀ ਮੰਜੀਆਂ ਵਰਗੀ ਗੁਰਮੁਖ ਪਦ ਸਰੀਖੀ ਪਦਵੀ ਅਥਵਾ ਐਵੇਂ ਕਿਵੇਂ ਦੀ। ਇਹ ਪ੍ਰਸੰਗ ਦਸਮ ਗੁਰੂ ਜੀ ਦੇ ਹਾਲ ਵਿਚ ਆਵੇਗਾ। ²ਸ਼ਿਰੋਮਣਿ। ³ਭਲੇ ਵਾਲੀ ਹੈ।
*ਪਾ:-ਸੋਹੇ।

ਲਹੈਂ ਅਸ਼ੇਸ਼' ॥ ੨੩ ॥ ਇਮ ਸੁਨਿ ਸਭਿ ਸੰਗਤਿ ਕੀ ਬਾਨੀ। ਹਿਤ ਅਪਨੇ ਕਰ ਜੋਰਿ ਬਖਾਨੀ। ਸ੍ਰੀ ਹਰਿਗੋਵਿੰਦ ਧੀਰ ਵਿਸ਼ੇਸ਼।ਕਹਜੋ ਸ਼ਬਦ ਦ੍ਵਾਰਾ ਉਪਦੇਸ਼ ॥੨੪॥ ਸ੍ਰੀ ਮੁਖ ਵਾਕ ॥ ਮਾਰੂ ਮਹਲਾ ੫ ॥

ਚਾਂਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥ ੧ ॥ ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ ॥ ੨ ॥ ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥ ੩ ॥ ਮਾਗਨਾ ਮਾਗਨੁ ਨੀਕਾ ਹਰਿਜਸੁ ਗੁਰ ਤੇ ਮਾਗਨਾ ॥ ੪ ॥ ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ ॥ ੫ ॥ ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ ॥ ੬ ॥ ਇਹ ਬਿਧਿ ਤਿਸਹਿ ਪਰਾਪਤੇ ਜਾਕੈ ਮਸਤਕਿ ਭਾਗਨਾ ॥ ੭ ॥ ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥ ੮ ॥ ੧ ॥ ੪ ॥

ਦੋਹਰਾ ॥ 'ਜਿਸ ਨਰ ਕੇ ਬਡਭਾਗ ਜਗ ਇਹ ਮਾਨਹਿ ਉਪਦੇਸ਼। ਮਮ ਪਦ ਕੌ ਪ੍ਰਾਪਤਿ ਭਲੇ ਤ੍ਯਾਗਹਿ ਸਕਲ ਕਲੇਸ਼ ॥ ੨੫ ॥ ਚੌਪਈ ॥ ਸਿਖ ਸੰਗਤਿ ਮੇਰੋ ਪਰਵਾਰੂ। ਕਰਹੁ ਅਨੰਦ ਮੰਗਲਾ ਚਾਰੂ। ਪਠਹੁ ਸ਼ਬਦ ਸਿਮਰਹੁ ਸਤਿਨਾਮੂ। ਮੈ ਗਮਨੌਂ ਅਬਿ ਅਪਨੇ ਧਾਮੂ॥੨੬॥ਕਰਹੁ ਨ ਸ਼ੋਕ ਓਕ ਮਾਹਿੰ ਕੋਈ। ਥਰੀਅਹੁ ਗੁਰੂ ਪਰਾਇਨ[1] ਹੋਈ। ਸੋ ਪਜਾਰੋ ਜੋ ਕਹਜੋ ਕਮਾਵੈ। ਅੰਤ ਸਮੈਂ ਮਮ ਪਦ ਕੋ ਪਾਵੈ ॥ ੨੭ ॥ ਸਦਾ ਸਨੇਹ ਕਰਹਿ ਗੁਰਬਾਨੀ।ਪਠਨਿ ਸੁਨਨਿ ਤੇ ਆਨੰਦ ਠਾਨੀ। ਸੱਤਿਨਾਮ ਸਿਮਰਹੁ ਰੰਗ ਰਾਤੇ। ਦਿਨ ਪ੍ਰਤਿ ਪ੍ਰੇਮ ਅਧਿਕ ਮਨ ਮਾਤੇ' ॥੨੮॥ਇਮ ਸਤਿਗੁਰ ਕਹਿ ਕੈ ਉਪਦੇਸ਼। ਸਭਿ ਕੋ ਧੀਰਜ ਦੀਨਿ ਵਿਸ਼ੇਸ਼। ਬਰਨ ਪਤਾਲ ਪੁਰੀ ਜਹਿੰ ਕਰਨੋ। ਕੋਠਾ ਸੁੰਦਰ ਤਹਾਂ ਸੁਧਰਨੋ[2] ॥ ੨੯ ॥ ਚੰਦਨ ਸੰਗ ਲੀਪਬੋ ਠਾਨਾ। ਸਗਲ ਗੰਧਿ ਤੇ ਬਹੁ ਚਰਚਾਨਾ। ਕੁੰਕਮ ਅਰੁ ਘਨਸਾਰ[3] ਮਿਲਾਏ। ਸਗਰੀ ਕੰਧਨਿ ਕੋ ਮਹਿਕਾਏ ॥ ੩੦ ॥ ਫੂਲ ਸੁਗੰਧਤਿ ਰਚਤਿ ਬਿਸਾਲਾ। ਲਰਕਾਈ ਚਾਰਹੁੰ ਦਿਸ਼ਿ ਮਾਲਾ। ਬਹੁ ਪਵਿੱਤ੍ਰਤਾ ਕਰੀ ਬਨਾਇ। ਪੁਨ ਸਗਰੇ ਮਹਿੰ ਕੁਸ਼ਾ ਡਸਾਇ ॥ ੩੧ ॥ ਮ੍ਰਿਦੁਲ ਬਿਛੌਨਾ ਭਲੋ ਕਰਾਯੋ। ਘ੍ਰਿਤ ਕੋ ਦੀਪਕ ਅਧਿਕ ਜਗਾਯੋ। ਤਬਿ ਸਤਿਗੁਰ ਦਿਢ ਸੰਗਤਿ ਸਾਰੀ। ਕ੍ਰਿਪਾ ਦ੍ਰਿਸ਼ਟਿ ਚਹੁੰ ਦਿਸ਼ਿ ਪਰ ਡਾਰੀ ॥ ੩੨ ॥ ਸਭਿ ਕੁਟੰਬ ਕੋ ਦੀਨਿ ਦਿਲਾਸਾ। 'ਸ਼ੋਕ ਨ ਧਰਹੁ ਅਨੰਦ ਪ੍ਰਕਾਸ਼ਾ'। ਚਹੁੰਦਿਸ਼ਿ ਤੇ ਨੇਮੀ ਸਭਿ ਕੋਏ। ਕੋਸ਼ਠ ਬਿਖੈ ਪ੍ਰਵੇਸ਼ਨ ਹੋਏ॥੩੩॥ਜੋਧ ਰੁ ਸਾਹਿਬ ਭਾਣਾ ਨੇਰੇ।

---

[1]ਆਸਰੇ। [2]ਬਣਾਇਆ ਸੀ। [3]ਕੇਸਰ ਤੇ ਕਪੂਰ [ਸੰਸ:, ਘਨਰਸ, ਘਨਸਾਰ]।

ਤਿਨ ਸੋਂ ਹੁਕਮ ਕਰਨੋ ਤਿਸ ਬੇਟੇ । 'ਸਪਤ ਦਿਵਸ ਮਹਿ ਸ੍ਰੀ ਹਰਿਰਾਇ। ਕੋਸ਼ਠ ਕੋ ਦਰ ਖੋਲਹਿ ਆਇ ॥ ੨੪ ॥ ਤਬਿ ਲੌ ਨਹਿ ਸਮੀਪ ਕੋ ਆਵੈ । ਜੋਧਾ ਗਨ ਚਹੁੰ ਦਿਸ਼ਿ ਥਿਰਿ ਥਾਵੈਂ। ਨਿਸਦਿਨ ਰਾਖਹਿਂ ਸਭਿ ਤਕਰਾਈ। ਕਿਰਤਨ ਕਰਹਿਂ ਸੁਨਹੁ ਮਨ ਲਾਈ' ॥ ੨੫ ॥ ਇਮ ਕਹਿ ਕੋਸ਼ਠ ਮਹਿਂ ਥਰਿ ਗਏ । ਦ੍ਵਾਰ ਕਿਵਾਰ ਅਸੰਜਤਿ ਕਿਏ[1] । ਸਾਂਕਰ ਲਾਇ[2] ਕਰੇ ਦਿਢ ਸੋਏ। ਬੈਠੇ ਪ੍ਰਭੂ ਇਕਾਂਕੀ ਹੋਏ ॥ ੨੬ ॥ ਪਦਮਾਸਨ ਕਹੁ ਕਰਿ ਕੈ ਬੈਸੇ। ਸਿੱਧ ਜੋਗ ਜੋਗੀ ਹੁਇ ਜੈਸੇ। ਜਿਮ ਸ੍ਰੀ ਕ੍ਰਿਸ਼ਨ ਜਾਇ ਬਨ ਮਾਂਹੀ। ਜਹਾਂ ਦੂਸਰੋ ਲਖਿਯਤਿ ਨਾਂਹੀ ॥ ੨੭ ॥ ਕਰਿ ਸਮਾਧਿ ਤਨ ਤ੍ਯਾਗਿ ਸਿਧਾਰੇ । ਸ੍ਰੀ ਹਰਿਗੋਵਿੰਦ ਤਿਸੀ ਪ੍ਰਕਾਰੇ । ਸਭਿ ਦਿਸ਼ਿ ਤੇ ਮਨ ਰੋਕਨ ਕੀਨਿ । ਇੰਦ੍ਰੈ ਗਨ ਸੰਕੋਚਿ ਕਰਿ ਲੀਨਿ ॥੨੮॥ ਆਤਮ ਰਸ ਮਹਿਂ ਥਿਰੇ ਗੁਸਾਈਂ । ਜਹਾਂ ਦ੍ਵੈਤ ਕੋ ਲੇਸ਼ ਨ ਪਾਈ।ਖਸ਼ਟ ਦਿਵਸ ਲੌ ਸਾਧਿ ਸਮਾਧਿ। ਥਿਰੇ ਅਚਲ ਹੀ ਰੂਪ ਅਗਾਧ ॥ ੩੯ ॥ ਸਪਤਮ ਦਿਨ ਕੇ ਅੰਮ੍ਰਿਤ ਵੇਲੇ । ਤਨ ਕੋ ਤ੍ਯਾਗਨ ਕੀਨਿ ਸੁਹੇਲੇ । ਲਾਇ ਕੰਧ ਕੇ ਸੰਗ ਪਿਛਾਰੀ[3]। ਬੈਠੇ ਰਹੇ ਪ੍ਰਭੂ ਤਿਸ ਬਾਰੀ ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਗੁਰ ਹਰਿਗੋਵਿੰਦ ਪ੍ਰਲੋਕ ਗਮਨ' ਪ੍ਰਸੰਗ ਬਰਨਨੰ ਨਾਮ ਸਪਤ ਪੰਚਾਸਤੀ ਅੰਸੂ ॥ ੫੭ ॥

## ਪ੮. [ਸਚ ਖੰਡ ਪ੍ਰਵੇਸ਼] ।

ਦੋਹਰਾ ॥ ਵਹਿਰ ਖਰੇ ਜੋਧਾ ਰਹੈਂ ਨਿਸ ਦਿਨ ਮਹਿਂ ਸਮੁਦਾਇ । ਚਹੁੰਦਿਸ਼ਿ ਭਜਨ ਅਖੰਡ ਹ੍ਵੈ ਸ਼ਬਦ ਰਾਗ ਜੁਤਿ ਗਾਇ ॥ ੧ ॥ ਚੌਪਈ ॥ ਚਹੁੰਦਿਸ਼ਿ ਕੋਸ਼ਠ ਕੇ ਪਰਵਾਰੇ । ਭਈ ਸੰਗਤਾਂ ਆਨਿ ਹਜ਼ਾਰੇ । ਭਾਉ ਸਭਿਨਿ[4] ਕੇ ਭਯੋ ਬਿਸਾਲਾ । ਸਿਮਰਹਿਂ ਸਤਿਗੁਰ ਪ੍ਰਭੂ ਕ੍ਰਿਪਾਲਾ ॥੨॥ ਗੁਰ ਆਗਵਨ ਸੁਰਨਿ ਸੁਧ ਪਾਈ। ਬ੍ਰਹਮਾਦਿਕ ਮਨ ਮੋਦ ਬਢਾਈ। ਗੀਰਬਾਨ[5] ਸਭਿ ਚਢੇ ਬਿਬਾਨ । ਤੂਰਨ ਆਇ ਥਿਰੇ ਅਸਮਾਨ ॥ ੩ ॥ ਕਮਲਾਸਨ ਆਰੂੜਿ ਮਰਾਲਾ । ਰੋਦ੍ਰ ਰੂੜ ਚਢਿ ਬ੍ਰਿਖਭ[6] ਬਿਸਾਲਾ । ਲੈ ਕਰਿ ਅਪਨੇ ਗਨ[7] ਸਮੁਦਾਯਾ।ਆਵਤਿ ਭੇ 'ਜੈ' ਸ਼ਬਦ ਅਲਾਯਾ॥੪॥ਤਬਾ ਪਾਕਸਾਸਨ[8] ਚਲਿ ਆਯੋ। ਬਾਧੂ, ਬੈਨ੍ਹੀ ਅਨੰਦ ਉਪਾਯੋ ॥ ਦ੍ਵਾਦਸ਼ ਦਿਨਕਰ[9] ਮੂਰਤਿ ਧਰੀ। ਆਇ ਨਿਸਾਪਤਿ[10] ਥਿਰਤਾ ਕਰੀ ॥ ੫ ॥ ਪੌਨ ਉਤੰਜਾ, ਰੁੱਦ੍ਰ ਇਕਾਦਸ਼[11] । ਬ੍ਰਿੰਦ ਅਪਸਰਾਂ, ਨਾਚਤਿ ਹਸਿ ਹਸਿ। ਬਿੱਦਯਾਧਰ

[1]ਬੰਦ ਕੀਤੇ । [2]ਸੰਗਲ ਲਾਕੇ । [3]ਪਿਠ । [4]ਪ੍ਰੇਮ । [5]ਦੇਵਤੇ । [6]ਸ਼ਿਵਜੀ ਚੜ੍ਹ ਕੇ ਬੈਲ ਤੇ । [7]ਗਣ । [8]ਇੰਦਰ । [9]੧੨ ਸੂਰਜ । [10]ਚੰਦ੍ਰਮਾ । [11]ਗਿਆਰਾਂ ਸ਼ਿਵ ।

ਕਿੰਨਰ ਚਲਿ ਆਏ। ਗੋਰਖ ਆਦਿ ਸਿੱਧ ਸਮੁਦਾਏ॥੬॥ਕਰਤਿ ਮੰਗਲਾ-ਚਾਰ ਬਿਲੰਦੇ। ਗੁਰ ਪ੍ਰਲੋਕ ਹੁਇ ਮਿਲਤਿ ਅਨੰਦੇ। ਜੈ ਜੈ ਕਾਰ ਸਕਲ ਹੀ ਕਰਤੇ। ਹਿਤ ਪੂਜਨ ਸਾਮਿੱਗ੍ਰੀ ਧਰਤੇ॥ ੭॥ ਇਤਨੇ ਮਹਿਂ ਇਕ ਮਹਾਂ ਬਿਮਾਨ। ਆਯੋ ਜਗਮਗ ਕਰਤਿ ਮਹਾਨ। ਮੁਕਤਾ ਕੀ ਝਾਲਰ ਲਰਕੰਤੀ। ਮਨਿ ਗਨਿ ਜੋਤਿ ਅਧਿਕ ਚਮਕੰਤੀ॥ ੮॥ ਸੀਂਚਨ ਕੀਨਿ ਸੁਗੰਧਿ ਮਹਾਨੀ। ਮੁਦਿਤ ਨਾਸਕਾ ਜਿਹ ਤ੍ਰਿਪਤਾਨੀ[1]। ਪੁਤਲੀ[2] ਚਮਰ ਝੁਲਾਵਹਿਂ ਖਰੀ। ਦੀਪਕ ਗਨ ਮਣਿ[3] ਦੀਪਤਿ ਖਰੀ॥ ੯॥ ਬਿਚ ਮੰਦਰ ਸੁੰਦਰ ਦਰ ਕਰੇ। ਤਿਸ ਮਹਿਂ ਰਚੇ ਸਥੰਡਲ[4] ਖਰੇ। ਕੰਚਨ ਚਿੱਤ੍ਰਿਤ ਹੀਰਨਿ ਸੰਗ। ਚਮਕਹਿਂ ਚਾਰੁ ਕਲਸ ਉਤੰਗ॥ ੧੦॥ ਲਘੁ ਲਘੁ ਅਹੈਂ ਪਤਾਕਾ[5] ਊਚੇ।ਜਿਤ ਚਾਹਤਿ ਤਿਤ ਜਾਹਿਂ ਪਹੂਚੇ। ਬੇਗਵੰਤ ਬਹੁ ਰਹਸੈ ਪ੍ਰਕਾਸ਼। ਬ੍ਰਹਮਾਦਿਕ ਸੁਰ ਜਹਿਂ ਚਹੁਂ ਪਾਸ॥੧੧॥ ਤਿਸ ਪਰ ਸਤਿਗੁਰ ਭਏ ਅਰੋਹਨਿ[6]। ਸ਼ੋਭਾ ਅਧਿਕ ਵਧੀ ਮਨਮੋਹਿਨ। ਸਿੰਘਾਸਨ ਇਕ ਹੁਤੋ ਛਸਾਯੋ। ਆਸਤਰਨ ਸੁੰਦਰ ਬਰ ਛਾਯੋ॥੧੨॥ ਦੀਰਘ ਸੁੰਦਰ ਹੈਂ ਉਪ-ਧਾਨੁ। ਬੈਠੇ ਤਿਸ ਪਰ ਜਾਇ ਸੁਜਾਨ। ਕਮਲਾਸਨ ਹੁਇ ਪੂਰਬ ਨੇਰੇ। ਕੁਸਮਾਂਜੁਲ ਕੋ[7] ਛੋਰਿ ਘਨੇਰੇ॥ ੧੩॥ ਕਲਪ ਬ੍ਰਿੱਛ ਕੀ ਫੂਲਨਿ ਮਾਲਾ। ਪਹਿਰਾਈ ਕਰਿ ਪ੍ਰੇਮ ਬਿਸਾਲਾ। ਤਿਮ ਚੰਦਨ ਚਰਚਯੋ ਚਹੁੰ ਓਰ। ਸੁਰ ਗਨ ਆਇ ਮਿਲੇ ਕਰ ਜੋਰਿ॥੧੪॥ਗਾਵਤਿ ਨਾਚਤਿ ਬਿਬੁਧ ਬਧੂਟੀ[8]। ਭਰਿ ਭਰਿ ਬਹੁ ਕੁਸਮਾਂਜੁਲ ਛੂਟੀ। ਦੀਪਕ ਥਾਰ ਥਾਰ ਮਹਿਂ ਧਰੇ। ਬਾਰ ਬਾਰ ਵਿਖਰਾਵਨ ਕਰੇ[9]॥ ੧੫॥ ਧੂਪ ਧੁਖਾਇ ਗੰਧਿ ਮਹਿਕਾਵੈਂ। ਅਭਿਖੇਕਹਿਂ,ਜੈ ਸ਼ਬਦ ਸੁਨਾਵੈਂ।'ਸ਼ੁਭ ਆਗਵਨ ਆਪਕੋ ਭਯੋ।ਦੇਵਨ ਕੋ ਅਨੰਦ ਉਪਜਯੋ॥ ੧੬॥ ਜਗ ਮਹਿਂ ਕਾਰਨ ਕੀਨਿ ਘਨੇਰੇ। ਭਏ ਸਹਾਇਕ ਸੰਤਨਿ ਕੇਰੇ।ਤੁਰਕ ਤੇਜ ਰਣ ਕਰ ਦਮਨਾਯੋ[10]।ਲਾਖਹੁਂ ਪੰਥ ਕਰਿ ਜਸੁ ਉਪਜਾਯੋ॥੧੭॥ ਭੋ ਪ੍ਰਭੁ! ਰਾਵਰਿ ਕੀਰਤਿ ਪਾਵਨ। ਪਠਹਿਂ ਸੁਨਹਿਂ ਜੋ ਕਰਹਿਂ ਸੁਨਾਵਨ। ਸੋ ਨਰ ਗੁਰ ਸਿੱਖੀ ਕੋ ਪਾਵੈਂ। ਜਨਮ ਮਰਨ ਕੇ ਕਸ਼ਟ ਮਿਟਾਵੈਂ'॥੧੮॥ ਸ੍ਰੀ ਹਰਿਗੋਵਿੰਦ ਦੇਖਿ ਅਸ਼ੇਖ। ਮ੍ਰਿਦੁ

---

[1]ਜਿਸ ਸੁਗੰਧੀ ਨਾਲ ਨਾਸਕਾ ਪ੍ਰਸੰਨ ਹੋਕੇ ਤ੍ਰਿਪਤ ਹੋ ਗਈਆਂ। [2]ਪੁਤਲੀਆਂ। [3]ਮਣੀਆਂ। [4]ਥੜੇ। [5]ਝੰਡੀਆਂ। [6]ਅਸਵਾਰ ਹੋਏ। [7]ਫੁੱਲਾਂ ਦੇ ਬੁਕ। [8]ਦੇਵ ਇਸਤ੍ਰੀਆਂ। [ਸੰਸ:, ਵਿਬੁਧ= ਦੇਵਤਾ]। [9]ਭਾਵ ਆਰਤੀ ਕਰਦੀਆਂ ਹਨ। [10]ਦਬਾਇਆ।

ਬੋਲਤਿ ਦੇ ਧੀਰ ਵਿਸ਼ੇਖਾ।ਸੁਨਿ ਸੁਨਿ ਅਨੰਦ ਸੁਰਨਿ ਕੇ ਗਨ ਕੋ। ਫਿਰਿ ਫਿਰਿ ਹੇਰਿ ਪ੍ਰੇਮ ਕਰਿ ਮਨ ਕੋ॥੧੯॥ ਸਘਨ ਅਧਿਕ ਘਨ ਲਾਲੀ ਸੰਗ। ਪਿਖਤਿ ਸੰਗਤਾਂ ਅਚਰਜ ਰੰਗ। ਸਭਿਹਿਨਿ ਗਗਨ ਬਿਲੋਚਨ ਲਾਏ। ਕੌਤਕ ਹੋਤਿ ਸੁਰਨ ਸਮੁਦਾਏ॥ ੨੦॥ ਸ੍ਰੀ ਹਰਿਗੋਵਿੰਦ ਕੌ ਪ੍ਰਸਥਾਨਾ। ਹੇਰਤਿ ਨਭ ਕੋ, ਸਭਿ ਨਰ ਜਾਨਾ। ਅਰੁਣ ਬਰਣ ਅਸਮਾਨ ਮਹਾਨਾ। ਭਯੋ ਬਿਮਾਨਨਿ ਤੇ, ਪਹਿਚਾਨਾ॥ ੨੧॥ 'ਜੈ ਜੈ' ਉਚੇ ਨਾਦ ਬਖਾਨਾ। ਸਿਮਰਹਿਂ ਸੱਤਿਨਾਮ ਸੁਖਦਾਨਾ। ਪੁਨ ਊਰਧ ਕੋ ਚਲਯੋ ਬਿਮਾਨਾ। ਦੇਵਨ ਉਤਸਵ ਕਰਤਿ ਸੁਜਾਨ॥ ੨੨॥ ਚਲਹਿਂ ਚਮਰ ਚਾਰਹੁੰ ਦਿਸ਼ਿ ਚਾਰੂ। ਅਨਿਕ ਪ੍ਰਕਾਰ ਉਚਿਤ ਮਹਿਕਾਰੂ। ਨਾਚਿ ਅਪਸਰਾ ਗਾਨ ਸੁਨਾਵੈਂ। ਪਰਵਾਰਤਿ ਸੁਰ ਸੰਗ ਸਿਧਾਵੈਂ॥੨੩॥ਮੰਗਲ ਕਰਤਿ ਆਦਿ ਕਮਲਾਸਨ[1] ਬੰਦਤਿ ਗਮਨਤਿ ਧਰਹਿਂ ਉਪਾਸਨ। ਸਨੈ ਸਨੈ ਊਰਧ ਚਲਿ ਜਾਹੀਂ। ਬਿਹਸਤਿ ਬੋਲਤਿ ਅਨੰਦ ਉਪਾਹੀਂ॥ ੨੪॥ ਸੰਖ ਮ੍ਰਿਦੰਗਨਿ ਕੀ ਧੁਨਿ ਸੰਗ। ਗਮਨਤਿ ਕਰਤੇ ਚਢਹਿਂ ਉਤੰਗ। ਜੈ ਜੈ ਸ਼ਬਦ ਭਨਹਿਂ ਬਹੁ ਬਾਰੀ। ਸਭਿ ਤੇ ਗੁਰ ਬਿਮਾਨ ਅਗੁਵਾਰੀ॥ ੨੫॥ ਜਹਿਂ ਲਗ ਪਹੁੰਚਨ ਜਿਹ ਸੁਰ ਸ਼ਕਤਿ। ਤਹਿਂ ਲੌ ਪਹੁੰਚਿ ਸਹਿਤ ਗੁਰ ਭਕਤਿ[2]। ਜਹਿਂ ਤੇ ਜਾਇ ਨ ਸਕਹਿਂ ਅਗਾਰੀ। ਤਹਿਂ ਤੇ ਹਟਿ ਹਟਿ ਬੰਦਨ ਧਾਰੀ॥੨੬॥ ਸਾਦਰ ਇਮ ਊਚੇ ਪਹੁੰਚਾਇ। ਹਟਨਿ ਲਗੇ ਪੁਨ ਸੁਰ ਸਮੁਦਾਇ। ਤੇਜ ਬਿਸਾਲ ਦਿਪਹਿ ਗੁਰ ਕੇਰਾ। ਗਮਨਤਿ ਜਾਤਿ ਬਿਮਾਨ ਅਗੇਰਾ॥ ੨੭॥ ਤਪ, ਜਨ[3], ਆਦਿ ਲੋਕ ਕੋ ਛੋਰਿ। ਜਾਤਿ ਬੇਗ ਤੇ ਊਰਧ ਓਰ। ਬ੍ਰਹਮ ਲੋਕ ਲੌ ਬ੍ਰਹਮਾ ਸੰਗ। ਪੁਨ ਤਹਿਂ ਤੇ ਪ੍ਰਸਥਾਨ ਉਤੰਗ॥ ੨੮॥ ਜਾਇ ਬਿਕੁੰਠ[4] ਮਝਾਰ ਪ੍ਰਵੇਸ਼ੇ। ਨਿਜ ਨਿਜ ਪੁਰਿ ਸੁਰ ਪਹੁੰਚ ਅਸ਼ੇਸ਼ੇ। ਇਸ ਪ੍ਰਕਾਰ ਸਤਿਗੁਰ ਨਿਜ ਥਾਨ।ਪਹੁੰਚੇ ਜੋਤਿ ਰੂਪ ਭਗਵਾਨ॥੨੯॥ ਨਿਜ ਕੀਰਤਿ ਜਗ ਮਹਿਂ ਬਿਸਥਾਰ। ਸਿੱਖੀ ਮਗ ਬਿਦਤਾਇ ਉਦਾਰ। ਦਾਸ ਅਨੇਕ ਉਧਾਰਨ ਕੀਨ।ਦੁਹਿਂ ਲੋਕਨਿ ਮਾਹਿਂ ਸਭਿ ਸੁਖ ਦੀਨ॥੩੦॥ਸਰਬ ਬਯਾਪੀ ਸਤਿਗੁਰ ਪੂਰੇ[5]।ਜਨ ਕੇ ਜ਼ਾਹਰ ਜਗਤਿ ਜ਼ਹੂਰੇ।ਸਿਮਰ ਹਾਜ਼ਰ[5]

[1]ਬ੍ਰਹਮਾ ਆਦਿਕ। [2]ਗੁਰੂ ਦੀ ਭਗਤੀ (ਭਾਵਨਾ) ਸਹਿਤ ਪਹੁੰਚੇ। [3]ਇਹ ਲੋਕਾਂ ਦੇ ਨਾਮ ਹਨ। [4]ਸਚਖੰਡ ਤੋਂ ਮੁਰਾਦ ਹੈ [ਸਿਂ:, ਵੈਕੁੰਠ=ਜਿਸ ਦਾ ਨਾਸ਼ ਨਾ ਹੋਵੇ]। [5]ਜਨ੍ਹਾਂ ਦਾ ਜ਼ਹੂਰ (ਪ੍ਰਕਾਸ਼ ਸਰੂਪ) ਜਗਤ ਵਿਚ ਜ਼ਾਹਰ ਹੈ, ਤੇ ਜੋ ਯਾਦ ਕੀਤਿਆਂ ਸਾਹਮਣੇ ਆ ਹਾਜ਼ਰ ਹੁੰਦੇ ਹਨ।

ਹੋਹਿਂ ਹਜ਼ੂਰ[1]। ਚਹੁ ਚਕ ਮਹਿਂ ਸਿਖ ਇੱਛਾ ਪੂਰਿ ॥੩੧॥ ਸਦਾ ਭਵਿੱਖਤ ਮਹਿਂ ਤਿਮ ਰੀਤਿ[2]। ਹੋਤਿ ਬਿਦਤ ਦੇਖਹਿਂ ਰਿਦ ਪ੍ਰੀਤਿ। ਮਨਸਾ ਪੂਰਹਿਂ ਦਾਸਨ ਕੇਰੀ। ਸਿੱਖਨਿ ਕਰਹਿਂ ਸਹਾਇ ਬਡੇਰੀ* ॥੩੨॥ ਅਬਿ ਸੁਨੀਅਹਿ ਗੁਰ ਪਾਛਲ ਗਾਥਾ। ਸ੍ਰੋਤਾ ਹੋਹੁ ਸੁਚੇਤੀ ਸਾਥਾ।'ਸਪਤ ਦਿਵਸ ਲੌ ਨਿਕਟਿ ਨ ਆਵਹੁ। ਕੋਸ਼ਠ ਦ੍ਵਾਰ ਨ ਹਾਥ ਲਗਾਵਹੁ' ॥੩੩॥ ਇਮ ਕਹਿ ਸਤਿਗੁਰ ਅੰਤਰ ਬਰੇ। 'ਆਵਹੁ ਪਾਸ ਨ' ਬਰਜਨ ਕਰੇ। ਸਕਲ ਕੁਟੰਬ ਸਹਿਤ ਸਭਿ ਸੰਗਤਿ ॥ ਬੈਠਹਿਂ ਦੂਰ ਦੂਰ ਕਰਿ ਪੰਗਤਿ ॥੩੪॥ ਖਸ਼ਟ ਦਿਵਸ ਇਸ ਭਾਂਤਿ ਗੁਜ਼ਾਰੇ। ਸਪਤਮ ਪ੍ਰਾਚੀ ਚਿੰਨ੍ਹ ਨਿਹਾਰੇ। ਭਯੋ ਅਕਾਸ਼ ਅਰੁਣ ਬਹੁ ਬਰਣ[3]। ਕੂਕਕ ਪਰੀ ਸਭਿ ਕੇ ਧੁਨਿ ਕਰਣ[4] ॥੩੫॥ ਘਟਿਕਾ ਚਤੁਰ ਜਾਮਨੀ ਰਹੇ। ਗੁਰ ਪ੍ਰਸਥਾਨ ਸਰਬ ਹੀ ਲਹੇ। ਕਲਮਲਾਇ[5] ਇਤ ਉਤ ਬਹੁ ਫਿਰੈਂ। ਕੋਸ਼ਠ ਨਿਕਟਿ ਨ ਪਹੁੰਚਨ ਪਰੈਂ ॥੩੬॥ ਜੋਧਾ ਸਨਧਬੱਧ ਬਹੁ ਗਾਢੇ। ਬਰਜਹਿਂ ਸਭਿ ਕੋ ਚਹੁਂਦਿਸ਼ਿ ਠਾਂਢੇ। 'ਸਵਾ ਜਾਮ ਦਿਨ ਚਢਿਬੇ ਤੁਮੈ। ਹੁਕਮ ਗੁਰੂ ਕੋ ਭਬਿ ਢਿਗ ਨਿਮੈ ॥੩੭॥ ਸ੍ਰੀ ਹਰਿਰਾਇ ਪ੍ਰਥਮ ਢਿਗ ਜਾਇਂ। ਨਿਜ ਕਰ ਦ੍ਵਾਰ ਕਿਵਾਰ ਖੁਲਾਇਂ। ਤਿਨ ਪਾਛੈ ਦਰਸਹਿ ਸਭਿ ਕੋਇ। ਅਪਰ ਕਾਮਨਾ ਪੂਰਨ ਹੋਇ' ॥੩੮॥ ਇਮ ਸਭਿ ਮਹਿਂ ਬਿਦਤਾਇ ਬ੍ਰਿਤਾਂਤ। ਮਿਲਿ ਕਰਿ ਬੈਠਿ ਕਰਹਿਂ ਬੱਖਯਾਤਿ। ਸਵਾ ਪਹਿਰ ਦਿਨ ਜਬਿ ਚਢਿ ਆਯੋ। ਸ੍ਰੀ ਹਰਿਰਾਇ ਰਿਦੈ ਲਖਿ ਪਾਯੋ ॥੩੯॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਹਰਿਗੋਬਿੰਦ ਜੋਤੀ ਜੋਤ ਸਮਾਵਨ' ਪ੍ਰਸੰਗ ਬਰਨਨ ਨਾਮ ਅਸ਼ਟ ਪੰਚਾਸਤੀ ਅੰਸੂ ॥੫੮॥

### ੫੯. [ਸਤਿਗੁਰੂ ਜੀ ਦੇ ਸ਼ਰੀਰ ਦਾ ਸਸਕਾਰ]।

ਦੋਹਰਾ ॥ ਸਾਹਿਬ ਭਾਨਾ ਜੋਧ ਪੁਨ ਸੂਰਜ ਮੱਲ ਸੁਜਾਨ। ਭਾਈ ਰੂਪਾ ਆਦਿ ਸਿਖ ਆਨਿ ਮਸੰਦ ਮਹਾਨ ॥੧॥ ਚੌਪਈ ॥ ਥਿਰੁ ਸਮੀਪ ਸ੍ਰੀ ਤੇਗ਼-ਬਹਾਦੁਰ। ਸ੍ਰੀ ਹਰਿਰਾਇ ਸਭਿਨਿ ਮਹਿਂ ਸਾਦਰ। ਕਹ੍ਯੋ[6] 'ਉਠਹੁ ਅਬਿ

[1]ਪ੍ਰਗਟ ਪਿਛਲੇ ਪੰਨੇ ਤੇ ਆ ਚੁਕਾ ਹੈ। [2](ਜਿਸ ਤਰ੍ਹਾਂ ਪਿੱਛੇ) ਸਦਾ (ਗਾਇਬ ਹੋਇਆਂ ਹਾਜ਼ਰਾ ਹਜ਼ੂਰ ਸਨ ਤਿਵੇਂ) ਅੱਗੋਂ ਨੂੰ ਬੀ ਇਹੋ ਰੀਤ ਰਹੇਗੀ। ਭਾਵ ਤਿੰਨਾਂ ਕਾਲਾਂ ਵਿਚ ਸਦਾ ਹਾਜ਼ਰ ਨਾਜ਼ਰ ਹਨ। [3]ਲਾਲ ਰੰਗ ਦਾ। [4]ਕੰਨੀਂ। [5]ਘਬਰਾਹਟ ਨਾਲ। [6]ਭਾਵ ਸਾਰਿਆਂ ਨੇ ਕਿਹਾ।

*ਕਵਿ ਜੀ ਨੇ ਸਤਿਗੁਰ ਦੇ ਆਤਮ ਉੱਚ ਪਦ ਤੇ ਆਤਮ ਲੋਕ ਵਿਚ ਪ੍ਰਸਥਾਨ ਦੀ ਰੂਹਾਨੀ ਅਵਸਥਾ ਨੂੰ ਜੋ ਸਾਡੀ ਬੋਲੀ ਵਿਚ ਕਹੀ ਨਹੀਂ ਜਾ ਸਕਦੀ ਉਨ੍ਹਾਂ ਪਦਾਂ ਵਿਚ ਕਹਿ ਕੇ ਦਰਸਾਇਆ ਹੈ, ਜਿਸ ਤੋਂ ਕਿ ਉਸ ਮਹਾਨਤਾ ਤੇ ਨਿਰਵੈਰਤਾ ਦਾ ਕੁਛ ਅਨੁਭਵ ਸਾਨੂੰ ਹੋ ਆਵੇ।

ਢੋਲਹੁ ਦ੍ਵਾਰਾ। ਜਿਮ ਸ੍ਰੀ ਹਰਗੋਵਿੰਦ ਉਚਾਰਾ ॥ ੨ ॥ ਸਵਾ ਜਾਮ ਅਬਿ
ਸਪਤਮ ਦਿਨ ਕੋ। ਕਰਹੁ ਸੰਭਾਰਨਿ ਗੁਰੂ ਬਚਨ ਕੋ। ਚਤਰ ਘਟੀ ਕੇ
ਅੰਮ੍ਰਿਤ ਵੇਲੇ। ਲਖਿ ਲੀਨੇ ਸਭਿ ਚਿਨ੍ਹ ਸੁਹੇਲੇ' ॥ ੩ ॥ ਸੁਨਿ ਸ਼ਨਾਨ
ਕਰਿ ਸ੍ਰੀ ਹਰਿਰਾਇ। ਚੀਰ ਸ਼ਰੀਰ ਨਵੀਨੇ ਪਾਇ। ਜਪੁਜੀ ਪਠਿਕਰਿ ਦ੍ਵਾਰ
ਅਗਾਰੀ। ਹਾਥ ਜੋਰਿ ਤਬਿ ਬੰਦਨ ਧਾਰੀ॥ ੪ ॥ ਅੰਤਰ ਤੇ ਸ਼ਾਂਕਰ ਖੁਲ੍ਹ
ਗਈ। ਬਹਿਰ ਇਨਹੁੰ ਤੇ ਧੁਨਿ ਸੁਨਿ ਲਈ[1]।ਖੋਲ੍ਹੈ ਦ੍ਵਾਰ ਕਿਵਾਰ ਹਟਾਇ।
ਲਗੇ ਕੰਧ ਸੋਂ ਗੁਰ ਦਰਸਾਇ ॥ ੫ ॥ ਪਦਮਾਸਨ ਕਰਿ ਥਿਰੇ ਗੁਸਾਈਂ।
ਲੋਚਨ ਮੂੰਦ੍ਰਿਤ ਜੋਗੀ ਨਜਾਈਂ ।ਅੰਤਰ ਬਰਿ ਕਰਿ ਜਾਇ ਨਿਹਾਰੇ।
ਸ੍ਵਾਸ ਨ ਆਵਤ ਦੇਹਿ ਮਝਾਰੇ ॥ ੬ ॥ ਜਾਇ ਤਿਨਹੁ ਅਭਿਬੰਦਨ ਕਰੀ।
ਦਿਯੋ ਹੁਕਮ ਸਭਿ ਕੋ ਤਿਸ ਘਰੀ। 'ਚੰਦਨ ਆਦਿ ਸਮਿੱਗ੍ਰੀ ਭਾਰੀ।
ਕੀਜਹਿ ਤਯਾਰੀ ਬਿਲਮ ਬਿਸਾਰੀ ॥੭॥ ਸ੍ਰੀ ਹਰਿਰਾਇ ਸੁ ਭ੍ਰਾਤਾ ਸਾਦਰ।
ਸੂਰਜ ਮਲ ਸ੍ਰੀ ਤੇਗ ਬਹਾਦੁਰ। ਰਾਇ ਜੋਧ ਪੁਨ ਮੁੱਖਿ ਮਸੰਦ। ਆਇ
ਬਿਲੋਕੈਂ ਮਿਲਿ ਕੈ ਬ੍ਰਿੰਦ ॥੮॥ ਕੁਸ਼ ਆਸਨ ਪਰ ਗੁਰ ਬੈਠਾਏ। ਸਤਦ੍ਰਵ
ਕੋ ਸੁਚ ਨੀਰ ਅਨਾਏ। ਮਿਲਿ ਬਹੁ ਕਰਿਵਾਇਸਿ ਇਸ਼ਨਾਨ। ਮੁਖ ਕੀ
ਜੋਤਿ ਸੁ ਜਿਯਤ ਸਮਾਨ ॥੯॥ ਸੁੰਦਰ ਸੂਖਮ ਪਟਿ ਪਹਿਰਾਏ। ਨਰ ਬਹੁ
ਲਾਗ ਬਿਮਾਨ ਬਨਾਏ*। ਛਾਦਿ ਪਟੰਬਰ ਸੋਂ ਪਸ਼ਮੰਬਰ[2]। ਪਾਇ ਬਹੁਰ
ਜ਼ਰੀਅਨਿ ਕੇ ਅੰਬਰ ॥੧੦॥ ਸਭਿ ਉਪਬਨ ਕੇ ਫੂਲ ਮੰਗਾਏ। ਕਰਿ ਕਰਿ
ਮਾਲ ਬਿਸਾਲੀ ਲਗਾਏ। ਸਭਿ ਬਿਮਾਨ ਕੇ ਚਹੁੰਦਿਸ਼ ਮਾਂਹੀ। ਲਰਕਾਵਨ
ਕੀਨੀ ਦੁਤਿ ਜਾਂਹੀ ॥ ੧੧ ॥ ਪੁਸ਼ਪਨ ਸੋਂ ਛਾਦਨੇ ਤਬਿ ਸਾਰੇ। ਅਨਿਕ
ਸੁਗੰਧਨਿ ਪਾਇ ਉਦਾਰੇ। ਸ਼ਬਦ ਰਬਾਬੀ ਗਾਵਨ ਗਾਵੈਂ। ਮਾਰੂ ਅਰ
ਵਡਹੰਸ ਸੁਨਾਵੈ ॥ ੧੨ ॥ ਦੋਨਹੁੰ ਗੁਰ ਪਤਨੀ ਤਬਿ ਆਈ। ਸੰਗ ਨਗਰ
ਨਾਰੀ ਸਮੁਦਾਈ। ਸਤਿਗੁਰ ਕੇ ਗੁਨ ਬਰਨਨ ਕਰਤੀ। ਅੰਸ਼ੂ ਬਿਲੋਚਨ
ਤੇ ਬਹੁ ਢਰਤੀ ॥ ੧੩ ॥ ਖੁਲ੍ਹੈ ਸੀਸ ਪਰ ਕੇਸ਼ ਬਿਸਾਲੇ। ਆਨਿ ਥਿਰੀ
ਭੁਹਿੰ ਸਭਿ ਇਕ ਨਾਲੇ[3]। ਸੰਗਤਿ ਆਨਿ ਹਜ਼ਾਰਹੁੰ ਖਰੀ। ਇਕ ਦਿਸ਼
ਅਖਿਲ ਬਾਹਿਨੀ ਥਿਰੀ॥੧੪॥ਜਯ ਜਯਕਾਰ ਹੋਤਿ ਚਹੁੰਫੇਰੇ। ਧੰਨ ਗੁਰੂ
ਮੁਖ ਦੇਤਿ ਬਡੇਰੇ। ਨਿਜ ਨਿਜ ਬਾਤਨਿ ਨਰਨਿ ਸੁਨਾਵਹਿਂ। ਜਿਨ ਮਹਿ

[1]ਬਾਹਰ ਇਨ੍ਹਾਂ ਨੇ ਓਹ ( ਸੰਗਲੀ ਦੇ ਖੜਕ ਦੀ ) ਧੁਨੀ ਸੁਣ ਲਈ। [2]ਦੇਸ਼ੀ ਤੇ ਪਸ਼ਮੀਨੇ ਦੇ ਦੁਸ਼ਾਲਿਆਂ ਨਾਲ। [3]ਇਕ ਨਾਲ ਇਕ, ਭਾਵ ਕਤਾਰ ਵਿਚ। *ਪਾ:—ਬਿਠਾਏ।

ਸਤਿਗੁਰ ਕੇ ਗੁਨ ਗਾਵਹਿਂ ॥੧੫॥ ਇਕ ਸੁਨਿ ਕਰਹਿ ਸਰਾਹਿਨ ਤਬੈ। ਇਮ ਜਸ ਕੋ ਭਾਖਤਿ ਮਿਲਿ ਸਬੈ। ਸੰਖ ਅਨੇਕ ਬਜਾਵਨ ਕਰਹਿਂ। ਬਾਦਤਿ ਬ੍ਰਿੰਦ ਬਜਹਿਂ ਧੁਨਿ ਭਰਹਿਂ ॥ ੧੬ ॥ ਆਨਿ ਆਨ ਫੂਲਨ ਬਰਖਾਵਹਿਂ। ਨਿਕਟਿ ਹੋਇ ਸਭਿ ਸੀਸ ਨਿਵਾਵਹਿਂ।ਭੀਰ ਭੂਰ ਹੋਈ ਤਿਹ ਸਮੈਂ।ਥਿਰੇ ਦੂਰ ਕੇ ਤਹਿਂ ਤੇ ਨਮੈਂ[1]॥੧੭॥ਸੂਰਜਮਲ ਸ੍ਰੀ ਤੇਗ ਬਹਾਦੁਰ। ਰਾਇ ਜੋਧ ਅਰੁ ਭਾਨਾ ਸਾਦਰ। ਇਨ ਤੇ ਆਦਿਕ ਬ੍ਰਿੰਦ ਮਸੰਦ। ਲਿਯੋ ਉਠਾਇ ਬਿਮਾਨ ਬਿਲੰਦ ॥ ੧੮ ॥ ਧਨ, ਗਨ ਕੰਚਨ ਪੁਸ਼ਪ ਬਨਾਏ। ਬਹੁ ਕਰਿ ਗੇਰਤਿ ਸੋ ਬਰਖਾਏ।ਸ੍ਰੀ ਹਰਿਰਾਇ ਚਮਰ ਗਹਿ ਹਾਥ।ਕਰਹਿਂ ਢੁਰਾਵਨ ਉਚਿਤ ਸਾਥ ॥੧੯॥ ਆਗੇ ਚਲਤਿ ਰਬਾਬੀ ਗਾਵਤਿ। ਪੌੜੀ ਲਾਇ ਦਰਬ ਕੋ ਪਾਵਤਿ। ਬਰਖਾਵਤਿ ਪੁਸ਼ਪਨਿ ਕਰਿ ਹੇਮ।ਬੰਦਹਿਂ ਕਰ ਬੰਦਹਿਂ[2] ਹਿਤ ਛੇਮ ॥ ੨੦ ॥ ਨਿਕਟਿ ਬਾਨ ਪਿਖਿ ਜਾਇ ਉਤਾਰੇ। ਰਿਖ ਚੰਦਨ ਕੀ ਉਚਿ ਸੁਧਾਰੇ। ਜਵ,ਤਿਲ, ਘ੍ਰਿਤ ਆਨੇ ਸਮੁਦਾਇ। ਕਾਸ਼ਟ ਕੇ ਅੰਬਾਰ ਲਗਾਇ ॥੨੧॥ਬਹੁਰ ਦੇਹਿ ਤਹਿਂ*ਧਰੀ ਸੁਧਾਰਿ। ਸੂਰਜ ਮਲ ਕਰ ਲਾਂਬੂ ਧਾਰਿ। ਕੂਕ ਮਾਰਿ ਕਰਿ ਦੀਯੋ ਲਗਾਇ। ਗੁਰ ਕੋ ਬਿਰਹਿ ਸ਼ੋਕ ਉਪਜਾਇ ॥ ੨੨ ॥ ਰੁਦਤਿ ਭਏ ਸਗਰੇ ਨਰ ਨਾਰੀ। ਬਹੁਰ ਕਪਾਲਕ੍ਰਿਯਾ ਤਹਿਂ ਧਾਰੀ। ਸਿਮਰਿ ਸਿਮਰਿ ਸਦ ਗੁਨ ਸੁਖ ਦਾਯਕ। ਰੁਦਤਿ ਸੁਭਟ ਠਾਂਢੇ ਸਭਿ ਪਾਯਕ[3] ॥ ੨੩ ॥ 'ਹੇ ਗੁਰ ! ਤੁਮਰੇ ਬਿਨਾਂ ਹਮਾਰੀ। ਕੋ ਸੁਧ ਲੇਹਿ ਕਰਹਿ ਪ੍ਰਤਿਪਾਰੀ।ਕੋ ਆਯੁਧ ਬਿੱਦਯਾ ਸਿਖਰਾਵੈ। ਕੋ ਪਰਖੈ ਬਹੁ ਦਰਬ ਦਿਵਾਵੈ' ॥ ੨੪ ॥ ਬਹੁਰ ਮਸੰਦ ਰੁਦਤਿ ਹੈਂ ਖਰੇ। 'ਹੇ ਪ੍ਰਭੁ ! ਕੋ ਆਦਰ ਹਮ ਕਰੇ ?। ਜਥਾਜੋਗ ਬੈਠਾਵਤਿ ਪਾਸ। ਦਯਾ ਕਰਤਿ ਹੁਇ ਕਾਰਜ ਰਾਸ' ॥ ੨੫ ॥ ਤਥਾ ਰੁਦਨ ਨਾਰੀ ਬਹੁ ਕਰੈਂ। 'ਹੇ ਪ੍ਰਭੁ ਕੌਨ ਸ਼ਕਤਿ ਅਸ ਧਰੈ ? ਲਾਖਹੁਂ ਤੁਰਕਨ ਕੋ ਸੰਘਾਰਾ। ਆਨਜੇ ਸਭਿ ਪਰਵਾਰਿ ਸੁਖਾਰਾ ॥ ੨੬ ॥ ਗੁਰੂ ਰੂਪ ਜੋਧਾ ਦਲ ਭਾਰੀ। ਪੀਰੀ ਮੀਰੀ ਮਹਾਂ ਸੰਭਾਰੀ'। ਇਕ ਦਿਸ਼ਿ ਸੰਗਤਿ ਪ੍ਰੇਮ ਬਿਸਾਲਾ।ਰੋਦਤਿ ਹੈ ਪਿਖਿ ਚਿਖ[4] ਸਿਖ ਜਾਲਾ ॥੨੭॥ ਦਾਸੀ ਦਾਸ ਸਮੂਹ ਬਿਲਾਪ੍ਯ। ਤਜਹਿਂ ਬਿਲੋਚਨ ਤੇ ਬਹੁ ਆਪ੍ਯ[5]। ਜਨੁ ਕਰੁਨਾ ਰਸ ਛਾਯੋ ਡੇਰਾ। ਸਤਿਗੁਰ ਬਿਛੁਰਤ ਤੇ ਕਸ਼ਟ ਬਡੇਰਾ ॥ ੨੮ ॥ ਭਾਨਾ ਸਾਹਿਬ ਸਭਿ ਸਮੁਝਾਏ। 'ਕਿਮ

[1]ਨਿਉਂਦੇ ਹਨ। [2]ਹੱਥ ਜੋੜਕੇ ਨਮਸਕਾਰਾਂ ਕਰਦੇ ਹਨ। [3]ਦਾਸ। [4]ਚਿਖਾ ਨੂੰ ਦੇਖਕੇ। [5]ਜਲ ਭਾਵ ਅੱਥਰੂ। *ਪਾ:-ਕੇ।

ਨਾਹਕ ਭ੍ਰਮ ਸ਼ੋਕ ਉਪਾਏ। ਦੀਨਬੰਧੁ ਸ੍ਰੀ ਹਰਿਗੋਵਿੰਦ। ਨਿਤ ਜੀਵਤਿ
ਜਿਨ ਸ਼ਕਤਿ ਬਿਲੰਦ॥੨੯॥ਜੋ ਸਿਮਰੈ ਉਰ ਸ਼ਰਧਾ ਧਰੈ। ਬਿਦਤਿ ਹੋਹਿ
ਸੋ ਦਰਸ਼ਨ ਕਰੈ। ਜੋ ਜਾਚਹਿ, ਤਿਸ ਦੇਵਨਹਾਰੇ। ਤਿਨ ਕੋ ਸ਼ੋਕ ਕਹਾਂ
ਕੋ ਧਾਰੇ ॥ ੩੦ ॥ ਯਾਂਤੇ ਸੰਗਤਿ ਅਰੁ ਪਰਿਵਾਰ। ਨਹਿੰ ਕੀਜੈ ਇਮ ਸ਼ੋਕ
ਉਦਾਰ। ਅਪਰ ਲੋਕ ਜਗ ਕੇ ਹੁਇ ਜੈਸੇ। ਸਤਿਗੁਰ ਨਹੀਂ ਜਾਨਿਯਹਿ
ਤੈਸੇ ॥ ੩੧ ॥ ਇਸ ਬਿਧਿ ਕਹਿ ਕਰਿ ਸਕਲ ਹਟਾਏ। ਸ੍ਰੀ ਹਰਿਰਾਇ
ਸੁ ਪ੍ਰਥਮ ਉਠਾਏ। ਸੂਰਜਮਲ ਸ੍ਰੀ ਤੇਗ ਬਹਾਦੁਰ। ਇਨਹੁਂ ਉਠਾਇ
ਲਿਯੋ ਕਰਿ ਸਾਦਰ ॥ ੩੨॥ ਹਿਤ ਸ਼ਨਾਨ ਸਗਰੇ ਤਬਿ ਚਾਲੇ। ਕਹਤਿ
ਪਰਸਪਰ ਧੀਰ ਬਿਸਾਲੇ। ਕਰਿ ਮੱਜਨ ਕੋ ਲਾਇ ਦਿਵਾਨਿ। ਸਤਿਗੁਰ
ਸ਼ਬਦ ਕੀਨਿ ਸਭਿ ਗਾਨ ॥ ੩੩ ॥ ਪੰਚਾਂਮ੍ਰਿਤ ਅਰਦਾਸ ਅਲਾਇ।
ਸਭਿ ਸੰਗਤਿ ਮਹਿਂ ਸੋ ਬਰਤਾਇ।ਸਭਾ ਸਥਲ ਮਹਿਂ ਨ ਚਲਿਆਏ।ਬੈਠਿ
ਬੈਠਿ ਨਿਜ ਥਾਨ ਸਿਧਾਏ॥ ੩੪ ॥ ਸੰਮਤ ਬਿੱਕ੍ਰਮ ਨ੍ਰਿਪ ਕੋ ਕਹੀਅਹਿ।
ਸੋਲਹਿ ਸਹਸ ਚੇਤ ਸੁਦਿ ਲਹੀਅਹਿ। ਪੰਚਮ° ਸਵਾਜਾਮ ਦਿਨ ਚਰੇ।
ਤਨੁ ਗੁਰ ਕੋ ਸਸਕਾਰਨ ਕਰੇ॥੩੫॥ਜੋ ਸਿਖ ਮੁੱਖਿ ਸਭਿਨਿ ਸਮੁਝਾਵੈਂ।
ਕਹਿ ਬਹੁ ਭਾਂਤਿਨਿ ਸ਼ੋਕ ਮਿਟਾਵੈਂ। ਕ੍ਰਿਯਾ* ਰੀਤਿ ਸੂਰਜ ਮਲ ਸਾਰੀ।
ਕਰਤਿ ਭਯੋ ਬਿਧਿ ਜਥਾ ਉਚਾਰੀ ॥ ੩੬ ॥ ਪੁਸ਼ਪ ਚੁਨਾਵਨ ਆਦਿਕ
ਜੋਇ।ਤ੍ਰੌਦਸ ਦਿਵਸ ਬਿਤਨ ਜਬਿ ਹੋਇ।ਭੋਜਨ ਅਨਿਕ ਪ੍ਰਕਾਰ ਕਰਾਇ।
ਤ੍ਰਯੀ ਹਜ਼ਾਰਨ ਕੋ ਤ੍ਰਿਪਤਾਇ॥ ੩੭॥ ਸਤਿਗੁਰ ਹੇਤੁ ਦਾਨ ਬਹੁ
ਕੀਨੇ। ਸਿਹਜਾ* ਬਸਤ੍ਰ ਸ਼ਸਤ੍ਰ ਕੋ ਦੀਨੇ। ਬਹੁ ਮੋਲੇ ਗਨ ਦਿਏ ਤੁਰੰਗ।
ਅਲੰਕਾਰ ਸੁੰਦਰ ਸਰਬੰਗ ॥੩੮॥ਜਥਾਜੋਗ ਸਭਿ ਹੀ ਕਰਿਵਾਇ। ਨਿਜ
ਨਿਜ ਸਦਨ ਗਏ ਸਮੁਦਾਇ। ਰਾਇ ਜੋਧ ਕਾਂਗੜ ਕੋ ਗਯੋ।ਸੰਗ ਆਪਨੇ
ਰੁਪਾ ਲਯੋ ॥ ੩੯ ॥ ਚਿਰੰਕਾਲ ਕੇ ਇਕਠੇ ਹੁਤੇ। ਗਮਨੇ ਸਿਖ ਸੇਵਕ
ਜੇਤ ਕਿਤੇ। ਸ੍ਰੀ ਹਰਿਰਾਇ ਅੱਗ੍ਰ ਕਰਿ ਨਮੋ। ਗੁਰੂ ਸੁਤਨਿ ਸੋਂ ਮਿਲਿ
ਤਹ ਸਮੋਂ ॥ ੪੦ ॥ ਜਹਿਂ ਕਹਿਂ ਗਏ ਸਰਬ ਜੋ ਆਏ। ਗੁਰ ਕੀਰਤਿ
ਬਿਸਤੀਰਤਿ ਜਾਏ।ਧੀਰਮੱਲ ਸੁਨਿ ਨਾਹਿ ਨ ਆਯੋ।ਗੁਰੂ ਅਨੁਜ ਭਾ ਕੁਛ

---

°ਚੇਤ ਸੁਦੀ ਪੰਚਮੀ ਸੰਮਤ ੧੬੦੦ ਬਿਕ੍ਰਮੀ।　　*ਕ੍ਰਿਯਾ ਤੋਂ ਭਾਵ ਗੁਰਮਤ ਸੰਸਕਾਰ ਤੋਂ ਹੋਣਾ
ਚਾਹੀਏ। ਪਿੱਛੇ ਕਈ ਥਾਈਂ ਲਿਖ ਆਏ ਹਾਂ ਕਿ ਪ੍ਰੇਤ ਕ੍ਰਿਯਾ ਗੁਰ ਘਰ ਦੀ ਮਿਰਯਾਦਾ ਨਹੀਂ।

ਹਰਖਾਯੋ ॥ ੪੧ ॥ ਰਿਦੈ ਨਾਨਕੀ ਕੀਨਿ ਬਿਚਾਰਾ। ਸਿਮਰਯੋ ਬਾਕ ਜੁ ਕੰਤ ਉਚਾਰਾ।–ਮਮ ਸੁਤ ਕੀ ਪੈ ਹੈ ਬਡਿਆਈ। ਸਮਾਂ ਪ੍ਰਤੀਖਤਿ ਰਹੁੰ ਕਿਸ ਥਾਈਂ¹ ॥ ੪੨ ॥ ਇਹਾਂ ਸ਼ਰੀਕਾ ਵਧਹਿ ਦੁਹੇਲਾ। ਨਹੀਂ ਪਰਸਪਰ ਰਾਖਹਿਂ ਮੇਲਾ। ਯਾਂਤੇ ਪ੍ਰਿਥਕ ਹੋਨਿ ਭਲ ਮਾਨਾ। ਗ੍ਰਾਮ ਬਕਾਲੇ ਬਸਨ ਸਥਾਨਾ॥੪੩॥ ਗੁਰ ਕੀ ਭੀ ਆਇਸੁ ਤਬਿ ਹੋਈ–। ਕਰਯੋ ਚਹਤਿ ਅਪਨੇ ਚਿਤ ਜੋਈ। ਸਕਲ ਸਮਾਜ ਉਤਾਲਿ ਕਰਨੈ। ਸਦਨ ਬਿਖੈ ਜੋ ਬਿਤ ਕੋ ਧਰਨੈ ॥ ੪੪ ॥ ਮਿਲ ਸਭਿ ਸੋਂ ਬਹੁ ਹੋਇ ਦੁਖਾਰੀ। ਹੋਨਿ ਇਕਾਕੀ ਰਿਦੈ ਬਿਚਾਰੀ। ਸੁਤ ਕੌ ਲਿਯੋ ਆਪਨੇ ਸਾਥ। ਸਿਮਰਨ ਕਰਿ ਕੈ ਜਗ ਗੁਰੁ ਨਾਥ ॥੪੫॥ ਟਹੇ ਹਟਾਇ ਨ ਮਾਨੀ ਕੋਇ। ਤਯਾਰਿ ਕਰਾਈ ਸਯੰਦਨ ਜੋਇ। ਸਕਟਨਿ ਪਰ ਸਾਮਿੱਗ੍ਰੀ ਧਰਿ ਕੈ। ਨਿਕਸੀ ਘਰ ਤੇ ਦ੍ਰਿਗ ਜਲ ਭਰਿਕੈ ॥ ੪੬ ॥ ਸੁਤ ਕੋ ਚਪਲ ਤੁਰੰਗ ਚਢਾਯੋ। ਕੀਰਤਿ ਪੁਰਿ ਛੋਰਨਿ ਮਨ ਭਾਯੋ।ਪਰੇ ਪੰਥ ਕੋ,ਗਏ ਬਕਾਲੇ।ਤਹਾਂ ਸਦਨ ਚਿਨਵਾਇ ਬਿਸਾਲੇ॥ ੪੭॥ਕਰਯੋ ਬਾਸ ਤਹਿਂ ਸਮੇ ਬਿਤਾਵਨ।ਸ੍ਰੀ ਗੁਰ ਤੇਗ ਬਹਾਦਰ ਪਾਵਨ। ਪੁੱਤ੍ਰ ਬਧੂ² ਗੁਜਰੀ ਸੁਖ ਪਾਇ। ਤੀਨਹੁ ਬਸੇ ਜਾਇ ਤਿਸ ਥਾਇਂ॥ ੪੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਗੁਰ ਹਰਿਗੋਵਿੰਦ ਸਰੀਰ ਸਸਕਾਰਨ' ਪ੍ਰਸੰਗ ਬਰਨਨੰ ਨਾਮ ਏਕ ਊਨਸਸ਼ਟੀ ਅੰਸੂ ॥ ੫੯ ॥

## ੬੦. [ਭਾਈ ਭਗਤੂ। ਭਾਈ ਫੇਰੂ]।

ਦੋਹਰਾ ॥ ਸਾਹਿਬ ਭਾਣੇ* ਨਰ ਪਠਯੋ ਅਪਨੋ ਪੁੱਤ੍ਰ ਹਕਾਰਿ। ਸ੍ਰਵਣ³ ਨਾਮ ਤਿਸ ਕੋ ਅਹੇ ਬ੍ਰਿਧ ਕੇ ਬੰਸ ਉਦਾਰ ॥ ੧ ॥ ਚੌਪਈ ॥ ਕੀਰਤਪੁਰਿ ਮਹਿਂ ਸੋ ਚਲਿ ਆਯੋ। ਗੁਰ ਜਸੁ ਭਲੇ ਭਾਖਿ ਸਮੁਝਾਯੋ। ਸ੍ਰੀ ਹਰਿਰਾਇ ਬਾਂਹੁ ਪਕਰਾਈ। 'ਅਪਨੇ ਨਿਕਟਿ ਰਖਹੁ ਸੁਖਦਾਈ' ॥ ੨॥ ਆਪ ਕਰੀ ਭਾਨੇ ਪਗ ਨਮੋ। ਗੁਰ ਤੇ ਬਿਦਾ ਹੋਇ ਤਿਹ ਸਮੋ। ਪਹੁੰਚਯੋ ਅਪਨ ਗ੍ਰਾਮ ਰਮਦਾਸ।ਕੇਤਿਕ ਸਮੋ ਸਦਨ ਮਹਿਂ ਬਾਸਿ॥੩॥ਤਨ ਕੋ ਤਯਾਗਿ ਗੁਰੂਪੁਰਿ ਗਯੋ। ਬ੍ਰਹਮ ਗਯਾਨ ਕੋ ਜਿਹ ਸੁਖ ਭਯੋ। ਕੀਰਤਪੁਰਿ ਮਹਿਂ ਸ੍ਰੀ ਹਰਿ-ਰਾਇ। ਰਹੇ ਬਿਰਾਜਤਿ ਗੁਰਤਾ ਪਾਇ ॥ ੪॥ ਸੂਰਜਮਲ ਰਹਿ ਨਿਕਟਿ ਸਦੀਵਾ। ਕਹੇ ਪਿਤਾ ਕੇ ਕਰਿ ਮਨ ਨੀਵਾ। ਕੇਤਿਕ ਮਾਸ ਬਿਤੀਤੇ ਜਬੈ। ਮਰਵਾਹੀ ਤਨ ਤਯਾਗਯੋ ਤਬੈ ॥ ੫ ॥ ਜਥਾ ਜੋਗ ਤਿਹ ਕੋ ਸਸਕਾਰਾ। ਕਰਮ ਕਰਾਇ ਪੁੱਤ੍ਰ ਤਬਿ ਸਾਰਾ। ਦੀਨਸਿ ਦਾਨ ਅਧਿਕ ਤਿਸ ਕਾਲਾ।

¹ਕਿੱਧ ਰਹਿਕੇ (ਉਸ) ਸਮੇਂ ਨੂੰ ਉਡੀਕਾਂ। ²ਨੂੰਹ। ³ਸਰਵਣ ਨਾਮ ਸੀ। *ਪਾਠ ਕਿਤੇ 'ਭਾਏ' ਮਿਲਦਾ ਹੈ ਕਿਤੇ 'ਭਾਣੇ', ਮਤਲਬ ਭਾਈ ਭਾਣੇ ਤੋਂ ਹੀ ਹੈ।

ਸਾਧ ਦਿਜਨਿ ਤ੍ਰਿਪਤਾਵਤਿ ਜਾਲ॥੬॥ ਜੇ ਨਹਿ ਆਏ ਸਿੱਖਨ ਮਸੰਦ।ਪੁਨ
ਸੁਧ ਸੁਨਿ ਸ੍ਰੀ ਹਰਿਗੋਵਿੰਦ । ਕੇਤਿਕ ਸੰਮਤਿ ਮਹਿਂ ਚਲਿ ਆਵਤਿ।ਖਸ਼ਟ
ਮਾਸ ਮਹਿਂ ਕੈ ਦਰਸਾਵਤਿ ॥੭॥ ਸੋ ਸਭਿ ਲਏ ਅਕੋਰਨਿ ਆਏ । ਭਗਤੂ
ਬਹਿਲੋ ਸਿਖ ਸਮੁਦਾਏ । ਨਿਜ ਨਿਜ ਸੰਗਤ ਕੋ ਸੰਗ ਲਜਾਇ । ਪੂਜੇ
ਚਰਨ ਗੁਰੂ ਹਰਿਰਾਇ ॥੮॥ਵੈਸਾਖੀ ਅਰੁ ਦੀਪਕ ਮਾਲਾ। ਆਨਿ ਮਿਲਹਿਂ
ਕੀਰਤ ਪੁਰਿ ਜਾਲਾ । ਮਨੋ ਕਾਮਨਾ ਚਹੈਂ ਸੁ ਪਾਵੈਂ । ਕਰਾਮਾਤ ਕਾਮਲ
ਦਰਸਾਵੈਂ ॥੯॥ ਸੂਰਜਮਲ ਪ੍ਰਾਪਤਿ ਸੁਖ ਰਾਸਾ । ਬੈਠਹਿ ਬਿਕਸਿ ਭਤੀਜੇ
ਪਾਸਾ । ਚਹੈ ਸੁ ਪਾਵੈ ਵਸਤੁ ਮਹਾਨਾ।ਮਿਲਨੋ ਕਰਤਿ ਅਪਨੀ ਗੁਜ਼ਰਾਨਾ
॥ ੧੦ ॥ ਜਿਮ ਸ੍ਰੀ ਹਰਿਗੋਬਿੰਦ ਢਿਗ ਆਵੈਂ । ਤਿਮ ਚਹੁੰਦਿਸ਼ਿ ਤੇ ਸਿਖ
ਉਮਡਾਵੈਂ।ਕੇਤਿਕ ਚਿਤ ਮਹਿ ਚਿਤਵਤਿ ਬਾਤੀ।ਪਰਖਨਿ ਹਿਤ ਅਜ਼ਮਤ
ਬੱਖ੍ਯਾਤੀ॥੧੧॥ਕਰਾਮਾਤ ਰਤਨਾਕਰ[1] ਭਰਨੋ। ਕਿਮ ਸੋ ਦੁਰਹਿ ਤਰਨਿ[2]
ਜਨੁ ਚਰਨੋ।ਚਹੁਚੱਕਨਿ ਸੰਸੈ ਜੁ ਅੰਧੇਰਾ।ਕਰਨੋ ਦੂਰ ਨਹਿਂ ਲਾਗੀ ਦੇਰ॥
੧੨॥ ਭਗਤੂ ਰਹੈ ਨਿਕਟਿ ਹਿਤ ਧਰੈ।ਪ੍ਰੇਮ ਸਹਿਤ ਦਰਸ਼ਨ ਕੋ ਕਰੈ।ਬ੍ਰਿੱਧ
ਭਯੋ ਬਹੁ ਬੈਸ ਬਿਹਾਈ। ਚਹੈ ਗੁਰੂ ਢਿਗ ਸੇਵ ਕਮਾਈ॥੧੩॥ ਬੀਤ ਗਯੋ
ਕੇਤਿਕ ਜਬਿ ਸਮੋਂ। ਰਹੇ ਨਿਕਟਿ ਦਰਸਹਿ ਕਰਿ ਨਮੋ।ਇਕ ਦਿਨ ਹਾਥ
ਜੋਰ ਕਰਿ ਕਹਯੋ । 'ਸੇਵਾ ਬਖਸ਼ੋ ਮੈਂ ਚਿਤ ਚਹਯੋ॥੧੪॥ਬਿਨ ਸੇਵਾ ਤੇ ਬੈਸ
ਅਕਾਰਥ।ਮੈਂ ਨ ਬਿਤਾਵੌਂ ਕਰੌਂ ਸਕਾਰਥ । ਨਿਸ ਦਿਨ ਬੈਠਯੋ ਭੀ ਬਿਤ
ਜਾਵੈ।ਸਫਲ ਤਿਨੂੰ ਗੁਰ ਸੇਵ ਕਮਾਵੈ॥੧੫॥ਮਨ ਕੋ ਰਾਖਨ ਸਦ ਗੁਰਸਾਥ।
ਗੁਰ ਸੇਵਾ ਮਹਿਂ ਪਗ ਅਰੁ ਹਾਥ।ਤਿਨ ਕੀ ਬਯ ਸਕਾਰਥ ਹੋਵੈ । ਜਨਮ
ਜਨਮ ਕੀ ਮਲ ਕੋ ਧੋਵੈ' ॥੧੬॥ ਸ੍ਰੀ ਹਰਿਰਾਇ ਬ੍ਰਿੱਧ ਕੋ ਦੇਖਿ। ਹਰਖਤਿ
ਕਰਹਿਂ ਬਿਲਾਸ ਬਿਸ਼ੇਖ[3]*।'ਅਬਿ ਸਹੇਰਬੋ ਚਰਖਾ ਚਹੀਅਹਿ[4]। ਜਿਸ ਤੇ
ਬਿਰਧਾਪਨ ਨਿਰਬਹੀਅਹਿ' ॥੧੭॥ ਬਿਗਸਤਿ ਦੇਖਿ ਕਹੈ ਬੰਦਿ ਹਾਥ॥
'ਸਭਿ ਹੁਇ ਰਾਵਰਿ ਮਰਜ਼ੀ ਸਾਥ । ਨਿਫਲ ਨ ਬਾਕ ਗੁਰੂ ਕੇ ਹੋਇ।ਕਿਸ
ਹਿਤ ਨਿਕਸਹਿ, ਸਾਚੋ ਸੋਇ ॥੧੮ ॥ ਅਬਿ ਸੇਵਾ ਨਿਜ ਘਰ ਕੀ ਦੀਜੈ ।
ਸਫਲ ਸ਼ਰੀਰ ਹਮਾਰੋ ਕੀਜੈ' । ਕਹਯੋ ਗੁਰੂ 'ਸੇਵਾ ਸਭਿ ਕਰੀ । ਅਧਿਕ
ਸਫਲਤਾ ਨਿਜ ਤਨ ਧਰੀ ॥੧੯॥ ਸਿੱਖਨਿ ਬਿਖੈ ਰੀਤਿ ਨਿਤਿ ਪਾਵਨਿ।

[1]ਸਮੁੰਦ੍ਰ। [2]ਸੂਰਜ । [3]ਭਾਵ ਹਾਸੇ ਨਾਲ ਬਚਨ ਕੀਤਾ । [4]ਹੁਣ ਤਾਂ ਚਰਖਾ ਸਹੇੜਨਾ ਚਾਹੀਏ,
ਭਾਵ ਵਿਆਹ ਕਰ ਲਓ ।          *ਪਾ:-ਬਿਸਾਲ ਅਸ਼ੇਖ ।

ਰਿਦੇ ਮਨੋਰਥ ਕਰਹੁ ਉਠਾਵਨ।ਕ੍ਰਿਖੀ ਕਰਾਵੈ ਗੁਰ ਘਰ ਕੇਰੀ।ਕਾਮੇ ਰਾਖ ਸਿੱਖ ਇਸ ਬੇਰੀ ॥ ੨੦ ॥ ਅਪਰ ਸਕ ਲਾਇਕ ਨਹਿਂ ਤੇਰੇ। ਜ਼ਿਮੀਦਾਰ ਤੁਮ ਜਨਮ ਭਲੇਰੇ। ਯਾ ਤੇ ਕ੍ਰਿਖਿ ਕੀ ਟਹਿਲ ਬਤਾਈ। ਸਿਖ ਬਿਸਾਲ ਤੁਮ, ਲੇਹੁ ਕਮਾਈ¹" ॥ ੨੧ ॥ ਸੁਨਿ ਭਗਤੂ ਕੀਨੀ ਪਗ ਨਮੋ। ਉੱਦਮ ਕੋ ਧਾਰਨੋ ਤਿਹ ਸਮੋ। ਬ੍ਰਿਖਭ ਸੁ ਕਾਮੇ ਕਰੇ ਤਿਆਰੀ। ਨੀਕੇ ਅਵਿਨੀ ਜਾਇ ਸੁਧਾਰੀ ॥ ੨੨ ॥ ਬੀਜਨੋ ਬੀਜ ਆਪਨੇ ਕਰ ਤੇ। ਉਗੀ ਸਘਨ, ਪੁਨ ਬਹੁ ਪ੍ਰਤਿਪਰਤੇ²। ਬਾਰ ਕਰਨ, ਅਰੁ ਦੈਬੋ ਵਾਰਿ³। ਬਾਰ ਬਾਰ ਸੰਭ ਕਰਨਿ ਸੰਭਾਰਿ ॥ ੨੩॥ ਬੈਠਨੋ ਨਿਸ ਬਾਸੁਰ ਰਖਵਾਰੀ। ਕਰੀ ਪਕਾਵਨ ਭਲੀ ਪ੍ਰਕਾਰੀ। ਪੁਨ ਕਾਮੇ ਬਾਢਨਿ ਕੋ ਲਾਏ। ਭੋਜਨ ਲੇ ਤਿਨ ਕੇ ਢਿਗ ਜਾਏ ॥ ੨੪ ॥ ਗੁਰ ਕੀ ਦੇਗ ਬਿਖੈ ਤੇ ਲੇਯ। ਵਹਿਰ ਜਾਇ ਸਭਿਹਿਨ ਕੋ ਦੇਯ। ਇਕ ਦਿਨ ਲੇ ਕਰਿ ਆਪ ਅਹਾਰ। ਗਯੋ, ਕਰਹਿਂ ਕਾਮੇ ਜਹਿਂ ਕਾਰ ॥ ੨੫ ॥ ਖੇਤ ਛੋਰ ਪਰ⁴ ਸਰਬ ਹਕਾਰੇ। ਪੰਕ੍ਤਿ ਬਿਠਾਇ ਸੁ ਦੀਨਿ ਅਹਾਰੇ। ਸਭਿ ਹੂੰ ਲੈ ਕਰਿ ਨਿਜ ਨਿਜ ਹਾਥਾ।ਹੇਰਤਿ ਬੋਲੇ ਭਗਤੂ ਸਾਥਾ ॥ ੨੬ ॥ 'ਭਾਈ ਸਾਹਿਬ! ਕਰਹੁ ਬਿਚਾਰਾ। ਘ੍ਰਿਤ ਅਧਿਕ ਬਿਨ ਆਨਿ⁵ ਅਹਾਰਾ। ਸਗਰੇ ਬਾਸਰ ਕਾਰ ਕਮਾਵੈਂ। ਬਿਨ ਖਾਇ ਅੰਧੇ ਹੁਇ ਜਾਵੈਂ ॥ ੨੭ ॥ ਇਕ ਇਕ ਪ੍ਰਤਿ ਪਾਈਆ ਘ੍ਰਿਤ ਹੋਇ। ਕਰਤਿ ਕਿਰਤ ਮਹਿਂ ਬਲ ਦੇ ਸੋਇ⁶। ਸੁਸ਼ਕ ਰੋਟਕਾ ਦੀਨਸਿ ਆਨ।ਕਹੁ ਭਾਈ! ਕਿਮ ਕਰਿ ਹੈਂ ਖਾਨ' ॥ ੨੮ ॥ ਸੁਨੀ ਜਥਾਰਥ ਗਿਰਾ ਅਲਾਈ। ਇਤ ਉਤ ਭਗਤੂ ਦ੍ਰਿਸ਼ਟਿ ਲਗਾਈ। ਨਿਕਟਿ ਜਾਤ ਇਕ ਤਹਾਂ ਬਪਾਰੀ। ਲਵਨ ਮਿਰਚ ਗੁੜ ਆਦਿਕ ਧਾਰੀ॥੨੯॥ਇਕ ਕੁੱਪੀ ਕਰ ਮਹਿਂ ਲਰਕਾਈ।ਭਰੀ ਹੁਤੀ ਘ੍ਰਿਤ ਸੋਂ ਤਹਿਂ ਜਾਈ। ਪਿਖਿ ਭਗਤੂ ਤਿਹ ਨਿਕਟਿ ਹਕਾਰਾ।'ਉਰੇ ਆਉ ਜੇ ਕਰਹਿਂ ਵਪਾਰਾ' ॥ ੩੦ ॥ ਸੁਨਤਿ ਵਪਾਰੀ ਚਲਿ ਢਿਗ ਆਯੋ। ਵੱਖਰ ਅਪਨਾ ਤਰੇ ਟਿਕਾਯੋ:—'ਚਹੋ ਸੁ ਲੇਹੁ ਮੋਲ ਮੁਝ ਦੀਜੈ। ਨਿਜ ਕਾਰਜ ਤੁਮ ਸਾਰਨ ਕੀਜੈ' ॥ ੩੧ ॥ ਤਬ ਭਗਤੂ ਇਮ ਬਾਕ ਉਚਾਰਾ। 'ਗੁਰ ਕਾਮੇ ਇਹ ਕਰਤਿ ਅਹਾਰਾ। ਚਹੈਂ ਘ੍ਰਿਤ ਕੋ ਸੰਗ ਸੁ ਖੈਬੋ। ਦਿਹੁ ਇਨ ਕੋ, ਧਨ ਕੀਜੈ ਲੇਬੋ'॥੩੨॥ਤਬ ਕੁਪੀ ਧਰਿ ਦੀਨਿ ਅਗਾਰੀ। ਇਕ

¹ਕਮਾ ਲਓਗੇ। ²ਬਹੁਤ ਪਾਲਣਾ ਕਰੇ। ³ਵਾਹ ਕਰਨੀ ਤੇ ਪਾਣੀ ਦੇਣਾ। ⁴ਖੇਤ ਦੇ ਸਿਰੇ ਤੇ। ⁵ਲਿਆਉਂਦੇ ਹੋ (ਤੁਸੀਂ)। ⁶ਸਾਫ ਘਿਉ।

ਇਕ ਪਲੀ ਭਰੀ ਕਰ ਧਾਰੀ। ਸਭਿ ਕੌ ਦਈ, ਖਾਇ ਹਰਖਾਏ। ਲੈ ਲੈ ਘ੍ਰਿਤ ਅਧਿਕ ਤ੍ਰਿਪਤਾਏ ॥ ੩੩ ॥ ਕੁੱਪੀ ਵਿਖੈ ਕੁਛਕ ਰਹਿ ਗਯੋ। ਬਹੁਰ ਵਪਾਰੀ ਗਮਨਤਿ ਭਯੋ। 'ਸੌਦਾ ਆਜ ਬੇਚਿ ਮੈਂ ਆਊਂ। ਅਗਲੇ ਦਿਵਸ ਮੋਲ ਮੈਂ ਪਾਊਂ" ॥ ੩੪ ॥ ਸੇਧਨਾ ਲਗਿ ਫਿਰਿ ਕੈ ਘਰ ਗਯੋ। ਕਿਲਕ ਭੀਤ ਮਹਿਂ[1] ਸੋ ਲਖਿ ਲਯੋ। ਕੁੱਪੀ ਤਾਹਿ ਸਾਥ ਲਰਕਾਈ। ਚਿਤ ਮਹਿਂ ਇਮ ਬਿਚਾਰਿ ਠਹਿਰਾਈ ॥੩੫॥-ਤੋਲਨੈ ਹੁਤੋ ਪ੍ਰਥਮ ਘ੍ਰਿਤ ਮੇਰਾ।ਭਗਤੂ ਲੀਨਿ ਜਿਤਿਕ ਤਿਸ ਬੇਰਾ। ਉਠਿ ਪ੍ਰਭਾਤਿ ਕੋ ਤੋਲਨਿ ਕਰਿਕੈ। ਜਿਤੋ ਲਿਯੋ ਸੋ ਲੇਊਂ ਬਿਚਰਿ ਕੈ-॥ ੩੬ ॥ ਇਮਿ ਗਿਨਿ ਮਨ ਮਹਿਂ ਸੁਪਤਨੋ ਰਾਤੀ। ਉਠਤਿ ਭਯੋ ਹੋਈ ਜਬਿ ਪ੍ਰਾਤੀ। ਕੁੱਪੀ ਤੋਲਨ ਹੇਤੁ ਉਤਾਰੀ। ਤਿਹ ਮੁਖ ਖੋਲਨੈ ਜਬਹਿ ਨਿਹਾਰੀ ॥ ੩੭ ॥ ਭਰੀ ਹੁਤੀ ਜੇਤਿਕ ਤਬਿ ਦੀਨੋ। ਗੁਰ ਕੇ ਸਿੱਖਨਨਿ ਖਾਇ ਸੁ ਲੀਨੋ। ਤਿਤਿਕ ਭਰੀ ਮੁਖ ਲੌ ਤਿਨ ਹੇਰੀ। ਰਹੀ ਬੁੱਧਿ ਬਿਸਮਾਇ ਬਡੇਰੀ ॥ ੩੮ ॥-ਇਹ ਕਥਾ ਭਯੋ ਨ ਜਾਨਯੋ ਜਾਇ। ਤਹਾਂ ਘ੍ਰਿਤ ਲੀਨੋ ਤਿਨ ਖਾਇ। ਹੁਤੋ ਅਲਪ ਹੀ ਸੋ ਮੈਂ ਆਨਯੋ। ਭਯੋ ਤਿਤੋ ਕੁਛ ਜਾਇ ਨ ਜਾਨਯੋ-॥ ੩੯ ॥ ਰਹਯੋ ਬਿਚਾਰਤਿ ਕੇਤਿਕ ਸਮੋ। ਲਖਯੋ ਪ੍ਰਤਾਪ ਕਰਤਿ ਭਾ ਨਮੋ। ਭਗਤੂ ਨਿਕਟਿ ਗਯੋ ਤਤਕਾਲਾ।ਗਹੇ ਚਰਨ ਕਹਿ ਬਿਨੈ ਬਿਸਾਲਾ॥੪੦॥'ਮੈਂ ਰਾਵਰ ਕੀ ਸ਼ਰਣ ਪਹੂਚਾ। ਤੁਮ ਗਹੀਰ ਆਸ਼ੈ ਮਤਿ ਊਚਾ। ਅਨੁਰਾਗਯੋ ਮੈਂ ਤ੍ਯਾਗਯੋ ਨਾਂਹੀ[2]। ਕਰਹੁ ਸਿੱਖ ਰਾਖਹੁ ਨਿਜ ਪਾਂਹੀ' ॥ ੪੧ ॥ ਸੁਨਿ ਕਰਿ ਭਗਤੂ ਬਾਕ ਉਚਾਰਾ। 'ਸ੍ਰੀ ਸਤਿਗੁਰ ਹੈ ਪੁਰਖ ਉਦਾਰਾ। ਮਹਾਂਰਾਜ ਰਾਜਨ ਕੇ ਰਾਜਾ। ਰਾਜਤਿ ਤੀਨ ਲੋਕ ਸਿਰਤਾਜਾ[3] ॥ ੪੨ ॥ ਤਿਨ ਕੇ ਹਮ ਸਮਾਨ ਪਰਧਾਨ[4]। ਸਮ ਸੈਨਪ ਕੇ ਸੁਭਟ ਮਹਾਨ[5]। ਸਤਿਗੁਰ ਅਛਤ ਨ ਉਚਿਤ ਹਮਾਰੇ। ਸਿਖ ਬਨਾਇ ਤ੍ਰਾਹਿ ਕਦਾਹੰ ਉਧਾਰੇ* ॥ ੪੩ ॥ ਜਾਹੁ ਸ਼ਰਨ

[1]ਰੂਪ ਵਿਚ ਕਿੱਲੀ। [2]ਮੈਨੂੰ ਪ੍ਰੇਮ ਦੇ ਆਇਆ ਹੈ (ਤੁਸਾਂ ਮੈਨੂੰ) ਤਿਆਗਣਾਂ ਨਾਂ; ਭਾਵ ਕਬੂਲ ਕਰ ਲੈਣਾ। [3]ਤਿੰਨਾਂ ਲੋਕਾਂ ਦੇ ਸਿਰਤਾਜ ਬਿਰਾਜ ਰਹੇ ਹਨ। [4]ਤਿਸ (ਮਹਾਰਾਜ) ਦੇ ਅਸੀਂ ਮੰਤ੍ਰੀਆਂ ਵਰਗੇ ਹਾਂ। [5](ਇਕ) ਮਹਾਨ ਸੂਰਮਿਆਂ ਦੇ ਸੈਨਾਪਤੀ ਵਾਙ ਹਾਂ।

*ਬਖਸ਼ਸ਼ਾਂ ਵਾਲੇ ਗੁਰਮੁਖ ਸਿੱਖਾਂ ਨੂੰ ਤਾਰਦੇ ਸਨ, ਪਰ ਸ਼ਰਨ ਸਤਿਗੁਰ ਦੀ ਪਾਉਂਦੇ ਸਨ। 'ਗੁਰੂ' ਪਦ ਗੁਰੂ ਜੀ ਵਿਚ ਸੀ, ਹਰਿਜਨ ਗੁਰਮੁਖ ਯਾ ਸੰਤ ਪਦ ਇਨ੍ਹਾਂ ਮਹਾਂ ਪੁਰਖਾਂ ਦਾ ਹੁੰਦਾ ਸੀ, ਜੋ ਆਪ ਜਪਦੇ ਤੇ ਹੋਰਨਾਂ ਨੂੰ ਨਾਮ ਦਾਨ ਦੇਕੇ ਨਾਮ ਜਪਵਾਉਂਦੇ ਸਨ, ਗੁਰੂ ਸਾਹਿਬ ਆਪ, ਇਨ੍ਹਾਂ ਦਾ ਮਾਨ ਰੱਖਦੇ ਸਨ, ਦੇਖੋ ਅੱਗੇ ਅੰਕ ੫੪।

ਅਬਿ ਸ੍ਰੀ ਹਰਿਰਾਇ। ਕਰਹਿਂ ਮੋਖ ਨਿਜ ਦਾਸ ਬਨਾਇ'। ਸੁਨਿ ਕਰ ਜੋਰਤਿ ਬਾਕ ਬਖਾਨਾ। 'ਮੈਂ ਅਬਿ ਇਕ ਰਾਵਰ ਕੋ ਜਾਨਾ ॥੪੪॥ ਸਤਿਗੁਰ ਨਿਕਟਿ ਚਲਹੁ ਲੇ ਸਾਥਾਧਰੌਂ ਚਰਨ ਕਮਲਨਿ ਪਰ ਮਾਥ। ਕਹਿ ਕਰਿ ਤਿਨ ਕੋ ਸਿੱਖ ਬਨਾਵਹੁ[1]। ਜਨਮ ਜਨਮ ਕੋ ਕਸ਼ਟ ਮਿਟਾਵਹੁ' ॥ ੪੫ ॥ ਭਯੋ ਦਯਾਲ ਭਗਤੂ ਤਿਸ ਕਾਲ। ਲੇ ਕਰਿ ਚਲਯੋ ਆਪਨੇ ਨਾਲ। ਜਹਾਂ ਬਿਰਾਜਤਿ ਸ੍ਰੀ ਹਰਿਰਾਇ। ਪਹੁੰਚੇ, ਬੈਠੇ ਸੀਸ ਨਿਵਾਇ ॥੪੬॥ ਬਿਹਸ ਬਦਨ ਤੇ ਗੁਰੂ ਉਚਾਰੀ। 'ਆਵਹੁ ਭਾਈ! ਪਰਉਪਕਾਰੀ॥ ਆਨਯੋ ਕੌਨ ਆਪਨੇ ਸੰਗ?। ਕਯੋਂ ਨ ਅਜਾਇਬ ਰੰਗਯੋ ਰੰਗ?' ॥ ੪੭ ॥ ਜੁਰਿ ਭਗਤੂ ਕਰ ਬੰਦਿ ਬਖਾਨਾ। 'ਜਹਾਂ ਬਿਰਾਜਤਿ ਓਦ ਮਹਾਨਾ। ਕਹਾਂ ਸ਼ਕਤਿ ਪਰਕਾਸ਼ਹਿ ਤਾਰਾ। ਏਵ ਜਥੋਚਿਤ ਰਿਦੈ ਬਿਚਾਰਾ ॥੪੮॥ ਦਿਹੁ ਚਰਨਾਂਮ੍ਰਿਤ ਸਿੱਖ ਕਰੀਜੈ। ਗੁਰਮਤਿ ਉਪਦੇਸ਼ਹੁ ਸੁਖ ਦੀਜੈ।ਚਲਿ ਆਯੋ ਹ੍ਵੈਕੈ ਸ਼ਰਧਾਲੂ।ਤੁਮ ਕ੍ਰਿਪਾਲ ਕਰਿ ਦੇਹੁ ਨਿਹਾਲੂ' ॥ ੪੯ ॥ ਤਬਿ ਸਤਿਗੁਰ ਅਨਵਾਇ ਸੁ ਜਲ ਕੋ। ਕਰੇ ਪਖਾਰਨਿ ਚਰਨ ਕਮਲ ਕੋ। ਕ੍ਰਿਪਾ ਸਹਿਤ ਹੁਇ ਪਾਹੁਲ ਦੀਨਿ। 'ਕਹਾਂ ਨਾਮ ਤੁਹਿ?' ਬੂਝਨ ਕੀਨਿ ॥ ੫੦ ॥ ਬੋਲਯੋ 'ਸੁਨੀਅਹਿ ਕਰੁਨਾ ਧਾਮ! ਪਿਤ ਰਾਖਯੋ ਮਮ ਸੰਗਤ ਨਾਮ। ਲਵਨ ਘ੍ਰਿਤਾਦਿ ਉਠਾਵਨਿ ਕਰੌਂ। ਇਕ ਦੁਇ ਗ੍ਰਾਮਨ ਫੇਰਾ ਫਿਰੌਂ ॥੫੧॥ ਇਮ ਫਿਰਿਤੇ ਮਮ ਜੀਵਾ ਹੋਇ। ਬਿਤੀ ਆਰਬਲ ਪੂਰਬ ਜੋਇ'। ਸੁਨਿ ਬੋਲੇ ਸਤਿਗੁਰ ਹਰਿਰਾਇ। 'ਅਬਿ ਤੇ ਹੁਇ ਫੇਰੂ ਤੁਵ ਨਾਇ ॥੫੨॥ ਫੇਰਾ ਕਰਤਿ ਮਿਲਯੋ ਹਰਿਜਨ ਕੋ। ਪਰਯੋ ਸ਼ਰਨ ਕਰਿ ਸੁਧਾ ਮਨ ਕੋ। ਅਬਿ ਸਭਿ ਤਜਿ ਕਰਿ ਦੇਗ਼ ਚਲਾਵਹੁ। ਸੱਤਿਨਾਮ ਸਿਮਰਹੁ ਗੁਨ ਗਾਵਹੁ ॥੫੩॥ ਤੋ ਪਰ ਭਗਤੂ ਕੋ ਉਪਕਾਰ। ਇਨ ਕੇ ਪਗ ਪਰ ਸਿਰ ਕੋ ਧਾਰਿ। ਜੋ ਚੇਲੇ ਤੁਵ ਬਨਹਿਂ ਵਿਸ਼ੇਸ਼। ਸੋ ਮਾਨਹਿਂ ਇਸ ਬੰਸ ਹਮੇਸ਼' ॥ ੫੪ ॥ ਸੁਨਿ ਸਤਿਗੁਰ ਤੇ ਭਯੋ ਨਿਹਾਲ। ਛਦਮ ਪਦਮ ਸਮ ਧਰਿ ਕਰਿ ਭਾਲ।ਪੁਨ ਭਗਤੂ ਪਦਬੰਦਨ ਕੀਨਿ।ਭਯੋ ਨਾਮ ਫੇਰੂ ਜਗ ਚੀਨ ॥ ੫੫ ॥ ਕਾਰ ਦੇਗ਼ ਕੀ ਲਈ ਸੰਭਾਲਿ। ਕਾਰਥੋ ਲਗਯੋ ਅਹਾਰ ਬਿਸਾਲ। ਅਧਿਕ ਭਾਉ ਤੇ ਸਭਿ ਕੋ ਦੇਤਿ। ਤ੍ਰਿਪਤਾਵੈ

---

[1] ਤਨ੍ਹਾਂ ਦਾ (ਮੈਨੂੰ) ਸਿਖ ਬਣਾਵੋ।

ਬਹੁ ਖੁਸ਼ੀਧਨਿ ਲੇਤਿ ॥੫੬॥ ਅਬਿ ਲਗਿ ਜਹਿਂ ਸਮਾਧਿ* ਤਿਸ ਕੇਰੀ। ਚਲਹਿ ਦੇਗ਼ ਦਿਨ ਰੈਨਿ ਬਡੇਰੀ। ਚੇਲੇ ਅਨਗਿਨ ਤਿਸਕੇ ਭਏ। ਅਨਿਕ ਥਾਨ ਮਹਿਂ ਫੈਲਤਿ ਭਏ ॥੫੭॥ ਦਸਮੇ ਪਾਤਸ਼ਾਹੁ ਲਗਿ ਜੀਵਾ। ਧਨੀ ਬਿਸਾਲ ਦੇਗ ਕੋ ਥੀਵਾ। ਕੁਛ ਪ੍ਰਸੰਗ ਆਗੇ ਇਸ ਕਹੌਂ†। ਜਿਸ ਬਿਧਿ ਸੁਨਿ ਸੰਤਨਿ ਤੇ ਲਹੌਂ‡ ॥੫੮॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਭਾਈ ਫੇਰੂ' ਪ੍ਰਸੰਗ ਬਰਨਨੰ ਨਾਮ ਕਵਿ ਸੰਤੋਖ ਸਿੰਘ ਵਿਰਚਤਾਯਾਂ ਭਾਖਾਯਾਂ ਨਾਮ ਸ਼ਸ਼ਟੀ ਅੰਸੂ ॥ ੬੦ ॥



ਅੱਠਵੀਂ ਰਾਸ ਸੰਪੂਰਣ ਹੋਈ।



*ਇਹ ਅਸਥਾਨ ਚੂਹਣੀਆਂ ਦੇ ਪਾਸ ਜ਼ਿਲਾ ਲਾਹੌਰ ਵਿਚ ਹੈ, ਪਿੰਡ ਦਾ ਨਾਮ ਹੀ 'ਡੇਰਾ ਭਾਈ ਫੇਰੂ' ਪੈ ਗਿਆ ਹੈ, ਲੰਗਰ ਵਾਸਤੇ ਜਾਗੀਰ ਭੀ ਹੈ। ਅੱਗੇ ਦਸਮ ਪਾਤਸ਼ਾਹ ਜੀ ਦੇ ਪ੍ਰਸੰਗ (ਰੁਤ ੩ ਅੰਸੂ ੩੦) ਵਿਚ ਇਨ੍ਹਾਂ ਨੂੰ ਸਿਰੋਪਾਉ ਤੇ ਵਰ ਦੇ ਕੇ ਸਤਿਗੁਰਾਂ ਵਡਿਆਇਆ ਹੈ।

†ਭਾਈ ਫੇਰੂ ਜੀ ਦੇ ਪ੍ਰਸੰਗ ਲਈ ਦੇਖੋ ਰੁਤ ੩ ਅੰਸੂ ੩੦ ਅੰਕ ੧੩ ਤੋਂ ੩੪।

‡ਛਾਪੇ ਦੇ ਨੁਸਖੇ ਵਿਚ ਇਸ ਤੋਂ ਅਗੇ ਹੇਠ ਲਿਖਿਆ ਪਾਠ ਵਾਧੂ ਹੈ:—ਖਸ਼ਟਮ ਗੁਰ ਜੋ ਕੀਨ ਚਲਿੱਤ੍ਰ। ਸੋ ਲਿਖ ਦੀਨੇ ਕਵੀ ਬਚਿਤ੍ਰ। ਚਾਰ ਜੁੱਧ ਕੀਨੇ ਬਡ ਭਾਰੀ। ਦੁਸ਼ਟ ਮਾਰ ਲਿਯੋ ਸੰਤ ਉਬਾਰੀ ॥ ੫੯ ॥ ਸਿੱਖਨ ਕੋ ਦੀਨੇ ਉਪਦੇਸ਼। ਜਨਮ ਮਰਨ ਕੇ ਕਟੇ ਕਲੇਸ਼। ਪ੍ਰਥਮ ਗੁਰ ਲਗ ਪੀਰੀ ਰਹੀ। ਖਸ਼ਟਮ ਮੀਰੀ ਪੀਰੀ ਲਹੀ ॥ ੬੦ ॥

# ਨੌਵੀਂ ਰਾਸਿ ਚੱਲੀ

ੴ ਸਤਿਗੁਰਪ੍ਰਸਾਦਿ* ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ* ॥

## ਅਥ ਨਵਮਿ ਰਾਸਿ ਲਿਖ੍ਯਤੇ ॥

ਅੰਸੂ ੧. [ਮੰਗਲ। ਸ੍ਰੀ ਹਰਿਰਾਇ ਨਿੱਤ ਕਰਮ]

### ੧. ਇਸ੍ਟ ਦੇਵ–ਸ੍ਰੀ ਅਕਾਲ ਪੁਰਖ–ਮੰਗਲ।

ਸੈਯਾ॥ ਸ੍ਰੀ ਪੁਰਸ਼ੋਤਮ ਪੂਰਨ ਹੈ, ਪਰਮਾਤਮ ਪਾਲਕ, ਲੇਪ ਨ ਮਾਯਾ।
ਸ੍ਰੀ ਪਰਮੇਸ਼ੁਰ, ਮਾਧਵ, ਪਾਵਨ, ਪੋਖਕ, ਪ੍ਰੇਰਕ, ਪਾਰ ਨ ਪਾਯਾ।
ਜੈ ਕਰਿਤਾ ਜਗਦੀਸ਼,ਜਜੇ ਜਗ ਜੀਵਨ,ਜੋਨਿ ਬਿਨਾ,ਜਸ ਛਾਯਾ।
ਸ੍ਰੀ ਪਤਿ, ਜੋਤਿ ਸਰੂਪ ਅਨੂਪਮ, ਭੂਪਨ ਭੂਪ, ਨਮੋ ਹਰਿਰਾਯਾ ॥੧॥

[ਪੁਰਸ਼ੋਤਮ=ਸਭ ਤੋਂ ਉੱਤਮ ਪੁਰਖ, ਅਕਾਲ ਪੁਰਖ (ਦੇਖੋ ਸ੍ਰੀ ਗੁਰ ਨਾ: ਪ੍ਰ: ਪੂਰ: ਅਧ੍ਯ: ੧ ਅੰਕ ੪)
ਮਾਧਵ=ਮਾਇਆ ਦਾ ਪਤੀ, ਵਾਹਿਗੁਰੂ। [ਮਾ=ਮਾਇਆ। ਧਵ=ਪਤੀ]
ਪਾਵਨ=ਪਵਿੱਤ੍ਰ। ਪੋਖਕ=ਖਾਣ ਪੀਣ ਆਦਿ ਦੇ ਸਾਰੇ ਪਦਾਰਥਾਂ ਦਾ ਦਾਤਾ, ਪਾਲਿਕ। ਪੋਸਣ ਵਾਲਾ।
ਪਾਰ=ਅੰਤ। ਜਜੇ=ਪੂਜੇ, ਪੂਜਦਾ ਹੈ।
ਜੋਨਿ=ਜਨਮ ਧਾਰਨਾ, ਗਰਭ ਵਿਚ ਪੈਣਾ। (ਅ) ਜੀਵਣਾ ਮਰਨਾ।
ਸ਼੍ਰੀਪਤਿ=ਸ਼ੋਭਾ ਦਾ ਪਤੀ, ਪਰਮਾਤਮਾ, ਵਾਹਿਗੁਰੂ।
ਹਰਿਰਾਯਾ=(ਸਾਰੇ ਪਾਪਾਂ ਨੂੰ) ਹਰਿ ਲੈਣ ਵਾਲਾ, ਪ੍ਰਕਾਸ਼ ਸਰੂਪ।
(ਅ) ਹਰੀ ਰੂਪ ਰਾਜਾ। ਪ੍ਰਸੰਗ ਸ੍ਰੀ ਗੁਰੂ ਹਰਿ ਰਾਇ ਜੀ ਦਾ ਚਲ ਰਿਹਾ ਹੈ, ਵਾਹਿਗੁਰੂ ਦਾ ਨਾਮ ਬੀ 'ਹਰਿ–ਰਾਯਾ' ਲਿਆਏ ਹਨ,ਇਹ ਕਟਾਖ੍ਯ ਹੈ।]

ਅਰਥ–ਸ੍ਰੀ ਅਕਾਲ ਪੁਰਖ (ਸਾਰੇ) ਪੂਰਨ ਹੈ (ਉਹੀ ਜੀਵਾਂ ਦਾ) ਪਾਲਣ ਹਾਰ ਪਰਮਾਤਮਾ ਹੈ, (ਫਿਰ ਉਹ) ਮਾਇਆ ਕਰਕੇ ਲਿਪਾਇਮਾਨ ਨਹੀਂ। ਉਹੀ ਪਰਮ ਈਸ਼੍ਵਰ ਹੈ, ਮਾਇਆ ਦਾ ਪਤੀ ਹੈ, ਪਵਿੱਤ੍ਰ ਹੈ (ਫਿਰ) ਪੋਖਕ ਤੇ ਪ੍ਰੇਰਕ ਹੈ (ਜਿਸ ਦਾ) ਅੰਤ ਕਿਸੇ

---

*ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਦੇ ਪਹਿਲੇ ਅਧ੍ਯਾਯ ਦੇ ਪਹਿਲੇ ਦੋਹਰੇ ਵਿਚ ਇਨ੍ਹਾਂ ਦੋਹਾਂ ਮੰਗਲਾਂ ਨੂੰ ਕਵਿਤਾ ਰੂਪ ਵਿਚ ਦਰਸਾਇਆ ਸੀ ਏਥੇ ਕਵਿ ਜੀ ਨੇ ਦੋਵੇਂ ਇਕੱਠੇ ਅਸਲ ਰੂਪ ਵਿਚ ਦਿੱਤੇ ਹਨ।

ਨਹੀਂ ਲਿਆ। (ਤਿਸ) ਜਗਤ ਦੇ ਈਸ਼੍ਵਰ ਦੀ ਜੈ ਹੋਵੇ (ਜੋ ਸਾਰੇ ਸੰਸਾਰ ਦਾ) ਕਰਤਾ ਹੈ, (ਜਿਸ ਨੂੰ ਸਾਰਾ) ਜਗਤ ਪੂਜਦਾ ਹੈ, (ਉਹੀ ਜਗਤ ਦਾ) ਜੀਵਨ ਹੈ, (ਅਤੇ ਉਹ) ਜਨਮ ਮਰਨ ਤੋਂ ਰਹਿਤ ਹੈ (ਅਤੇ ਉਸ ਦਾ) ਜਸ (ਸਾਰੇ ਜਗਤ ਵਿਚ) ਫੈਲਿਆ ਹੋਇਆ ਹੈ, (ਉਹ ਸਰਬ) ਸ਼ੋਭਾ ਦਾ ਸੁਆਮੀ ਹੈ, ਸਰੂਪ ਉਸ ਦਾ ਅਨੂਪਮ ਪ੍ਰਕਾਸ਼ ਹੈ, ਰਾਜਿਆਂ ਦਾ ਮਹਾਰਾਜਾ ਹੈ (ਐਸੇ) ਪ੍ਰਕਾਸ਼ ਸਰੂਪ ਹਰੀ (ਨੂੰ ਮੇਰੀ) ਨਮਸਕਾਰ ਹੋਵੇ।

## ੨. 'ਕਵਿ-ਸੰਕੇਤ' ਮਰਯਾਦਾ ਦਾ ਮੰਗਲ।

ਸ੍ਰੀ ਮੁਖ ਪੰਕਜ ਕੀ ਸਮ ਹੈ, ਜਗ ਬ੍ਯਾਪਕ ਹੋਇ ਬਨੀ ਗਨ* ਬਾਨੀ।
ਨੌ ਨਿਧਿ ਦਾ ਸਿਧਿ ਦਾ ਸ਼ੁਧਿ ਦੇਤਿ, ਨਿਕੇਤ ਕ੍ਰਿਪਾ, ਸੁਖ ਹੇਤੁ ਮਹਾਨੀ।
ਦੇਵਨ ਕੇ ਗਨ ਮਾਨਤਿ ਹੈਂ, ਜਸੁ ਠਾਨਤਿ ਹੈਂ, ਬਰਦਾਇਕ ਜਾਨੀ।
ਸਾਰਸੁਤੀ! ਕਰ ਬੇਣਵਤੀ! ਮੁਝ ਦੇਹੁ ਮਤੀ, ਪਦ ਬੰਦਨ ਠਾਨੀ॥ ੨॥

ਗਨ=ਸਾਰੇ। ਸ਼ੁਧਿ=ਉੱਜਲਤਾ।
ਨਿਕੇਤ ਕ੍ਰਿਪਾ=ਕ੍ਰਿਪਾ ਦਾ ਘਰ। ਸੁਖ ਹੇਤ=ਸੁਖਾਂ ਦਾ ਕਾਰਣ।
ਕਰ ਬੇਣਵਤੀ=ਜਿਸ ਦੇ ਹੱਥ ਵਿਚ ਵੀਣਾ ਹੈ।

**ਅਰਥ**-(ਜਿਸ ਦਾ) ਸ਼ੋਭਾ ਵਾਲਾ ਮੁੱਖ ਕਵਲ ਵਰਗਾ ਹੈ, (ਅਤੇ ਜੋ) ਬਾਣੀ ਰੂਪ ਹੋਕੇ ਸਾਰੇ ਜਗਤ ਵਿਖੇ ਵਿਆਪਕ ਹੋ ਰਹੀ ਹੈ। ਨੌ ਨਿਧੀਆਂ (ਅਠਾਰਾਂ) ਸਿਧੀਆਂ (ਤੇ) ਉੱਜਲਤਾ ਦੀ ਦਾਤੀ ਹੈ, ਕ੍ਰਿਪਾ ਦਾ ਘਰ ਤੇ ਸੁਖਾਂ ਦਾ ਮਹਾਨ ਕਾਰਨ ਹੈ। (ਜਿਸ ਨੂੰ) ਦੇਵਤਿਆਂ ਦੇ ਪੁੰਜ ਵਰ ਦਾਤੀ ਜਾਣ ਕੇ ਮੰਨਦੇ ਹਨ ਤੇ ਜਸ ਕਰਦੇ ਹਨ। (ਹੇ) ਸਰਸ੍ਵਤੀ! ਹੱਥਾਂ ਵਿਖੇ ਵੀਣਾ ਧਾਰਨ ਵਾਲੀ! ਮੈਨੂੰ (ਸ੍ਰੇਸ਼ਟ) ਮਤਿ ਦੇਹੁ (ਮੈਂ ਤੇਰੇ) ਚਰਨਾਂ ਤੇ ਬੰਦਨਾ ਕਰਦਾ ਹਾਂ।

## ੩. ਇਸ਼੍ਟ ਗੁਰੂ—ਸ੍ਰੀ ਗੁਰੂ ਨਾਨਕ ਦੇਵ ਜੀ—ਮੰਗਲ।

ਦੋਹਰਾ॥ ਪਾਰ ਬ੍ਰਹਮ, ਕਰਤਾ ਪੁਰਖ, ਸ੍ਰੀ ਨਾਨਕ ਅਵਤਾਰ।
ਦਾਸਨ ਬ੍ਰਿੰਦ ਅਨੰਦ ਦੇ ਤਿਨ ਪਦ ਬੰਧਨ ਧਾਰਿ॥ ੩॥

**ਅਰਥ**—ਸ੍ਰੀ (ਗੁਰੂ) ਨਾਨਕ ਦੇਵ ਜੀ ਪਾਰਬ੍ਰਹਮ ਕਰਤਾ ਪੁਰਖ (ਵਾਹਿਗੁਰੂ ਦੇ) ਅਵਤਾਰ (ਹਨ ਅਤੇ) ਸਮੂਹ ਦਾਸਾਂ ਨੂੰ ਅਨੰਦ ਦੇ ਦਾਤੇ ਹਨ ਤਿਨ੍ਹਾਂ ਦੇ ਚਰਨਾਂ ਕਵਲਾਂ ਤੇ (ਮੈਂ) ਨਮਸਕਾਰ ਕਰਦਾ ਹਾਂ।

## ੪. ਇਸ਼੍ਟ ਗੁਰੂ—ਸ੍ਰੀ ਗੁਰੂ ਅੰਗਦ ਦੇਵ ਜੀ ਦਾ—ਮੰਗਲ।

ਸ੍ਰੀ ਅੰਗਦ ਦੂਸਰ ਗੁਰੂ ਦਰਸ਼ਨ ਤੇ ਸੁਖ ਦੇਤਿ।
ਚਰਨ ਸਰੋਜਨਿ ਬੰਦਨਾ ਆਨੰਦ ਕ੍ਰਿਪਾ ਨਿਕੇਤ॥ ੪॥

*ਪਾਃ—ਗੁਨਿ।

**ਅਰਥ**—ਦੂਸਰੇ (ਪਾਤਿਸ਼ਾਹ) ਸ੍ਰੀ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਕਵਲਾਂ ਤੇ (ਮੈਂ) ਨਮਸਕਾਰ ਕਰਦਾ ਹਾਂ (ਜੋ) ਦਰਸ਼ਨ ਕਰਨ ਨਾਲ ਹੀ ਦੁਖ ਦੇ ਦਿੰਦੇ ਹਨ, ਤੇ (ਜੋ) ਅਨੰਦ ਤੇ ਕ੍ਰਿਪਾ ਦੇ ਘਰ ਹਨ।

**੫. ਇਸ਼ਟ ਗੁਰੂ**—ਸ੍ਰੀ ਗੁਰੂ ਅਮਰਦਾਸ ਜੀ ਦਾ—**ਮੰਗਲ**।

**ਅਧਿਕ ਬ੍ਰਿਧ ਸੇਵਨ ਲਗੇ, ਅਧਿਕ ਬ੍ਰਿੱਧ ਕਰਿ ਸੇਵ॥**
**ਬੰਦੌਂ ਜੋ ਬ੍ਰਿਧ ਅਧਿਕ ਹੈ ਭਏ ਜਗਤ ਗੁਰਦੇਵ॥ ੫॥**

{ ਅਧਿਕ ਬ੍ਰਿੱਧ=ਵੱਡੀ ਆਯੂ ਵਿਚ। ਬ੍ਰਿੱਧ=ਵੱਡੀ, ਬਹੁਤੀ, ਵੱਧ ਤੋਂ ਵੱਧ। ਬ੍ਰਿੱਧ=ਵਧੀਆ; ਉਤਕ੍ਰਿਸ਼ਟ। }

**ਅਰਥ**—(ਸ੍ਰੀ ਗੁਰ ਅਮਰਦਾਸ ਜੀ) ਬਹੁਤ ਬ੍ਰਿਧ (ਆਯੂ ਵਿਖੇ ਗੁਰੂ ਅੰਗਦ ਦੇਵ ਜੀ ਦੀ) ਸੇਵਾ ਕਰਨ ਲਗੇ (ਤੇ ਫਿਰ) ਵੱਧ ਤੋਂ ਵੱਧ ਸੇਵਾ ਕੀਤੀ, (ਜਿਸ ਸਤਿਗੁਰੂ ਜੀ ਨੂੰ ਮੈਂ) ਨਮਸਕਾਰ ਕਰਦਾ ਹਾਂ ਜੋ ਜਗਤ ਦੇ ਬਹੁਤ ਹੀ ਉਤਕ੍ਰਿਸ਼ਟ ਦਰਜੇ ਦੇ ਹਨ।

**ਹੋਰ ਅਰਥ**—੨. (ਤੇ ਫਿਰ) ਬਹੁਤ ਬ੍ਰਿੱਧ ਅਵਸਥਾ ਵਿਖੇ ਜਗਤ ਗੁਰਦੇਵ ਬਣੇ (ਭਾਵ ਗੁਰਿਆਈ ਪਾਈ)।

**੬. ਇਸ਼ਟ ਗੁਰੂ**—ਸ੍ਰੀ ਗੁਰੂ ਰਾਮ ਦਾਸ ਜੀ ਦਾ—**ਮੰਗਲ**।

**ਰਾਮ ਰਾਮ ਇਕ ਨਾਮ ਹੈ ਭਏ ਬਿਸ਼ੇਸ਼ਨ ਦੋਇ।**
**ਰਾਜਾ ਭਗਤਿ ਸਰੂਪ ਤੇ ਚੰਦ ਦਾਸ ਲਖਿ ਸੋਇ॥ ੬॥**

**ਅਰਥ**—(ਸ੍ਰੀ ਗੁਰੂ ਰਾਮਦਾਸ ਜੀ ਤੇ ਰਾਮਚੰਦ ਜੀ ਦੋਹਾਂ ਦੇ ਨਾਮ ਵਿਚ) 'ਰਾਮ' 'ਰਾਮ' (ਤਾਂ) ਇਕੋ ਨਾਮ ਹੈ (ਅੱਗੇ ਇਸ 'ਰਾਮ' ਨਾਮ ਨਾਲ) ਦੋ ਵਿਸ਼ੇਸ਼ਨ (ਉਨ੍ਹਾਂ ਦੇ ਆਪਣੇ ਸਰੂਪ ਤੋਂ) ਪਏ ਹਨ। ਰਾਜਾ ਸਰੂਪ ਹੋਣ ਤੇ (ਉਨ੍ਹਾਂ ਦੇ 'ਨਾਮ' ਦੇ ਪਿੱਛੇ ਰਜੋਗੁਣੀ ਵਿਸ਼ੇਸ਼ਣ) ਚੰਦ (ਤੇ ਗੁਰੂ ਜੀ ਦੇ) ਭਗਤ (ਸਰੂਪ) (ਹੋਣ ਤੇ ਸਤੋਗੁਣੀ ਵਿਸ਼ੇਸ਼ਣ) ਦਾਸ (ਪਦ ਲੱਗਾ), ਇਹ ਜਾਣ ਲਓ।

**ਭਾਵ**—ਸ੍ਰੀ ਗੁਰੂ ਰਾਮਦਾਸ ਜੀ ਤੇ ਸ੍ਰੀ ਰਾਮ ਚੰਦ ਜੀ ਵਿਚ 'ਰਾਮ' ਪਦ ਤਾਂ ਇਕੋ ਹੈ; ਸ੍ਰੀ ਰਾਮ ਚੰਦ ਜੀ ਦੇ ਨਾਮ ਨਾਲ ਚੰਦ ਇਸ ਕਰਕੇ ਲੱਗਾ ਕਿ ਉਹ ਰਾਜਾ ਸਨ। ਰਾਜਾ ਦਾ ਬੀ ਅਰਥ ਹੈ ਪ੍ਰਕਾਸ਼ ਤੇ ਚੰਦ ਬੀ ਪ੍ਰਕਾਸ਼ ਦਿੰਦਾ ਹੈ, ਸੋ ਰਾਜਾ ਸਰੂਪ ਧਾਰਨ ਕਰਕੇ ਉਸ ਭਾਵ ਦਾ ਵਿਸ਼ੇਸ਼ਣ ਲੱਗਾ। ਗੁਰੂ ਰਾਮਦਾਸ ਜੀ ਭਗਤੀ ਦਾ ਸਰੂਪ ਸੇ, ਇਸ ਕਰਕੇ ਉਨ੍ਹਾਂ ਨਾਲ ਦਾਸ ਪਦ ਲੱਗਾ। ਦਾਸ ਦਾ ਧਾਤੂ ਅਰਥ ਹੈ=ਦੇਣਾ*, ਸੋ ਉਹ ਜੀਅਦਾਨ ਦੇ ਦਾਤੇ ਸਨ, ਇਸ

---

*ਸੰਸਕ੍ਰਿਤ ਧਾਤੂ ਹੈ ਦਾਸ਼੍ ਦਾਸ਼੍ਰੀ=ਦੇਣਾ; ਅਤੇ, ਦਾਸ੍ ਦਾਸ੍=ਦੇਣਾ, ਇਸ ਤੋਂ ਦਾਸ ਦਾ ਅਰਥ ਜਿਸਨੂੰ ਦਿੱਤਾ ਜਾਵੇ ਤਾਂ ਕਰਦੇ ਹੀ ਹਨ, ਜੋ ਦਾਨ ਕਰੇ ਉਹ, ਬੀ ਲਗਦੇ ਹਨ। ਮੋ: ਮੋ: ਵਿਲੀ: ਕੋਸ਼ ਵਿਚ ਦਾਸ ਪਦ ਦਾ ਅਰਥ ਐਉਂ ਬੀ ਲਾਇਆ ਹੈ:—ਉਹ ਜਿਸ ਅਗੇ ਤੁਹਫੇ ਪੇਸ਼ ਕੀਤੇ ਜਾਣ; ਭਾਵ ਜਿਸਨੂੰ ਸਿਖਾਂ ਦੀਆਂ ਭੇਟਾ ਸ੍ਵੀਕਾਰ ਕਰਨ ਦਾ ਅਧਿਕਾਰ ਹੋਵੇ।

ਕਰਕੇ 'ਦਾਸ' ਵਿਸ਼ੇਸ਼ਣ ਨਾਲ ਭੂਖਿਤ ਹੋਏ।

**੭. ਇਸ਼ਟ ਗੁਰੂ**—ਸ੍ਰੀ ਗੁਰੂ ਅਰਜਨ ਦੇਵ ਜੀ ਦਾ—**ਮੰਗਲ।**

**ਤਾਂਹਿ ਬਾਨ ਬਾਨੀ ਇਨਹੁ ਛੇਦਤਿ ਲੱਛ ਬਿਕਾਰ।**
**ਨਾਮ ਦੋਇ ਇਕ ਰੂਪ ਜਿਨ ਸ਼੍ਰੀ ਅਰਜੁਨ ਸੁਖਕਾਰ ॥੭॥**

[ ਬਾਨ=ਤੀਰ। ਬਾਨ=ਬਾਣੀ। ਲੱਛ=ਨਿਸ਼ਾਨਾ।
ਨਾਮ ਦੋਇ ਇਕ ਰੂਪ=ਸ਼ਬਦ ਵ੍ਰਿਤੀ ਦੇ ਅਸੂਲਾਂ ਮੂਜਬ ਇਥੇ ਪਹਿਲਾ ਤੀਸਰਾ ਤੇ ਦੂਸਰਾ ਚੌਥਾ ਪਦ ਲੱਗਣਗੇ, ਯਥਾ:—ਨਾਮ ਇਕ ਦੋਇ ਰੂਪ। ਨਾਮ ਦੋਇ ਤੇ ਇਕ ਰੂਪ ਜੋੜਨਾ ਗਲਤੀ ਹੋਵੇਗੀ, ਕਿਉਂਕਿ ਨਾਮ ਤਾਂ ਦੋ ਨਹੀਂ ਹਨ, ਇਕੋ ਹੈ, ਰੂਪ ਦੋ ਪ੍ਰਤੱਖ ਹਨ, ਗੁਰੂ ਅਰਜਨ ਜੀ ਅਵਤਾਰ ਹਨ, ਤੇ ਪਾਂਡਵ ਅਰਜਨ ਜੀਵ ਹੈ, ਸ੍ਰੀ ਕ੍ਰਿਸ਼ਨ ਜੀ ਦਾ ਸ਼ਿਸ਼ ਹੈ। ]

**ਅਰਥ**—ਉਸ ਦੇ (ਤਾਂ) ਤੀਰ ਤੇ ਇਨ੍ਹਾਂ ਦੀ ਬਾਣੀ (ਦੋਵੇਂ ਅਮੋਘ ਹਨ, ਉਸ ਦੇ ਤੀਰ) ਨਿਸ਼ਾਨੇ ਨੂੰ ਵਿੰਨ੍ਹ ਸਿਟਦੇ ਸਨ (ਇਨ੍ਹਾਂ ਦੀ ਬਾਣੀ) ਵਿਕਾਰਾਂ ਨੂੰ (ਵਿੰਨ੍ਹ ਸਿੱਟਦੀ ਹੈ)। ਨਾਮ ਤਾਂ (ਦੋਹਾਂ ਦਾ—'ਅਰਜਨ') ਇਕੋ ਹੈ ਪਰ ਵਜੂਦ ਦੋ ਹਨ (ਉਹ ਤੀਰ ਮਾਰਕੇ ਜਾਨ ਲੈਂਦੇ ਸਨ, ਇਹ) ਸ੍ਰੀ ਅਰਜਨ ਜੀ ( ਬਾਣੀ ਨਾਲ ਵਿਕਾਰਾਂ ਨੂੰ ਛੇਦ ਕੇ ) ਸੁਖਾਂ ਦਾ ਦਾਨ ਕਰਦੇ ਹਨ।

**ਭਾਵ**—ਪਾਂਡਵਾਂ ਵਿਚੋਂ ਅਰਜੁਨ ਜੀ ਅਮੋਘ ਬਾਣਾਂ ਦੇ ਚਲਾਉਣੇ ਵਿਚ ਬੜੇ ਪ੍ਰਸਿੱਧ ਸਨ ਤੇ ਗੁਰੂ ਪੰਚਮ ਜੀ ਦਾ ਪਵਿੱਤ੍ਰ ਨਾਮ ਭੀ ਅਰਜੁਨ ਹੈ ਇਸ ਕਰਕੇ ਕਹਿੰਦੇ ਹਨ ਨਾਮ ਤਾਂ ਇਕੋ ਹੈ ਪਰ ਰੂਪ ਦੋ ਹਨ। ਪਹਿਲੇ ਅਰਜੁਨ ਜੀ ਇਕ ਸ੍ਰੇਸ਼ਟ ਪੁਰਖ ਹਨ, ਸ੍ਰੀ ਕ੍ਰਿਸ਼ਨ ਜੀ ਦੇ ਸ਼ਿਸ਼ ਹਨ। ਪਰੰਤੂ ਗੁਰੂ ਅਰਜੁਨ ਜੀ ਈਸ਼੍ਵਰ ਕੋਟੀ ਹਨ, ਕਾਰਕ ਹਨ, ਗੁਰ ਅਵਤਾਰ ਹਨ, ਇਸ ਕਰਕੇ ਇਹ ਅਮੋਘ ਬਾਣੀ ਨਾਲ ਵਿਕਾਰਾਂ ਨੂੰ ਨਾਸ਼ ਕਰਕੇ ਜੀਅਦਾਨ ਦਿੰਦੇ ਹਨ।

ਕਈ ਗਿਆਨੀ ਇਸ ਦੋਹੇ ਨੂੰ ਪਿਛਲੇ ਦੋਹੇ ਨਾਲ ਲਾਉਂਦੇ ਹਨ ਕਿ ਰਾਮਚੰਦ੍ਰ ਜੀ ਤਾਂ ਅਮੋਘ ਬਾਣ ਮਾਰਦੇ ਹਨ, ਪਰ ਗੁਰੂ ਰਾਮਦਾਸ ਜੀ ਬਾਣੀ ਅਮੋਘ ਆਖਦੇ ਹਨ। ਪਰੰਤੂ ਇਸ ਨੂੰ ਪਿਛਲੇ ਦੋਹੇ ਨਾਲ ਲਾਉਣਾ ਠੀਕ ਨਹੀਂ, ਕਿਉਂਕਿ ਸ੍ਰੀ ਗੁਰੂ ਰਾਮਦਾਸ ਜੀ ਦਾ ਮੰਗਲ ਮੁੱਕ ਚੁੱਕਾ ਹੈ ਤੇ ਅੱਗੇ ਸ੍ਰੀ ਗੁਰੂ ਅਰਜਨ ਜੀ ਦਾ ਮੰਗਲ ਆਉਂਦਾ ਨਹੀਂ ਤੇ ਇਸ ਵਿਚ ਪਦ ਸ੍ਰੀ ਅਰਜਨ ਬੀ ਪਿਆ ਹੈ ਤਾਂ ਤੇ ਇਹ ਮੰਗਲ ਪੰਚਮ ਪਾਤਸ਼ਾਹ ਜੀ ਦਾ ਹੈ। ਇਸ ਅਰਥ ਨੂੰ ਢੁਕਾਉਣ ਲਈ ਇਥੇ ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਰਾਮਦਾਸ ਜੀ ਦਾ ਰੂਪ ਮੰਨਕੇ ਅਰਥ ਨੂੰ ਮਰੋੜਨਾ ਪੈਂਦਾ ਹੈ, ਪਰ ਇਹ ਖਿੱਚ ਹੈ ਤੇ ਇਕ ਹੋਰ ਗੱਲ ਇਸ ਅਰਥ ਨੂੰ ਸਪਸ਼ਟ ਖੰਡਨ ਕਰ ਦੇਂਦੀ ਹੈ। ਉਹ ਇਹ ਕਿ ਪਾਂਡਵ ਅਰਜਨ ਜੀ ਤਾਂ ਨਿਰੇ ਤੀਰ ਚਲਾਉਣ ਵਾਲੇ ਸਨ ਤੇ ਅਪਣੇ ਬਚਨਾਂ ਨਾਲ ਵਿਕਾਰ ਨਾਸ਼ ਕਰਨ ਵਾਲੇ ਸ਼ਬਦ ਦੇ ਦਾਤੇ ਤੇ ਕਾਰਕ ਨਹੀਂ ਸਨ, ਪਰ ਸ੍ਰੀ ਰਾਮਚੰਦ੍ਰ

ਜੀ ਤਾਂ ਤੀਰ ਅੰਦਾਜ਼ ਬੀ ਸਨ ਤੇ ਗੁਰਮੁਖ ਬੀ ਸਨ; ਤੇ ਉਪਦੇਸ਼ ਦੇਂਦੇ ਸਨ, ਸੋ ਇਕ ਵਿਚ ਨਿਰਾ ਬਾਣਾਂ ਦਾ ਗੁਣ ਤੇ ਇਕ ਵਿਚ ਨਿਰਾ ਬਾਣੀ ਦਾ ਗੁਣ ਇਹ ਪਦ ਸਫਲ ਨਹੀਂ ਹੋ ਸਕਣਗੇ। ਜੇ 'ਤਾਂਹਿ' ਦੇ ਅਰਥ 'ਰਾਮਚੰਦ' ਕਰੀਏ ਤਾਂ 'ਗੁਰ ਅਰਜਨ ਸੁਖਕਾਰ' ਦੇ ਮੁਕਾਬਲੇ ਤੇ ਸ੍ਰੀ ਰਾਮ ਜੀ ਵਿਚ 'ਦੁਖਕਾਰ' ਹੋਣ ਦੀ ਸੰਭਾਵਨਾ ਕਰਨੀ ਪਵੇਗੀ।

ਇਕ ਹੋਰ ਸ਼ੰਕਾ ਹੋ ਸਕਦੀ ਹੈ ਕਿ 'ਗੁਰੂ ਅਰਜਨ ਜੀ' ਤਾਂ ਅਵਤਾਰ ਸਨ ਤੇ 'ਪਾਂਡਵ ਅਰਜਨ' ਅਵਤਾਰ ਨਹੀਂ ਸੀ, ਉਸ ਨਾਲ ਉਪਮਾ ਦੇਣੀ ਨਜੂਨੋਪਮਾ ਹੋ ਜਾਊ। ਉੱਤਰ ਇਹ ਹੈ ਕਿ ਕਵਿ ਜੀ ਏਥੇ ਸਦ੍ਰਸ਼ਤਾ ਨਹੀਂ ਦਿਖਾ ਰਹੇ, ਸਗੋਂ ਵਿਸ਼ੇਸ਼ਤਾ ਦੱਸ ਰਹੇ ਹਨ, ਤੇ ਨਾਮ ਦੀ ਸਦ੍ਰਸ਼ਤਾ ਕਰਕੇ ਟਾਕਰਾ ਕਰਦੇ ਹਨ, ਪਰ ਸਰੂਪ ਦੀ ਭਿੰਨਤਾ ਆਪ ਸਪਸ਼ਟ ਦੱਸ ਕੇ ਵਿਸ਼ੇਸ਼ਤਾ ਦਰਸਾ ਰਹੇ ਹਨ। ਅਗਲੇ ਦੋਹੇ ਵਿਚ ਬੀ 'ਸਜੀਵ ਤੇ ਜੀਅ ਦਾਨ ਦਾਤੇ ਅਵਤਾਰ' ਦਾ 'ਜੜ੍ਹ ਅਗਨੀ' ਨਾਲ ਮੁਕਾਬਲਾ ਕਰਕੇ ਵਿਸ਼ੇਸ਼ਤਾ ਦੱਸ ਰਹੇ ਹਨ, ਤਿਵੇਂ ਏਥੇ ਬੀ ਵਿਸ਼ੇਸ਼ਤਾ ਦਾ ਭਾਵ ਪ੍ਰਧਾਨ ਹੈ।

## ੮. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਗੋਬਿੰਦ ਜੀ—ਮੰਗਲ।

**ਮਹਾਬੀਰ, ਅਗਨੀ, ਮਨਹੁੰ, ਅਰਿ ਬਨ, ਜਾਰਤਿ ਬ੍ਰਿੰਦ।**
**ਜੋਤਿ ਨਾਮ ਤੇ ਏਕ ਹੈ, ਤਨ ਜੁਗ ਹਰਿਗੋਬਿੰਦ ॥ ੮ ॥**

ਮਹਾਂਬੀਰ=ਵਿਸ਼ੇਸ਼ਣ ਹੈ ਪਦ 'ਹਰਿ ਗੋਵਿੰਦ' ਦਾ ਜੋ ਅੰਤ ਵਿਚ ਪਿਆ ਹੈ। ਹਰਿ ਪਦ ਦਾ ਅਰਥ ਬੀ ਅਗਨੀ ਹੈ ਤੇ ਗੋਵਿੰਦ ਪਦ ਦਾ ਅਰਥ ਬੀ ਅਗਨੀ ਐਉਂ ਬਣ ਜਾਂਦਾ ਹੈ ਕਿ ਗੋਵਿੰਦ ਪਦ ਵਿਸ਼ਨੂੰ ਦਾ ਬੀ ਵਾਚਕ ਹੈ ਤੇ ਵਿਸ਼ਨੂੰ ਦਾ ਇਕ ਅਰਥ ਅਗਨੀ ਬੀ ਹੈ। ਸੋ ਕਵਿ ਜੀ ਹਰਿ ਗੋਵਿੰਦ ਪਦ ਵਿਚ ਅਗਨੀ ਵਾਂਙੂ ਆਤਮ ਜੋਤੀ ਦੀ ਸੰਭਾਵਨਾ ਕਰਕੇ ਉਨ੍ਹਾਂ ਨੂੰ 'ਜੋਤੀ' ਰੂਪ ਤੱਕ ਕੇ ਅਗਨੀ ਦੀ ਜੋਤ ਨਾਲ ਟਾਕਰਾ ਕਰਕੇ ਵਿਸ਼ੇਸ਼ਤਾ ਦੱਸਦੇ ਹਨ।
ਮਨਹੂੰ=ਮਾਨੋਂ, ਮਾਨਿੰਦ, ਇਕ ਸਮ।
ਅਰਿ=ਵੈਰੀ, ਅਰਿ ਦਾ ਵਿਸ਼ੇਸ਼ਣ ਪਿਆ ਹੈ 'ਬ੍ਰਿੰਦ' ਪਦ। ( ਅ ) ਕੋਸ਼ਕਾਰਾਂ ਨੇ ਕਾਮ ਕ੍ਰੋਧ; ਲੋਭ, ਮੋਹ ਆਦਿ ਨੂੰ ਬੀ ਅਰਿ ਲਿਖਿਆ ਹੈ।
ਜੋਤਿ=[ਜ੍ਯੋਤਿ] ਅਗਨੀ, ਪ੍ਰਕਾਸ਼ ( ਅ ) ਆਤਮ ਪ੍ਰਕਾਸ਼।
ਜੁਗ=ਦੋ, ਭਾਵ ਅਣ ਅਤ।

**ਅਰਥ**—ਮਹਾਂਬੀਰ ( ਸ੍ਰੀ ਗੁਰੂ ) ਹਰਿਗੋਬਿੰਦ ਜੀ ਤੇ ਅਗਨੀ ਮਾਨੋ (=ਇਕ ਸਮ ਹਨ); (ਕਿਉਂਕਿ ਗੁਰੂ ਜੀ) ਵੈਰੀਆਂ ਦੇ ਸਮੂਹ ਨੂੰ (ਤੇ ਅਗਨੀ ਬਨ ਨੂੰ) ਸਾੜਦੇ ਹਨ ( ਦੋਹਾਂ ਦਾ) 'ਜੋਤਿ' ਨਾਮ ਤਾਂ ਇਕ ਹੈ, ਪਰ ਸਰੂਪ ਦੋ ਹਨ।

**ਭਾਵ**—ਹਰਿਗੋਬਿੰਦ ਦਾ ਅਰਥ ਅਗਨੀ ਹੋਣ ਕਰਕੇ, ਅਗਨੀ ਪਦ ਨਾਲ ਨਾਮ ਤੁੱਲਤਾ ਹੋਈ। ਉਹ 'ਬਾਲਣੇ' ਦੀ ਜੋਤ ਤੇ ਉਹ ਆਤਮ ਜੋਤਿ ਹੋਣ ਕਰਕੇ 'ਜੋਤਿ' ਪਦ ਵਿਚ ਤੁੱਲਤਾ ਹੋਈ ਤੇ

ਦੁਹਾਂ ਦਾ ਕਾਰਜ ਬੀ ਸਾੜਨਾ ਹੈ, ਸੋ ਬੀ ਤੁੱਲ ਹੋਇਆ, ਪਰ ਉਹ ਬਿਨਾਂ ਵਿਵੇਕ ਸਭ ਕੁਛ ਸਾੜਦੀ ਹੈ, ਉਹ ਕੇਵਲ ਸ਼ੱਤ੍ਰੂਆਂ ਨੂੰ ਨਾਸ਼ ਕਰਦੇ ਹਨ, ਉਹ ਬੀ ਇਸ ਲਈ ਕਿ ਸ਼ੱਤ੍ਰੂ ਸੰਤ ਜਨਾਂ ਨੂੰ ਦੁੱਖ ਦੇਂਦੇ ਹਨ ਸੋ ਉਨ੍ਹਾਂ ਦਾ ਨਾਸ਼ ਕਰਨਾ ਭਲੀ ਸ੍ਰਿਸ਼ਟੀ ਨੂੰ ਸੁਖ ਦੇਣਾ ਤੇ ਦੈਵੀ ਬਲ ਦੇਣਾ ਹੈ, ਇਸ ਦਾ ਕਾਰਣ ਦੱਸ ਕੇ ਕਵੀ ਜੀ ਵਿਸ਼ੇਸ਼ਤਾ ਵੱਲ ਇਸ਼ਾਰਾ ਕਰਦੇ ਹਨ ਕਿ ਦੋਹਾਂ ਲਈ 'ਜਯੋਤਿ' ਪਦ ਵਰਤਿਆ ਜਾਂਦਾ ਹੈ, ਪਰ ਸਰੂਪਾਂ ਵਿਚ ਫਰਕ ਹੈ, ਅਗਨੀ ਦਾ ਵਜੂਦ ਤੱਤਾਂ ਤੋਂ ਬਣਿਆਂ ਹੈ: ਕਾਰਬਨ, ਆਕਸੀਜਨ ਆਦਿ ਦੇ ਮੇਲ ਤੋਂ, ਤੇ ਜੜ੍ਹ ਹੈ। ਸਤਿਗੁਰੂ ਜੀ ਦੀ ਜਯੋਤਿ ਸ਼ੁਧ ਹੈ, ਆਤਮ ਸਰੂਪ ਹੈ, ਚੇਤਨ ਹੈ, ਸੁਖਦਾਈ ਹੈ ਤੇ ਪੂਰਨ ਹੈ।

## ੯. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿਰਾਇ ਜੀ—ਮੰਗਲ।

**ਹਰੀ ਰਾਇ ਸਭਿ ਸੁਰਨਿ ਕੋ ਸੋ ਸਰੂਪ ਹਰੀਰਾਇ।**
**ਜਗ ਗੁਰਤਾ ਇਹੁ ਅਧਿਕਤਾ ਬੰਦੌਂ ਪੰਕਜ ਪਾਇ ॥ ੯ ॥**

{ ਹਰੀ=ਵਿਸ਼ਨੂੰ। ਰਾਇ=ਰਾਜਾ।
ਸੋ=ਉਹ, ਉਵੇਂ,। (ਅ) ਉਹੋ ਸਰੂਪ ਹਨ ਹਰੀਰਾਇ=ਸ੍ਰੀ ਗੁਰੂ ਹਰਿਰਾਇ ਜੀ। }

**ਅਰਥ**—ਵਿਸ਼ਨੂੰ ਸਾਰੇ ਦੇਵਤਿਆਂ ਦਾ ਰਾਜਾ ਹੈ, ਤਿਵੇਂ ਸ੍ਰੀ ਹਰਿਰਾਇ ਜੀ ਬੀ (ਦੇਵਤਿਆਂ ਦੇ ਰਾਜਾ) ਸਰੂਪ ਹਨ, (ਪ੍ਰੰਤੂ) ਵਾਧਾ ਇਹ ਹੈ (ਕਿ ਆਪ ਦੇਵਤਿਆਂ ਦੇ ਰਾਜਾ ਹੋਣ ਦੇ ਨਾਲ) ਸਾਰੇ ਜਗਤ ਦੀ ਗੁਰਿਆਈ (ਦੀ ਪਦਵੀ ਪਰ ਬੀ ਹਨ, ਇਸ ਕਰਕੇ) ਮੈਂ (ਗੁਰੂ ਜੀ ਦੇ) ਚਰਨਾਂ ਕਵਲਾਂ ਪਰ ਨਮਸਕਾਰ ਕਰਦਾ ਹਾਂ।

**ਹੋਰ ਅਰਥ**—ਹਰਿ ਦਾ ਅਰਥ ਇੰਦ੍ਰ ਬੀ ਹੈ, ਇੰਦ੍ਰ ਸਿਰਫ ਸੁਰ ਲੋਕ ਦਾ ਰਾਜਾ ਹੈ, ਗੁਪਤਾਂ ਦਾ ਰਾਜਾ, ਪਰ ਗੁਰੂ ਜੀ ਜਗਤ ਗੁਰੂ ਬੀ ਹਨ, ਗੁਪਤ ਪ੍ਰਗਟ ਸਾਰੇ ਸੰਸਾਰ ਦੇ ਗੁਰੂ ਹਨ, ਗੁਪਤਾਂ ਦਾ 'ਰਾਜਾ ਸਰੂਪ' ਹੋਣਾ ਤਾਂ ਤੁਲਤਾ ਹੈ ਜੋ ਇਸਦੇ ਨਾਲ ਜਗਤ ਗੁਰੂ ਹੋਣਾ ਵਿਸ਼ੇਸ਼ਤਾ ਹੈ।

**ਸੂਚਨਾ**—ਖਿਆਲ ਰਹੇ ਕਿ ਹਰ ਦੋਹੇ ਵਿਚ ਕਵਿ ਜੀ ਸਤਿਗੁਰਾਂ ਦੀ ਵਿਸ਼ੇਸ਼ਤਾ ਦਰਸਾਉਂਦੇ ਚਲੇ ਆ ਰਹੇ ਹਨ।

## ੧੦. ਇਸ਼੍ਟ ਗੁਰੂ—ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ—ਮੰਗਲ।

**ਨਾਮ ਏਕ ਅਰੁ ਜੋਤਿ ਇਕੁ ਇਸ ਤੇ ਪਰਹਿ ਪਛਾਨ।**
**ਕਹੈ ਨਾਮ ਇਕ ਬਾਰ ਦ੍ਵੈ ਗੁਰ, ਹਰਿ ਕ੍ਰਿਸ਼ਨ ਸੁਜਾਨ ॥ ੧੦ ॥**

{ ਪਰਹਿ ਪਛਾਨ=ਪਰੇ ਦੀ ਪਛਾਣ। (ਅ) ਪਛਾਣ ਪੈਂਦੀ ਹੈ।
ਗੁਰ=ਇਕ ਪਦ ਨੂੰ ਉਸੇ ਨਾਲ ਗੁਣਿਆਂ ਜੋ ਬਣੇ ਉਹ 'ਗੁਰ', ਵਰਗ, ਮੁਰੱਬਾ। ਜਿਵੇਂ, ਨੌਂ ਨਾਏਂ ਇਕਾਸੀ। ੯+੯=੮੧। ਸੋ ਇਕਾਸੀ ਨੌਂ ਦਾ ਗੁਰ ਯਾ ਮੁਰੱਬਾ ਹੈ।
ਹਰਿ ਕ੍ਰਿਸ਼ਨ='ਕ੍ਰਿਸ਼ਨ×ਕ੍ਰਿਸ਼ਨ'। ਹਰਿ=ਬੀ ਕ੍ਰਿਸ਼ਨ ਦਾ ਇਕ ਨਾਮ ਹੈ। }

ਕ੍ਰਿਸ਼ਨ=ਬੀ ਕ੍ਰਿਸ਼ਨ ਦਾ ਹੀ ਨਾਮ ਹੈ।
ਹਰਿ ਕ੍ਰਿਸ਼ਨ=ਅੱਠਵੇਂ ਸਤਿਗੁਰੂ ਜੀ ਜੋ ( ਹਰਿ × ਕ੍ਰਿਸ਼ਨ ), ਕ੍ਰਿਸ਼ਨ ਪਦ ਦਾ ਹੀ ਵਰਗ ( ਮੁਟੇਬਾ ) ਹੋਣ ਕਰਕੇ ਕੀਮਤ ਵਿਚ ਅਧਿਕ ਹੋ ਗਿਆ।

**ਅਰਥ**-(ਚਾਹੋ ਅੱਠਵੇਂ ਗੁਰੂ ਜੀ ਦਾ ਤੇ ਦ੍ਵਾਪਰ ਦੇ ਅਵਤਾਰ ਜੀ ਦਾ) ਨਾਮ ਬੀ ਇਕ ਹੈ ਤੇ ਜੋਤਿ ਬੀ ਇਕੋ (ਦਿਸਦੀ ਹੈ ਪਰ) ਸੁਜਾਨ (ਪੁਰਖਾਂ) ਨੂੰ ਇਸ ਤੋਂ ਪਰੇ (ਇਕ ਹੋਰ) ਸਮਝ (ਬੀ ਪੈਂਦੀ ਹੈ ਕਿ) ਇਕੋ ਨਾਮ ਨੂੰ ਦੋ ਬਾਰ ਕਿਹਾਂ (ਉਹੋ) ਗੁਰੂ (ਮੁਟੇਬਾ) ਹੋ ਜਾਂਦਾ ਹੈ (ਜਿਵੇਂ) ਹਰਿਕ੍ਰਿਸ਼ਨ (ਪਦ ਹੈ)।

**ਹੋਰ ਅਰਥ**-ਇਕ ਵਾਰੀ ਉਹੋ ਨਾਮ-ਹਰਿਕ੍ਰਿਸ਼ਨ-ਕਿਹਾਂ ਦੋ ਵਾਰ ਹੋਕੇ (ਗੁਰ=) ਵਡਾ ਹੋ ਜਾਂਦਾ ਹੈ।

**ਭਾਵ**-'ਹਰਿ' ਪਦ ਦਾ ਅਰਥ ਕ੍ਰਿਸ਼ਨ ਹੈ, ਕ੍ਰਿਸ਼ਨ ਨਾਮ ਦ੍ਵਾਪਰ ਦੇ ਅਵਤਾਰ ਦਾ ਹੈ, ਤੇ ਅੱਠਵੇਂ ਗੁਰਾਂ ਦਾ ਨਾਮ ਬੀ ਹਰਿਕ੍ਰਿਸ਼ਨ ਹੀ ਹੈ, ਇਸ ਕਰਕੇ ਆਮ ਲੋਕ ਨਾਮ ਦੀ ਸਦਰਸ਼ਤਾ ਵਲ ਵੇਖਦੇ ਹਨ। ਫਿਰ ਉਹ ਬੀ ਅਵਤਾਰ ਹਨ, ਆਪ ਬੀ ਅਵਤਾਰ ਹਨ, ਤੇ ਵਰਤ ਰਹੇ ਯੁਗ ਦੇ ਅਵਤਾਰ ਹਨ, ਇਸ ਤੋਂ ਬੀ ਅਵਤਾਰ ਪਨੇ ਦੀ ਸਦਰਸ਼ਤਾ ਲਈ ਜਾਂਦੀ ਹੈ, ਪਰ ਕਵੀ ਜੀ ਦੱਸਦੇ ਹਨ ਕਿ ਸੁਜਾਨ ਪੁਰਖਾਂ ਨੂੰ ਇਸ ਵਿਚ ਬੀ ਗੁਰੂ ਜੀ ਦੀ ਅਧਿਕਤਾ ਦਿੱਸਦੀ ਹੈ। ਗਣਤ ਵਿਦਿਆ ਵਿਚ ਜੇ ਇਕੋ ਰਕਮ ਨੂੰ ਦੋ ਵਾਰ ਲਿਖ ਕੇ ਗੁਣ ਲਈਏ ਤਾਂ ਉਸ ਦੀ ਕੀਮਤ ਇਕ ਹੋਰ ਨਾਲੋਂ ਵਰਗ ਯਾ ਮੁਟੇਬਾ ਹੋ ਜਾਂਦੀ ਹੈ, ਜਿਵੇਂ ੪ × ੪=੧੬ ਹੋ ਜਾਂਦੇ ਹਨ। ਤਿਵੇਂ ਕ੍ਰਿਸ਼ਨ × ਕ੍ਰਿਸ਼ਨ=ਕ੍ਰਿਸ਼ਨ² ਹੋਗਿਆ। ਭਾਵ ਜਿਤਨੀ ਕੀਮਤ ਕ੍ਰਿਸ਼ਨ ਪਦ ਦੀ ਹੈ, ਉਹੋ ਹਰੀ ਕ੍ਰਿਸ਼ਨ ਵਿਚ ਅਪਣਾ ਵਰਗ ਯਾ ਮੁਟੇਬਾ ਹੋ ਗਈ ਹੈ, ਗੁਰ ਪਦ ਤੋਂ ਏਥੇ ਇਹ ਭਾਵ ਹੈ। ਜੇ ਲਓ ਕਿ ਗੁਰੂ ਹਰਿ ਕ੍ਰਿਸ਼ਨ ਜੀ ਦੀ ਗੌਰਵਤਾ ਅੰਕਾਂ ਵਿਚ ਦਿਖਾਈਏ ਤਾਂ ੮੧ ਹੈ, ਹੁਣ ਦ੍ਵਾਪਰ ਦੇ ਅਵਤਾਰ ਦੀ ਗੌਰਵਤਾ ਇਸ ਦਾ ਵਰਗ ਮੂਲ* ਹੋਵੇਗੀ, ਅਰਥਾਤ ੯। ਜੇ ਕ੍ਰਿਸ਼ਨ ਪਦ ਦੀ ਗੌਰਵਤਾ ੯ ਹੈ ਤਾਂ ਹਰਿਕ੍ਰਿਸ਼ਨ ਪਦ ਦੀ ਹੋਈ ੯ × ੯=੮੧। ਇਸ ਵਿਚ ਬੀ ਕਵਿ ਜੀ ਕਿਸ ਪਰਾਲੋਲਕਤਾ ਨਾਲ ਵਿਸ਼ੇਸ਼ਤਾ ਦਿਖਾ ਰਹੇ ਹਨ। ਮੁਰਾਦ ਕਵੀ ਜੀ ਦੀ ਵਾਧੇ ਵਿਚ ਇਹ ਹੈ ਕਿ ਸ੍ਰੀ ਕ੍ਰਿਸ਼ਨ ਜੀ ਨਿਰੇ ਅਵਤਾਰ ਹਨ, ਪਰ ਹਰਿਕ੍ਰਿਸ਼ਨ ਜੀ 'ਗੁਰ ਅਵਤਾਰ' ਹਨ। ਦਸ ਪਾਤਸ਼ਾਹੀਆਂ ਦੇ ਗੁਰੂ ਪਦ ਦਾ ਗੁਰੂ ਅਕਾਲ ਪੁਰਖ ਹੈ, ਪਰ ਰਾਮ ਕ੍ਰਿਸ਼ਨ ਆਦਿ ਅਵਤਾਰਾਂ ਦੇ ਗੁਰ ਮਨੁੱਖਾਂ ਵਿਚੋਂ ਸਨ।

**੧੧ ਇਸ੍ਟ ਗੁਰੂ**-ਸ੍ਰੀ ਗੁਰੂ ਤੇਗ ਬਹਾਦਰ ਜੀ-**ਮੰਗਲ**।

**ਤੇਗ ਬਹਾਦਰ ਸਤਿਗੁਰੂ ਸਾਦਰ ਸਿਮਰੇ ਜੋਇ।**
**ਹਾਦਰ ਵੈਰ ਬਿਹੀਨ ਹੁਇ, ਬੰਦੌਂ ਤਿਨ ਪਦ ਦੋਇ॥੧੧॥**

**ਅਰਥ**-(ਸ੍ਰੀ) ਸਤਿਗੁਰੂ ਤੇਗ ਬਹਾਦਰ ਜੀ ਨੂੰ ਜੋ ਆਦਰ ਨਾਲ ਯਾਦ ਕਰੇ (ਉਸ ਪਾਸ

*Square root.

ਆਪ) ਜਿਨਾਂ ਦੇਰ ਦੇ ਹਾਜ਼ਰ ਹੋ ਜਾਂਦੇ ਹਨ, ਉਨ੍ਹਾਂ ਦੇ ਦੋਹਾਂ ਚਰਨਾਂ ਨੂੰ ਮੈਂ ਨਮਸਕਾਰ ਕਰਦਾ ਹਾਂ।

### ੧੨. ਇਸ੍ਰ ਗੁਰੂ—ਸ੍ਰੀ ਗੁਰੂ ਗੋਬਿੰਦ ਸਿੰਘ ਜੀ—ਮੰਗਲ।

ਨਾਮ ਪਿਤਾਮੇ ਕੋ ਲੀਯੋ ਹਰਿ ਪਦ ਮ੍ਰਿਗਪਤਿ ਜਾਨ।
ਆਗਲ ਪਦ ਪਾਛੇ ਕਹੇ ਗੋਬਿੰਦ ਸਿੰਘ ਬਖਾਨਿ ॥ ੧੨ ॥

[ ਪਿਤਾਮਾ=ਦਾਦਾ ਜੀ, ਗੁਰੂ ਹਰਿ ਗੋਬਿੰਦ ਜੀ।
ਮ੍ਰਿਗਪਤਿ=ਸ਼ੇਰ, ਸਿੰਘ। ਹਰਿ ਪਦ ਮ੍ਰਿਗਪਤਿ ਜਾਨਿ=(ਲਵਜ਼) 'ਹਰਿ' ਦਾ ਅਰਥ 'ਸ਼ੇਰ' ਯਾ 'ਸਿੰਘ' ਜਾਣੀਦਾ ਹੈ। ਪ੍ਰਸਿੱਧ ਹੈ।
ਬਖਾਨਿ=ਵਰਣਨ ਹੁੰਦਾ ਹੈ। ਉਚਾਰਨ ਹੋ ਜਾਂਦਾ ਹੈ। ]

**ਅਰਥ**—(ਸ੍ਰੀ ਗੁਰੂ ਗੋਬਿੰਦ ਜੀ ਦੇ) ਪਿਤਾਮੇ (ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਨਾਮ) ਲਿਆਂ ਹੀ (ਪਦ) ਗੋਬਿੰਦ ਸਿੰਘ ਉਚਾਰਨ ਹੋ ਜਾਂਦਾ ਹੈ (ਐਉਂ ਕਿ) ਪਹਿਲਾ ਪਦ 'ਹਰਿ' ਪਿਛੇ ਕਹਿ ਦੇਈਏ (ਕਿਉਂਕਿ) ਪਦ 'ਹਰਿ' ਦਾ ਅਰਥ 'ਸਿੰਘ' ਪਦ ਹੀ ਪ੍ਰਸਿੱਧ ਹੈ।

**ਭਾਵ**—'ਹਰਿ ਗੋਬਿੰਦ' ਪਦ ਨੂੰ ਉਲਟਾਈਏ ਤਾਂ 'ਗੋਬਿੰਦ ਹਰਿ' ਬਣਦਾ ਹੈ। 'ਹਰਿ' ਦਾ ਅਰਥ ਹੈ 'ਸਿੰਘ' ਸੋ 'ਗੋਬਿੰਦ ਹਰਿ' 'ਗੋਬਿੰਦ ਸਿੰਘ' ਹੋ ਗਿਆ। ਇਥੇ ਕਵੀ ਜੀ ਸਦਰਸ਼ਤਾ ਦਿਖਾ ਰਹੇ ਹਨ, ਕਿਉਂਕਿ ਸਿੱਖੀ ਦਾ ਅਸੂਲ ਦਸਾਂ ਸਤਿਗੁਰਾਂ ਨੂੰ ਇਕ ਰੂਪ ਮੰਨਣੇ ਦਾ ਹੈ। ਸਦਰਸ਼ਤਾ ਤਾਂ ਕਵਿ ਜੀ ਨੇ ਅੱਖਰਾਂ ਵਿਚ ਦਰਸਾਈ ਪਰ ਕਟਾਖਸ਼ ਕਵਿ ਦਾ ਦੋਹਾਂ ਸਤਿਗੁਰਾਂ ਦੇ ਬੀਰਰਸੀ ਜੀਵਨ ਤੇ ਰੂਹਾਨੀ ਜੀਵਨ ਦੀ ਏਕਤਾ ਦਰਸਾਉਣ ਤੋਂ ਹੈ ਜੋ ਮੰਨੀ ਪ੍ਰਮੰਨੀ ਗਲ ਹੈ।

### ੧੩. ਸਮਸਤ ਗੁਰ ਮੰਗਲ।

ਨਵਮੀ ਬਰਨੌਂ ਰਾਸਿ ਅਬਿ, ਸਭਿ ਸਤਿਗੁਰੂ ਮਨਾਇ।
ਬੀਸਹੁੰ ਪਦ ਅਰਬਿੰਦ ਕੋ ਬਾਰ ਬਾਰ ਸਿਰ ਨਿਆਇ ॥ ੧੩ ॥

[ ਬੀਸਹੁੰ=ਸ਼੍ਰੇਸ਼ਟ*। (ਅ) ੨੦। ਕਵੀ ਜੀ ਨੇ ਇਹ ਪਦ ਸ਼ਲੇਖ ਵਰਤਿਆ ਹੈ। ਮੁਰਾਦ ਉਨ੍ਹਾਂ ਦੀ ਹੈ ਸ਼੍ਰੇਸ਼ਟ ਚਰਨ ਕਵਲਾਂ ਤੋਂ ਪਰ ਪਦ ਐਸਾ ਵਰਤਿਆ ਹੈ ਕਿ ਜਿਸ ਦੇ ਅਰਥ ਗੇਣਤੀ ਵਿਚ ੨੦ ਹਨ ਤੇ ਜੋ ਸਾਰਥਕ ਹੈ ਕਿ ਦਸਾਂ ਸਤਿਗੁਰਾਂ ਦੇ ਪਵਿੱਤ੍ਰ ਚਰਣ ਕਵਲ ਗੇਣਤੀ ਵਿਚ ਬੀਸ ਹਨ। ਫਿਰ ਬੀਸ ਪਦ ਮੁਹਾਵਰੇ ਵਿਚ ਬਿਸ੍ਰੇਤ† ਨਾਲ ਵਰਤੀਂਦਾ ਹੈ। ਇਸ ਵਰਤਾਉ

*ਕਈ ਹਿੰਦੀ ਕਵੀਆਂ ਨੇ ਭੀ 'ਬੀਸ' ਪਦ—ਸ੍ਰੇਸ਼ਟ; ਅੱਛਾ, ਉੱਤਮ ਅਰਥਾਂ ਵਿਚ ਵਰਤਿਆ ਹੈ। ਯਥਾ:—ਤਾਂਕੀ ਜਨੁ ਮਹਿਮਾ ਕਰੀ, ਬੀਸ ਰਾਜ ਤੇ ਬੀਸ। [ਦੇਵ ਸੁਆਮੀ

†ਜਿਵੇਂ ਗੁਰਵਾਕ ਹੈ 'ਬੀਸ ਬਿਸਵੇ ਗੁਰ ਕਾ ਮਨ ਮਾਨੈ'।

ਤਾਂ ਇਸ ਵਿਚ 'ਸੰਪੂਰਨ' ਦੇ ਅਰਥ ਦੀ ਸੰਭਾਵਨਾ ਹੈ, ਭਾਵ ਹੈ ਕਿ ਸੰਪੂਰਨ ਸਤਿਗੁਰਾਂ ਦੇ ਚਰਨਾਂ ਨੂੰ।

ਅਰਥ—ਸਾਰੇ ਸਤਿਗੁਰਾਂ ਨੂੰ ਮਨਾਕੇ (ਉਨ੍ਹਾਂ ਦੇ) ਸ੍ਰੇਸ਼ਟ ਚਰਨਾਂ ਕਵਲਾਂ ਤੇ ਬਾਰ ਬਾਰ ਸਿਰ ਨਿਵਾਕੇ (ਭਾਵ ਵੰਦਨਾ ਕਰਕੇ) ਹੁਣ ਮੈਂ (ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ) ਨੌਮੀ ਰਾਸ ਕਥਨ ਕਰਦਾ ਹਾਂ। [ਕਥਾ ਆਰੰਭ]

ਦੋਹਰਾ ॥ ਕਥਾ ਗੁਰੂ ਹਰਿਰਾਇ ਕੀ ਸੁਨਿ ਸ੍ਰੋਤਾ ਸਵਧਾਨ ! ਪਾਵਨ ਪੁੰਨ ਉਪਾਵਨੀ ਗਨ ਪਾਪਨ ਕੀ ਹਾਨ ॥ ੧੪ ॥ ਸ੍ਰੀ ਸਤਿਗੁਰ ਹਰਿਰਾਇ ਜੀ ਬੈਠੇ ਤਖਤ ਸੁਹਾਇੰ। ਪਦ ਸਾਰੇ ਪਤਿਸ਼ਾਹ ਕੋ ਤਿਨਹੀ ਕੋ ਬਨਿਆਇ ॥ ੧੫ ॥ ਸ੍ਵੈਯਾ ॥ ਜਾਮਨਿ ਜਾਮ ਰਹੇ ਜਬਿ, ਜਾਗਤਿ, ਸੌਚ ਕਰੈਂ ਪੁਨ ਨੀਰ ਸ਼ਨਾਨੈਂ। ਗਾਗਰ ਏਕ ਸੌ ਏਕ ਕੇ ਸੰਗ ਮਲੈਂ ਨਿਜ ਅੰਗ ਕੋ, ਸੇਵਕ ਆਨੈਂ। ਆਸਨ ਪੈ ਥਿਰ ਹੋਇ ਅਗਾਧ ਬਿਲੋਚਨ ਮੂੰਦਿ ਸਮਾਧਿ ਕੋ ਠਾਨੈਂ। ਆਨੰਦ ਰੂਪ ਅਨੂਪ ਬਿਖੈ ਨਿਜ ਬ੍ਰਿੱਤਿ ਟਿਕਾਇ ਥਿਰੈਂ ਇਕ ਥਾਨੈਂ ॥੧੬॥ ਬੈਠੇ ਅਡੋਲ ਰਹੈਂ ਗੁਰ ਪੂਰਨ ਆਤਮ ਬ੍ਰਹਮ ਸਮਾਧਿ ਲਗਾਏ। ਬਾਹਰ ਗਾਇਕ[1] ਗਾਵਤਿ ਹੈਂ ਸਤਿਨਾਮ ਮਹਾਤਮ ਕੋ ਸੁਖਦਾਏ। ਬਾਦਤ ਬਾਜਤਿ ਤਾਲ ਮਿਲਾਵਤਿ ਪ੍ਰੇਮ ਵਧੇ ਸੁਨਿਬੇ ਚਿਤ ਲਾਏ। ਸੇਵਕ ਬੈਠਿ ਸੁਨੈਂ ਸਮੁਦਾਇ ਸੁ ਵਾਹਿਗੁਰੂ ਮੁਖ ਜਾਪੁ ਅਲਾਏਂ ॥੧੭॥ ਅੰਮ੍ਰਿਤ ਵੇਲ ਤੇ ਹੋਤਿ ਪ੍ਰਭਾਤਿ ਸਮਾਧਿ ਛੁਟੈ ਦ੍ਰਿਗ ਕੋ ਬਿਕਸਾਏਂ। ਚੰਦਨ ਕੁੰਕਮ ਸੋਂ ਘਨਸਾਰ[2] ਮਿਲਾਇ ਘਸਾਇ ਕੈ ਸੇਵਕ ਲਯਾਏਂ। ਭਾਲ ਪੈ ਸੁੰਦਰ ਟੀਕੋ ਲਗਾਇ ਮਹਾਂ ਦੁਤਿ ਪਾਇ ਮਨੋ ਜਲਜਾਏ[3]। ਸੁੰਦਰ ਸੂਖਮ ਚੀਰ ਸ਼ਰੀਰ ਤਬੈ ਪਹਿਰੈਂ ਗੁਰ ਅੰਗ ਸਜਾਏਂ ॥੧੮॥ ਕਬਿੱਤ ॥ ਏਕ ਸਤ ਏਕ ਪਾਟ ਜਾਮੇ ਕੋ ਬਨਾਇ ਠਾਟ[4] ਸੂਖਮ ਅਧਿਕ ਅੰਗ ਸੁੰਦਰ ਸਜਾਵਈ। ਪਾਗ ਪਰ ਜਿਗਾ ਲਗੇ ਜਬਰ ਜਵਾਹਰ ਸੋਂ, ਸ਼ੋਭੈ ਮੁਖ ਮੰਡਲ ਤੇ ਕੁੰਡਲ ਝੁਲਾਵਈ*। ਕੰਚਨ ਕੇ ਕੰਕਨ ਜਰਾਊ ਜ਼ੇਬ ਜਾਗ ਰਹੀ, ਫੂਲਮਾਲ ਕੰਠ ਮੈਂ ਬਿਸਾਲ ਛਬਿ ਪਾਵਈ। ਅਤਰ ਸੁਗੰਧਿ ਲਾਇ ਦੀਨਨਿ ਕੋ ਬੰਧੁ ਪੁਨ ਚੋਆ ਅਰੁ ਚੰਦਨ ਤੇ ਅੰਗ ਮਹਿਕਾਵਈਂ ॥੧੯॥ ਉਠਿ ਕੈ ਚਲਤਿ ਜਬਿ ਜਾਮੇ ਕੋ ਸਮੇਟੇ ਤਬਿ, ਬਾਕ ਜੋ ਪਿਤਾਮੇ ਕਹਯੋ ਫੂਲ ਟਟ ਜਾਨਿ ਤੇ। ਉਮਰ ਪ੍ਰਜੰਤ ਸੋਊ ਨੇਮ ਕੋ ਨਿਬਾਹਤੇ

[1]ਰਾਗੀ, ਰਬਾਬੀ। [2]ਕਪੂਰ। [3]ਮਨੋ+ਜਲਜਾਏ=ਮਾਨੋ ਕਵਲ ਹੈ। (ਅ)ਮਨੋਜ+ਲਜਾਏ=ਕਾਮ ਭੀ ਸ਼ਰਮਾਏ। [4]ਜਾਮੇ ਦੀ ਬਨਾਵਟ ੧੦੧ ਕਲੀਆਂ ਵਾਲੀ ਸੀ।

*ਦੇਖੋ ਰਾਸ ੪ ਅੰਸੂ ੪੫ ਅੰਕ ੨੭ ਦੀ ਹੇਠਲੀ ਟੂਕ।

ਆਪ, ਛੋਰਿ ਕਰਿ ਚੀਰ ਨਹੀਂ ਕਬਿਹੂ ਪਰਾਨਤੇ । ਚੌਤਿ ਹੀ ਪ੍ਰਭਾਤਿ ਆਇ ਬੈਠਤਿ ਦਿਵਾਨ ਵਿਖੈ,ਬਾਜਤਿ ਰਬਾਬ ਸੋ ਮ੍ਰਿਦੰਗ ਧੁਨਿ ਠਾਨਤੇ। ਸੁਨੈਂ ਮੌਨ ਠਾਨਿਤੇ, ਮਹਾਨ ਸੁਖ ਮਾਨਿਤੇ, ਕਸ਼ਟ ਗਨ ਹਾਨਿਤੇ, ਸੁ ਉਧਰੈਂ ਜਹਾਨ ਤੇ[1] ॥ ੨੦ ॥ ਗੁਰੂ ਕੇ ਦਰਸ ਹੇਤੁ ਆਇ ਤਿਹ ਸਮੈ ਸਿਖ, ਦੇਖਿਬੇ ਤੇ[2] ਭਗਤਿ ਅੰਕੁਰ ਹੋਇ ਆਵਈ। ਪ੍ਰੇਮ ਸੋਂ ਪ੍ਰਤੀਤ ਧਰਿ ਦਰਸੈਂ ਹਜ਼ੂਰ ਕੋਊ ਭ੍ਰਾਤਕਾਲ ਫਲ ਮਨ ਬਾਂਛਤਿ ਕੋ ਪਾਵਈ । ਬੈਠੇ ਰਹੈਂ ਕੇਤੇ ਕਾਲ ਸ੍ਰੀ ਗੁਰੂ ਕ੍ਰਿਪਾਲ ਮਹਾਂ, ਸੰਗਤਿ ਨਿਹਾਲ ਕਰੈਂ ਦਰਸ ਦਿਖਾਵਈ।ਦਾਸ ਉਰ ਭਾਵਈਂ ਅਨੰਦ ਉਪਜਾਵਈਂ,ਬਦਨਬਿਕਸਾਵਈਂ ਸੁਛਬਿ ਤੇ ਸੁਹਾਵਈਂ ॥ ੨੧ ॥ ਚਰਨ ਕਮਲ*ਸੰਗ ਆਰਤੀ ਕੋ ਗਾਵੈਂ ਜਬਿ, ਕੀਰਤਨ ਭੋਗ ਤੇ ਕਰਤਿ ਅਰਦਾਸ ਕੋ । ਸੂਪਕਾਰ ਆਇ ਕੈ ਅਗਾਰੀ ਥਿਰ ਹੋਇ ਪੁਨ 'ਦੇਗ ਭਈ ਤਯਾਰ' ਕਰੈ ਬਾਕਨਿ ਪ੍ਰਕਾਸ਼ ਕੋ। ਆਇਸੁ ਲੈ ਗੁਰੂ ਹਰਿਰਾਇ ਕੀ ਸਿਧਾਵੈ ਫੇਰ, ਆਨਤਿ ਹਕਾਰਿ ਸਿਖ ਸੰਗਤਿ ਸੋ ਦਾਸ ਕੋ । ਲੰਗਰ ਮੈਂ ਜਾਇ ਸਮੁਦਾਇ ਕੋ ਮਿਲਾਇ ਕਰਿ ਭੋਜਨ ਕੋ ਖਾਇ ਤ੍ਰਿਪਤਾਇ ਸਾਦ ਰਾਸ ਕੋ[3] ॥ ੨੨ ॥ ਜੈਸੇ ਉਡ ਮੰਡਲ ਮੈਂ ਚੰਦ੍ਰਮਾ ਬਿਰਾਜੈ ਬਹੁ ਤੈਸੇ ਦ੍ਯੁਤਿ ਹੋਤਿ ਗਨ ਸੰਗਤਾਂ ਪ੍ਰਵਾਰ ਤੇ।ਚੌਂਕੇ† ਕੀ ਮ੍ਰਿਜਾਦ ਸੰਗ,ਅਸਨ ਪੁਨੀਤ ਬਨੈ, ਸ੍ਵਾਦਲ ਬਿਸਾਲ ਹੋਇ ਅਨਿਕ ਪ੍ਰਕਾਰ ਤੇ।ਆਮਿਖ ਨ ਪਰੈ ਦੇਗ, ਸਗਰੇ ਬਰਜ ਦੀਨਿ 'ਭਖੈ ਨਹਿ ਕੋਊ' ਗੁਰ ਆਇਸੁ ਕੋ ਧਾਰ ਤੇ‡।ਬਾਬੇ ਗੁਰ ਦਿੱਤੇ ਭਨ ਤਯਾਗ ਕੀਨਿ ਜਬਿ ਹੀ ਤੇ

[1]ਸਾਰੇ ਕਸ਼ਟ ਦੂਰ ਕਰਦੇ ਤੇ ਜਗਤ ਤੋਂ ਉਧਾਰਦੇ। [2]ਗੁਰੂ ਜੀ ਦੇ ਦਰਸ਼ਨ ਤੋਂ। [3]ਬਹੁਤੇ ਸ੍ਵਾਦਲ (ਅਹਾਰ) ਨੂੰ ਖਾਕੇ ।। (ਅ) ਸਾਰਿਆਂ ਨੂੰ ਸ੍ਵਾਦੀਕ ਭੋਜਨ ਖਿਲਾਕੇ ਤ੍ਰਿਪਤਾਉਂਦੇ ਹਨ ।

*ਦੇਖੋ ਰਾਸ ੫ ਅੰਸੂ ੪੩ ਅੰਕ ੩੫ ਪੰਨਾ ੨੬੮੨ ਦੀ ਹੇਠਲੀ ਟੂਕ।

†ਇਸ ਦਾ ਮਤਲਬ ਚੌਂਕੇ ਦੇ ਭਰਮ ਦਾ ਨਹੀਂ, ਪਰ ਚੌਂਕੇ ਦੀ ਸਫਾਈ ਤੋਂ ਹੈ। ਉੱਚੇ ਪਕੀ ਥਾਂ ਉੱਤੇ ਹੀ ਗਰਮ ਖਾਧਿਆਂ ਅਨੇਕਾਂ ਰੋਗਾਂ ਤੋਂ ਬਚਾਉ ਹੁੰਦਾ ਹੈ, ਅੱਜ ਕਲ ਜੋ ਪਛਮੀ ਤੀਵੀਆਂ ਦੀ ਰੀਸ ਤੇ ਖਾਣ ਪਾਣ ਦੇ ਤੌਰ ਤਰੀਕੇ ਹਨ ਇਨ੍ਹਾਂ ਵਿਚ ਮੱਖੀਆਂ ਦੇ ਸਪਰਸ਼ ਨਾਲ ਤੇ ਕਈ ਮੈਲੇ ਹੱਥਾਂ ਵਾਲੇ ਰੋਗ ਗ੍ਰਸਤ ਲੋਕਾਂ ਦੀ ਛੋਹ ਦੇਣੀ ਨਾਲ ਡਾਕਟਰ ਲੋਕ ਬੀ ਭਿਆਨਕ ਬੀਮਾਰੀਆਂ ਦਾ ਫੈਲਣਾ ਦੱਸ ਰਹੇ ਹਨ। ਕਵਿ ਜੀ ਬੀ 'ਅਸਨ ਪੁਨੀਤ ਬਨੈ' ਲਿਖਦੇ ਹਨ। ‡ਹੁਣ ਤਕ ਇਹ ਰਿਵਾਜ ਹੈ ਕਿ ਦੇਗ ਵਿਚ ਮਹਾਂ ਪ੍ਰਸ਼ਾਦ ਰਿੰਨ੍ਹਣੇ ਦੀ ਆਗਯਾ ਨਹੀਂ। ਨਮੂਨੇ ਲਈ ਹਜ਼ੂਰ ਸਾਹਿਬ ਜਾਕੇ ਦਰਸ਼ਨ ਕਰੋ। ਛਕਣ ਵਾਲੇ ਅਲੱਗ ਬਨਾ ਲੈਂਦੇ ਹਨ, ਲੰਗਰ ਵਿਚ ਮਹਾਂ ਪ੍ਰਸ਼ਾਦ ਨਹੀਂ ਬਣਦਾ। ਕਾਰਨ ਭ੍ਰਮ ਨਹੀਂ ਪਰ ਇਹ ਕਿ ਗੁਰੂ ਕਾ ਲੰਗਰ ਹਰ ਮਤ ਹਰ ਪ੍ਰਾਣੀ ਵਾਸਤੇ ਹੈ, ਜੋ ਮਾਸ ਨਹੀਂ ਖਾਂਦੇ ਓਹ ਫਿਰ ਲੰਗਰੋਂ ਵਾਂਜੇ ਜਾਂਦੇ ਹਨ। ਇਹ ਕਾਰਨ ਰਹਿਤ ਨਾਮਿਆਂ ਵਿਚ ਦਿੱਤਾ ਹੈ।

ਨੇਮ ਧਾਰਿ ਤਬਿ ਤੇ ਰਹੈਂ ਸੁ ਐਸੀ ਢਾਰ ਤੇ ॥੨੩॥ ਦੋਹਰਾ ॥ ਬ੍ਰਹਮਚਰਜ ਕੀ ਜੁਗਤਿ ਮਹਿਂ ਰਹੈਂ ਬਿਸਾਲ ਕ੍ਰਿਪਾਲੁ । ਅਚਿ ਅਹਾਰ ਕਰਿ ਦੋਸ਼ ਤੇ, ਪ੍ਰਿਥਕ ਹੋਇਂ ਤਿਸ ਕਾਲ ॥ ੨੪ ॥ ਸੈਯਾ ॥ ਪੌਢਿ ਰਹੈਂ ਸ਼ੁਭ ਸੇਜ ਪੈ ਫੇਰ ਕਰੈਂ ਸੁਖ ਸੈਨ ਗੁਰੂ ਹਰਿਰਾਇ।ਫੇਰ ਢਰੇ ਦਿਨ ਊਠਤਿ ਹੈਂ ਤਬਿ,ਆਯੁਧ ਲੇਤਿ ਸਮੀਪ ਮੰਗਾਇ।ਕੰਚਨ ਮੂਠ ਦਿਪੈ ਸ਼ਮਸ਼ੇਰ ਗਰੇ ਪਹਿਰੈਂ ਸਮ ਸ਼ੇਰ ਸੁਹਾਏ । ਹੀਰੇ ਸਮੂਹ ਜਰੇ ਮੁਕਤਾ,ਭਰਿ ਤੀਰਨਿ ਸੰਗ ਨਿਖੰਗ ਲਗਾਏ ॥੨੫॥ ਹਾਥ ਸਰਾਸਨ ਧਾਰਿ ਕਠੋਰ, ਕਸੇ ਕਟਿ ਕੌ ਘਰ ਪੌਰ ਮੇਂ ਆਵੈਂ। ਚੰਚਲ ਅੰਗ ਤਰੰਗ ਅਰੂਢਤਿ ਜਾਤਿ ਸ਼ਿਕਾਰ ਬਿਸਾਲ ਕੁਦਾਵੈਂ।ਕਾਨਨ ਕੇ ਪਸੁ ਬ੍ਰਿੰਦ ਬਿਹੰਗਮ ਆਇਸੁ ਦੀਨਿ ਨਹੀਂ ਤਿਨ ਘਾਵੈਂ । ਦੌ ਕਰਿ ਖੇਦ¹ ਗਹੈਂ ਗਨ ਜੀਵਤਿ, ਲਜਾਵਤਿ ਪਾਲਨ ਕੋ ਕਰ ਲਾਵੈਂ ॥ ੨੬ ॥ ਸੰਗ ਚਢੈਂ ਭਟ ਆਯੁਧ ਕੋ ਧਰਿ, ਬ੍ਰਿੰਦ ਚਮੂ ਮਧਿ ਰਾਜਤਿ ਹੈਂ। ਬੋਲਤਿ ਅੱਗ੍ਰ ਨਕੀਬ ਚਲੈਂ ਬਡਿ ਧੁਕਤਿ ਦੁੰਦਭਿ ਬਾਜਤਿ ਹੈਂ । ਕਾਨਨ ਤੇ ਗਹਿ ਜੀਵਨ ਕੋ ਗ੍ਰਿਹ ਲਜਾਇ ਤਿਨੈ ਸੁਖ ਸਾਜਤਿ ਹੈਂ । ਬਾਘ, ਬਿਲਾਉ,ਸਸੇ, ਮ੍ਰਿਗ, ਰੋਝ, ਝੰਖਾਰਨਿ² ਬ੍ਰਿੰਦ ਜਿ ਭਾਜਤਿ ਹੈਂ ॥ ੨੭ ॥ ਸੂਰ³ ਤੁਰੰਗ ਭਜਾਵਤਿ ਹੈਂ ਪਸੁ ਬ੍ਰਿੰਦ ਹਰਾਵਤਿ ਧਾਇ ਗਹੈਂ । ਆਨਤਿ ਹੈਂ ਗ੍ਰਿਹ ਮੈਂ ਪ੍ਰਤਿਪਾਲਤਿ ਖਾਨ ਕੌ ਦੇਤਿ ਜਿਤੇ ਜਿ ਚਹੈਂ । ਏਕਠੇ ਹੋਇ ਹਜ਼ਾਰਨਿ ਲਾਖਨਿ ਭੀਰ ਮਹਾਂ ਜਿਸ ਥਾਨ ਰਹੈ । ਆਪ ਗਹੈਂ ਕਿਤਨੇਕ ਤਹਾਂ ਬਲ-ਵਾਨ ਕਿਕਾਨ ਪਲਾਇ ਲਹੈਂ ॥੨੮॥ ਕਾਨਨ ਤੇ ਪੁਨ ਆਇ ਬਿਰਾਜਤਿ ਕੌਤਿਕ ਕਾਲ ਕਥਾ ਕਰਿਵਾਵੈਂ। ਸੰਗਤਿ ਸੰਗਮ ਮੈਂ⁴ ਬਹੁ ਸ਼ੋਭਤਿ ਆਇ ਰਬਾਬੀ ਸੁ ਰਾਗਨਿ ਗਾਵੈਂ। ਚੌਰ ਢੁਰੈਂ ਜੁਗ ਓਰ ਤੇ ਊਪਰ, ਸਾਧ ਔ ਸਿੱਧ ਅਨੇਕ ਹੀ ਆਵੈਂ । ਮਾਨਹੁਂ ਅੰਮ੍ਰਿਤ ਕੋ ਬਰਖੈਂ ਹਰਖੈਂ ਗੁਰਵਾਕ ਸੁਨੈਂ ਮਨ ਭਾਵੈਂ ॥ ੨੯ ॥ ਦੇਸ਼ ਬਿਦੇਸ਼ਨਿ ਤੇ ਮਿਲਿ ਸੰਗਤਿ ਬ੍ਰਿੰਦ ਉਪਾਇਨ ਲਜਾਵਤਿ ਹੈਂ । ਆਨਿ ਪਿਖੈਂ ਸੁਖ ਖਾਨ ਮਹਾਨ ਕੋ ਪ੍ਰੇਮ ਕਰੇ ਅਰਪਾਵਤਿ ਹੈਂ।ਮੇਵਰੇ ਠਹਿ ਖਰੇ ਤਬਿਅੱਗ੍ਰ ਕਰੈ ਅਰਦਾਸ ਸੁਨਾਵਤਿਹੈਂ। ਲੋਚਨ ਜਨੌਂ ਦਲ ਪੰਕਜ ਕੇ ਸਾਂਭ ਹੂੰ ਪਰ ਦ੍ਰਿਸ਼ਟਿ ਚਲਾਵਤਿ ਹੈਂ॥੩੦॥ ਕਬਿੱਤ ॥ ਬ੍ਰਿਤਿ ਹੈ ਅਚਲ ਚਿੱਤ, ਨਿੱਤ ਸੋ ਸਿੰਘਾਸਨ ਹੈ⁵ ਸੱਤਿਨਾਮ

¹ਦੁਰਾਦ ਹੈ ਪੈਰ ਕੇ ? ਟੇਕ ਕੇ। ²ਬਾਰਾਸਿੰਗਾ। ³ਸੂਰਾ। ⁴ਸੰਗਤ ਦੇ ਸਮਾਗਮ ਵਿਚ। ⁵ਚਿਤ ਦੀ ਬ੍ਰਿਤੀ ਜੋ ਅਚਲ ਹੈ ਇਹ ਨਿਤ ਸਿੰਘਾਸਨ ਹੈ।

ਛੱਤ੍ਰ ਝੁਲੈ ਸਹਿਜ ਸੁਭਾਇ ਸੋਂ ਬ੍ਰਹਮ ਗਯਾਨ ਸੀਸ ਪੈ ਮੁਕਟ ਸੁ ਬਿਰਾਜ ਰਹਯੋ, ਸੁਜਸੁ ਪ੍ਰਮੇਸੁਰ ਕੋ ਚਵਰ ਢੁਰਾਇ ਸੋ। ਆਗਯਾ ਹੈ ਭੁਗਤਿ ਫਿਰੈ ਸਗਰੇ ਜਗਤ ਬੀਚ[1], ਅਗਤਿਨਿ ਗਤਿ ਦੇਨਿ ਪਰਮ ਪਸਾਇ ਸੋ[2]। ਸਾਰੇ ਸਦਗੁਨ ਸੰਗ ਬਾਹਿਨੀ[3] ਬਿਸਾਲ ਬਲਿ ਮਹਾਰਾਜ ਰਾਜ ਰਾਜੈਂ ਗੁਰੂ ਹਰਿਰਾਇ ਸੋ ॥੨੧॥ ਸੈਯਾ ॥ ਸਾਰਬਿਭੌਮ[4] ਯਥਾ ਪਹਿਰੈ ਨਵ ਪੋਸ਼ਸ਼ ਕੋ ਕਰਿ ਤਯਾਗ ਪੁਰਾਨੀ। ਤਯੋਂ ਪ੍ਰਭੁ ਸਾਤਮ[5] ਰੂਪ ਧਰਯੋ ਇਕ ਜੋਤਿ ਮਹਾਂ, ਸਗਰੇ ਜਗ ਜਾਨੀ। ਸੇਵਕ ਕੋਟਿ ਨਿਹਾਲ ਕਰ ਗਿਨਤੀ ਕਛੁ ਨਾਂਹਿ, ਨਹੀਂ ਇਹ ਛਾਨੀ[6]। ਸ੍ਰੀ ਹਰਿਰਾਇ ਸਹਾਇ ਸਦਾ ਜਮ ਤੇ ਛੁਟਕਾਇ ਸੁ ਦੇਂ ਨਿਰਬਾਨੀ[7] ॥੨੨॥ ਜਯੋਂ ਇਕ ਰਾਸ ਕੋ ਸੂਰਜ ਭੋਗਿ ਕੈ ਸਯੰਦਨ ਤਯਾਗ ਲਹੈ ਬਿਤਿ ਆਦੀ। ਔਰ ਅਰੂਢਿ ਕੈ ਦੂਰ ਅੰਧੇਰ ਕੋ ਦੂਰ ਕਰੈ ਹੁਇ ਜੀਵਨ ਸ਼ਾਦੀ*। ਤਯੋਂ ਗੁਰ ਸਾਤਵੇਂ ਬੈਠਿ ਸੁਭਯੋ, ਦੁਤਿ ਦੇਵਨ ਕੋ ਗੁਰਤਾ ਬਰ ਗਾਦੀ। ਸ੍ਰੀ ਸਤਿਨਾਮ ਪ੍ਰਕਾਸ਼ ਧਰੇ ਸੁਖ ਗਯਾਨ ਕੋ ਦੇ ਜਗ ਕੀਨਿ ਅਬਾਦੀ ॥ ੨੩ ॥ ਸੰਗਤਿ ਕੋ ਉਪਦੇਸ਼ਤਿ ਹੈਂ 'ਸਤਿਨਾਮ ਭਜੋ, ਭਗਤੀ ਉਰਧਾਰੋ। ਮਾਨੁਖ ਦੇਹਿ ਦੁਲੰਭ ਲਹੋ ਬਿਸ਼ਿਆਨਿ ਬਿਖੈ ਇਸ ਕੋ ਨਹਿ ਹਾਰੋ। ਕੂਰ ਪਦਾਰਥ ਜਾਨਿ ਅਕਾਰਥ, ਸ੍ਵਾਰਥ ਆਪਨੋ ਨੀਕ ਬਿਚਾਰੋ। ਗਯਾਨ ਕੋ ਪਾਇ, ਨਿਧਾਨ ਲਹੋ ਜਗ, ਆਪ ਤਰੋ ਪਿਤਰਾਨ ਕੋ ਤਾਰੋ' ॥ ੨੪ ॥ ਦੋਹਰਾ ॥ ਸੁਨਹਿ ਮਾਨਿ ਉਪਦੇਸ਼ ਜੋ ਚਲਹਿ ਗੁਰੂ ਅਨੁਸਾਰ। ਸਦਾ ਸਹਾਇਕ ਤਿਸੀ ਕੇ ਗਨ ਬੰਧਨ ਦੇਂ ਟਾਰਿ ॥੨੫॥ ਦਰਸ਼ਨ ਕਰਿਬੇ ਅਘ ਮਿਟੈਂ ਉਰ ਉੱਜਲ ਹੁਇ ਜਾਇ। ਬਚਨ ਸੁਨਹਿ ਲਹਿ ਗਯਾਨ ਕੋ ਧੰਨ ਗੁਰੂ ਹਰਿਰਾਇ ॥੨੬॥ ਪ੍ਰੇਮ ਭਗਤਿ ਬੈਰਾਗ ਦ੍ਰਿੜ ਕਰਨਿ ਜੋਗ ਬ੍ਰਹਮ ਗਯਾਨ। ਬਰਤਾਵਤਿ ਹੈਂ ਜਗਤ ਮਹਿ ਸਤਿਗੁਰ ਕ੍ਰਿਪਾ ਨਿਧਾਨ ॥ ੨੭ ॥ ਬਡੇ ਭਾਗ ਜਿਨ ਕੇ ਹੁਤੇ ਸ਼ਰਨ ਪਰੇ ਗੁਰ ਚਰਨ। ਕੋਟਿ ਜਨਮ ਭ੍ਰਮਤਿ ਹੁਤੇ ਮਿਟੇ ਜਨਮ ਤਿਨ ਮਰਨ ॥ ੨੮ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਅਸ਼ਟਮ ਰਾਸੇ 'ਸ੍ਰੀ ਹਰਿਰਾਇ ਤਿਲਕ ਕਰਨ' ਪ੍ਰਸੰਗ ਬਰਨਨੰ ਨਾਮ ਪ੍ਰਥਮ ਅੰਸੂ ॥ ੧ ॥

---

[1]ਸਾਰੇ ਸੰਸਾਰ ਵਿਚ ਜੋ ਭੁਗਤੀ (ਫੈਲ ਰਹੀ ਹੈ ਇਹ) ਆਗਿਆ ਫਿਰ ਰਹੀ ਹੈ। [2]ਨਿਗਤਿਆਂ ਨੂੰ ਗਤ ਦੇਣੀ ਮਹਾਨ ਬਖਸ਼ੀਸ਼ ਹੈ। [3]ਫੌਜ। [4]ਚੱਕ੍ਰਵਰਤੀ ਰਾਜਾ। [5]ਸੱਤਵਾਂ। [6]ਛੁਪੀ ਹੋਈ ਨਹੀਂ। [7]ਮੁਕਤੀ।

*ਭਾਵ, ਸੂਰਜ ਹਰ ਮਹੀਨੇ ਰਾਸ ਬਦਲਾਉਂਦਾ ਹੈ, ਤੇ ਦਿਨਾਂ ਦਾ ਹਿਸਾਬ ਪਹਿਲੀ ਤੋਂ ਮੁੜ ਸ਼ੁਰੂ ਹੋ ਜਾਂਦਾ ਹੈ; ਪਰ ਸੂਰਜ ਉਹੋ ਰਹਿੰਦਾ ਤੇ ਹਨੇਰੇ ਦੂਰ ਕਰਨ ਦਾ ਉਹੋ ਕੰਮ ਕਰਦਾ ਹੈ। ਤਿਵੇਂ ਗੁਰੂ ਗੱਦੀ ਇਕੋ ਹੈ, ਉਸ ਦਾ ਕੰਮ 'ਅਗਿਆਨ ਦੂਰ ਕਰਨਾ' ਉਹੋ ਹੈ, ਪਰ ਹਰ ਗੁਰੂ ਸਾਹਿਬ ਦਾ ਗੁਰੂ ਜੀਵਨ ਨਵੇਂ ਸਿਰੇ ਆਰੰਭ ਹੁੰਦਾ ਹੈ। ਇਹ ਦਖਾਇਕ ਗੁਰਾਂ ਦੇ ਵਖ ਵਖ ਹੋਣ ਦਾ ਨਹੀਂ, ਪ੍ਰ ਇਹ ਕਿ ਗੁਰੂ ਜੋਤੀ ਇਕੋ ਹੈ ਕੇਵਲ ਜਾਮਾ ਪਲਟਦਾ ਹੈ, ਤੇ ਕੰਮ ਓਹੀ ਇਕੋ ਹੈ।

## ੨. [ਪਾਤਸ਼ਾਹੀ ਲੌਂਗ। ਹਰੀੜ]।

ਨਿਸ਼ਾਨੀ ਛੰਦ ॥ ਸ਼ੋਭਾ ਸ੍ਰੀ ਸਤਿਗੁਰੂ ਕੀ ਜਗ ਭੀ ਬਿਸਤਾਰੇ। ਸਰਬ ਸਿੱਧਿ ਨੌ ਨਿੱਧਿ ਜੋ ਠਾਢੀ ਰਹਿਂ ਦ੍ਵਾਰੇ। ਹਿੰਦੂ ਤੁਰਕ ਤਰੀਫ ਕਰਿ ਮਿਲਿ ਕੈ ਹਰਖਾਵੈਂ। ਰਿਦੇ ਕਰਹਿਂ ਜਿਮ ਕਾਮਨਾ ਸੋ ਤੂਰਨ ਪਾਵੈਂ ॥੧॥ ਸਤਿਗੁਰ ਦਾਤਾ ਨਾਮ ਕਾ ਉਪਦੇਸ਼ ਦ੍ਰਿੜ੍ਹੇਤਾ। ਆਨਿ ਆਨਿ ਦਰਸ਼ਹਿਂ ਬਹੁਤ ਜੋ ਚਹਿਂ ਸੁ ਲਭੰਤਾ[1]। ਸ਼ਾਹੁਜਹਾਂ ਦਿੱਲੀ ਬਿਖੈ ਬਡ ਰਾਜ ਕਮਾਵੈ। ਤਿਸ ਕੇ ਨਿਕਟਿ ਤਰੀਫ ਗੁਰ ਕਹਿ ਬਹੁਤ ਸੁਨਾਵੈਂ॥੨॥ਚਾਰ ਪੁੱਤ੍ਰ ਤਿਸਕੇ ਭਏ ਬਡ ਦਾਰ ਸ਼ਕੋਹਾ। ਵਲੀਅਹਿਦ[2]ਕੀਨੋ ਤਿਸੈ, ਬਹੁ ਠਾਨਸਿ ਮੋਹਾ। ਸ਼ੁਜਾ ਮੁਹੰਮਦ ਦੂਸਰੋ, ਹੈ ਤ੍ਰਿਤੀ ਨੁਰੰਗਾ। ਚੌਥੋ ਹੁਤੋ ਮੁਰਾਦ ਬਖਸ਼, ਰਾਖੇ ਨਿਜ ਸੰਗਾ॥੩॥ਦਾਰ ਸ਼ਕੋਹ ਬਿਸਾਲ ਸੋਂ ਕਰਿ ਕੈ ਉਰ ਦ੍ਰੋਹਾ। ਨੌਰੰਗ ਨੇ ਤਿਹ ਬੁਰਾ ਕਿਯ ਮਨ ਧਾਰਨੋ ਕ੍ਰੋਹਾ। ਸ਼ੇਰ ਮੁੱਛ ਕਤਰਾਇ ਕੈ ਚਾਵਰ ਮਹਿਂ ਪਾਈ। ਕਹਿ ਕੈ ਤਿਸ ਕੇ ਦਾਸ ਕੋ ਕਰਿ ਦਗ਼ਾ ਖੁਲਾਈ ॥੪॥ ਭਯੋ ਬਡੋ ਬੀਮਾਰੀ ਤਬਿ ਹੋਇ ਨ ਉਪਚਾਰੇ[3]। ਹੁਤੇ ਨਜੂਮਿ ਹਕੀਮ ਜੋ ਕਰਿ ਕਰਿ ਸਭਿ ਹਾਰੇ। ਦਿਨਪ੍ਰਤਿ ਦੁਰਬਲ ਹੋਤਿ ਸੋ ਨਹਿਂ ਮਿਟਹਿ ਬਿਮਾਰੀ। ਸ਼ਾਹਜਹਾਂ ਚਿੰਤਾ ਮਹਾਂ ਉਰ ਪ੍ਰੀਤਿ ਉਦਾਰੀ॥੫॥ ਗਨ ਹਕੀਮ ਪਤਿਸ਼ਾਹੁ ਕੇ ਨਹਿਂ ਚਲਨੇ ਉਪਾਈ॥ਤਬਿ ਸਭਿਹੂੰਨਿ ਬਿਚਾਰਿਕੈ ਇਮ ਗਿਰਾ ਅਲਾਈ। 'ਹਰੜ ਆਇ ਬਡਿ ਤੋਲ ਕੀ ਚੌਦੈਂ ਸਿਰਸਾਹੀ। ਇਕ ਮਾਸੇ ਕੋ ਲੌਂਗ ਹੁਇ ਅਨਵਾਵਹੁ ਪਾਹੀ ॥੬॥ ਇਸ ਅੰਤਰ ਮੁਛ ਸ਼ੇਰ ਕੀ ਬਾਹਰ ਨਿਕਸੈ ਹੈ। ਤਬਹਿ ਬਿਮਾਰੀ ਜਾਇ ਹੈ ਜਬਿ ਤਿਸ ਕੋ ਖੈ ਹੈ'। ਜੋ ਹਕੀਮ ਹਿਕਮਤਿ ਮਹਤ[4] ਸੋ ਸਕਲ ਕਹੰਤੇ। ਸ਼ਾਹਜਹਾਂ ਸੁਨਿ ਕੈ ਪਠੇ ਨਿਜ ਦਾਸ ਤੁਰੰਤੇ ॥ ੭ ॥ ਜਹਾਂ ਕਹਾਂ ਇਹ ਉਪਜਤੀ ਤਹਿਂ ਲਗਿ ਨਰ ਧਾਏ। ਲੌਂਗ ਹਰੜ ਏਤੀ ਬਡੀ ਸੋ ਕਹੂੰ ਨ ਪਾਏ। ਬਹੁਤ ਵਿਲਾਇਤ ਮੈਂ ਫਿਰੇ ਪਰਬਤ ਬਨ ਹੇਰੇ। ਕਰਹਿਂ ਵਪਾਰ ਜਹਾਜ ਕੇ ਜੋ ਫਿਰਤਿ ਘਨੇਰੇ ॥੮॥ ਅਵਨੀ ਮੰਡਲ ਮਹਿਂ ਫਿਰੇ ਕਿਤ ਹਾਥ ਨ ਆਈ। ਸ਼ਾਹਜਹਾਂ ਕੋ ਹੋਤਿ ਨਿਤ ਅਤਿਸ਼ੈ ਦੁਚਿਤਾਈ॥ਹੋਤਿ ਵਜ਼ੀਰ ਜੁ ਸ਼ਾਹ ਕੋ ਗੁਰ ਸਿੱਖਨ ਪਾਸੇ[5]। 'ਕਰਾਮਾਤ ਸਾਹਿਬ ਗੁਰੂ' ਸੁਨਿ ਭਯੋ ਹੁਲਾਸੈ॥੯॥[6]"ਸ੍ਰੀ ਗੁਰ ਹਰਿਗੋਬਿੰਦ

---

[1]ਜੋ ਚਾਹੁੰਦੇ ਹਨ ਸੋ ਮਿਲਦਾ ਹੈ। [2]ਤਖ਼ਤ ਦਾ ਹਕਦਾਰ, ਯੁਵਰਾਜ। [3]ਇਲਾਜ। [4]ਬੜੇ। [5]ਬਾਦਸ਼ਾਹ ਦਾ ਜੋ ਵਜ਼ੀਰ ਸੀ (ਉਸ ਨੇ) ਗੁਰ ਸਿੱਖਾਂ ਪਾਸੋਂ। [6]ਸਿੱਖ ਕਹਿੰਦੇ ਹਨ ਵਜ਼ੀਰ ਨੂੰ:—

ਜੀ ਤਿਨ ਸੰਗ ਲਰਾਈ। ਕਰਤਿ ਰਹਜੋ ਬਹੁ ਸ਼ਾਹ ਜੋ ਕਯੋਂਹੂੰ ਨ ਬਨਿਆਈ।ਸੋ ਤਨ ਤਜਿ ਬੈਕੁੰਠ ਗੇ ਅਬਿ ਤਿਨ ਕੋ ਪੋਤ੍ਰਾ।ਗੁਰਤਾ ਗਾਦੀ ਪਰ ਟਿਕਯੋ ਬਡ ਅਜ਼ਮਤਿ ਪੋਤ੍ਰਾ[1] ॥ ੧੦ ॥ ਅਸ ਅਨਮੋਲੀ ਵਸਤੁ ਬਡ ਤਿਨ ਤੇ ਕਰ ਆਵੈ।ਸੇਵਕ ਹੁਇ ਜਾਚਨ ਕਰੇ ਕਹਿ ਬਿਨੈ ਪਠਾਵੈ'।ਇਮ ਵਜ਼ੀਰ ਤੇ ਸੁਨਯੋ ਜਬਿ ਨਿਸ਼ਚੇ ਉਰ ਕੀਨਾ। 'ਠੀਕ ਬਾਤ ਨੀਕੀ ਅਹੈ:-ਪੈ ਹੈ ਦੁਖ ਹੀਨਾ[2]'॥੧੧॥ਤਬਿ ਵਜ਼ੀਰ ਢਿਗ ਸ਼ਾਹ ਕੇ ਹ੍ਵੈ ਅਰਜ਼ ਸੁਨਾਈ। 'ਸ੍ਰੀ ਗੁਰ ਹਰਿਗੋਬਿੰਦ ਕੀ ਬੈਠਯੋ ਅਬਿ ਥਾਈਂ। ਪੋਤ੍ਰਾ ਸ੍ਰੀ ਹਰਿਰਾਇ ਜੀ ਬਡ ਅਜ਼ਮਤ ਵੇਤਾ। ਸ੍ਰੀ ਗੁਰ ਘਰ ਨਿਰਵੈਰ ਹੈ ਦੀਨਨਿ ਦੁਖ ਹੇਤਾ ॥ ੧੨ ॥ ਤਿਨ ਕੇ ਢਿਗ ਇਹੁ ਵਸਤੁ ਹੈ, ਜਾਚਹੁ ਤਿਨ ਪਾਹੀ। ਬਿਨਤੀ ਜੁਤਿ ਲਿਖਿ ਭੇਜੀਏ ਤਜਿ ਰਿਸ ਉਰ ਮਾਂਹੀ'। ਸ਼ਾਹੁਜਹਾਂ ਹਰਖਯੋ ਸੁਨਤਿ ਲਿਖਿ ਅਰਜ਼ ਪਠਾਈ। 'ਹਮ ਪਰ ਤੁਮਰੇ ਬਡੇ ਨਿਤ ਬਹੁ ਕਰਤਿ ਭਲਾਈ ॥ ੧੩ ॥ ਸ੍ਰੀ ਨਾਨਕ ਬਾਬਰ ਮਿਲੇ, ਬਖਸ਼ੀ ਬਡਿਆਈ। ਅੰਗਦ ਗੁਰੁ ਹੁਮਾਉ ਸੋਂ ਮੈਂ ਸੁਨੀ ਭਲਾਈ। ਅਕਬਰ ਸ੍ਰੀ ਗੁਰ ਅਮਰ ਸੋਂ ਮਿਲਿ ਕਾਰਜ ਸਾਰੇ। ਜਹਾਂਗੀਰ ਅਰਜਨ ਗੁਰੂ ਮਿਲਿ ਬਚਨ ਉਚਾਰੇ। ॥ ੧੪ ॥ ਸ੍ਰੀ ਗੁਰ ਹਰਿਗੋਬਿੰਦ ਸੋਂ ਮਮ ਬਾਦ[3] ਭਯੋ ਹੈ। ਲੋਕਨਿ ਪਰਿਕੇ ਬੀਚ ਕੋ ਬਹੁ ਬੀਚ ਕਿਯੋ ਹੈ[4]। ਤਊ ਨ ਮੈਂ ਓਰਕ ਕਰਯੋ ਬਡਿ ਬੈਰ ਪਰਯੋ ਹੈ[5]। ਅਬਿ ਮੇਰੋ ਕਾਰਜ ਇਹੀ ਬਡ ਆਨਿ ਪਰਯੋ ਹੈ॥ ੧੫ ॥ ਸੁਤ ਮੇਰੋ ਬੀਮਾਰ ਹੈ ਤੁਮ ਢਿਗ ਉਪਚਾਰੋ। ਦੁਲਭ ਵਸਤੁ ਖੋਜੀ ਘਨੀ ਨਹਿਂ ਪਾਇ ਉਦਾਰੋ'। ਇੱਤਯਾਦਿਕ ਲਿਖਿ ਕਰਿ ਪਠੀ ਭੇਜਯੋ ਉਮਰਾਊ। ਤੂਰਨ ਪੰਥ ਉਲੰਘਿ ਕੈ ਕੀਰਤਪੁਰਿ ਥਾਊਂ ॥ ੧੬ ॥ ਆਇ ਕਰਯੋ ਡੇਰਾ ਤਬਹਿ ਨਿਸ ਪੁਰੀ ਬਿਤਾਈ। ਦਿਨ ਅਗਲੇ ਲਾਗੀ ਸਭਾ ਗੁਰ ਬੀਚ ਸੁਹਾਈ। ਆਇ ਕਰੀ ਪਦ ਬੰਦਨਾ ਦੀਨਸਿ ਪਰਵਾਨਾ। ਕਰਯੋ ਸੁਨਾਵਨਿ ਸਕਲ ਪਠਿ ਗੁਰ ਕੇ ਅਗਵਾਨਾ॥ ੧੭ ॥ 'ਹਰੜ਼ ਏਕ ਬਡ ਤੋਲ ਕੀ ਚੌਦਹਿ ਸਿਰਸਾਹੀ[6]। ਇਕ ਮਾਸੇ ਕੇ ਲੌਂਗ ਹੁਇ ਸੋ ਸੁਨਿ ਤੁਮ

[1] ਕਰਾਮਾਤ ਦੇ ਜਹਾਜ਼। [2] ( ਹਰੜ ਆਦਿਕ ) ਪਾਵਾਂਗੇ ਤਾਂ ਦੁਖ ਦੂਰ ਹੋ ਜਾਏਗਾ। [3] ਝਗੜਾ। [4] ਬਹੁਤ ਫਰਕ ਪਾ ਦਿਤਾ। [5] ( ਭਾਵੇਂ ) ਬਹੁਤਾ ਵੈਰ ਪੈ ਗਿਆ ਸੀ ਤਦ ਬੀ ਮੈਂ ਵੈਰ ਦਾ ਓੜਕ ਨਹੀਂ ਸੀ ਕੀਤਾ। [6] ਸਿਰਸਾਹੀ ਦੇ ਤੋਲੇ ( ਚੌਦਾਂ ਛਟਾਂਕ) ਦੇ ਬਰਾਬਰ ਹੁੰਦੀ ਹੈ।

ਪਾਹੀ। ਇਕ ਗਜ ਮੋਤੀ[1] ਭੇਜੀਏ ਤਿਹ ਦੇਖਨਿ ਚਾਹੂ’ । ਅਪਰ ਭਨੀ ਬਿਨਤੀ ਬਹੁਤ ਸੁਨਿ ਗੁਰ ਸ੍ਰੁਤਿ ਮਾਂਹੂ॥ ੧੮ ॥ ਸੁਨਿ ਕੈ ਸ੍ਰੀ ਹਰਿਰਾਇ ਤਬਿ ਬੋਰੇ ਮੁਸਕਾਇ।ਚਮਕਤਿ ਹੈਂ ਸੁੰਦਰ ਦਸਨ ਕੌਤਕ ਦਰਸਾਏ[2]। ਬੋਲੇ ਸਭਿਨਿ ਸੁਨਾਇਕੈ ‘ਤੁਰਕੇਸੁਰ ਭਾਰੋ। ਇਮ ਜੋ ਪ੍ਰੀਤਿ ਪ੍ਰਤੀਤਿ ਹੈ ਤਿਸ ਰਿਦੇ ਮਝਾਰੋ ॥ ੧੯ ॥ ਉਚਿਤ ਦੇਨਿ ਵਸਤੂ ਦੁਲਭ ਪੁਨ ਸੁਤ ਬੀਮਾਰੀ । ਹੁਇ ਲਚਾਰ ਜਾਚਨ ਕਰੀ ਸ਼ਰਧਾ ਉਰ ਧਾਰੀ। ਦਾਰਸ਼ਕੋਹ ਸੁ ਭਲੋ ਹੈ ਪਰਮੇਸੁਰ ਪਯਾਰੇ। ਸੰਤ ਸੰਗ ਅਭਿਲਾਖਤੋ ਪਰਹਰਹਿ ਬਿਕਾਰੇ’ ॥ ੨੦ ॥ ਏਤੇ ਕਾਰਣ ਜਾਨਿਕੈ ਤੀਨੋ ਮੰਗਵਾਏ। ਕੋਸ਼ਪ ਕੋ ਆਗਯਾ ਕਰੀ ‘ਆਨਹੁ ਇਸ ਥਾਏਂ। ਸਗਰੀ ਸਭਾ ਦਿਖਾਈਏ ਤੋਲਹੁ ਪੁਨ ਦੀਜੈ। ਸ਼ਾਹਜਹਾਂ ਪਤਿਸ਼ਾਹ ਕੋ ਕਾਰਜ ਇਹੁ ਕੀਜੈ’॥ ੨੧ ॥ ਜਾਇ ਨਿਕਾਸੀ ਕੋਸ਼ਪਤਿ ਆਨੀ ਗੁਰ ਪਾਹੀ। ਪੂਰਬ ਤੋਲੀ ਹਰੜ ਤਬਿ ਚੌਦਹ ਸਿਰਸਾਹੀ। ਪੂਰਨ ਮਾਸੇ ਕੋ ਭਯੋ ਸੋ ਲੌਂਗ ਬਿਸਾਲਾ। ਮਨਹੁ ਪ੍ਰਥਮ ਹੀ ਤੋਲਿ ਕੈ ਲਾਗੋ ਤਰੁਡਾਲਾ[3] ॥ ੨੨ ॥ ਗਜ ਮੋਤੀ ਦਿਪਤਹਿ ਬਡੋ ਨਹਿਂ ਆਨ ਸਮਾਨਾ।ਬੂਝਨ ਹਿਤ ਸਭਿ ਸਭਾ ਨੇ ਇਮ ਬਾਕ ਬਖਾਨਾ।‘ਸ੍ਰੀ ਗੁਰੂ ਜੀ ! ਗੁਨ ਇਨਹੁ ਕੇ ਕਹਿ ਬਾਕ ਸੁਨਾਵਹੁ। ਵਸਤੂ ਅਮੋਲਕ ਅਦਭੁਤੰ ਸਭਿ ਬੀਚ ਬਤਾਵੋ’॥ ੨੩ ॥ ਸ੍ਰੀ ਸਤਿਗੁਰ ਗੁਨ ਤਿਨਹੁ ਕੇ ਬਿਚ ਸਭਾ ਬਖਾਨੇ। ‘ਉਦਰ ਰੋਗ ਜੇਤਿਕ ਅਹੈਂ ਨਰ ਕੀ ਛੁਧ ਹਾਨੇ। ਪਚਹਿਂ ਨਹੀ ਨਿਸ਼ਠੁਰ ਵਸਤੁ ਦੁਖਦੇਤਿ ਘਨੇਰਾ।ਦਿਵਸ ਮਾਸਕੈ ਬਰਸ ਕੋ ਰੁਜਾਟਿਕਜੋ ਬਡੇਰਾ॥੨੪॥ਸੋ ਰੋਗੀ ਲੇ ਹਾਥ ਮਹੁ ਲਾਗਹਿਂ ਅਤਿਸਾਰਾ[4]। ਸਰਬ ਉਦਰ ਤੇ ਝਰ ਪਰਹਿ ਕੁਛ ਹੋਇ ਨ ਬਾਰਾ[5]।ਜਬਿ ਲਗਿ ਅੰਤਰ ਕਸਰ ਹ੍ਵੈ ਤਬਿ ਲਗਿ ਕਰ ਧਾਰੈ। ਹੁਇ ਅਰੋਗ ਜਾਗਹਿ ਛੁਧਾ ਸੰਕਟ ਨਿਰਵਾਰੈ ॥ ੨੫ ॥ ਤਜਹਿ ਹਾਥਤੇ,ਤਿਹ ਸਮੇ ਅਤਿਸਾਰ ਮਿਟੰਤੇ।ਜਬਹਿ ਧਨੰਤਰਨਿਕਸਿਓ ਜਲ ਨਿਧੀ ਮਥੰਤੇ[6]। ਇਸੀ ਜਾਤਿ ਕੀ ਹਰੜ ਕਰ ਆਨੀ ਨਿਜ ਸਾਥਾ। ਅਪਰ ਜਲਉਕਾ ਰੁਧਰਪਾ[7] ਗਹਿ ਦੂਸਰ ਹਾਥਾ ॥ ੨੬ ॥ ਜਗ ਮਹਿਂ ਰੋਗ ਅਨੇਕ ਜੋ ਹੈਂ ਮੂਲ ਸਿ ਜੋਈ। ਉਦਰ ਰੁਧਰ ਤੇ ਉਪਜਤੇ ਤਿਨ ਕੇ

[1]ਵਡਾ ਮੋਤੀ। ਹਾਥੀ ਦਾ ਮੋਤੀ। [ਸੰ:, ਗਜਮੁਕ੍ਤਾ=ਇਕ ਮੋਤੀ ਜੋ ਹਾਥੀ ਦੇ ਸਿਰੋਂ ਨਿਕਲਦਾ ਮੰਨਦੇ ਆਏ ਹਨ]। [2]ਕਈ ਕੁ (ਦੰਦ) ਦਿਸਦੇ ਹਨ। [3]ਬ੍ਰਿਛ ਦੀਆਂ ਟਾਹਣੀਆਂ ਨੂੰ ਲਗੇ ਸਨ (ਹਰੜ ਤੇ ਲੌਂਗ)। [4]ਦਸਤ। [5]ਰਤਾ ਦੇਰ ਨਾ ਲਗੇ। [6]ਸਮੁੰਦ੍ਰ ਰਿੜਕਾਦਿਆਂ। [7]ਜੋਕ ਲਹੂ ਪੀਣੀ।

ਹਿਤ ਸੋਈ।ਰੁਜ ਕੋ ਜ਼ੋਰ ਦ੍ਰੈ ਹਰਨ ਕੋ ਦੋਨਹੁ ਉਪਚਾਰ।।ਲਜਾਇ ਜਗਤ ਮਹਿ ਬਿਦਤ ਕਿਯ ਬੁਧਿ ਬੈਦ ਉਦਾਰ।।੨੭।।ਬਾਇ ਸੀਤ ਕੇ ਮਿਲਤਿ ਹੀ ਹੋਵਤਿ ਸੰਧਾਤ੍ਰਾ[1] । ਇਸ ਤੇ ਆਦਿਕ ਰੁਜ ਅਪਰ ਉਪਜਹਿ ਉਤਪਾਤ੍ਰਾ। ਗਹੇ ਲੌਂਗ ਇਸ ਕਰ ਜਬੈ[2] ਸਭਿ ਹੂੰ ਮਿਟਿ ਜਾਵੈਂ । ਸੀਤਬਾਇ ਕੇ ਦੁਖ ਕਿਤੇ ਸਗਰੇ ਬਿਨਸਾਵੈ* ॥੨੮॥ਤੀਸਰ ਗਜਮੁਕਤਾ ਮਹਾਂ ਇਸ ਕੇ ਸਮ ਆਨਾ । ਨਹੀਂ ਕਹੀਂ ਇਸ ਦੇਸ਼ ਮਹਿ ਦੁਤਿ ਦਮਕ ਮਹਾਨਾ । ਰੁਚਿਰ ਗੁਲਾਈ ਇਸ ਬਨੀ ਲੋਲਕ[3] ਮਹਿਂ ਪਾਵੈਂ । ਸ਼ੋਭਾ ਭੂਖਨ ਕੀ ਕਰਹਿ ਤਨ ਬਿਖੈ ਸੁਹਾਵੈ ॥ ੨੯ ॥ ਤੀਨਹੁੰ ਦੁਰਲਭ ਵਸਤੁ ਹੈਂ ਨਹਿੰ ਪ੍ਰਾਪਤਿ ਸ਼ਾਹੁ । ਅਪਰ ਕਹਾਂ ਤੇ ਲੇਇ ਇਨ ਖੋਜਹੁ ਕਿਤ ਜਾਹੁ । ਸ੍ਰੀ ਨਾਨਕ ਕੇ ਘਰ ਮਹਾਂ, ਜਹਿਂ ਕਮੀ ਨ ਕਾਹੂ । ਕਰਹਿ ਜੁ ਪ੍ਰੀਤਿ ਪ੍ਰਤੀਤ ਧਰ ਇੱਛਤ ਲੇ ਪਾਹੂ' ॥੩੦॥ਇਮ ਕਹਿ ਗੁਨ, ਉਮਰਾਵ ਕੇ ਤਤਛਿਨ ਤ੍ਰੈ ਦੀਨੀ।ਮਹਿਮਾ ਸਤਿਗੁਰ ਕੀ ਸਭਿਨਿ ਪੀਨੀ[4] ਅਤਿ ਚੀਨੀ। ਹ੍ਵੈ ਪ੍ਰਸੰਨ ਗਮਨ੍ਯੋ ਤਬਹਿ ਦਿੱਲੀ ਮਹਿਂ ਆਯੋ।ਸ਼ਾਹਜਹਾਂ ਕੇ ਤਬਿ ਦਈ ਦੇਖਤਿ ਹਰਖਾਯੋ ॥ ੩੧ ॥ ਦੁਰਲਭ ਪਾਇ ਪਦਾਰਥਨਿ ਢਿਗ ਦਾਰਸ਼ਕੋਹਾ । ਜਾਨ੍ਯੋ-ਅਬਿ ਇਹ ਜੀਵਿ ਹੈ ਰੁਜ ਨਾਸ਼ਨ ਹੋਹਾ-।ਇਕ ਤੌ ਪੁੱਤ੍ਰ ਸਨੇਹ ਤੇ ਪੁਨ ਦੁਰਲਭ ਪਾਏ। ਸ਼ਾਹਜਹਾਂ ਕੇ ਮੋਦ ਬਢਿ ਕਛੁ ਕਹ੍ਯੋ ਨ ਜਾਇ ॥ ੩੨॥ ਮਨ ਮਹਿ ਲਗ੍ਯੋ ਬਿਚਾਰਨੇ ਕਹਿ ਸਭਿਨਿ ਸੁਨਾਵੈ। 'ਮੁਝਕੋ ਬਡ ਅਫਸੋਸ ਹੈ ਕੁਛ ਕਹ੍ਯੋ ਨ ਜਾਵੈ । ਅਵਨੀ ਮੰਡਲ ਕੋ ਪਤੀ ਮਮ ਆਗ੍ਯਾ ਸਾਰੇ । ਕਿਤ ਤੇ ਨਹਿਂ ਪ੍ਰਾਪਤਿ ਭਈ ਖੋਜਤਿ ਨਰ ਹਾਰੇ ॥ ੩੩ ॥ ਕਾਦਰ ਬੇਪਰਵਾਹ ਬਡ ਹਿੰਦੂ ਘਰਿ ਸੋਈ।ਜਾਚੇ ਮੁਝ ਪ੍ਰਾਪਤਿ ਭਈ,ਨਤੁ ਪਾਇ ਨ ਕੋਈ' । ਇਮ ਕਹਿ ਹਿਰਸ ਬਿਸਾਲਕਰਿ[5] ਲੇ ਦੀਰਘਸ੍ਵਾਸਾ।ਤੂਸ਼ਨਿ ਕਰੇ ਬਿਸੂਰਤੇ ਜਨੁ ਚਿੰਤਾ ਗ੍ਰਾਸਾ॥੩੪॥ਗ੍ਯਾਨੀ ਦਾਰਸ਼ਕੋਹ ਨੇ ਲਖਿ ਹਿਰਸ ਮਹਾਨਾ। ਕਹ੍ਯੋ ਪਿਦਰ ਸੋਂ 'ਦੂਰ ਕਰਿ ਅਫਸੋਸ ਜੁ ਠਾਨਾ । ਰਬ ਕੀ ਜ਼ਾਤਿ ਫਕੀਰ ਸੇ ਬੇਖਾਹਸ਼ ਭਾਰੇ।ਕਰਾਮਾਤ ਜ਼ਾਹਰ ਜਿਨਹੁ ਜਗ ਬਿਦਤੀ ਸਾਰੇ॥੩੫॥ਸ੍ਰੀਗੁਰ ਨਾਨਕਸ਼ਾਹ ਕੇ ਘਰ ਮਹਦ ਮਹਾਨਾ । ਲਾਖਹੁੰ ਅਜ਼ਮਤਿ ਜੁਤਿ ਕਰੇ ਦੇ

[1]ਸੰਨਿਪਾਤ=ਕਫ, ਵਾਤ, ਪਿਤ ਦਾ ਇਕੱਠਾ ਵਿਗਾੜ 'ਸੰਨਿਪਾਤ' ਹੈ। ਸਰਸਾਮ। [2]ਇਸ ਲੌਂਗ ਨੂੰ ਹਥ ਵਿਚ ਜਦੋਂ ਫੜੇ। [3]ਨੱਥ, ਬੁਲਾਕ, ਵਾਲੀ ਆਦਿ ਲਟਕਣ ਵਾਲਾ ਗਹਿਣਾ [ਸੰਸ:, ਲੋਲ=ਹਿਲਣਾ। ਫਾ:, ਲੋਲੂ=ਮੋਤੀ]। [4]ਭਾਰੀ। [5]ਬਹੁਤ ਲਾਲਚ ਕਰ।

*ਇਹ ਵੈਦ ਲੋਕਾਂ ਦੇ ਵਾਕ ਹਨ ਜੋ ਲੋਕਾਂ ਵਿਚ ਆਮ ਪ੍ਰਸਿੱਧ ਹਨ, ਇਨ੍ਹਾਂ ਨੂੰ ਕਵਿ ਜਗਤੀ ਸਮਝਣਾ ਚਾਹੀਏ ਸ੍ਰੀ ਗੁਰਵਾਕ ਨਹੀਂ ਸਮਝਣਾ ਚਾਹੀਦਾ।

ਗ੍ਯਾਨ ਨਿਧਾਨ॥ ਕਾਮਲ ਆਪ ਖੁਦਾਇ ਕੈ[1] ਨਹਿ ਸੰਸਾ ਕੀਜੈ। ਕਰਨ ਜੋਗ ਹੈ ਬੰਦਗੀ ਹਿਰਸੀ ਨ ਬਨੀਜੈ॥੩੬॥ਤੁਮ ਭੀ ਸਭਿ ਬਿਧਿ ਤੇ ਤਿਨਹੁ ਜਾਨਤਿ ਬਡਿਆਈ।ਹਮਰੇ ਬਡਿਅਨਿ ਸੰਗ ਮਿਲਿ ਬਹੁ ਕਰੀ ਭਲਾਈ'। ਸੁਨਿ ਕੈ ਸੁਤ ਤੇ ਸ਼ਾਹੁ ਨੇ ਪੁਨ ਬਾਕ ਬਖਾਨਾ। 'ਜਿਨ ਕੈ ਹਿਰਸ ਨ ਹੀਯਰੇ ਸੋ ਅਹੈਂ ਮਹਾਨਾ॥ ੩੭ ॥ ਜਿਨ ਪਰ ਫਜ਼ਲ[2] ਅਲਾਹ ਕੋ ਦੇ ਸਿਦਕ ਸਬੂਰੀ। ਹਿਰਸ ਬਖੀਲੀ ਤਿਸ ਰਿਦੈ ਕਰਿ ਦੈ ਸਭਿ ਦੂਰੀ। ਦੁਨੀਆਂ ਹਿਰਸ ਹਵਾਇ[3] ਹੈ ਨਹਿੰ ਮਿਟਹਿ ਕਦਾਈਂ। ਪ੍ਰੀਤਿ ਪ੍ਰਤੀਤ ਖੁਦਾਇ ਕੀ ਸੋ ਪਾਕ[4] ਸਦਾਈ ॥੩੮॥ ਜਾਨੌਂ ਨੀਕੀ ਰੀਤਿ ਸੋਂ[5] ਗੁਰ ਕੀ ਬਡਿਆਈ। ਤਊ ਹਿਰਸ ਹੰਕਾਰ ਤੇ ਹੁਇ ਹੈ ਦੁਖਦਾਈ। ਅਬਿ ਨ ਕਰੌਂ ਕਬਿ ਮੈਂ ਰਿਦੈ, ਉਤਰੌਂ ਨਹਿੰ ਪੂਰ॥ਮੈਂ ਮਾਨੁਖ ਅੱਗ੍ਯਾਨ ਹੁਤਿ ਸੋ ਅਲਹ ਜ਼ਹੂਰਾ[6] ॥ ੩੯ ॥ ਅਦਲਮਤੀ[7] ਉਰ ਧਾਰਿ ਕੈ ਤਬਿ ਹਿਰਸ ਮਿਟਾਈ। ਲੇ ਸ੍ਰੀ ਨਾਨਕ ਨਾਮ ਕੋ ਨਿਜ ਗ੍ਰੀਵ ਨਿਵਾਈ। ਤਬਿ ਹਕੀਮ ਹਿਕਮਤਿ ਮਹਦ ਨਿਜ ਨਿਕਟਿ ਹਕਾਰੇ।ਲੌਂਗ ਹਰੜ ਦੀਨਸਿ ਦੋਊ ਅਚਰਜ ਪਿਖਿ ਧਾਰੇ ॥ ੪੦ ॥ ਬਹੁ ਤਰੀਫ ਸਭਿ ਨੇ ਕਰੀ 'ਦੁਰਲਭ ਬਹੁ ਪਾਈ'। ਹਿਕਮਤਿ[8]ਦਾਰਸ਼ਕੋਹ ਕੀ ਤਬਿਹੂੰ ਕਰਿਵਾਈ।ਭਯੋ ਅਰੂਜ[9] ਤਤਕਾਲ ਹੀ ਕਰਿ ਖੁਸ਼ੀ ਬਿਸਾਲਾ। ਮੰਗਲ ਨਾਨਾ ਬਿਧਿਨ ਕੇ ਉਪਜੇ ਦਰਹਾਲਾ[10]॥ ੪੧ ॥ ਚੌਪਈ ॥ 'ਸਤਿਗੁਰ ਕੇ ਘਰ ਕੋ ਧਨ ਧੰਨ'। ਸ਼ਾਹੁ ਆਦਿ ਸਭਿ ਕਹੈਂ ਪ੍ਰਸੰਨ। ਰਾਜ ਜੋਗ ਜੋ ਕਰਤਿ ਹਮੇਸ਼ਾ। ਸਗਰੇ ਜਗ ਮਹਿ ਵਿਦਤ ਵਿਸ਼ੇਸ਼ਾ ॥ ੪੨ ॥ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਹਰੜ ਲੌਂਗ ਸ਼ਾਹ ਕੋ ਦੀਨ' ਪ੍ਰਸੰਗ ਬਰਨਨੰ ਨਾਮ ਦੁਤੀਓ ਅੰਸੂ ॥ ੨ ॥

### ੩. [ਬ੍ਰਿੱਧਾਂ ਪ੍ਰੇਮਣ ਦਾ ਪ੍ਰਸ਼ਾਦਿ ਛਕਿਆ]।

ਸੈਯਾ ਛੰਦ ॥ ਇਮ ਸ੍ਰੀ ਸਤਿਗੁਰ ਮਹਿਦ ਪ੍ਰਤਾਪੰ ਜਗਤ ਬਿਖੈ ਹੋਵਤਿ ਬਿਸਤਾਰ। ਆਵਹਿ ਦੇਸ਼ ਬਿਦੇਸ਼ਨਿ ਸੰਗਤਿ ਦਰਸ਼ਨ ਕਰਿ ਅਰਪਹਿ ਉਪਹਾਰ। ਮਨ ਬਾਂਛਤਿ ਸਿਖ ਪਾਵਤਿ ਹੈਂ ਫਲ ਖਰੇ ਅੱਗ੍ਰ ਅਰਦਾਸ ਉਚਾਰਿ। ਕੀਰਤਪੁਰਿ ਮਹਿੰ ਭੀਰ ਹੋਤਿ ਨਿਤ ਅਰਜ਼ ਗੁਜ਼ਾਰਹਿੰ ਮਿਲੇ ਹਜ਼ਾਰ ॥ ੧ ॥ ਇਕ ਬਿਰਧਾ ਸ਼ਰਧਾ ਸਤਿਗੁਰ ਕੀ ਪ੍ਰੇਮਾ ਭਗਤਿ ਰਿਦੈ

---

[1]( ਗੁਰੂ ਜੀ ) ਆਪ ਕਾਮਲ ਹਨ ਅਥਵਾ ਖੁਦਾ ਹੀ ਹਨ। [2]ਮਿਹਰ। [3]ਲਾਲਚ ਤੇ ਕਾਮਨਾ। [4]ਪਵਿੱਤ੍ਰ। [5]ਚੰਗੀ ਤਰ੍ਹਾਂ ਨਾਲ। [6]ਪਰਮੇਸ਼੍ਵਰ ਦਾ ਸਰੂਪ। [7]ਨਿਆਇ ਵਾਲੀ ਬੁੱਧੀ। [8]ਇਲਾਜ। [9]ਤੰਦਰੁਸਤ। [10]ਛੇਤੀ।

ਲਿਵਲਾਇ।ਧਰਹਿ ਧਯਾਨ ਨਿਸ ਦਿਨ ਗੁਰਮੂਰਤਿ ਚਿਤ ਮਹਿੰ ਚਿਤਵਤਿ
ਬਲ ਬਲਿ ਜਾਇ।ਘਰ ਤੇ੍ ਨਿਰਧਨ ਅਸਨ ਨ ਪਾਵਹਿ ਚਹਹਿ:-ਕਰਵਿ
ਗੁਰ ਸੇਵ ਬਨਾਇ। ਮਮ ਕਰ ਤੇ ਕਿਸ ਬਿਧਿ ਬਨਿ ਆਵਹਿ ਤਬਹਿ
ਸਫਲਤਾ ਮੈਂ ਨਿਜ ਪਾਇ-॥ ੨ ॥ ਇਕ ਦਿਨ ਧਰਮ ਕਿਰਤਿ ਕੁਛ
ਕਰਿ ਕੇ ਟਕਾ ਏਕ ਮਿਹਨਤਿ ਕੋ ਲੀਨਿ।ਅਸਨ ਸਮਿੱਗ੍ਰੀ ਕਰੀ ਖਰੀਦਨ
ਨਿਜ ਗ੍ਰਿਹ ਆਇ ਲੀਪਬੋ ਕੀਨਿ। ਅਪਨੇ ਬਸਤ੍ਰ ਪਖਾਰਨਿ ਕਰਿ ਕੈ
ਜਲ ਮੱਜਨ ਤੇ ਹ੍ਵੈ ਮਲ ਹੀਨ।ਸਭਿ ਬਿਧਿ ਸੁਚਿ ਤੇ ਇਕਠੀ ਕਰਿਕੈ ਰਿਦੇ
ਪ੍ਰੇਮ ਪਰਵਾਹ ਪ੍ਰਬੀਨ ॥ ੩ ॥ ਦੋਇ ਰੋਟਿਕਾ ਕਰੀ ਪਕਾਵਨ ਘ੍ਰਿਤ ਅਰੁ
ਸਿਤਾ ਊਪਰੇ ਪਾਇ। ਨੀਕੀ ਬਿਧਿ ਸੋਂ ਕਰਿ ਤਿਆਰ ਤਿਹ ਬਾਸਨ ਮਹਿੰ
ਧਰਿ ਕਰਿ ਹਿਤ ਲਾਇ। ਛਾਦਿ ਰੁਮਾਲ ਸਾਥ ਕਰ ਧਰਿ ਕੈ ਨਿਕਸੀ ਘਰ
ਤੇ ਵਹਿਰ ਸਿਧਾਇ।-ਕਿਮ ਪਹੁੰਚੌਂ ਮੈਂ ਨਿਕਟਿ ਗੁਰੂ ਕੇ-ਮਨ ਮਹਿੰ
ਗਿਨਤੀ ਕੋ ਉਪਜਾਇ ॥ ੪ ॥-ਕਿਮਿ ਮੇਰੇ ਕਰ ਤੇ ਲੈ ਅਚਵਹਿੰ ਲੋਕ
ਹਜ਼ਾਰਨ ਕੀ ਜਹਿੰ ਭੀਰ।ਚਿਰੰਕਾਲ ਕੀ ਮੇਰੀ ਚਿਤਵਨ ਸੇਵੌਂ ਸਤਿਗੁਰ ਕੇ
ਹੁਇ ਤੀਰ। ਅੰਤਰਜਾਮੀ ਪੁਰਹਿ ਕਾਮਨਾ ਜਥਾ ਭੀਲਨੀ ਕੀ ਰਘੁਬੀਰ।
ਪ੍ਰੇਮ ਪਰਖਨਾ[1] ਹੈ ਗੁਰ ਹਰਿ ਕੋ, ਤੰਦੁਲ ਲਏ ਸੁਦਾਮੇ ਚੀਰ[2]-।।੫।। ਇਮ
ਗਿਨਤੀ ਬਿਨਤੀ ਕੀ ਠਾਨਤਿ ਸਤਿਗੁਰ ਨੇ ਜਾਨੀ ਸਭਿ ਬਾਤ। ਭਏ
ਅਰੂਢਿ ਅਖੇਰ ਕਰਨੈ ਮਿਸਿ, ਤੁਰਨ ਤੇ ਤਿਸ ਮਾਰਗ ਜਾਤਿ। ਚਢੇ ਸੰਗ
ਅਸਵਾਰ ਸੈਂਕਰੇ ਆਯੁਧ ਗਹੇ ਆਇਂ ਪਸ਼ਚਾਤ। ਚੰਚਲ ਕਰਤਿ ਤੁਰੰਗ
ਕੁਦਾਵਤਿ ਅਤਿ ਸ਼ੋਭਾ ਧਾਰਤਿ ਅਵਦਾਤ ॥ ੬ ॥ ਤਜਾਗ ਸੁ ਪੰਥ ਖਰੀ
ਹੁਇ ਇਕ ਥਲ, ਮਨ ਤੇ ਚਰਨ ਬੰਦਨਾ ਕੀਨਿ।-ਜਾਤਿ ਵਹਿਰ ਕਿਮਿ
ਅਚਵਹਿੰ ਮੁਝ ਤੇ ਭਈ ਬਿਫਲ ਸੇਵਾ-ਉਰ ਚੀਨ। ਹੁਇ ਬਲਿਹਾਰ
ਸਰੂਪ ਬਿਲੋਕਤਿ ਸੰਮਤ ਬੀਸਕ ਬੈਸ ਨਵੀਨ[3]। ਬਿਰਧਾ ਸਿਖਨੀ ਸ਼ਰਧਾ
ਅਧਿਕਤਿ ਖਰੀ ਤ੍ਰਾਉ ਤੇ ਭੋਜਨ ਲੀਨਿ ।।੭।। ਗਨ ਅਸਵਾਰ ਭਜਾਵਤਿ
ਆਵਤਿ ਮਗ ਕੀ ਧੂਰਿ ਉਠੀ ਤਿਸ ਬਾਰਿ। ਕਹਿ ਸਤਿਗੁਰ ਨੇ ਸਗਲ
ਟਿਕਾਏ 'ਰਹਹੁ ਅਟਕ ਨਹਿ ਆਉ ਅਗਾਰਿ'। ਫੇਰਿ ਤੁਰੰਗ, ਨਿਕਟਿ
ਤਿਸ ਗਮਨੇ ਅੰਤਰਜਾਮੀ ਕਰਨੋ ਉਚਾਰ। 'ਹਮ ਕੋ ਛੁਧਾ ਭਈ ਦਿਹੁ
ਮਾਈ ! ਤਯਾਰ ਅਹਾਰ ਜੁ ਤੈਂ ਕਰ ਧਾਰਿ ॥ ੮ ॥ ਪੁਨ ਅਖੇਰ ਕੋ ਬਾਹਰ

[1]ਪਛਾਣ। [2]ਸੁਦਾਮੇ ਦੇ ਪੱਲਿਓਂ। [3]ਬੀਸ ਕੁ ਬਰਸਾਂ ਦੀ ਚੜ੍ਹਦੀ ਉਮਰਾ।

ਗਮਨੈਂ ਤਹਾਂ ਛੁਧਾਤਿ ਹੁਇ ਲਗਹਿ ਬਿਲੰਬ'। ਸੁਨਿ ਕੈ ਹਰਖੀ ਸੁਧਾ ਸੁ ਬਰਖੀ, ਪਰਖੀ ਪ੍ਰੀਤਿ, ਨਹੀਂ ਲੇ ਅੰਬੁ[1]। ਹਾਥ ਪਖਾਰਨਿ ਬਿਨ ਲਿਯ ਭੋਜਨ, ਅਚਵਤਿ ਸਤਿਗੁਰ ਸਿੱਖਨ ਅਲੰਬ[2]। 'ਬਡੋ ਸ੍ਵਾਦ ਇਸ ਮਹਿਂ' ਕਹਿ ਖਾਵਤਿ ਕਰਹਿ ਬਿਲੋਕਨ ਸੈਨ ਕਦੰਬ[3] ॥੯॥ ਬਿਰਧਾ, ਅਚਵਤਿ ਗੁਰ ਕੋ ਪਿਖਿ ਕਰਿ, ਬਿਨਤੀ ਕਰਤਿ ਅਨੇਕ ਪ੍ਰਕਾਰ। 'ਮੈਂ ਅਨਾਥ ਦਾਸੀ ਪ੍ਰਭੁ ਤੇਰੀ ਮਮ ਸ਼ਰਧਾ ਰਾਖੀ ਇਸ ਬਾਰ। ਕਰਮਾ ਬਾਈ[4] ਕਰੀ ਖੀਚਰੀ ਜਿਮ ਅਚਵੀ ਤੁਮ ਰੂਪ ਮੁਰਾਰਿ। ਕਰਤਿ ਰਹੀ ਮੈਂ ਜਤਨ ਦੋਇ ਦਿਨ ਤੁਮ ਹਿਤ ਆਨਨੇ ਤਯਾਰ ਅਹਾਰ ॥ ੧੦ ॥ ਪੂਰਨ ਪ੍ਰੇਮ ਕਰਯੋ ਕਰਿ ਕਰੁਨਾ ਦੀਨ ਬੰਧੁ ਯਾਂਤੇ ਤੁਮ ਨਾਇ। ਨਹਿਂ ਅਭਿਮਾਨੀ ਕੇ ਤੁਮ ਗਮਨਹੁ, ਗਏ ਬਿਦਰ ਘਰ ਭੋਜਨ ਖਾਇ।ਨਿਜ ਦਾਸਨ ਕੀ ਪੂਰਹੁ ਭਾਵਨਾ ਯਾਂਤੇ ਵਤਸਲ ਭਗਤ ਕਹਾਇ[5]। ਦੀਨ ਦਯਾਲ ਕੀ ਬਾਨ ਤੁਮਾਰੀ ਹੈ ਨਿਸ਼ਚੈ ਮੇਰੇ ਇਸਿ ਭਾਇ' ॥ ੧੧ ॥ ਘ੍ਰਿਤ ਸਿਤਾ ਜੁਤਿ ਦੋਨਿ ਰੋਟਿਕਾ ਮਹਾਂ ਛੁਧਾਤਿ ਜਿਮ ਕੀਨਸਿ ਖਾਨ। ਤ੍ਰਿਪਤ ਹੋਇ ਇਮ,ਦੇ ਕਰਿ ਬਰ ਕੋ ਸਤਿਗੁਰ ਆਗੈ ਕੀਨਿ ਪਯਾਨ। ਸਿਖ ਸੇਵਕ ਸਭਿ ਸੂਰ ਸੰਗ ਕੇ ਦੇਖਿ ਦੇਖਿ ਭੇ ਬਿਸਮ ਮਹਾਨ ॥ ੧੨ ॥ ਸ਼ੰਕਮਾਨ ਮਨ ਹ੍ਵੈ ਕਰਿ ਸਗਰੇ ਮਿਲਿ ਕਰ ਜੋਰਿ ਕਰੀ ਅਰਦਾਸ। 'ਸ਼੍ਰੀ ਸਤਿਗੁਰ ਇਸ ਬਿਰਧਾ ਢਿਗ ਤੇ ਲੇ ਅਹਾਰ ਕੀਨੇ ਮੁਖ ਗ੍ਰਾਸ। ਜਲ ਸੋਂ ਹਾਥ ਨ ਕਰੇ ਪਖਾਰਨਿ ਕਰੀ ਨ ਚੁਰੀ ਨੀਰ ਨਹਿਂ ਪਾਸ। ਚਢੇ ਤੁਰੰਗ ਪਰ ਕੀਨਸਿ ਅਚਵਨ ਇਹੁ ਕਯਾ ਕਾਰਨ ਕਰਹੁ ਪ੍ਰਕਾਸ਼ ॥ ੧੩ ॥ ਨਵਤਨ[6]ਜੁਗਤਿ ਆਪਨੇ ਕੀਨਸਿ ਨਹਿਂ ਪੂਰਬ ਹੋਈ ਇਹ ਰੀਤਿ। ਸੁਚਿ ਸੋਂ ਕਰਤਿ ਅਹਾਰ ਆਪ ਤੁਮ ਅੰਤਰ ਚੌਂਕੇ ਪਰਮ ਪੁਨੀਤਿ। ਸਭਿ ਕੋ ਮਨ ਸ਼ੰਕਤਿ,ਹੇ ਪ੍ਰਭੁ ਜੀ!ਕਰਹਿਂ ਬਿਚਾਰਨਿ ਬਿਸਮਤਿ ਚੀਤਿ'। ਸੁਨਿ ਸਭਿ ਤੇ ਸਤਿਗੁਰ ਮੁਸਕਾਨੇ ਨਹੀਂ ਬਖਾਨੇ ਬਚਨ ਬਿਨੀਤਿ'॥੧੪॥ ਕਛੂ ਨ ਉੱਤਰ ਕਿਸ ਕੋ ਦੀਨਸਿ ਗਏ ਖੇਲਿਬੇ ਵਹਿਰ ਸ਼ਿਕਾਰ। ਪਕਰਯੋ ਮਿਰਗ ਹਰਾਇ ਦੂਰ ਲਗਿ

[1]ਪਾਣੀ। [2]ਸਿੱਖਾਂ ਦੇ ਆਸਰਾ ਗੁਰੂ ਜੀ। [3]ਸਾਰੀ। [4]ਇਕ ਭਗਤਣੀ ਦਾ ਨਾਮ ਹੈ ਜੋ ਰੋਜ਼ ਖਿਚੜੀ ਰਿੰਨ੍ਹ ਕੇ ਖੁਲਾਇਆ ਕਰਦੀ ਸੀ, ਜਿਸ ਦਾ ਪ੍ਰਸੰਗ ਭਗਤਮਾਲ ਵਿਚ ਹੈ। [5]ਭਗਤ ਵਛਲ ਕਹਾਉਂਦੇ ਹੋ। [6]ਨਵੀਂ। [7]ਬੇਨਤੀ ਸੁਣਕੇ (ਕੋਈ) ਬਚਨ ਨਾਂ ਕਹੇ, ਭਾਵ ਚੁੱਪ ਰਹੇ।

ਢਾਸਨ ਦਯੋ ਰਜੂ ਗਰ ਡਾਰਿਪੁਨ ਹਟਿ ਕਰਿ ਨਿਜ ਗ੍ਰਿਹ ਕੋ ਆਏ ਸੈਨ ਸਮੂਹ ਤੁਰੰਗ ਅਸਵਾਰ। ਮੰਗਲ ਭਏ ਅਨੰਦ ਬਿਲੰਦੇ ਬੈਠੇ ਸਤਿਗੁਰ ਸਭਾ ਮਝਾਰ ॥ ੧੫ ॥ ਭਈ ਜਾਮਨੀ ਨਿਜ ਨਿਜ ਡੇਰਨਿ ਸਿਖ ਸੇਵਕ ਸਭਿ ਕੀਨਿ ਬਿਚਾਰ।—ਸਮੇਂ ਸ਼ਿਕਾਰ ਚਢਨਿ ਕੇ ਸਤਿਗੁਰ ਹੋਇ ਛੁਧਤਿ ਕੌ ਚਹਤਿ ਅਹਾਰ। ਸੁਚ ਸੰਜਮ ਬਿਨ ਅਚਵਨ ਕੀਨਸਿ ਲੇ ਬਿਰਧਾ ਤੇ ਨਿਜ ਕਰ ਧਾਰਿ—।ਇਮ ਚਿਤਵਨ ਕਰਿ ਅਗਲੇ ਦਿਨ ਮਹਿ ਸਿੱਖਜਨਿ ਕਰਯੋ ਅਸਨ ਕੌ ਤਯਾਰ ॥ ੧੬ ॥ ਚਢੇ ਅਖੇਰ ਪੰਥ ਮੈਂ ਗਮਨੇ ਤਬਿ ਸੇਵਕ ਹ੍ਵੈ ਕਰਿ ਅਗਵਾਇ। ਕਰ ਧਰਿ ਅਸਨ ਬਿਨੈ ਬਹੁ ਠਾਨੀ, 'ਪ੍ਰਭੁ ਜੀ! ਲੀਜੈ ਭੋਜਨ ਖਾਇ। ਹੋਹਿ ਆਪ ਕੋ ਛੁਧਾ ਸਮੈਂ ਇਸ ਧਾਂਤੇ ਹਮ ਆਨਯੋ ਕਰਿ ਭਾਇ[1]।ਮਧੁਰ ਸਲਵਨ ਅਨੇਕ ਪ੍ਰਕਾਰਨਿ ਰੁਚਿ ਸੋਂ ਅਚਹੁ ਹੋਹੁ ਤ੍ਰਿਪਤਾਇ' ॥ ੧੭ ॥ ਸੁਨਿ ਸਤਿਗੁਰ ਹਰਿਰਾਇ ਬਖਾਨੈ 'ਬੈ ਮਿਰਜਾਦ ਬਨਾਇ ਅਹਾਰ।ਚਢੇ ਜਾਤਿ ਅਬਿ ਘੋਰੇ ਊਪਰ ਕੌਨ ਸਮੇ ਤੁਮ ਕਰਯੋ ਬਿਚਾਰ। ਸੁਚ ਤੇ ਹੋਇ ਪੁਨੀਤ ਅਸਨ ਜਬਿ ਉਚਿਤ ਅਚਨ ਕੇ ਤਬਿ ਨਿਰਧਾਰ। ਅਬਿ ਕੈਸੇ ਇਹ ਖਾਇ ਤ੍ਰਿਪਤਿ ਹ੍ਵੈਂ ਮਾਰਗ ਮੈਂ ਗਮਨਤਿ ਇਸ ਬਾਰ' ॥੧੮॥ ਹਾਥ ਜੋਰਿ ਸਿਖ ਸੰਗਤਿ ਸਗਰੇ ਸ਼ੰਕਤਿ ਪ੍ਰਥਮ ਕੀਨਿ ਅਰਦਾਸ। 'ਬਿਰਧਾ ਤੇ ਤੁਮ ਲੀਨਸਿ ਭੋਜਨ ਤਬਿ ਤੌ ਨਹੀਂ ਹੁਤੇ ਜਲ ਪਾਸ।ਚਢੇ ਤੁਰੰਗ ਮਹਾਂ ਰੁਚਿ ਤੇ ਅਚਿ, ਕਰੀ ਨ ਚੁਟੀ, ਹੇਰਿ ਹਮ ਤਾਸ। ਜਾਨੀ ਛੁਧਾ ਹੋਇ ਹੈ ਇਸ ਛਿਨ, ਕਰਯੋ ਤਯਾਰ ਉਰ ਧਾਰਿ ਹੁਲਾਸ ॥ ੧੯ ॥ ਸੋ ਕਿਮ ਅਚਯੋ, ਤੁਚਯੋ ਚਿਤ ਉਚਿਤੈ, ਇਹ ਕਯੋਂ ਨਹਿ ਅਚਵਹੁ ਹਿਤ ਧਾਰਿ?।ਇਹ ਸ਼ੰਕਾ ਹੈ ਸਭਿ ਕੇ ਮਨ ਮਹਿਂ, ਉੱਤਰ ਦੀਜਹਿ ਕਰਹੁ ਉਚਾਰਿ। ਹਮਰੇ ਚਿਤ ਸ਼ਾਂਤੀ ਹੁਇ ਤਬਿ ਹੀ, ਨਾਂਹਿ ਤ ਕੁਛ ਕੁਛ ਕਰਹਿਂ ਬਿਚਾਰ। ਜਾਨਹੁ ਦਾਸ, ਪ੍ਰਕਾਸ਼ਹੁ ਆਸ਼ਯ, ਸਭਿ ਕੇ ਹਿਰਦੇ ਹੁਇ ਨਿਰਧਾਰ' ॥ ੨੦ ॥ ਸ੍ਰੀ ਹਰਿਰਾਇ ਭਨਯੋ 'ਸੁਨਿ ਸਿੱਖਹੁ! ਬਿਰਧਾ ਕਰਯੋ ਪੁਨੀਤ ਅਹਾਰ।ਮਨ ਸੁਧ ਭਗਤਿ ਭਾਇ ਸੰਜੁਗਤੇ ਨਿੰਮ੍ਰਿਭੂਤ[2]ਉਰ ਪ੍ਰੀਤੀ ਧਾਰਿ। ਕਰਿ ਮਿਹਨਤਿ ਨਿਜ ਕਰ ਤੇ ਹਿਤ ਕਰਿ ਸਗਰੇ ਦਿਵਸ ਵਿਖੈ ਸ਼ੁਭ ਕਾਰ। ਤਿਸ ਤੇ ਅੰਨ ਮੋਲ ਕਰਿ ਆਨਯੋ ਅਤਿ ਪਵਿੱਤ੍ਰ ਹੁਇ ਸਭਿ ਕਰਿ ਕਾਰਿ ॥ ੨੧ ॥ ਨਹਿਂ ਖੇਦੇ ਕਹੁ ਲਾਲਚ ਹਮਰੇ ਰੋਚੈਂ ਪ੍ਰੇਮ ਜਹਾਂ

[1]ਪ੍ਰੇਮ ਨਾਲ। [2]ਨੀਵਿਆਂ ਹੋਕੇ।

ਅਧਿਕਾਇ। ਪ੍ਰੇਮ ਭਗਤਿ ਤੇ ਸ੍ਵਾਦ ਹੋਹਿ ਮੁਝ ਅਚੌਂ ਪਹੁੰਚਿ ਕੈ ਹੁਇ ਜਿਮ ਥਾਇੰ। ਲਾਜ ਨ ਆਇ ਅਕਰਨ[1] ਕਰੌਂ ਭਹਿ, ਧਰੌਂ ਪ੍ਰੀਤਿ ਕੇ ਬਸਿ ਸਤਿ ਭਾਇ[2]। ਇਹੀ ਸਨਾਤਨ[3] ਧਰਮ ਸੁਭਾਇਕ ਸਗਲ ਜੁਗਨਿ ਮਹਿੰ ਕਰਤੇ ਆਇ ॥੨੨॥ ਤ੍ਰੇਤੇ ਜੁਗ ਮਹਿੰ ਤਿਸ ਕੇ[4] ਆਸ਼੍ਰਮ ਪਹੁੰਚਯੋ ਬਦਰੀ ਫਲ[5] ਕੋ ਖਾਨ। ਜਾਤਿ ਭੀਲਨੀ ਪੁਨ ਤ੍ਰਿਯ ਕੋ ਤਨੁ ਮਹਾਂ ਸ੍ਵਾਦ ਤੇ ਮੈਂ ਸੁਖ ਠਾਨਿ। ਪ੍ਰੇਮੀ ਕੈ ਮਿਰਜਾਦ ਨਹੀਂ ਕੋ, ਕਰਨ ਅਕਰਨੋ ਨਹਿੰ ਪਹਿਚਾਨਿ। ਬੇਦ ਰੀਤਿ[6] ਅਰ ਲੌਕਿਕ ਤਜਿ ਕੈ ਬਰਤਹੁੰ ਮੈਂ ਅਰੁ ਪ੍ਰੇਮੀ ਜਾਨਿ ॥੨੩॥ ਪ੍ਰੀਤਿ ਪ੍ਰਤੀਤ[7] ਮੋਹਿ ਕੋ ਪਯਾਰੀ, ਕ੍ਰਿਆ ਪ੍ਰੇਮ ਕੀ ਨਯਾਰੀ ਸਾਰ। ਪ੍ਰੇਮ ਸ੍ਵਾਦ ਤੇ ਪ੍ਰੀਤਮ ਤ੍ਰਿਪਤੈ ਅਪਰ ਸ੍ਵਾਦ ਸਭਿ ਦੇਤਿ ਨਿਵਾਰ। ਧੰਨਾ ਜਾਟ ਛਾਛ ਤਿਨ ਪਯਾਈ,ਨਾਮਦੇਵ ਕੋ ਦੂਧ ਸੁ ਧਾਰਿ[8]। ਦੁਰਜੋਧਨ ਆਦਿਕ ਹੰਕਾਰੀ, ਤਯਾਗ ਸਭਿਨਿ ਗੋ ਬਿਦਰ ਅਗਾਰ' ॥ ੨੪ ॥ ਪ੍ਰੇਮ ਕਹਾਨੀ ਗੁਰੂ ਬਖਾਨੀ, ਸਿੱਖਨਿ* ਮਾਨੀ ਮਹਿਮਾ ਤਾਂਹਿ। ਸੁਨਿ ਸਗਰੇ ਪਗ ਪੰਕਜ ਬੰਦਹਿਂ 'ਤੁਮਰੇ ਚਲਿਤ ਲਖੇ ਨਹਿੰ ਜਾਹਿਂ। ਖੇਲ ਆਪ ਕੇ ਅਚਰਜ ਦੀਰਘ, ਦੇਖਤਿ ਸੁਨਤਿ ਸਕਲ ਬਿਸਮਾਹਿ'। 'ਸ਼੍ਰੀ ਨਾਨਕ ਤਜਿ ਉੱਤਮ ਜਾਤਿਨਿ ਜਾਇ ਬਸੇ ਲਾਲੋ ਘਰ ਮਾਂਹਿ' ॥ ੨੫ ॥ ਸੁਨਿ ਸਤਿਗੁਰ ਤੇ ਸੰਗਤਿ ਸਗਰੀ ਪਗੀ ਪ੍ਰੇਮ ਰਸ ਗੁਰ ਕੇ ਸੋਇ। ਪ੍ਰੇਮ ਭਗਤ ਕਰ ਜੋਰਤਿ ਜਾਚਤਿ 'ਕ੍ਰਿਪਾ ਕਰਹੁ ਸ਼ੁਭ ਮਗ ਦਿਹੁ ਜੋਇ। ਹਲਤਿ ਪਲਤਿ ਅਵਿਲੰਬ ਆਪ ਕੇ ਰੱਛਹੁ ਸਦਾ ਸਹਾਇਕ ਹੋਇ। ਲਾਜ ਬਿਰਦ ਕੀ ਸਦਾ ਸੰਭਾਰਹੁ ਸਿੱਖਯ ਨਾਮ ਭਾਖਹਿਂ ਸਭਿ ਕੋਇ' ॥ ੨੬ ॥ ਸੁਨਿ ਗੁਰ ਕ੍ਰਿਪਾ ਕਰੀ ਮਗ ਗਮਨੇ ਗਏ ਅਖੇਰ ਮਹਾਂ ਬਨ ਮਾਂਹਿ। ਨਿਕਸਯੋ ਮ੍ਰਿਗ ਸੁ ਕ੍ਰਿਸ਼ਨ ਪੀਠ ਜਿਸ[9] ਸ੍ਰਿੰਗ ਬਿਸਾਲ ਬਧੇ ਸਿਰ ਜਾਂਹਿ। ਅਪਰਨ ਕੋ ਤਜਿ ਤਿਸ ਕੇ ਪੀਛੇ ਕਰਯੋ ਪਲਾਵਨ ਜਵ ਤੇ ਵਾਹਿ[10]। ਕੂਦਤਿ, ਕਰਤਿ ਚੌਂਕਰੀ[11] ਚੱਕ੍ਰਿਤ, ਸ਼੍ਰੀ ਹਰਿਰਾਇ ਰਹੇ ਹਰਖਾਹਿ ॥੨੭॥ ਤੁਰੰਗ ਧਵਾਇ ਗਏ ਪਸ਼ਚਾਤੀ ਅਧਿਕ ਦੂਰ ਲਗਿ ਲੀਨਿ ਹਰਾਇ। ਹੋਇ ਬਰੋਬਰ ਗਹਿ ਬਿਖਾਨਕ[12] ਰਾਖਯੋ ਤਿਸ ਹੀ ਥਲ ਅਟਕਾਇ। ਆਇ ਸੇਵਕਨਿ

[1]ਨਾਂ ਕਰਨੇ ਯੋਗ। [2]ਸੱਚਾ ਪਿਆਰ। [3]ਆਦੀ।ਮੁੱਢਾਂ ਦਾ। [4]ਭਾਵ ਭੀਲਨੀ ਦੇ। [5]ਬੇਰੀ ਦੇ ਫਲ=ਬੇਰ। [6]ਭਾਵ ਸ਼ਾਸਤ੍ਰਾਂ ਵਿਚ ਲਿਖੀ ਹੋਈ। [7]ਪ੍ਰੇਮ ਤੇ ਸਿਦਕ। [8]ਧਾਰਨ ਕੀਤਾ, ਪੀਤਾ। [9]ਭਾਵ ਹੀਰਾ ਮ੍ਰਿਗ। [10]ਤੇਜ ਚਾਲ ਨਾਲ ਘੋੜਾ। [11]ਚੌਕੜੀ ਭਰਦਾ ਹੈ। [12]ਸਿੰਗਾਂ ਨੂੰ ਫੜਕੇ।

*ਪਾ:—ਬਿਪ੍ਰਨ। ਪ੍ਰਤਾ:—ਨ੍ਰਿਖਨ=ਦੇਖਣ ਵਾਲਿਆਂ ਨੇ।

ਰੱਜੂ ਪਾਈ ਗ੍ਰਿਹ ਕੋ ਹਟੇ ਗੁਰੂ ਹਰਿਰਾਇ। ਅਪਰ ਸਮੇਂ ਗਹਿ ਕੇਤਿਕ ਆਨੇ ਬਨ ਪਸੁਗਨ ਮਹਿੰ ਦਿਧੇ ਮਿਲਾਇ ॥ ੨੮ ॥ ਦੋਹਰਾ ॥ ਖਾਨ ਪਾਨ ਸਭਿਹੂੰਨਿ ਕੀ ਨਿਤ ਸੁਧ ਸਤਿਗੁਰ ਲੇਤਿ। ਕਿਤਿਕ ਕਾਲ ਦੇਖਹਿ ਤਿਨਾਹਂ ਬਿਗਸਹਿਂ ਕ੍ਰਿਪਾ ਨਿਕੇਤ ॥ ੨੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਧ੍ਰਿਮ ਦੇ' ਪ੍ਰਸੰਗ ਬਰਨਨੰ ਨਾਮ ਤ੍ਰਿਤੀਯ ਅੰਸੂ ॥ ੩ ॥

### ੪. [ਅਜਗਰ ਨੂੰ ਮੁਕਤ]।

ਦੋਹਰਾ ॥ ਇਕ ਦਿਨ ਬੈਠੇ ਸਭਾ ਮਹਿਂ ਸ੍ਰੀ ਸਤਿਗੁਰ ਹਰਿਰਾਇ। ਸੰਗਤਿ ਦਰਸ਼ਨ ਕੋ ਕਰਹਿ ਮਨ ਬਾਂਛਤਿ ਫਲ ਪਾਇ ॥ ੧ ॥ ਸੈਯਾ ਛੰਦ ॥ ਦੇਸ਼ ਬਿਦੇਸ਼ ਬਿਸ਼ੇਸ਼ ਸੰਗਤਾਂ ਦਰਸ ਅਸ਼ੇਸ਼ ਕਰਤਿ ਹੈਂ ਆਇ। ਜਹਿਂ ਕਹਿਂ ਸੁਜਸੁ ਬਿਸਦ ਜਗ ਪੂਰਨ ਮਨਹੁਂ ਚਾਂਦਨੀ ਬਡਿ ਦਿਪਤਾਇ। ਕਰਾਮਾਤ ਸਾਹਿਬ ਉਪਕਾਰੀ ਜਥਾ ਬਚਨ ਕਹਿਂ ਤਿਮ ਹੁਇ ਜਾਇ।ਰਿਸਿ ਪ੍ਰਸੰਨਤਾ ਸਫਲ ਤੁਰਤ ਜਿਨ ਦੇਂ ਬਰ ਸ੍ਰਾਪ ਨਹੀਂ ਨਿਫਲਾਇ ॥ ੨ ॥ ਚੌਰ ਢੁਰਤਿ ਦਹੁੰਦਿਸ਼ਿ ਛਬਿ ਪਾਵਤਿ ਚੋਆ ਅਤਰ ਗੰਧ ਮਹਿਕਾਰ। ਇਕ ਸੌ ਇਕ[1] ਪਟ ਜਾਮਾ ਗਰ ਮਹਿਂ ਅੰਗ ਬਿਭੂਖਨ ਭੂਖਤਿ ਚਾਰੁ। ਕਰਹਿਂ ਸਿੱਖ ਅਰਦਾਸ ਅਗੇਰੇ ਕ੍ਰਿਪਾ ਭਰੇ ਦ੍ਰਿਗ ਲੇਤਿ ਨਿਹਾਰ। ਆਯੁਧ ਗਹੇ ਸਥਿਤ ਗਨ ਯੋਧਾ ਚਹੂੰ ਕੋਦਿ ਗੁਰ ਕੇ ਪਰਵਾਰ॥੩॥ਇਕ ਸਿਖ ਹਾਥ ਜੋਰਿ ਕਰਿ ਬੋਲਯੋ 'ਸ੍ਰੀ ਸਤਿਗੁਰ ਤੁਮ ਨਾਥਿ ਅਨਾਥ। ਕਿਮ ਸੇਵਾ ਰਾਵਰ ਕੀ ਕਰਿ ਹੈ ਜੋ ਨਿਰਧਨ ਸਿਖ ਪਾਇ ਨ ਆਥਿ[2]?ਹੋਇ ਦਾਰਿਦੀ ਕਰੇ ਜਤਨ ਭੀ ਤਊ ਨ ਪ੍ਰਾਪਤਿ ਕਿਤ ਧਨ ਹਾਥਿ।ਸੋ ਕਸਾ ਕਰੈ ਪ੍ਰਸੰਨ ਕਰਨਿ ਕੋ ਜਿਸ ਤੇ ਹੋਵੈ ਜਨਮ ਸਕਾਥ ?' ॥ ੪ ॥ ਸ੍ਰੀ ਹਰਿਰਾਇ ਸਭਾ ਮਹਿਂ ਬੋਲੇ 'ਮੋ ਸੋ ਪ੍ਰੇਮ ਕਰਤਿ ਸਿਖ ਦਾਸ। ਸੋ ਮੁਝ ਕੋ ਪ੍ਰਿਯ ਨਿਸ ਦਿਨ ਸਿਮਰੈ ਜਿਨ ਕੇ ਉਰ ਮੈਂ ਸ਼ਬਦ ਪ੍ਰਕਾਸ਼। ਅੰਨ ਦਰਬ ਧਰਿ ਸ਼ਰਧਾ ਅਰਪਹਿ ਤਿਨ ਕੇ ਦਾਰਿਦ ਹੋਤਿ ਬਿਨਾਸ਼।ਇਸ ਪਰ ਇਕ ਇਤਿਹਾਸ ਸੁਨੀਜਹਿ ਭਯੋ ਜਥਾ ਉਰ ਧਾਰਹੁ ਤਾਸ:-॥ ੫ ॥ ਇਕ ਪੁਰਿ ਮਹਿਂ ਸਿਖ ਬਸਹਿ ਸੁ ਨਿਰਧਨ ਅੰਨ ਦਰਬ ਘਰ ਮਹਿਂ ਕੁਛ ਨਾਂਹ। ਨੀਠ ਨੀਠ ਕਰਿ ਉਦਰ ਪੂਰਨਾ, ਦਾਰਿਦ ਕੇ ਦੁਖ ਸਦਾ ਸਹਾਹ।ਫਿਰਾ ਫਿਰੀ ਜੋਰਾ ਤਿਸ ਗ੍ਰਿਹ ਰਹਿ ਪ੍ਰਥਮ ਜਨਮ ਸਿਖ ਸਿਖਨੀ ਆਂਹ। ਸਹਿਤ ਗਯਾਨ ਕੇ ਗੁਰੂ ਮਹਾਤਮ[3] ਕਿਸੂ

[1] ੧੦੧ ਕਲੀਆਂ ਦਾ। [2] ਮਾਇਆ। [3] ਗੁਰੂ ਜੀ ਦੇ ਪ੍ਰਤਾਪ ਨਾਲ ਗਿਆਨ ਸਮੇਤ ਸੋ।

ਕਰਮ ਤੇ ਖਗ ਤਨ ਵਾਹਿ[1] ॥ ੬ ॥ ਨਿਰਧਨ ਅਪਦਾ ਤਿਸ ਕੇ ਦੇਖਤਿ ਅਤਿ ਚਿੰਤਾ ਚਿਤ ਮਹਿਂ ਬਿਲਖਾਇਂ[2] । ਰਿਦੇ ਬਿਚਾਰਤਿ ਬਿਪਤਾ ਹਰਿਬੇ ਚਿਰਾ ਚਿਰੀ ਤਬਿ ਕੀਨਿ ਸਹਾਇ। ਤਿਸ ਗ੍ਰਿਹ ਤੇ ਲੈ ਅੰਨ ਚੁੰਚ ਭਰ ਗੁਰ ਅਹਾਰ ਮੈਂ ਆਨਿ ਮਿਲਾਇਂ । ਕਿਤਿਕ ਦਿਵਸ ਮਹਿਂ ਭਈ ਸੰਪਦਾ ਧਨ ਅਰੁ ਅੰਨ ਭਯੋ ਸਮੁਦਾਇ ॥ ੭ ॥ ਕਰਿ ਮਿਹਨਤ ਕੋ ਆਨਿ ਮਜੂਰੀ ਤਿਸ ਤੇ ਅੰਨ ਲਯਾਇ ਗ੍ਰਿਹ ਮਾਂਹਿ।ਸੁਸ਼ਕ ਕਰਨ ਕੋ ਪਾਇ ਅਜਰ[3] ਮਹਿਂ, ਕੂਟਹਿ ਪੀਸਹਿ, ਪੁਨ ਸੋ ਖਾਹਿ । ਤਹਿਂ ਤੇ ਚੁੰਚ ਬਿਖੈ ਕੁਛ ਲੇ ਕਰਿ ਮਮ ਸੰਗਤਿ ਕੇ ਲੰਗਰ ਪਾਹਿ । ਸਿੱਖਜਨਿ ਜੁਤਿ ਮੈਂ ਭੋਜਨ ਕਰਿਹੈਂ ਯਾਂਤੇ ਭਯੋ ਪੁੰਨ ਅਧਿਕਾਹਿ ॥੮॥ ਇਹ ਉਪਕਾਰ ਭਯੋ ਦਿਨ ਕੇਤਿਕ ਭਈ ਸੰਪਦਾ ਤਿਸ ਗ੍ਰਿਹ ਆਇ । ਬਹੁ ਧਨ ਅੰਨ ਭਏ ਤੇ ਤਿਸ ਨੇ ਛਪਰੀ ਤੋਰਿ ਆਪਨੀ ਥਾਇਂ । ਸੁੰਦਰ ਘਰ ਚਿਨਾਇ ਕਰਿ ਕੀਨਸਿ ਬਸਹਿ ਤਹਾਂ ਆਨੰਦ ਉਪਜਾਇ।ਚਿਰੀ ਚਿਰਾ ਤਬਿ ਅਪਰ ਥਾਨ ਮਹਿਂ ਕੀਨਿ ਆਲੁਨਾ ਬ੍ਰਿੱਛ ਬਸਾਇ॥ ੯ ॥ ਤਬਿ ਹੀ ਤੇ ਸੰਪਦ ਤਿਸ ਗ੍ਰਿਹ ਕੀ ਸਨੈ ਸਨੈ ਹੋਈ ਬਿਨਸਾਇ। ਲੰਗਰ ਅੰਸ਼ ਪਰਨ ਤੇ ਹਟਿ ਗੀ ਤਿਸ ਕੋ ਫਲ ਕੈਸੇ ਪੁਨ ਪਾਇਂ।ਭਯੋ ਅਧੀਨ ਦਾਰਿਦੀ ਹ੍ਵੈ ਕਰਿ ਆਇ ਪਰਯੋ ਹਮਰੀ ਸ਼ਰਨਾਇ ।– ਹੇ ਪ੍ਰਭੁ! ਤੁਮ ਬਿਨ ਕੋਇ ਨ ਰੱਖਯਕ ਕਰਹੁ ਕ੍ਰਿਪਾ ਅਬਿ ਬਨਹੁ ਸਹਾਇ॥ ੧੦ ॥ ਸਿੱਖ ਤੁਮਾਰੇ ਨਾਮ ਜਗਤ ਕਹਿਂ ਇਸ ਕੀ ਲਾਜ ਆਪ ਕੋ ਹੋਇ। ਦਾਰਿਦ ਤੇ ਸੰਪਤਿ ਬਡ ਬਿਰਧੀ ਅਬਹਿ ਬਿਨਾਸ਼ਵਾਨਬਨਿ ਸੋਇ[4]।ਅਪਦਾ ਆਨਿ ਪਰੀ ਨਿਰਵਾਰਹੁ ਅਸ ਸਮਰਥ ਜੁਤਿ ਅਪਰ ਨ ਕੋਇ। ਜਥਾ ਚਹਹੁ ਤੁਮ ਤਥਾ ਰਚਹੁ ਪ੍ਰਭੁ ! ਰਾਖਹੁ ਕਿਸੇ, ਕਿਸੇ ਦਿਹੁ ਖੋਇ–॥੧੧॥ ਬਿਨਤੀ ਸੁਨਿ ਹਮ ਨੇ ਸਮੁਝਾਯਹੁ ਹੋਨਿ ਸੰਪਦਾ ਕਾਰਨ ਜੋਇ–ਗੁਰ ਕੀ ਦੇਗ ਅੰਸ ਤਵ ਘਰ ਤੇ ਲਯਾਵਤਿ ਚਿਰਾ ਚਿਰੀ ਜੋ ਦੋਇ। ਸਤਿਸੰਗਤਿ ਅਚਵਨ ਤੇ ਜਾਨਹੁ ਤੋਹਿ ਸੰਪਦਾ ਪ੍ਰਾਪਤਿ ਸੋਇ। ਛਪਰੀ ਤੋਰਿ ਗਏ ਸੋ ਅਨਤੈ[5] ਨਹਿਂ ਅਬਿ ਕੁਨਕਾ[6] ਆਵਨ ਹੋਇ ॥ ੧੨ ॥ ਜਿਸਕੇ ਚਾਹ ਸੰਪਦਾ ਹੋਵਹਿ[7] ਸਤਿਸੰਗਤਿ ਭੋਜਨ ਅਚਵਾਇ।ਜਥਾ ਸ਼ਕਤਿ ਥੋਰੇ ਮਹਿਂ ਥੋਰੋ, ਦੇਕਾਰ

---

[1] ਕਿਸੇ ਕਰਮ ਕਰਕੇ ਉਨ੍ਹਾਂ ਪੰਛੀ ਤਨ (ਪਾਇਆ) ਸੀ। [2] ਦੁਖੀ ਹੁੰਦੇ ਸਨ। [3] ਵੇਹੜੇ । [4] ਭਾਵ ਹੁਣ ਉਹ ਨਾਸ਼ ਹੋ ਗਈ ਹੈ। [5] ਛੱਪਰੀ ਤੋੜਨ ਨਾਲ ਹੋਰ ਥਾਂ ਉਹ ਚਲੇ ਗਏ। [6] (ਅੰਨ ਦਾ) ਕਿਣਕਾ। [7] ਜਿਸ ਨੂੰ ਚਾਹ ਹੋਵੇ (ਕਿ ਮੇਰੇ ਘਰ) ਦੌਲਤ(ਬਹੁਤੀ) ਹੋਵੇ ਉਹ""।

ਸੇਵਹਿ ਪ੍ਰੇਮ ਉਪਾਇ। ਤਿਸ ਕੇ ਜਾਇ ਸਹਾਇ ਕਰੋਂ ਮੈਂ ਦਾਰਿਦ ਦੁਖਦਾ[੧]
ਸਭਿ ਬਿਨਸਾਇ। ਸੋ ਤੂੰ ਕਰਿ ਅਬਿ, ਅੰਨ ਔਰ ਧਨ ਹੋਇ ਅਧਿਕ, ਸੁਖ ਕੋ
ਲਿਹੁ ਪਾਇ—੧੩। ਧਾਂਤੇ ਕਿਰਤ ਧਰਮਕੀ ਕਰਿਕੈ ਨਿਜ ਅਹਾਰ ਤੇ ਅੰਸ
ਚੁਥਾਇ। ਜੋ ਹੁਇ ਰੰਕ ਸੁ ਅਰਪੈ ਗੁਰ ਹਿਤ, ਦਿਨ ਪ੍ਰਤਿ ਸੰਪਦ ਗ੍ਰਿਹ
ਬਿਰਧਾਇ। ਹੈ ਸਰੂਪ ਮੇਰੋ ਸਤਿ ਸੰਗਤਿ* ਸੋ ਅਚਵਹਿ ਮੁਝ ਕੋ
ਪਹੁੰਚਾਇ। ਹਲਤਿ ਪਲਤਿ ਸੁਧਰਹਿ ਤਿਸ ਸਿਖ ਕੇ ਕਰਿ ਭੋਜਨ ਕੋ ਸਿਖ
ਅਚਵਾਇ' ॥ ੧੪ ॥ ਸਭਾ ਬਿਖੈ ਗੁਰ ਸਭਿਨਿ ਸੁਨਾਈ 'ਕਰਹੁ ਸਦਾ
ਇਸ ਬਿਧਿ ਕੀ ਕਾਰ। ਜੋ ਮੁਝ ਅਰਪਹਿ ਸ਼ਰਧਾ ਉਰਧਰਿ, ਹੋਇ ਸਹੰਸ
ਗੁਨਾ ਬਿਸਥਾਰ। ਥੋਰੋ ਬਹੁਤ ਬਿਚਾਰ ਨ ਕਾਈ ਜਥਾ ਸ਼ਕਤਿ ਅਰੁ ਪ੍ਰੇਮ
ਮਝਾਰ*। ਇਸ ਮਹਿ ਭਲੋ ਆਪਨੋ ਜਾਨੈ ਤਿਹ ਪ੍ਰਾਪਤਿ ਜਿਹ ਭਾਗ
ਉਦਾਰ' ॥ ੧੫ ॥ ਸੁਨਿ ਕੈ ਸਭਾ ਧਰੀ ਉਰ ਸ਼ਰਧਾ 'ਧੰਨ ਧੰਨ ਸਤਿਗੁਰ
ਹਰਿਰਾਇ'। ਜੋ ਕਰਿ ਅਰਪਹਿ ਅਲਪ ਭਾਉ ਜੁਤਿ ਤਿਸ ਕੋ ਦੇਤਿ ਸਮ੍ਰਿੱਧ[੨]
ਬਨਾਇ। ਜਥਾ ਸ਼ਕਤਿ ਤਬਿ ਗੁਰ ਕੇ ਲੰਗਰ ਲਗਾਵਤਿ ਹੈਂ ਬਹੁ ਚਿਤ
ਕਰਿ ਚਾਇ। ਥੋਰੇ ਦੇਨਿ, ਲੇਨਿ ਅਤਿ ਬਹੁਤੋ ਅਸ ਬਿਵਹਾਰ ਤਜਨੋ
ਕਿਮ ਜਾਇ† ॥ ੧੬ ॥ ਬਹੁ ਪ੍ਰਸੰਨਤਾ ਸੰਗਤਿ ਮਾਂਹੀ ਅਪਨੇ ਭਾਗ ਬਡੇ
ਸਭਿ ਜਾਨਿ। ਲੋਚਨ ਗੋਚਰ ਤੀਨ ਲੋਕ ਪਤਿ ਪੁਨ ਸਿੱਛਜਾ ਸ਼ੁਭ ਕਰਹਿਂ
ਬਖਾਨ। ਸੇਵਕ ਲਖਹਿਂ ਕ੍ਰਿਪਾਨਿਧਿ ਹਮਕੋ, ਹੁਇ ਪ੍ਰਸੰਨ ਉਪਦੇਸ਼ਤਿ ਦਾਨ।
ਦਰਸਹਿਂ ਚਰਨ ਸਪਰਸਹਿਂ ਹਰਖਹਿਂ ਪਰਖਹਿਂ ਅਪਨੀ ਲਬਧਿ ਮਹਾਨ[੩]
॥ ੧੭ ॥ ਪੁਨ ਅਗਲੇ ਦਿਨ ਸਤਿਗੁਰ ਪੂਰਨ ਬਸਤ੍ਰ ਸ਼ਸਤ੍ਰ ਨਿਜ ਦੇਹਿ
ਸਜਾਇ। ਅੰਗ ਬਿਭੁਖਨ ਭੁਖਤਿ ਸੁੰਦਰ ਕਮਲ ਪੱਤ੍ਰ ਲੋਚਨ ਬਿਕਸਾਇ।

---

[੧]ਦੁਖਦਾਈ ਦਰਿਦ੍ਰ। [੨]ਬਹੁਤ ਧਨਵਾਨ, ਐਸ਼੍ਵਰਜ ਵਾਲਾ, ਸਾਮਾਨਾਂ ਦੌਲਤਾਂ ਵਾਲਾ, ਰਾਜੀ ਤੇ ਰੱਜਕੇ ਖਾਣ ਵਾਲਾ। [੩]ਸ੍ਰੇਸ਼ਟ ਪਰਾਲਬਧ। *ਇਥੋਂ ਜਾਪਦਾ ਹੈ ਕਿ ਇਥੇ ਇਕ ਆਤਮ ਨਿਯਮ ਇਕ ਦ੍ਰਿਸ਼ਟਾਂਤ (Parable) ਵਿਚ ਨਿਰੂਪਣ ਹੋ ਰਿਹਾ ਹੈ ਕਿ ਸਤਿਸੰਗ ਮੇਰਾ ਰੂਪ ਹੈ, ਸਤਿਸੰਗ ਤੋਂ ਮੁਰਾਦ ਨਾਮ ਦੇ ਪ੍ਰੇਮੀ ਗੁਰ ਸਿੱਖ ਯਾ ਗੁਰ ਸਿੱਖਾਂ ਦਾ ਸਮੂਹ ਹੈ। ਉਨ੍ਹਾਂ ਨੂੰ ਪ੍ਰੇਮ ਨਾਲ ਖੁਲਾਉਣ ਨਾਲ ਬਰਕਤ ਪੈਂਦੀ ਹੈ। ਬਹੁਤੇ ਥੋੜ੍ਹੇ ਦਾ ਖਿਆਲ ਨਹੀਂ। ਪ੍ਰੇਮ ਨਾਲ ਦੇਵੇ ਤੇ ਯਥਾ ਸ਼ਕਤਿ ਦੇਵੇ, ਤੇ ਦੇਵੇ ਨਾਮ ਰਸੀਆਂ ਤੇ ਬਾਣੀ ਪ੍ਰੇਮੀਆਂ ਗੁਰਸਿੱਖਾਂ ਨੂੰ।

†ਦੋ ਲਿਖਤੀ ਤੇ ਇਕ ਛਾਪੇ ਦੇ ਨੁਸਖੇ ਵਿਚ ਹੇਠ ਲਿਖੀ ਤੁਕ ਇਸ ਛੰਦ ਵਿਚ ਵਾਧੂ ਹੈ:—ਹਲਤਿ ਪਲਤਿ ਗੁਰ ਸਦਾ ਸਹਾਇਕ ਆਪਦਾ ਸੰਕਟ ਸਕਲ ਨਸਾਇ ॥

ਭੁਜ ਪ੍ਰਲੰਬ ਕਰ ਧਰਯੋ ਸਰਾਸਨ[1] ਬਹਰ ਕੰਧ ਧਰਿ ਲੀਨਿ ਟਿਕਾਇ।
ਮੁਕਤਾ ਹੀਰਨਿ ਜਰਯੋ ਜਰਾਉ ਭੀਖਨ ਤੀਰ ਨਿਖੰਗ ਸੁਹਾਇ॥੧੮॥ਕਟਿ
ਸ਼ਮਸ਼ੇਰ ਮੁਸ਼ਟ ਜਿਸ ਹਾਟਕ[2], ਰੇਸ਼ਮ ਜ਼ਰੀ ਗਾਤ੍ਰਾ ਪਾਇ। ਆਇਸੁ
ਕਰਿ ਕੈ ਅਸੁ ਮੰਗਾਇਵ ਧਰਤਿ ਚਪਲਤਾ ਜਤਿ ਛਿਤਿ ਪਾਇ।ਹੀਰੇ ਜਰੇ
ਅੱਗੁ ਮਹਿ ਜਿਸ ਕੇ ਸੁੰਦਰ ਜ਼ੀਨ ਜ਼ਰੀ ਦਿਪਤਾਇ। ਭਏ ਅਰਢ ਰਾਢ
ਗਨ ਜਿਨ ਕੇ ਗਹੀ ਬਾਗ ਗਮਨੇ ਅਗੁਵਾਇ॥ ੧੯ ॥ ਕਹਿ ਮੁਖ ਸਬਦ
ਤੇਜ ਅਸੁ ਕੀਨਸਿ, ਪਦ ਲਘੁਤਾ ਤੇ ਕਦਿਤਿ[3] ਬਿਸਾਲ। ਜਨੁ ਘਨ
ਸੁਨਿ ਸੁਨਿ ਮਨ ਗਨਿ ਮੁਦ ਕਰਿ ਗ੍ਰੀਵ ਮੋਰਿ ਕਰਿ ਮੋਰ ਉਤਾਲ[4]।
ਨਾਚਤਿ ਜਾਤਿ ਸੁਭਤਿ ਅਤਿ ਸ਼ੋਭਾ ਗਰ ਕੰਚਨ ਚੌਂਕੀ ਇਸ ਢਾਲ।ਮਨਹੁੰ
ਚੰਚਲਾ ਥਰਕਨਿ ਤੇ ਥਿਰ ਲਪਤ ਰਹੀ ਇਕ ਥਲ ਹਿਤ ਨਾਲ[5] ॥੨੦॥
ਕਾਨਨ ਗਮਨੇ ਹਿਤ ਅਖੇਰ ਕੇ ਸਕਲ ਬਾਹਨੀ ਸ਼ਸਤ੍ਰ ਸਜਾਇ। ਚਢੇ
ਤੁਰੰਗ ਕੁਰੰਗਨਿ ਸਮ[6] ਸੋ ਬ੍ਰਿੰਦ ਭਏ ਪਸ਼ਚਾਤ ਧਵਾਇ।ਸਘਨ ਬ੍ਰਿਛਨਿ
ਮਹਿਂ ਸੈਲ ਸਮੀਪਹਿ ਨਿਕਸਹਿਂ ਬਨ ਪਸ਼ੁ ਲੇਤਿ ਗਹਾਇ। ਇਤ ਉਤ
ਬਿਚਰਤਿ, ਜਿਤ ਕਿਤ ਦੇਖਤਿ ਸ਼ੂਕਰ ਸਸੇ ਰੋਝ ਗਨ ਧਾਇ॥ ੨੧ ॥
ਨਿਕਟਿ ਨਿਕਟਿ ਪਰਬਤ ਕੇ ਗਮਨਤਿ ਖਗ ਮ੍ਰਿਗ ਤ੍ਰਾਸਤਿ ਜਾਤਿ
ਪਲਾਇ। ਚਮੂੰ ਚਲਹਿ ਪਸ਼ਚਾਤ ਬ੍ਰਿੰਦ ਸ਼ੁਭ ਆਗੈ ਸਰਪ ਚਲਯੋ ਇਕ
ਆਇ। ਅਜਗਰ[7] ਸੰਗਯਾ ਕਹੈਂ ਲੋਕ ਜਿਸ ਬਹੁ ਪਪੀਲਕਾ[8] ਕਾਟਤਿ
ਖਾਇਂ। ਪਟਕਤਿ ਪੂੰਛ,ਸੁ ਫਟਕਤਿ ਫਨ ਕੋ,ਤੜਫਤਿ,ਲਿਟਤਿ ਬਿਕੁਲ
ਅਕੁਲਾਇ ॥੨੨॥ ਬਡੋ ਲੰਬੁ ਅਰ ਮੋਟੋ ਤਨ ਕੋ ਪਾਪਤ ਜਿਸ ਕੋ ਕਸ਼ਟ
ਬਿਸ਼ਾਲ।ਕਾਟਤਿ ਕੀਟੀ ਉਲਟ ਪਲਟ ਹ੍ਵੈ ਭਏ ਦੇਹਿ ਮੈਂ ਛਿੱਦ੍ਰ ਕਰਾਲ[9]।
ਕੁਛ ਨ ਉਪਾਉ ਬਚਾਉ ਹੋਨਿ ਕੋ ਲਾਖਹੁੰ[10] ਖਾਇਂ ਮਹਾਂ ਬਿਕਰਾਲ।
ਸ਼੍ਰੀ ਹਰਿਰਾਇ ਬਿਲੋਕਨ ਕੀਨਸਿ ਕ੍ਰਿਪਾ ਧਾਰ ਕਰਿ ਧਨੁਖ ਸੰਭਾਲਿ ॥

[1]ਧਨੁਖ। [2]ਸੋਨੇ ਦੀ। [3]ਨਿਕੇ ਨਿਕੇ ਕਦਮ ਪੱਟ ਪੁੱਟ ਕੇ ਕੁੱਦਦਾ ਜਾਂਦਾ ਹੈ। (ਅ) ਫੁਰਤੀ ਨਾਲ ਕੁੱਦਦਾ ਹੈ। [4]ਮਾਨੋ ਬੱਦਲ ਦੇ (ਸ਼ਬਦ) ਨੂੰ ਸੁਣ ਸੁਣ ਕੇ ਮਨ ਵਿਚ ਅਨੰਦ ਪ੍ਰਤੀਤ ਕਰ ਕੇ ਮੋਰ ਛੇਤੀ ਨਾਲ ਗਰਦਨ ਮੋੜਦਾ ਹੈ। [5]ਮਾਨੋਂ ਬਿਜਲੀ ਥਿੜਕਣ ਤੋਂ ਟਿਕ ਕੇ ਪ੍ਰੇਮ ਨਾਲ ਇਕ ਥਾਂ ਲਪਟ ਗਈ ਹੈ। [6]ਹਰਨਾਂ ਵਰਗੇ। [7]ਇਕ ਤਰ੍ਹਾਂ ਦਾ ਵੱਡੇ ਆਕਾਰ ਦਾ ਪਰ ਮਹਾਂ ਸੁਸਤ ਸੱਪ, ਜੋ ਬੱਕਰੀਆਂ ਹਿਰਨ ਆਦਿ ਫੜ ਲਵੇ ਤਾਂ ਸਨੇ ਸਨੇ ਨਿਗਲ ਜਾਂਦਾ ਹੈ। [ਸਿੰ: ਅਜ × ਗਰ। ਅਜ = ਬਕਰੀ × ਗਰ = ਜੋ ਨਿਗਲ ਜਾਏ]। [8]ਕੀੜੀਆਂ। [9]ਭਿਆਨਕ ਜ਼ਖਮ। [10]ਲੱਖਾਂ (ਕੀੜੀਆਂ)।

੨੩॥ਤਰਕਸ਼ ਤੇ ਸਰ ਕਰਯੋ ਨਿਕਾਸਨਿ ਅਰਧ ਸੁ ਚੰਦ੍ਰਾਕਾਰ ਮਹਾਨ[1]।
ਜੇਹ[2] ਬਿਖੈ ਆਰੋਪਨ ਕਰਿ ਦਿਢ ਹਾਥ ਤਾਨ ਤੇ ਕੌਤਕ ਤਾਨਿ[3]।
ਸ਼੍ਰੀ ਹਰਿਰਾਇ ਸੁ ਬਾਨ ਪ੍ਰਹਾਰਯੋ ਕਾਟਿ ਦੀਨਿ ਸਿਰ ਕੀਨਸਿ ਹਾਨ।
ਮ੍ਰਿਤਕਭਯੋ ਸ਼ੁਭਗਤਿ ਕੋ ਪ੍ਰਾਪਤਿ ਗਮਨਯੋ ਊਰਧ ਅਰੁਢਿ ਬਿਮਾਨ॥੨੪
॥ਕੌਤਕ ਦੇਖਿ ਚਮੂੰ ਚਿਤ ਚੌਂਕ੍ਰਤਿ ਬੂਝਤਿ ਭਏ ਗੁਰਨਿ ਕੇ ਪਾਸ। 'ਕੌਨ
ਹੁਤੋ, ਪ੍ਰਭੁ! ਕਰਹੁ ਬਤਾਵਨ, ਕੌਨ ਪਾਪ ਕੋ ਫਲ ਭਾ ਤਾਸ?। ਆਮਿਖ
ਕਾਟਿ ਕਾਟ ਕਰਿ ਕੀਟੀ ਕੀਨੇ ਛਿੱਦ੍ਰ ਪਾਇ ਦੁਖ ਰਾਸਿ। ਭਰਵਤਿ ਕੋ
ਬਿਲੋਕ ਕਰਿ ਕਰੁਨਾ ਆਪ ਬਾਨ ਤੇ ਕਰਯੋ ਬਿਨਾਸ਼'॥ ੨੫॥ ਸੁਨਿ
ਅਰਦਾਸ ਸੇਵਕਨਿ ਕੇਰੀ ਸਰਬ ਬ੍ਰਿਤੰਤ ਗੁਰੂ ਸਮੁਝਾਇ। 'ਪ੍ਰਥਮ ਜਨਮ
ਮੇਂ ਪੰਡਿਤ ਦਿਜ ਇਹੁ ਗੁਰੂ ਕਹਾਵਤਿ ਨਰ ਸਮੁਦਾਇ। ਅਹੰਕਾਰ ਤੇ
ਅਵਰਨਿ ਨਿਤਪ੍ਰਤਿ ਸਭਿਹਿਨਿ ਕੋ ਉਪਦੇਸ਼ ਬਤਾਇ। ਮਤਿ ਬਿਦਾਂਤ,
ਕੋ ਭਾਉ ਭਗਤਿ ਤਜਿ,ਕਰਤਿ ਪਖੰਡ ਰਹਯੋ ਅਧਿਕਾਇ॥ ੨੬॥–ਅਹੰ-
ਬ੍ਰਹਮ–ਕੋ ਬਦਨ ਬਖਾਨੈ, ਰਿਦੈ ਨ ਲੇਸ਼ ਭਯੋ ਪਰਿਵੇਸ਼। ਸੁਤ ਬਨਿਤਾ
ਸੋਂ ਪ੍ਰੀਤਿ ਨਿਬਾਹਕ, ਸਭਿ ਤੇ ਧਨ ਲੇ ਕੀਨਿ ਵਿਸ਼ੇਸ਼। ਸੰਤਨਿ ਆਗੇ
ਨਿੰਮ੍ਰਿ ਹੋਇ ਨਹਿ, ਅਭਿਮਾਨੀ ਮਨ ਰਹੈ ਹਮੇਸ਼।–ਮੈਂ ਹੌਂ ਸਭਿ ਤੇ ਬਡੋ–
ਬਿਚਾਰਤਿ,–ਮੈਂ ਬਿੱਦ੍ਯਾ ਪਠਿ ਲੀਨਿ ਅਸ਼ੇਸ਼॥ ੨੭॥ ਅਪਰ ਲੋਕ
ਬਿੱਦ੍ਯਾ ਨਹਿ ਜਾਨੈਂ,ਤਿਨ ਸੋਂ ਨਿੰਮ੍ਰਿ ਬਨੌਂ ਕਿਸ ਭਾਇ। ਲਘੁ ਮਤਿ ਹੈ,
ਆਸ਼ੈ ਨਹਿ ਜਾਨਤਿ, ਮੈਂ ਸਭਿਹਿਨਿ ਕੋ ਪੰਥ ਬਤਾਇ–। ਸਿੱਖ ਕਰੈ ਬਹੁ,
ਸੇਵ ਨ ਠਾਨੈ -ਅਹੰਬ੍ਰਹਮ- ਸੋ ਬਚਨ ਅਲਾਇ। ਨਿਸ਼ਚਾ ਨਹੀਂ ਰਿਦੈ
ਮਹਿ ਜਿਸ ਕੇ ਭਾਉ ਭਗਤਿ ਮਹਿ, ਮੰਦ ਸੁਭਾਇ॥ ੨੮॥ ਭਯੋ ਕਾਲ
ਬਸਿ ਅਹੰਕਾਰ ਜੁਤਿ,ਸਰਪ ਜੂਨਿ ਪਾਈ ਬਿਕਰਾਲ।ਸਿੱਖਨਨਿ ਕੀ ਗਤਿ
ਕਰਿ ਨ ਸਕਯੋ ਕੁਛ ਸੋ ਪਪੀਲਕਾ ਹ੍ਵੈ ਕਰਿ ਜਾਲ। ਜਿਨ ਤੇ ਧਨ ਲਿਯ
ਭੁਲੋ ਨਹੀਂ ਕਿਯ, ਸੋ ਕਾਟਤਿ ਹੈਂ ਮਾਸ ਕਰਾਲ। ਭੱਖਨ ਕਰਤਿ ਦੇਤਿ
ਬਡ ਸੰਕਟ ਪਲਟੋ ਅਪਨੋ ਦੇਤਿ ਬਿਸ਼ਾਲ॥ ੨੯॥ ਮ੍ਰਿਤਕ ਹੋਤਿ ਅਬਿ
ਦੁਖ ਕਰਾਲ ਤੇ, ਮੇਰੋ ਦਰਸ਼ਨ ਪਾਵਨ ਕੀਨਿ। ਸ਼ੁਭ ਗਤਿ ਕੋ ਇਹ
ਪ੍ਰਾਪਤਿ ਹੋਵਾ, ਪੂਰਬ ਜਨਮ ਭਏ ਅਘ ਹੀਨ। ਬਿਨਾ ਗ੍ਯਾਨ ਜਗ ਗੁਰੂ

[1]ਜੋ ਬੜਾ ਚੌੜਾ ਤੇ ਅੱਧੇ ਚੰਦ ਦੇ ਆਕਾਰ ਵਾਲਾ ਤੀਰ ਹੈ। [2]ਚਿੱਲੇ। [3]ਹੱਥਾਂ ਦੇ ਜ਼ੋਰ ਨਾਲ ਖੂਬ ਖਿੱਚਕੇ।

ਕਹਾਵਤਿ ਸੰਕਟ ਘੋਰ ਲਹੈ ਸੁਖ ਛੀਨ। ਕਾਹੇ ਗੁਰੂ ਕੇ ਸਿਖ ਹ੍ਵੈਂ ਜਗ ਮੈਂ ਮਾਨੁਖ ਜਨਮੁ ਬਾਦ ਤਿਨ ਕੀਨ ॥ ੩੦ ॥ ਸਹਿਤ ਸਿੱਖ ਕੇ ਗੁਰੂ ਗਯਾਨ ਬਿਨ, ਸੰਕਟ ਘੋਰ ਅੰਤ ਕੌ ਪਾਇ। ਤਾਂਤੇ ਭੋ ਸੰਗਤਿ ! ਸਭਿ ਸੁਨੀਅਹਿ, ਪੂਜਾ ਅੰਸ ਨ ਲਿਹੁ ਕਬਿ ਖਾਇ। ਹੋਇ ਦੁਖਦ, ਕੋ ਬਨਹਿ ਸਹਾਇ ਨ, ਬਹੁਤ ਬਿਸੂਰਹਿ ਜਮ ਬਸਿ ਪਾਇ। ਧਰਮ ਕਿਰਤਿ ਕਰਿ ਸੰਤਨਿ ਸੇਵਹਿ ਤਿਸ ਕੋ ਮੈਂ ਸਭਿ ਥਾਨ ਸਹਾਇ*' ॥੩੧॥ ਦੋਹਰਾ ॥ ਦੇ ਕਰਿ ਇਸ ਉਪਦੇਸ਼ ਕੋ ਕਾਨਨ ਤੇ ਗ੍ਰਿਹ ਆਇ। ਸਭਿ ਬਿਸਮੇ ਹੁਇ ਕਹਤਿ ਭੇ 'ਧੰਨ ਗੁਰੂ ਹਰਿਰਾਇ' ॥ ੩੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਅਸਵਾਰ' ਪ੍ਰਸੰਗ ਬਰਨਨ ਨਾਮ ਚਤੁਰਥੋ ਅੰਸੂ ॥ ੪ ॥

### ੫. [ਭਾਈ ਗੌਂਦੇ ਦਾ ਧ੍ਯਾਨ, ਮਗਨ ਚਰਨੀਂ ਲਿਵਲੀਨ ਹੋਣਾ]।

ਦੋਹਰਾ ॥ ਭਾਈ ਗੌਂਦਾ ਗੁਰ ਭਗਤ ਗੁਰ ਮੂਰਤਿ ਕੋ ਧਯਾਨ। ਦਰਸਹਿ ਦਰਸ਼ਨ ਰਿਦੇ ਮਹਿਂ ਸਦਾ ਨੇਮ ਇਮ ਜਾਨਿ ॥੧॥ ਚੌਪਈ ॥ ਸ੍ਰੀ ਸਤਿਗੁਰ ਪੂਰਨ ਹਰਿਰਾਇ। ਕਿਤਿਕ ਸਮੋ ਢਿਗ ਸੇਵ ਕਮਾਇ। ਭਏ ਪ੍ਰਸੰਨ ਏਕ ਦਿਨ ਹੇਰਾ। ਕਹਯੋ ਬਾਕ ਸ੍ਰੀ ਮੁਖ ਤਿਸ ਬੇਰਾ ॥ ੨॥ 'ਕਾਬਲ ਕੇਰ ਵਲਾਇਤ ਜੋਇ। ਤਹਿਂ ਕੀ ਸੰਗਤਿ ਸਿਖ ਸਭਿ ਕੋਇ। ਤਹਾਂ ਰਹਹੁ ਸਭਿ ਕੀ ਸੁਧ ਲੇਹੁ। ਸਿੱਖੀ ਕੋ ਉਪਦੇਸ਼ ਕਰੇਹੁ ॥ ੩ ॥ ਤਹਿਂ ਕੀ ਜੋ ਗੁਰ ਕਾਰ ਅਸ਼ੇਸ਼। ਕਰਹੁ ਸਕੇਲਨਿ ਸਗਰੇ ਦੇਸ਼। ਸੰਤ, ਅਤਿਥ, ਸਿੱਖਜਨਿ ਅਚਵਾਵਹੁ। ਗੁਰ ਕੀ ਦੇਗ ਬਿਸਾਲ ਚਲਾਵਹੁ ॥ ੪ ॥ ਸੋ ਮੁਜਰੋ¹ ਸਗਰੀ ਪਰ ਜਾਇ। ਅਪਰ ਦੇਗ ਜੇਤਿਕ ਸਮੁਦਾਇ²। ਸਕਲ ਹਜੂਰ ਪਠਾਵਨ ਕਰੋ। ਸਿਖ ਸੰਗਤਿ ਤੇ ਜੇਤਿਕ ਧਰੋ³' ॥ ੫ ॥ ਸੁਨਿ

¹ਸਫਲੀ ਹੋ ਜਾਏਗੀ। ²ਦੇਗ ਤੋਂ ਹੋਰ ਜੋ ਵਧੇ। ³ਲਵੇ।

*ਉਨ੍ਹਾਂ ਗਿਆਨੀਆਂ ਤੇ ਉਪਦੇਸ਼ ਦਾਤਿਆਂ ਨੂੰ ਜੋ ਸ੍ਰੀ ਗੁਰ ਪ੍ਰਤਾਪ ਸੂਰਜ ਵਿਚ ਵੇਦਾਂਤ ਦੇ ਮਸਲੇ ਪੜ੍ਹਕੇ ਤੇ ਵਿਚਾਰ ਸਾਗਰ ਆਦਿਕ ਗ੍ਰੰਥਾਂ ਦੇ ਮਸਲੇ ਘੋਟ ਕੇ ਬਿਨਾਂ ਸੇਵਾ, ਬਿਨਾਂ ਭਾਉ ਭਗਤਿ, ਬਿਨਾ ਨਾਮ ਅਭ੍ਯਾਸ, ਬਿਨਾ ਰਹਿਣੀ ਦੇ ਬਿਨਾ ਅੰਦਰਲੇ ਤਿਆਗ ਦੇ ਤੇ ਬਿਨਾਂ ਭਗਵੰਤ ਦੇ ਪ੍ਰੇਮ ਵਿਚ ਲੀਨ ਹੋਏ ਦੇ ਆਪ ਤੇ ਵਡੇ ਹੋ ਹੋ ਬਹਿੰਦੇ, ਉਪਦੇਸ਼ ਦਿੰਦੇ ਤੇ ਗੁਰੂ ਕਹਾਉਂਦੇ ਹਨ, ਕਵਿ ਜੀ ਦੇ ਇਸ ਲਿਖੇ ਪ੍ਰਸੰਗ ਤੋਂ ਤੇ ਉਸ ਵਿਚ ਸਤਿਗੁਰਾਂ ਦੇ ਦਿਤੇ ਉਪਦੇਸ਼ ਤੋਂ ਲਾਭ ਉਠਾਉਣਾ ਚਾਹੀਏ। ਨਿਰੇ ਵੇਦਾਂਤੀ ਮਸਲਿਆਂ ਦੀ ਘੋਟਾ ਘਾਟੀ ਤੇ 'ਮੈਂ ਬ੍ਰਹਮ' ਦੀਆਂ ਸ਼ੇਖੀਆਂ ਵਿਹਤ ਹੁੰਦੀਆਂ ਤਾਂ ਸਤਿਗੁਰ ਪੰਚਮ ਪਾਤਸ਼ਾਹ ਜੀ ਕਾਨ੍ਹੇ ਦਾ ਵਾਕ ਕਿਉਂ ਤ੍ਰਿਸਕਾਰ ਕਰ ਦੇਂਦੇ।

ਆਗਜ੍ਯਾ ਕੋ ਹੁਇ ਕਰਿ ਬਿਦਾ। ਬੰਦਨ ਕਰਿ ਗਮਨ੍ਯੋ ਸੋ ਤਦਾ। ਜਾਇ ਵਲਾਇਤ ਮੈਂ ਥਿਤ ਰਹ੍ਯੋ। ਸਭਿ ਸੰਗਤ ਤੇ ਧਨ ਕੋ ਲਹ੍ਯੋ ॥ ੬ ॥ ਸਿੱਖ ਅਬਿੱਤਨਿ ਜਿਤਿਕ ਅਰਾਵਹਿ। ਸੋ ਸਗਰੀ ਗੁਰ ਮੁਜਰੇ ਪਾਵਹਿ। ਧਰਮ-ਸਾਲ ਕਾਬਲ ਮਹਿਂ ਕੀਨਸਿ। ਤਹਿਂ ਕੋ ਛੁਧਿਤ ਰਹਨਿ ਨਹਿਂ ਦੀਨਸਿ ॥ ੭॥ ਸਤਿਗੁਰ ਪ੍ਰੇਮ ਕਰੇ ਨਿਤ ਮਾੜ੍ਹਾ[1]। ਸੱਤਿਨਾਮ ਸਿਮਰਤਿ ਸੁਖਦਾਤਾ॥ ਧ੍ਯਾਨ ਪਰਾਯਨ ਰਹਿ ਅਧਿਕਾਈ। ਬਹੁ ਚਿਰ ਰਾਖਹਿ ਬ੍ਰਿੱਤਿ ਟਿਕਾਈ ॥ ੮ ॥ ਪ੍ਰੇਮ ਭਗਤਿ ਤਿਸ ਕੀ ਬਡਿ ਜਾਨੀ। ਸ੍ਰੀ ਸਤਿਗੁਰ ਕੇ ਮਨ ਮਹਿ ਭਾਨੀ। ਸਭਾ ਮਾਂਹਿ ਸ੍ਰੀ ਬਦਨ ਬਖਾਨੀ। 'ਗੋਂਦਾ ਸੇਵਤਿ ਪ੍ਰੀਤਿ ਮਹਾਨੀ ॥ ੯ ॥ ਦਿਨ ਪ੍ਰਤਿ ਧਰੈ ਧ੍ਯਾਨ ਗੁਰੁ ਮੂਰਤਿ। ਅੰਗ ਪ੍ਰਤ੍ਯੰਗ ਜਥਾ ਸ਼ੁਭ ਸੂਰਤਿ।ਨੇਮ ਕਰਤਿ ਸੋ ਜਿਤਿਕ ਸਮੇਂ ਕੋ। ਧਰੈ ਧ੍ਯਾਨ ਗੁਰ ਚਰਨਨਿ ਮੈਂ ਕੋ'॥੧੦॥ਇਕ ਦਿਨ ਗੋਂਦੇ ਮੱਜਨ ਠਾਨਾ। ਪ੍ਰਥਮੈ ਸ੍ਰੀ ਜਪੁ ਪਾਠ ਬਖਾਨਾ।ਪੁਨ ਸਤਿਗੁਰ ਕੋ ਲਾਯਹੁ ਧ੍ਯਾਨਾ। ਬਢ੍ਯੋ ਅਨੰਦ ਬ੍ਰਿਤੀ ਠਹਿਰਾਨਾ ॥ ੧੧ ॥ ਧ੍ਯਾਨ ਬਿਖੈ ਗੁਰ ਕੇ ਨਿਜ ਹਾਥ। ਪਦ ਅਰਬਿੰਦ ਗਹੇ ਰਤਿ ਸਾਥ[2]।ਇਸ ਅਨੰਦ ਮੈਂ ਲੈ ਹੁਇਗਯੋ।ਨਿਰਬਿਕਲਪ ਸਮਾਧਿ[3] ਥਿਤ ਠਯੋ ॥੧੨॥ ਨਹਿ ਸਰੀਰ ਕੀ ਸੁਧ ਕੁਛ ਰਹੀ। ਨਿਸ਼ਚਲਤਾ ਐਸੀ ਤਿਨ ਗਹੀ। ਸੁਨਹਿ ਨ ਦੇਖਹਿ;ਪਰਸ ਨ ਜਾਨੈ।ਰਸਨਾ,ਘ੍ਰਾਨ[4] ਬਿਸ਼ਯ ਨਹਿਂ ਮਾਨੈ॥੧੩॥ਟਿਕੀ ਬ੍ਰਿੱਤਿ ਮਹਿਂ ਭਯੋ ਅਨੰਦਾ। ਕਰ ਮਹਿਂ ਗਹਿ ਗੁਰ ਪਦ ਅਰਬਿੰਦਾ।ਅਚਲ ਹੋਇ ਕਰਿ ਬੈਠ੍ਯੋ ਰਹ੍ਯੋ। ਅਪਰ ਨ ਕਿਨਹੂੰ ਤਿਨ ਕੁਛ ਕਹ੍ਯੋ॥੧੪॥ਗੁਰ ਦਰਸ਼ਨ ਮਹਿਂ ਗਯੋ ਸਮਾਇ।ਸਾਗਰ ਬਿਖੈ ਬੂੰਦ ਕੇ ਭਾਇ। ਸ੍ਰੀ ਕੀਰਤਿਪੁਰਿ ਗੁਰ ਹਰਿਰਾਇ। ਸਿੰਘਾਸਨ ਪਰ ਥਿਰੇ ਸੁਹਾਇ ॥੧੫॥ ਦੋਨੋਂ ਚਰਨ ਇਕੱਤ੍ਰਹਿ ਕਰੇ।ਬੈਠਿ ਰਹੇ ਨਹਿਂ ਹਲਿਬੋ ਧਰੇ। ਭਈ ਭੋਰ ਤੇ ਨਿਸ਼ਚਲ ਭਏ। ਜਬਿ ਦੁਇ ਜਾਮ ਬੀਤ ਦਿਨ ਗਏ॥੧੬॥ਗੁਹਜ ਬਾਤ ਨਹਿਂ ਕਿਨਹੂੰ ਜਾਨੀ। ਥਿਰੇ ਸਮੀਪ ਮੌਨਤਾ ਠਾਨੀ। ਤ੍ਯਾਰ ਅਹਾਰ ਅਨੇਕ ਪ੍ਰਕਾਰੇ। ਆਨਿ ਰਸੋਈਆ ਖਰੋ ਅਗਾਰੇ ॥ ੧੭ ॥ ਹਾਥ ਜੋਰਿ ਅਰਦਾਸ ਬਖਾਨੀ।ਗੁਰ ਮਹਾਰਾਜ ਨ ਬੋਲੇ ਬਾਨੀ।ਪਿਖਿ ਸੁਭਾਇ ਕੋ ਬਿਸਮੈ ਹੋਇ। ਸਤਿਗੁਰ ਕਿਸ ਕੀ ਦਿਸ਼ਿ ਨਹਿਂ ਜੋਇ ॥ ੧੮ ॥ ਲੀਲਾ ਮਹਾਂ ਪ੍ਰੇਮ

[1]ਪ੍ਰੇਮ ਕਾਰਨ ਵਿਚ ਨਿਤ ਮਸਤ ਰਹੇ। [2]ਪ੍ਰੇਮ ਨਾਲ। [3]ਉਹ ਸਮਾਧੀ ਜਿਸ ਵਿਚ ਗਯਾਤਾ ਤੇ ਗ੍ਯੇਯ ਵਿਚ ਅੰਤਰਾ ਨਾ ਰਹੇ। [4]ਸੁੰਘਣ ਦੀ ਸ਼ਕਤੀ।

ਕੀ ਸ੍ਵਾਮੀ[1]। ਕੌਨ ਲਖੈ ਬਿਨ ਅੰਤਰਜਾਮੀ। ਦੁਇ ਘਟਿਕਾ ਬਿਤ ਗਏ ਪਿਛਾਰੀ। ਪੁਨ ਸੇਵਕ ਅਰਦਾਸ ਉਚਾਰੀ ॥ ੧੯ ॥ ਸਤਿਗੁਰ ਨਹੀਂ ਕਹ੍ਯੋ ਕਛੁ ਫੇਰੇ। ਬੈਠਿ ਰਹੇ ਸਭਿ ਬਿਸਮ ਬਡੇਰੇ।ਚਤੁਰ ਘਟੀ ਬੀਤੇ ਪੁਨ ਦਾਸ। ਹਾਥ ਜੋਰਿ ਕੀਨਸਿ ਅਰਦਾਸ॥੨੦॥ 'ਸਿੱਧ[2] ਅੰਨ ਸਭਿ ਸੀਤਲ ਭਯੋ। ਰਾਵਰਿ ਬਿਨ ਕਿਨਹੂ ਨਹਿਂ ਖਯੋ। ਹੁਕਮ ਆਪ ਕੋ ਹੋਇ ਸੁ ਕਰੈਂ। ਬਰਤਹਿ ਦੇਗ ਕਿਧੌਂ ਇਮ ਧਰੈਂ" ॥੨੧॥ ਸੁਨਿ ਗੁਰ ਤੂਸ਼ਨਿ ਕਰਿ ਤਿਸ ਕਾਲਾ। ਰਹੇ ਸਿੰਘਾਸਨ ਅਚਲ ਕ੍ਰਿਪਾਲਾ। ਦੋਇ ਘਟੀ ਦਿਨ ਰਹ੍ਯੋ ਸੁ ਜਾਇ[3]। ਕਹ੍ਯੋ ਬਹੁਰ ਸੇਵਕ ਸਮੁਦਾਇ॥ ੨੨॥ 'ਗੁਰੂ ਗਰੀਬ ਨਿਵਾਜ ਕ੍ਰਿਪਾਲਾ! ਲੀਲ੍ਹਾ ਤੁਮਰੀ ਅਧਿਕ ਬਿਸਾਲਾ। ਹਮ ਅਲਪੱਗ ਜੀਵ ਕ੍ਯਾ ਜਾਨੈਂ। ਬਿਨਾ ਆਪ ਕੇ ਕਰੇ ਬਖਾਨੈ ॥ ੨੩ ॥ ਸਰਬ ਦਨੇਸ ਬੈਠ੍ਯੋ ਸੁ ਬਿਤਾਯੋ। ਰਾਵਰ ਨੇ ਪਗ ਨਹੀਂ ਹਿਲਾਯੋ।ਦੇਗ ਬਿਖੈ ਭੋਜਨ ਸਭਿ ਤ੍ਯਾਰ। ਧਰ੍ਯੋ ਰਹ੍ਯੋ ਸੋ ਤਿਸੀ ਪ੍ਰਕਾਰ ॥ ੨੪ ॥ ਸਿੱਖ੍ਯਨਿ ਕੇਰ ਸੰਦੇਹ ਮਹਾਨਾ। ਕ੍ਯਾ ਕਾਰਨ ਭਾ ਕਰਹੁ ਬਖਾਨਾ'। ਦਾਸਨਿ ਕੀ ਸੁਨਿ ਕੈ ਅਰਦਾਸ। ਬਿਕਸਤਿ ਮੁਖਿ ਤੇ ਕੀਨਿ ਪ੍ਰਕਾਸ਼॥੨੫॥'ਕਾਬਲ ਮਹਿ ਗੌਂਦਾ ਸਿਖ ਰਹੇ। ਧਰੇ ਧ੍ਯਾਨ ਦੋਨੋ ਪਦ ਗਹੇ। ਕਿਸ ਬਿਧਿ ਤਿਸ ਤੇ ਚਰਨ ਛੁਟਾਵੈਂ। ਬਿਨਾ ਛੁਟੇ ਕਿਮ ਲੰਗਰ ਜਾਵੈਂ ॥੨੬॥ ਰਹ੍ਯੋ ਉਡੀਕਤਿ ਛੋਰਹਿ ਸੋਈ। ਦਿਢ ਗਹਿ ਰਾਖ੍ਯੋ ਤ੍ਯਾਗ ਨ ਹੋਈ'।ਜਬਿ ਸੰਧ੍ਯਾ ਹੋਈ ਦਿਨ ਗਯੋ।ਤਬਿ ਗੌਂਦਾ ਜਾਗਤਿ ਤਹਿਂ ਭਯੋ ॥੨੭॥ ਛੁਟੀ ਸਮਾਧਿ ਦੇਹਿ ਸੁਧ ਹੋਈ। ਤਜੇ ਚਰਨ ਗੁਰ ਕੇ ਤਬਿ ਦੋਈ। ਉਠਿ ਕਰਿ ਗਮਨੇ ਸ੍ਰੀ ਹਰਿਰਾਇ।ਸਦਾ ਪ੍ਰੇਮ ਬਸਿ ਜਿਨਹੁ ਸੁਭਾਇ ॥੨੮॥ ਸਿਖ ਬਿਸਮਾਦ ਰਹੇ ਸੁਨਿ ਦੇਖਿ। ਜਾਨ੍ਯੋ ਸਿਖ ਕੋ ਪ੍ਰੇਮ ਵਿਸ਼ੇਖ। ਕ੍ਰਿਪਾਸਿੰਧੁ ਲੰਗਰ ਮਹਿਂ ਆਏ। ਭੋਜਨ ਅਨਿਕ ਪ੍ਰਕਾਰ ਬ੍ਰਤਾਏ॥੨੯॥ ਸੰਗਤਿ,ਸੇਵਕ,ਸਿੱਖ੍ਯਨਿ, ਸੂਰਨਿ[4]। ਕਰ੍ਯੋ ਅਹਾਰ ਛੁਧਿਤ ਸੰਪੂਰਨ। ਸੁਨਿ ਸਤਿਗੁਰ ਤੇ ਸਰਬ ਬ੍ਰਿਤਾਂਤ। ਸਭਿ ਸੰਗਤਿ ਜਾਨ੍ਯੋ ਬੱਖ੍ਯਾਤ ॥੩੦॥–ਨਿਰਨੈ ਕਰੈਂ ਜਿ ਗੌਂਦਾ ਆਵੈ। ਮਿਲਿ ਬੂਝੈਂ ਸੋ ਸਕਲ ਬਤਾਵੈ–। ਕੇਤਿਕ ਦਨੇਸ ਬਹੁਰ ਬਿਤਿ ਗਏ। ਗੌਂਦਾ ਬਡ ਸੰਗਤਿ ਸੰਗ ਲਏ॥ ੩੧ ॥ ਜਿਤੇ ਵਿਲਾਇਤ ਕੇ ਸਿਖ ਬ੍ਰਿੰਦ। ਲੇ ਕਰਿ ਅਪਨੇ ਸੰਗ

[1]ਸ੍ਵਾਮੀ ਦੀ। [2]ਤਿਆਰ ਕੀਤਾ ਹੋਇਆ। ਰਿੱਧਾ ਪੱਕਾ। [3]ਜਾਂ ਦੋ ਘੜੀ ਦਿਨ ਰਹਿਆ ਜਾਣ ਬਾਕੀ ਰਹਿ ਗਿਆ। [4]ਸੂਰਮਿਆਂ ਨੇ।

ਬਿਲੰਦ। ਚਲਿ ਕਾਬਲ ਤੇ ਦਰਸ਼ਨ ਕਾਰਨ। ਆਵਤਿ ਕਰਤੇ ਸ਼ਬਦ ਉਚਾਰਨ ॥ ੩੨ ॥ ਪ੍ਰੇਮ ਭਰੇ ਬਹੁ ਆਇ ਪਹੂੰਚੇ। ਸਤਿਗੁਰ ਪ੍ਰੇਮ ਜਿਨਹੁੰ ਮਨ ਰੂਚੇ। ਕੀਰਤਿਪੁਰਿ ਮਹਿ ਆਨਿ ਪ੍ਰਵੇਸ਼ੇ। ਸੰਗਤਿ ਬ੍ਰਿੰਦ ਅਕੋਰ ਵਿਸ਼ੇਸ਼ੇ ॥੩੩॥ ਸ੍ਰੀ ਸਤਿਗੁਰ ਥਿਤ ਸਭਾ ਮਝਾਰੇ।ਦਰਸ਼ਨ ਕਰੈਂ ਆਨਿ ਸਿਖ ਸਾਰੇ। ਢੁਰਤਿ ਚਮਰ ਦੁਇ ਦਿਸ਼ਿ ਬਹੁ ਸੇਤ¹। ਉਛਹਿ ਮਰਾਲ ਤਥਾ ਛਬਿ ਦੇਤਿ ॥ ੩੪ ॥ ਗਾਇ ਰਬਾਬੀ ਰਾਗ ਅਨੇਕ। ਸੁੰਦਰ ਸ਼ਬਦ ਬਿਸਾਲ ਬਿਬੇਕ। ਜੋਧਾ ਬ੍ਰਿੰਦ ਸਭਾ ਸਭਿ ਭਰੀ। ਛਰੀਦਾਰ² ਕੰਚਨ ਕੀ ਜਰੀ ॥ ੩੫ ॥ ਕਰਤਿ ਮੇਵਰੇ ਸਿਖ ਅਰਦਾਸ। ਪੁਰਹਿ ਕਾਮਨਾ ਸਤਿ-ਗੁਰ ਪਾਸ। ਕਾਬਲ ਕੀ ਸੰਗਤਿ ਤਿਸ ਕਾਲ। ਦਰਸਤਿ ਭੇ ਧਰਿ ਭੇਟ ਬਿਸਾਲ ॥ ੩੬ ॥ ਗੋਂਦਾ ਮੁੱਖਜ ਜਿਨਹੁ ਕੇ ਮਾਂਹਿ। ਆਇ ਮਿਲੇ ਬੈਠੇ ਪੁਨ ਪਾਹਿ। ਖੁਸ਼ੀ ਕ੍ਰਿਪਾਲ ਸਰਬ ਪਰ ਕਰੀ। ਰਿਦੇ ਕਾਮਨਾ ਜਸ ਜਸ ਪੁਰੀ ॥੩੭॥ ਤਬਿ ਸਿੱਖਜਨ ਸੇ ਬਾਤ ਚਲਾਈ। 'ਕਿਮ ਸਮਾਧਿ ਗੋਂਦੇ ਸੁ ਲਗਾਈ ?' ਸੁਨਿ ਕਾਬਲ ਕੇ ਸਿੱਖਜ ਅਲਾਵੈਂ। ਜੋ ਤਿਸ ਕੇ ਨਿਤ ਪਾਸ ਰਹਾਵੈਂ ॥੩੮॥ 'ਇਕ ਦਿਨ ਬੈਠਨੋ ਕਰਿ ਇਸ਼ਨਾਨ। ਮੂੰਦਿ ਬਿਲੋਚਨ ਲਾਯਹੁ ਧਯਾਨ। ਸਭਿ ਦਿਨ ਬੀਤ ਗਯੋ ਥਿਤ ਬੈਸਾ। ਨਾਂਹਿ ਸੁਧਿ ਤਨ ਕੀ ਲਘੁ, ਗਿਰ ਜੈਸਾ³ ॥ ੩੯ ॥ ਨਹੀਂ ਕਹਨੋ ਕਿਸ ਨੇ ਇਹ ਭਾਂਤੀ। ਬਿਨ ਅਹਾਰ ਇੰਦ੍ਰੀ ਮਨ ਸ਼ਾਂਤੀ। ਸੂਰਜ ਅਸਤ ਭਯੋ ਤਿਸ ਕਾਲ। ਤਬਿ ਹੋਯੋ ਤਨ ਸੁਧ ਕੇ ਨਾਲ ॥ ੪੦ ॥ ਇਮ ਹੋਈ ਇਕ ਦਿਨ ਧੂਮਸਾਲ। ਚਾਰਹੁੰ ਜਾਮ ਸਮਾਧਿ ਬਿਸਾਲ। ਤੁਮ ਕਿਮ ਬੂਝਤਿ ਦੇਹੁ ਸੁਨਾਈ ?। ਕਿਸ ਪ੍ਰਕਾਰ ਸੁਧ ਇਹ ਠਾ ਆਈ' ॥ ੪੧ ॥ ਸੁਨਿ ਕੈ ਤਿਨ ਸਭਿ ਕਹਯੋ ਬ੍ਰਿਤਾਂਤ। ਜਿਮ ਸਤਿਗੁਰ ਕੀਨਸਿ ਬੱਖਯਾਤ। 'ਚਾਰ ਜਾਮ ਬੈਠੇ ਹੀ ਰਹੇ। ਕਹਿਤ ਭਏ-ਹਮਰੇ ਪਦ ਗਹੇ ॥ ੪੨ ॥ ਕਿਮ ਲੰਗਰ ਮਾਂਹਿ ਕਰਹਿ ਪਯਾਨਾ-। ਥਿਰੇ ਸਿੰਘਾਸਨ ਕ੍ਰਿਪਾ ਨਿਧਾਨਾ'। ਸੁਨਿ ਢਾਹਦਿਸ਼ਿ ਕੇ ਸਭਿ ਬਿਰਤਾਂਤ। ਬਿਸਮੇ ਹੋਏ ਲਾਖ ਸਿੱਧਾਂਤ ॥ ੪੩ ॥ 'ਸਤਿਗੁਰ ਮਹਿਮਾ ਮਹਾਂ ਮਹਾਨੇ। ਕਯਾ ਅਲਪੱਗਯ ਜੀਵ ਹਮ ਜਾਨੇ''। ਭਾਈ ਗੋਂਦੇ ਕੀ ਬਡਿਆਈ। ਭਈ ਅਧਿਕ ਸ੍ਰੀ ਮੁਖ ਤੇ ਗਾਈ ॥ ੪੪ ॥ ਪ੍ਰੇਮ ਅਧੀਨ

¹ਚਿੱਟਾ। ²ਚੋਬਦਾਰ। ³ਤਨ ਦੀ ਥੋੜ੍ਹੀ ਬੀ ਸੁਧ ਨਾਂ ਸੀ (ਤੇ ਐਉਂ ਅਹਿੱਲ ਬੈਠਾ ਰਿਹਾ) ਜਿਵੇਂ ਪਰਬਤ।

ਪ੍ਰਮੇਸ਼ੁਰ ਜਾਨਾ । ਨਿਤ ਪ੍ਰੇਮੀ ਕੇ ਬਸੀ ਮਹਾਨਾ । ਅਸ ਪ੍ਰਭੁ ਕੋ ਜੋ ਮਨਹੁ ਬਿਸਾਰੇ । ਮਾਨੁਖ ਜਨਮ ਜਗਤ ਸੋ ਹਾਰੇ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਲੰਗਰ ਕੋ' ਪ੍ਰਸੰਗ ਬਰਨਨੰ ਨਾਮ ਪੰਚਮੋ ਅੰਸੂ ॥ ੫ ॥

੬ [ਸਿੱਖਾਂ ਨੂੰ ਉਪਦੇਸ਼] ।

ਦੋਹਰਾ । ਸ੍ਰੀ ਸਤਿਗੁਰ ਹਰਿਰਾਇ ਜੀ ਸਿੱਖਨਿ ਦੇਂ ਉਪਦੇਸ਼।'ਗੁਰ ਨਮਿੱਤ ਲੰਗਰ ਕਰਹੁ ਹੁਇ ਕੱਲਯਾਨ ਵਿਸ਼ੇਸ਼' ॥ ੧ ॥ ਚੌਪਈ ॥ ਇਮ ਸਤਿਗੁਰ ਤੇ ਸੁਨਿ ਸਿਖ ਜਾਵੈਂ । ਨਿਜ ਨਿਜ ਗ੍ਰਿਹ ਲੰਗਰ ਵਰਤਾਵੈਂ । ਭੁਖਾ ਰਹਨਿ ਨ ਕੋਈ ਪਾਇ । ਸਭਿ ਸੰਗਤਿ ਕੋ ਦੇਂ ਤ੍ਰਿਪਤਾਇ ॥ ੨ ॥ ਪੁਰਿ ਗ੍ਰਾਮਨਿ ਮਹਿਂ ਗੁਰ ਸਿਖ ਜਹਾਂ । ਛੁਧਿਤ ਸੁ ਭੋਜਨ ਪ੍ਰਾਪਤਿ ਤਹਾਂ । ਨਿਰਧਨ,ਰੰਕ, ਅਨਾਥ ਮਹਾਨੇ । ਅੰਗ ਭੰਗ ਹੁਇ,ਮਿਲੈ ਨ ਖਾਨੇ ॥੩॥ ਸੋ ਸਗਰੇ ਪੁਰਿ ਗ੍ਰਾਮ ਮਝਾਰਾ । ਗੁਰ ਸਿੱਖਨਿ ਕੇ ਕਰਹਿਂ ਅਹਾਰਾ । ਜਿਨ ਕੇ ਬਹੁ ਧਨ ਗ੍ਰਿਹ ਮੈਂ ਨਾਂਹੀ । ਸੋ ਮਿਲਿ ਕਰਿ ਕੈ ਆਪਸਿ ਮਾਂਹੀ ॥ ੪ ॥ ਇਕ ਥਲ ਦੇਗ ਗੁਰੂ ਹਿਤ ਕਰੈਂ । ਛੁਧਿਤ ਹੋਤਿ ਸੋ ਉਦਰ ਸੁ ਭਰੈਂ।ਗੁਰਸਿਖ ਗੁਰ ਸਿੱਖਨਨਿ ਪੈ ਜਾਇ।ਤਿਹ ਸਨਮਾਨਹਿਂ ਕਰਿ ਬਹੁ ਭਾਇ॥ ੫॥ ਦੇ ਭੋਜਨ ਕੋ ਤਿਹ ਤ੍ਰਿਪਤਾਵੈਂ । ਭੁਖਾ ਸਿਖ ਕੋ ਰਹਨਿ ਨ ਪਾਵੈ । ਪ੍ਰੀਤਿ ਧਾਰਿ ਗੁਰ ਸਿੱਖਨਨਿ ਸੇਵੈਂ । ਸਾਦਰ ਸਭਿਸੰਗਤਿ ਮਿਲਿ ਜੇਵੈਂ ॥੬॥ ਇਹ ਸਭਿ ਦਿਸ਼ਿ ਤੇ ਸਤਿਗੁਰ ਪਾਸ । ਆਨਿ ਆਨਿ ਠਾਨਹਿ ਅਰਦਾਸ । 'ਅਮੁਕੇ ਪੁਰਿ ਮੈਂ ਅਮੁਕੇ ਗ੍ਰਾਮੂ । ਚਲਹਿ ਦੇਗ ਅਮੁਕੇ ਸਿਖ ਧਾਮੂ' ॥ ੭॥ ਸੁਨਿ ਸੁਨਿ ਸਤਿਗੁਰ ਹੋਇਂ ਪ੍ਰਸੰਨ । ਨਿਜ ਸਿੱਖਨਨਿ ਕੋ ਭਾਖਹਿਂ 'ਧੰਨ'। ਦੇਸ਼ ਗੁਰੂ ਕੀ ਬਹੁਤ ਸਥਾਨ । ਪੁਰਿ ਪੁਰਿ ਮਾਂਹਿ ਮਹਿਮਾ ਮਹੀਆਨ ॥੮॥ ਸੁਜਸੁ ਹੋਇ ਸ੍ਰੀ ਸਤਿਗੁਰ ਕੇਰਾ । ਊਚ ਨੀਚ ਬਹੁ ਦੇਸ਼ ਘਨੇਰਾ । ਜੋ ਦਰਸ਼ਨ ਗੁਰ ਕੇ ਚਲਿ ਆਵੈ।ਹੁਇ ਕ੍ਰਿਪਾਲ ਉਪਦੇਸ਼ ਦ੍ਰਿੜ੍ਹਾਵੈਂ॥੯॥ 'ਮਮ ਸਿਖ ਹੋਇ ਜੁ,ਸੇਵਾ ਕਰੇ।ਨੀਵੇਂ ਮਨ ਭਗਤੀ ਕੋ ਧਰੇ। ਪਰਉਪਕਾਰ ਸਦਾ ਉਰ ਧਾਰੇ । ਕਿਸਹੂੰ ਕੀ ਨਹਿ ਨਿੰਦ ਉਚਾਰੇ ॥੧੦॥ ਸੱਤਿਨਾਮ ਕੋ ਨਹੀਂ ਬਿਸਾਰੇ । ਊਠਤਿ ਬੈਠਤਿ ਰਿਦੇ ਸੰਭਾਰੇ।ਕਿਰਤ ਧਰਮ ਕੀ ਸਦਾ ਕਮਾਵੈ। ਸੇਵੈ ਸਿੱਖਾਨ ਕੋ ਤ੍ਰਿਪਤਾਵੈ' ॥ ੧੧ ॥ ਏਕ ਬੇਰ ਬੈਸਾਖੀ ਮੇਲੇ । ਦੇਸ਼ ਦੇਸ਼ ਕੇ ਸਿੱਖ ਸਕੇਲੇ । ਗੁਰਸਿੱਖਨਿ ਚਿਤ ਚਾਉ ਬਿਸਾਲੇ । ਚਲਿ ਆਏ ਮਿਲ ਕਰਿ ਹਿਤ ਨਾਲੇ॥੧੨॥ਜਥਾਜੋਗ ਉਪਹਾਰਨਿ ਲੀਨੋ।ਆਇ ਸਭਿਨਿ

ਗੁਰ ਦਰਸ਼ਨ ਕੀਨੇ । ਹੇਰਿ ਹੇਰਿ ਉਰ ਭਯੋ ਅਨੰਦ । ਗਨ ਚਕੋਰ ਜਿਮ ਪੂਰਨ ਚੰਦ ॥ ੧੩ ॥ ਸਤਿਗੁਰ ਸੂਰਜ ਨਦਰੀ ਆਏ । ਲੋਚਨ ਕਮਲ ਸਭਿਨਿ ਬਿਕਸਾਏ। ਜਿਮ ਚਾਤ੍ਰਿਕ ਹੁਇ ਅਧਿਕ ਤ੍ਰਿਖਾਏ । ਬੂੰਦ[1] ਗੁਰੂ ਦਰਸ਼ਨ ਤ੍ਰਿਪਤਾਏ ॥ ੧੪ ॥ ਜਿਸ ਪ੍ਰਕਾਰ ਮ੍ਰਿਗ ਤ੍ਰਿਸ਼ਨਾ ਧਾਏ । ਸੁਧਾ ਸਮੁੰਦ੍ਰ ਮਿਲੇ ਹਰਖਾਏ । ਮਨਹੁਂ ਭੌਰ ਗਨ ਭ੍ਰਮਤਿ ਬਿਲੰਦ।ਭਏ ਸਥਿਰ ਪਿਖਿ ਪਗ ਅਰਬਿੰਦ ॥ ੧੫ ॥ ਦਰਸ਼ਨ ਕਰਿ, ਦੈ ਕਰਿ ਉਪਹਾਰ। ਹਾਥ ਜੋਰਿ ਪਗ ਬੰਦਨ ਧਾਰਿ । ਬੈਠੇ ਸ੍ਰੀ ਸਤਿਗੁਰ ਪਰਵਾਰਨੇ[2]। ਜਥਾ ਚੰਦ੍ਰਮਾ ਉਡ ਦਿਸ਼ਿ ਚਾਰਨੇ[3] ॥੧੬॥ ਬਹੁ ਸਿੱਖਨਿ ਤਬਿ ਬਾਤ ਚਲਾਈ । 'ਅਮਕੇ ਸਿੱਖਨਿ ਦੇਗ਼ ਬਨਾਈ । ਬਹੁ ਸੰਗਤਿ ਕੀ ਸੇਵਾ ਕਰਿਹੀ । ਦੇਤਿ ਅਹਾਰ ਭਾਉ ਕੋ ਧਰਿਹੀ॥੧੭॥ ਪੁਰਿ ਗ੍ਰਾਮਨਿ ਸਤਿਗੁਰ ਜਸੁ ਭਯੋ। ਨਿਤ ਲੰਗਰ ਕੋ ਸਿੱਖਨਨਿ ਦਯੋ । ਰਾਵਰ ਕੋ ਉਪਦੇਸ਼ ਕਮਾਵੈਂ । ਗੁਰ ਕੇ ਪ੍ਰੇਮ ਅਹਾਰ ਅਚਾਵੈਂ' ॥੧੮॥ ਸ੍ਰੀ ਹਰਿਰਾਇ ਬਾਕ ਜਬਿ ਸੁਨੇ। ਸਭਾ ਮਝਾਰ ਸਭਿਨਿ ਸੋਂ ਭਨੇ । 'ਸਿੱਖ ਕੌਨ ਸੋ ਹਮੈ ਬਤਾਵਹੁ । ਦੇਗ ਦੇਤਿ, ਤਿਨ ਕੋ ਦਿਖਰਾਵਹੁ ॥ ੧੯ ॥ ਸੇਵ ਭਗਤਿ ਕੀ ਜੁਗਤਿ ਬਿਸਾਲਾ[4] । ਹਮ ਬੂਝਹਿ ਤਿਨ ਕੋ ਇਸ ਕਾਲਾ' । ਤਬਹਿ ਸਿੱਖ ਉਠਿ ਕਰਿ ਦੁਇ ਫੇਰੇ। ਜਹਿਂ ਜਹਿਂ ਬੈਠੇ ਦੇਖਨਿ ਕਰੇ ॥ ੨੦ ॥ ਕਰਿ ਇਕੱਤ੍ਰ ਗੁਰ ਢਿਗ ਲੇ ਆਏ । ਖਰੇ ਸਮੁਖ ਨਿਜ ਸੀਸ ਨਿਵਾਏ । ਸ੍ਰੀ ਹਰਿਰਾਇ ਹੇਰਿ ਤਿਨ ਓਰੇ । ਖਰੇ ਅਗਾਰੀ ਜੁਗ ਕਰ ਜੋਰੇ ॥ ੨੧ ॥ ਬੂਝਨਿ ਕਰੇ 'ਕੌਨ ਬਿਧਿ ਸੇਵਾ ? ਤੁਮ ਨੇ ਕੀਨਸਿ ਹਿਤ ਗੁਰਦੇਵਾ ?' ਤਬਿ ਸਿੱਖਨਨਿ ਸਭਿ ਭੇਦ ਸੁਨਾਯੋ । 'ਦਯਾ ਧਾਰ ਜੋ ਸਿਖ ਚਲਿ ਆਯੋ॥੨੨॥ਤਿਸ ਕੌ ਭੋਜਨ ਦੇ ਤ੍ਰਿਪਤਾਇਵ। ਸਾਸ਼ਨਿ ਪਿਛਾਰੀ ਤੇ ਹਮ ਖਾਇਵ । ਜਿਤਿਕ ਅਤਿੱਥ ਕ੍ਰਿਪਾ ਕਰਿ ਆਵੈਂ । ਲੰਗਰ ਤੇ ਅਹਾਰ ਸਭਿ ਖਾਵੈਂ' ॥੨੩॥ ਨਿਜ ਸੇਵਾ ਕਰਤੇ ਜਿਮ ਰਹੇ । ਅਪਨੇ ਕਰਮ ਸਮੂਹਨਿ ਕਹੇ । ਸੁਨਤਿ ਖਿਮਾਂ ਕਰਿ ਰਹੇ ਗੁਸਾਈਂ। ਨਹਿਂ ਸ੍ਰੀ ਮੁਖ ਤੇ ਕਛੂ ਅਲਾਈ ॥ ੨੪ ॥ ਤਬਿ ਸੰਗਤਿ ਸਭਿ ਕੀਨਸਿ ਬਿਨਤੀ । 'ਰਹੀ ਪ੍ਰਭੁ ਜੋ ਹਮ ਉਰ ਗਿਨਤੀ । ਜਥਾ ਆਪ ਕੀ ਆਗਯਾ ਹੋਇ । ਤਥਾ ਕਰੈਂ ਸੁਨਿ ਕੈ ਸਭਿ ਕੋਇ' ॥੨੫॥ ਤਬਿ ਸ੍ਰੀ ਮੁਖ ਤੇ ਸਤਿ-

[1](ਸ੍ਵਾਂਤੀ) ਬੂੰਦ । [2]ਘੇਰਾ ਪਾਕੇ । [3]ਚਾਰੋਂ ਤਰਫੀਂ ਤੋਂ ਤਾਰਿਆਂ ਨਾਲ (ਘੇਰਿਆ ਹੋਇਆ) ।
[4]ਸੇਵਾ ਤੇ ਭਗਤੀ ਦੀ ਜੁਗਤੀ ਸ੍ਰੇਸ਼ਟ ।

ਗੁਰ ਬੋਲੇ। ਜਗਤ ਭਗਤਿ ਕੀ ਰੀਤਿ ਅਮੋਲੇ। 'ਸੁਨਹੁ ਸਿੱਖਨ! ਤੁਮ ਅਤਿ ਪ੍ਰਿਯ ਮੋਰੇ। ਕਰਨਿ ਪ੍ਰੇਮ ਕੀ ਨਿਤ ਉਰ ਲੋਰੇ ॥ ੨੬ ॥ ਯਾਂਤੇ ਸ਼ੁਭ ਉਪਦੇਸ਼ ਬਤਾਵੌਂ। ਜਮ ਸੰਕਟਿ ਤੇ ਤੁਮਹਿਂ ਛੁਟਾਵੌਂ। ਨਿਸ ਦਿਨ ਚਿਤਵਨ ਚਿਤਵਤਿ ਚਿਤ ਮੈਂ। ਮਮ ਸਿਖ ਪ੍ਰਾਪਤਿ ਹੁਇਂ ਸ਼ੁਭ ਗਤਿ ਮੈਂ ॥ ੨੭ ॥ ਸਮੈਂ ਚੁਕੇ ਤੇ ਜੋ ਸਿਖ ਆਇਵ। ਤਿਹ ਭੀ ਕਿਨਹੁਂ ਅਹਾਰ ਖੁਲਾਇਵ? ਇਸ ਕੋ ਫਲ ਉੱਤਮ ਇਹ ਜਾਨੋ। ਅੰਨ ਦਾਨ ਸਮ ਦਾਨ ਨ ਮਾਨੋ' ॥ ੨੮ ॥ ਸੁਨਿ ਸਿਖ ਬੂਝਤਿ 'ਇਹੁ ਕਿਮ ਲਹੀਐ? ਸਮੋ ਚੁਕਨੋ ਕਿਹ ਕੋ ਪ੍ਰਭੁ! ਕਹੀਐ[1]। ਇਸ ਕੋ ਜਾਨਿ ਕਰਹਿਂ ਪੁਨ ਤੈਸੇ। ਹਿਤ ਕੋ ਕਰਨਿ ਆਪ ਕੋ ਜੈਸੇ[2]' ॥ ੨੯ ॥ ਦੋਹਰਾ ॥ ਫੁਰਮਾਇਵ ਸ਼੍ਰੀ ਬਦਨ ਤੇ 'ਬੀਤਜੋ ਸਮੋ ਅਹਾਰ। ਛੁਧਿਤ ਸਿੱਖਨ ਆਯੋ ਜਬਹਿ, ਤ੍ਰਿਪਤਾਵਹਿ ਕਰਿ ਤ੍ਯਾਰ ॥ ੩੦ ॥ ਚੌਪਈ ॥ ਅਸ ਸੇਵਾ ਮਹਿਂ ਪ੍ਰੇਮ ਬਿਸਾਲ। ਕਰੈ ਤਯਾਰ ਪੁਨ ਦੇ ਹਿਤ ਨਾਲ। ਚੁਕੇ ਸਮੈ ਅਤਿਥਿ ਸਿਖ ਆਵੈ। ਭਾਉਭਗਤਿ ਸੋਂ ਤਿਸ ਤ੍ਰਿਪਤਾਵੈ ॥੩੧॥ ਅਸ ਸੇਵਾ ਮੈਂ ਕਰੌਂ ਪ੍ਰਮਾਨ। ਮੁਝ ਕੋ ਤ੍ਰਿਪਤਿ ਸੁ ਕਰੈ ਮਹਾਨ। ਅਤਿ ਪ੍ਰਸੰਨ ਮੈਂ ਤਿਸ ਪਰ ਹੋਵੌਂ। ਜਨਮ ਮਰਨ ਕੇ ਸੰਕਟ ਖੋਵੌਂ ॥ ੩੨ ॥ ਹਲਤਿ ਪਲਤਿ ਮੈਂ ਰਹੌਂ ਸਹਾਇਕ। ਰੱਛੌਂ ਦੇ ਕਰ ਬਿਘਨ ਨਸਾਇਕ। ਇਮ ਸੇਵਤਿ ਸਿਮਰਤਿ ਹਰਿਨਾਮੁ। ਸਤਿਸੰਗਤ ਤੇ ਪਾਵਨ ਧਾਮੁ[3] ॥੩੩॥ ਸੋਈ ਸਿੱਖ ਮੋਹਿ ਕੋ ਪਯਾਰੋ। ਸ੍ਵਾਸ ਸ੍ਵਾਸ ਮੈਂ ਸਦਾ ਸਮਾਰੋਂ। ਬਸੀ ਰਹੌਂ ਤਿਸ ਕੇ ਸੰਗ ਹੋਇ। ਪ੍ਰੇਮ ਫਾਸ ਤੇ ਐਂਚਤਿ ਜੋਇ' ॥ ੩੪ ॥ ਸੁਨਿ ਸੰਗਤਿ ਕੀਨੀ ਅਰਦਾਸ। 'ਇਹ ਸਭਿ ਬਿਧਿ ਹੈ ਰਾਵਰਿ ਪਾਸ। ਜਿਸ ਪਰ ਕਰਹੁ ਕ੍ਰਿਪਾ ਜਨ ਜਾਨਿ। ਤਿਸ ਕਉ ਦੇਤੇ ਸੇਵਾ ਦਾਨ ॥੩੫॥ ਹਮ ਅਲਪੱਗ ਜੀਵ ਤੁਮ ਸ਼ਰਨੀ। ਕ੍ਰਿਪਾ ਆਪ ਕੀ ਸੰਕਟ ਟਰਨੀ[4] ।:– [5]ਗਿਰਾ ਗੁਰੂ ਭਵ ਸਾਗਰ ਤਰਨੀ[6]। ਮਥਨ ਗ੍ਯਾਨ ਅੱਗਨੀ ਕਹੁ ਅਰਨੀ[7]'

[1]ਸਮਾ ਚੁਕਿਆ ਕਿਸ ਨੂੰ ਕਹੀਦਾ ਹੈ ਹੇ ਪ੍ਰਭੂ! [2]ਜਿਵੇਂ ਆਪ ਨੂੰ ( ਸਾਡਾ ) ਹਿਤ ਕਰਨ ਦਾ ( ਸੰਕਲਪ ਫੁਰਿਆ ਹੈ )। [3]ਘਰ ਪਵਿੱਤ੍ਰ ਹੁੰਦਾ ਹੈ। [4]ਟਾਰਨ ਵਾਲੀ। [5]ਗੁਰੂ ਜੀ ਬਾਣੀ ਦੀ ਮਹਿੰਮਾ ਕਹਿੰਦੇ ਹਨ। [6]ਬੇੜੀ ਰੂਪ। [7]ਗਿਆਨ ਅਗਨੀ (ਪ੍ਰਗਟ ਕਰਨੇ ਲਈ ਗੁਰਬਾਣੀ ਪੜ੍ਹਨਾ ਵਿਚਾਰਨਾ ਆਦਿ ) ਅਰਣੀ ਮਥਨ ਤੁੱਲ ਹੈ [ ਸਿਧਾ:, ਅਰਣੀ=ਇਕ ਪ੍ਰਕਾਰ ਦਾ ਲਕੜੀ ਦਾ ਜੰਤ੍ਰ ਜੋ ਜੱਗ ਅਗਨੀ ਲਈ ਵਰਤਦੇ ਹਨ। ਜਿਸ ਦੇ ਦੋ ਹਿੱਸੇ ਹੁੰਦੇ ਹਨ ਅਧਰਾ ਤੇ ਉੱਤ੍ਰਾ। ਅਧਰਾ ਵਿਚ ਛੇਕ ਹੁੰਦਾ ਹੈ ਉਸ ਉਤੇ ਉੱਤ੍ਰਾ ਖੜੀ ਕਰਕੇ ਰੱਸੀ ਨਾਲ ਮਥਦੇ ਹਨ, ਛੇਕ ਹੇਠਾਂ ਫੂਪਾਹ ਰੱਖਦੇ ਹਨ ਜਿਸ ਨਾਲ ਅੱਗ ਨਿੱਕਲ ਉੱਠਦੀ ਹੈ]।

॥ ੩੬ ॥ ਸੱਤਨਾਮ ਸਿਮਰਨ ਜਨੁ ਪਰਨੀ[1]। ਤਿਸ ਨਿਪਜਾਵਨਿ ਕੋ ਸ਼ੁਭ ਧਰਨੀ[2]। ਤਿਹ ਲਖਿ ਅਰਥ, ਕਰੀ ਜਿਨ ਕਰਨੀ[3]। ਰਾਗ ਦ੍ਵੈਖ ਅਘ ਜਤਿ ਤਿਨ ਦਰਨੀ[4] ॥ ੩੭ ॥ ਗੁਰਬਾਨੀ ਬਰ ਜਨ[5] ਆਚਰਨੀ[6]। ਰਿਦੇ ਬਿਕਾਰਨਿ ਤਿਨ ਕੇ ਛਰਨੀ[7]। ਪ੍ਰੇਮ ਪ੍ਰਮੇਸਰ ਕੀ ਇਹ ਘਰਨੀ[8]। ਮਿਲੀ ਰਹੈ ਨਿਤ ਸਵਰਨ ਬਰਨੀ[9] ॥ ੩੮ ॥ ਨਿਜ ਦਾਸਨ ਕੀ ਕੈਵਲ ਕਰਨੀ[10]। ਸਿੰਘਨਿ ਸਮ ਹੈ ਤ੍ਰਿਸ਼ਨਾ ਕਰਨੀ[11]। [12]ਮਹਦ ਅਬਿੱਦਯਾ ਚੇਚਲ ਹਰਨੀ। ਕਰਿ ਨਿਜ ਬਲ ਕੇ ਤਤਛਿਨ ਹਰਨੀ[12] ॥ ੩੯ ॥ ਸ਼ੁਭ ਬਾਨੀ ਕੀ ਸੁਨੀ ਪ੍ਰਸੰਸਾ। ਜੋ ਦਾਸਨਿ ਕੇ ਨਾਸ਼ਨਿ ਸੰਸਾ। ਸੰਗਤਿ ਪਰ ਪ੍ਰਸੰਨ ਗੁਰ ਹੋਏ। ਕ੍ਰਿਪਾ ਦ੍ਰਿਸ਼ਟਿ ਸੋਂ ਸਗਰੇ ਜੋਏ ॥ ੪੦ ॥ ਭਗਤਿ ਅੰਕੂਰ ਸਭਿਨਿ ਕੇ ਉਗਾਨੇ। ਤਜਿ ਬਿਸ਼ਿਯਨਿ ਮਨ ਸਿਮਰਨ ਲਗਾਨੇ। ਕਰੇ ਕ੍ਰਿਤਾਰਥ ਸ਼ੁਭ ਮਗ ਪਾਇ। ਲਖੀ ਗੁਰੂ ਮਹਿਮਾ ਅਧਿਕਾਇ ॥ ੪੧ ॥ ਲਾਖਹੁੰ ਸਿੱਖਜਨਿ ਸ਼ੁਭ ਗਤਿ ਪਾਈ। ਕਹਿਂ ਲਗ ਕਥਹਿਂ ਗੁਰੂ ਵਡਿਆਈ। ਇਸ ਪ੍ਰਕਾਰ ਨਿਤ ਕਰਤਿ ਬਿਲਾਸੇ। ਸ਼੍ਰੀ ਸਤਿਗੁਰ ਹਰਿਰਾਇ ਪ੍ਰਕਾਸ਼ੇ ॥ ੪੨ ॥ ਕਰਹਿਂ ਚੇਸ਼ਟਾ[13] ਕਿਸ ਬਿਧਿ ਕੋਇ। ਸਭਿ ਬਿਧਿ ਸਿੱਖਨਿ ਕੀ ਸ਼ੁੱਧ[14] ਹੋਇ। ਨਿਤਪ੍ਰਤਿ ਸੰਗਤਿ ਆਇ ਹਜ਼ਾਰਨਿ। ਦੇਂ ਉਪਹਾਰ ਲਗਾਇ ਅੰਬਾਰਨਿ ॥ ੪੩ ॥ ਬਡ ਮੇਲਾ ਵੈਸਾਖੀ ਹੋਵਾ। ਪੁਰਹਿ ਕਾਮਨਾ ਸਤਿਗੁਰ

---

[1]ਬਿੱਛ [ਸੰਸ:, ਪਰਣਿ=ਬ੍ਰਿਛ]। [2]ਗੁਰਬਾਣੀ ਨਾਮ ਸਿਮਰਨ ਰੂਪ ਬ੍ਰਿੱਛ ਦੇ ਉਪਜਾਵਣੇ ਦੀ ਸ਼ੁਭ ਧਰਤੀ ਹੈ। [3]ਤਿਸ ਬਾਣੀ ਦਾ ਅਰਥ ਜਾਣ ਕੇ ਜਿਨ (ਚੰਗੀ) ਕਰਨੀ ਕੀਤੀ ਹੈ। [4]ਉਨ੍ਹਾਂ ਦੇ ਰਾਗ ਦ੍ਵੈਖ ਪਾਪਾਂ ਸਣੇ ਨਾਸ਼ ਕਰਨ ਵਾਲੀ ਹੈ (ਗੁਰਬਾਣੀ)। [5]ਸ੍ਰੇਸ਼ਟ ਜਨਾਂ ਦੇ। [6]ਧਾਰਨ ਕਰਨੇ ਯੋਗ ਹੈ, [ਸੰਸ:, ਆਚਰਣੀਯ]। [7](ਜੋ ਧਾਰਨ ਕਰਨ ਵਾਲਿਆਂ ਤੋਂ) ਰਿਦੇ ਦੇ ਵਿਕਾਰ ਛਲ ਲੈਣ ਵਾਲੀ ਹੈ। [8]ਪੈਦਾ ਕਰਨ ਵਾਲੀ (ਘੜਨ ਵਾਲੀ)। (ਅ) ਇਸਤ੍ਰੀ। [9]ਸ+ਵਰਨ+ਅਵਰਨੀ=ਭਾਵ ਅੱਖਰਾਂ ਦਾ ਇਸ ਦਾ ਰੂਪ ਹੈ ਇਸ ਕਰਕੇ ਵਰਨ ਰੂਪ ਹੈ ਤੇ ਉੱਤਮ ਭਾਵ ਅੰਦਰ ਉਤਪਤ ਕਰਦੀ ਹੈ ਇਉਂ ਅਵਰਨੀ ਹੈ ਅਰਥਾਤ ਅਰੂਪ ਹੈ (ਇਸ ਤਰ੍ਹਾਂ) ਪਰਮੇਸ਼ਰ ਨਾਲ ਮਿਲੀ ਰਹਿੰਦੀ ਹੈ, ਭਾਵ ਜੋ ਗੁਰਬਾਣੀ ਪੜ੍ਹਦੇ ਹਨ ਉਹ ਭਾਵਾਂ ਵਿਚ ਜਾ ਕੇ ਸਾਈਂ ਨਾਲ ਮਿਲੇ ਰਹਿੰਦੇ ਹਨ। [10]ਮੁਕਤੀ ਦਾਤਾ। [11]ਸ਼ੇਰਨੀ ਵਤ ਹੈ ਤ੍ਰਿਸ਼ਨਾ ਰੂਪੀ ਹਥਨੀ ਨੂੰ। [12]'ਅਵਿੱਦਿਆ' ਹਰਨੀ ਸਮਾਨ ਬੜੀ ਚੰਚਲ ਹੈ (ਜੋ ਅਭਿਆਸੀਆਂ ਦੇ ਕਾਬੂ ਨਹੀਂ ਚੜ੍ਹਦੀ, ਦਾਵ ਘਾਵ ਕਰਕੇ ਆ ਪੈਂਦੀ ਹੈ), ਉਸ ਹਰਨੀ ਨੂੰ ਇਹ ਸ਼ੇਰਨੀ ਰੂਪ ਗੁਰਬਾਣੀ ਆਪਣਾ ਬਲ ਕਰਕੇ ਝਟ ਪਟ ਫੜ ਲੈਂਦੀ ਹੈ (ਮਾਰ ਦੇਂਦੀ ਯਾ ਕਾਬੂ ਕਰ ਲੈਂਦੀ ਹੈ)। [13]ਲੀਲ੍ਹਾ। [14]ਖ਼ਬਰ। ਸੁਧ।

ਜੈਸਾ। ਕੀਰਤਪੁਰਿ ਬਹੁ ਡੇਰੇ ਪਰੇ। ਬਡਭਾਗੀ ਗੁਰ ਦਰਸ਼ਨ ਕਰੇ॥੪੪॥ ਦੈ ਜੋ ਕਾਰ ਸੰਗਤਾਂ ਕਰਿਹੀਂ। 'ਧੰਨ ਗੁਰੂ ਹਰਿਰਾਇ' ਉਚਰਿਹੀਂ। ਜਿਸ ਕੋ ਬਾਕ ਜਥਾ ਹੁਇ ਜਾਇ। ਸੋ ਨਰ ਤਤਛਿਨ ਫਲ ਕੋ ਪਾਇ ॥ ੪੫ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸਿਖਨ ਉਪਦੇਸ਼' ਪ੍ਰਸੰਗ ਬਰਨਨੰ ਨਾਮ ਖਸ਼ਟਮੋ ਅੰਸੂ ॥ ੬ ॥

੭. [ਰਾਜੇ ਹਾਥੀ ਮੰਗਣ ਆਏ]।

ਦੋਹਰਾ ॥ ਸ਼੍ਰੀ ਸਤਿਗੁਰ ਹਰਿਰਾਇ ਜੀ ਭੁਗਤਿ ਮੁਕਤਿ ਦੇਂ ਦਾਨ। ਨਿਤ ਅਨੇਕ ਹੀ ਹੋਤਿ ਹੈਂ ਸਿੱਖ ਸਹਿਤ ਕੱਲਯਾਨ॥੧॥ ਚੌਪਈ॥ ਦੇਸ਼ ਬਿਦੇਸ਼ਨਿ ਬ੍ਰਿੰਦ ਅਕੋਰ। ਅਰਪਤਿ ਕਹਿਂ ਬਿਨਤੀ ਕਰ ਜੋਰਿ। 'ਸ਼੍ਰੀ ਸਤਿਗੁਰ ਜੀ ਕਾਰਜ ਮੋਹਾ। ਸਿੱਧ ਭਯੋ ਹਤਿ ਬਿਘਨ ਸੰਦੋਹੁ[1]॥੨॥ ਰਾਵਰ ਕੀ ਕਰੁਨਾ ਬਲ ਪਾਇ। ਤਤਛਿਨ ਹੋਇ ਮੋਹਿ ਸਹਾਇ'। ਕੋਇਕ ਕਹਤਿ 'ਪੁੱਤ੍ਰ ਮੁਝ ਦੀਨਸਿ। ਪ੍ਰਥਮ ਅਕੋਰ ਇਹੀ ਕਹਿ ਲੀਨਸਿ[2]'॥੩॥ ਕੋ ਭਾਖਤਿ 'ਮਮ ਦਾਰਿਦ ਖੋਵਾ। ਇਹ ਦਸਵੰਧ ਆਪ ਕੋ ਹੋਵਾ'। ਕੇਚਿਤ ਕਹਤਿ 'ਪੁਰਹੁ ਮਮ ਆਸ। ਯਾਂਤੇ ਮੈਂ ਆਨਯੋ ਧਨ ਪਾਸ' ॥੪॥ ਇੱਤ੍ਯਾਦਿਕ ਕਹਿਂ ਬਿਨੈ ਹਜ਼ਾਰਨਿ। ਆਨਿ ਚਢਾਵਤਿ ਹੈਂ ਉਪਹਾਰਨਿ। ਘਟਿ ਘਟਿ ਕੀ ਲਖਿ ਅੰਤਰਜਾਮੀ। ਪੂਰਹਿਂ ਕਾਮਨਾ ਸਿੱਖਯਨਿ, ਸ੍ਵਾਮੀ॥੫॥ ਕੇਤਿਕ ਨਰ ਪਰਲੋਕ ਸਿਧਾਰਨਿ। ਉਪਹਾਰਨਿ ਅਰਪਾਇਂ ਹਜ਼ਾਰਨਿ। ਰਿਦੇ ਸ਼ੁੱਧ ਹਿਤ, ਦਰਸ਼ਨ ਦੇਖੈਂ। ਦੁਖਦ ਬਿਕਾਰਨਿ ਹਰਹਿਂ ਅਸ਼ੇਖੈ ॥ ੬ ॥ ਦੂਰ ਦੇਸ਼ ਤੇ ਇਕ ਗਜ[3] ਆਇਵ। ਕਾਂਹੂ ਨ੍ਰਿਪ ਨੇ ਭੇਟ ਚਢਾਇਵ। ਸੁੰਦਰ ਮਹਾਂ ਬਿਸਦ ਜਿਸ ਰੰਗ। ਗੁਨ ਸਮੁਦਾਇਨਿ ਸਹਿਤ ਮਤੰਗ[3]॥੭॥ ਸਤਿਗੁਰ ਨਿਕਟਿ ਰਹੈ ਬਲਵੰਤਾ। ਤਿਸ ਗਜ ਕੋ ਭਾ ਬਿਦਤਿ ਬ੍ਰਿਤੰਤਾ। ਜਹਿਂ ਕਹਿਂ ਸੁਨਯੋ ਗੁਨਯੋ ਗੁਨ ਨੀਕੋ। ਕੇਚਿਤ ਆਵਹਿਂ ਪਿਖਿਨਿ ਤਿਸੀ ਕੋ॥੮॥ ਬਿਦ ਕਹਿਲੂਰ, ਹੁਤੋ ਬਡ ਰਾਜਾ। ਰਹੈ ਸੰਗ ਬਹੁ ਸੈਨ ਸਮਾਜਾ। ਦੁਤਿਯ ਹੰਡੂਰੀ ਮਿਲਯੋ ਨਰਿੰਦ। ਕਰਤਿ ਪਰਸਪਰ ਅਨੰਦ ਬਿਲੰਦ ॥ ੯ ॥ 'ਸ਼੍ਰੀ ਗੁਰ ਬਸਹਿਂ ਹਮਾਰੇ ਦੇਸ਼। ਤਿਨ ਕੇ ਨਿਕਟਿ ਮਤੰਗ ਵਿਸ਼ੇਸ਼। ਨਹੀਂ ਆਪ ਤੇ ਦੇਵਹਿ ਕੋਊ। ਚਢਿ ਕੈ ਚਲਹੁ ਮਾਂਗ ਲੇਂ ਸੋਊ ॥ ੧੦ ॥ ਭੇਟ ਹਜ਼ਾਰਹੁਂ ਨਿਤਪ੍ਰਤਿ ਆਵੈ। ਮੇਲਾ ਭਰਯੋ ਰਹੈ ਅਰਪਾਵੈ। ਅਬਿ ਲਗਿ ਤਿਨ ਤੇ ਕਛੂ ਨ ਲੀਨੋ। ਹਮਰੇ ਦੇਸ਼ ਬਾਸ ਚਿਰ ਕੀਨੋ' ॥੧੧॥ ਇਮ ਮਸਲਤ[4] ਜੁਗ ਰਾਜੇ ਕਰਿ ਕੈ। ਮੰਦਮਤੀ

---

[1]ਸਾਰੇ [ਸਿਸ, ਸੰਦੋਹ]। [2](ਪੁੱਤ੍ਰ ਲਈ) ਇਹ ਭੇਟਾ ਪਹਿਲੇ ਮੈਂ ਕਹਿ ਲਈ ਸੀ (ਕਿ ਚੜ੍ਹਾਸਾਂ)। [3]ਹਾਥੀ। [4]ਸਲਾਹ।

ਲਾਲਚ ਕੋ ਧਰਿ ਕੈ । ਸੈਨ ਸਕੇਲਿ ਦਿਖਾਵਨਿ ਕਾਰਨ । ਲੇ ਕਰਿ ਚਢੇ, ਨ ਕੀਨਿ ਬਿਚਾਰਨ ॥ ੧੨ ॥ ਦਰਸ਼ਨ ਕੇ ਮਿਸਿ ਕਰਿ ਚਲਿ ਆਏ। ਕੀਰਤਿਪੁਰਿ ਪਹੁੰਚੇ ਹਰਖਾਏ । ਨਿਸ ਮਹਿਂ ਡੇਰਾ ਕਰਨੋ ਸੁ ਬਾਸੇ । ਖਾਨ ਪਾਨ ਗੁਰ ਪਠਨੋ ਸੁ ਪਾਸੇ ॥ ੧੩ ॥ ਉਠੇ ਪ੍ਰਾਤਿ ਕੋ ਕਰਿ ਇਸ਼ਨਾਨਾ । ਬਸਤ੍ਰ ਸ਼ਸਤ੍ਰ ਜੁਤਿ ਹ੍ਵੈ ਸਵਧਾਨਾ । ਦਰਸ਼ਨ ਹਿਤ ਸ਼੍ਰੀ ਗੁਰ ਢਿਗ ਆਏ। ਸੁਭਟ ਸੰਗ ਬਡ ਭੀਰ ਸੁ ਲਯਾਏ॥੧੪॥ ਆਗੈ ਸਤਿਗੁਰ ਵਹਿਰ ਨਿਕਸਿ ਕੈ । ਸਭਾ ਲਗਾਈ ਮਹਾ ਫਰਸ਼ ਕੈ । ਜੋਧਾ ਸਨਧ-ਬੱਧ ਹੁਇ ਸਾਰੇ।ਬਸਤ੍ਰ ਸ਼ਸਤ੍ਰ ਭੂਖਨ ਤਨ ਧਾਰੇ ॥ ੧੫ ॥ ਸਿਪਰ ਕ੍ਰਿਪਾਨੈਂ ਕੰਚਨ ਖਚੇ । ਧਨੁ[1] ਇਖਧੀ[2] ਸੁੰਦਰ ਬਿਧਿ ਰਚੇ । ਸ਼ਬਦ ਰਬਾਬੀ ਗਾਵਤਿ ਰਾਗੇ । ਜਿਨ ਕੋ ਸੁਨਿ ਗੁਰ ਗੁਨ ਅਨੁਰਾਗੇ[3] ॥ ੧੬ ॥ ਖਰੇ ਨਕੀਬ ਅਵਾਜ ਪ੍ਰਕਾਸ਼ਤਿ । ਗੁਰੂ ਸੁਜਸੁ ਤੇ ਰਿਦਾ ਹੁਲਾਸਤਿ।ਚੋਬਦਾਰ ਕੋ ਗਨ ਹੈ ਖਰੋ। ਕੰਚਨ ਦੰਡ ਸੁਹਾਵਤ ਖਰੋ[4]॥੧੭॥ਖਰੇ ਮੇਵਰੇ ਭੂਖਨ ਸਨੇ।ਸਿੱਖਨਿ ਕੀ ਅਰਦਾਸਨਿ ਭਨੇ । ਕੇਤਿਕ ਮਖ਼ਮਲ ਫਰਸ਼ ਕਰਾਵਾ । ਚਹੂੰ ਓਰ ਤੇ ਰੁਚਿਰ ਸੁਹਾਵਾ ॥੧੮॥ ਬਹੁਤ ਮੋਲ ਕੇ ਬਿਛੇ ਗਲੀਚੇ । ਚੋਆ[5] ਅਤਰ ਸੁਗੰਧਿ ਉਲੀਚੇ[6] । ਚਹੁੰਦਿਸ਼ਿ ਤੇ ਮਹਿਕਾਰ ਉਠੰਤੀ। ਜ਼ਰੀਦਾਰ ਗਾਦੀ ਦੁਤਿਵੰਤੀ ॥ ੧੯ ॥ ਬਡ ਉਪਧਾਨੁ ਧਰੇ ਇਕ ਓਰੇ । ਗੁੰਫੇ ਜ਼ਰੀ ਸੁ ਰੇਸ਼ਮ ਡੋਰੇ । ਬੈਠੇ ਬੀਚ ਗੁਰੂ ਹਰਿਰਾਇ । ਕੋ ਉਪਮਾ ਕਵਿ ਕਹੈ ਬਨਾਇ ॥ ੨੦ ॥ ਸ਼ੱਕ੍ਰ[7] ਸਹਤਿ ਸੁਰ ਗਨ ਪਰਵਾਰਤਿ । ਬੈਠੇ ਬਿਸ਼ਨੁ ਮਨਹੁਂ ਦੁਤਿ ਧਾਰਤਿ। ਇਕ ਸੌ ਏਕ ਪਾਟ[8] ਗਰ ਜਾਮਾ । ਬਹੁ ਸੂਖਮ ਸ਼ੋਭਤਿ ਅਭਿਰਾਮਾ ॥੨੧॥ ਕੁੰਡਲ ਕਰਨ ਦਿਪਤ ਹੈਂ ਮੋਤੀ। ਕਟਕ[9] ਜਰਾਉ ਜੋਤਿ ਉਦੋਤੀ। ਨਵਰਤਨੇ[10] ਸਹਿਤਿ ਇਸ ਭਾਂਤੀ।ਨਵ ਗ੍ਰੈਹ ਬੈਠੇ ਕਰਿ ਜਨੁ ਪਾਂਤੀ॥੨੨॥ ਮੁਕਤਾ ਮਾਲ ਅਮੋਲ ਬਿਸਾਲਾ । ਸੁਰਸਰਿ[11] ਜਲ ਧਾਰਾ ਜਨੁ ਚਾਲਾ । ਪਾਗ ਪੇਚ ਬਾਂਧੇ ਬਿਚ ਖਰੀ।ਊਪਰਿ ਜਿਗਾ ਜਰਾਊਨਿ ਜਰੀ॥੨੩॥ [12]ਸਬਜ਼ੇ ਸਭਿ ਜੋ ਹੀਰਨ ਸੰਗ। ਸਾਂਸ ਡਕਰੇ ਜਨੁ ਉੱਜਲ ਰੰਗ[12] । ਚਮਰ

---

[1]ਧਨੁਖ । [2]ਭੱਥਾ । [ ਸੰ:, ਇਖੁਧੀ ] । [3]ਸ੍ਰੀ ਗੁਰੂ ਜੀ ਦੇ ਗੁਣਾਂ ਵਿਚ ਪ੍ਰੀਤਿ ਹੁੰਦੀ ਹੈ । [4]ਫੜੇ । [5]ਚੰਦਨ ਨਾਲ ਕੇਸਰ ਕਸਤੂਰੀ ਮਰਮੇ ਦੇ ਫੁੱਲ ਦਿਆਰ ਦਾ ਬੂਰਾ ਮਿਲਾਕੇ ਸੇਕ ਨਾਲ ਚੁਆਈ ਸੁਗੰਧੀ । [6]ਛਿੜਕਿਆ ਹੈ । [7]ਇੰਦ੍ਰ । [8]ਪੱਟ ਦਾ । [9]ਕੜੇ । [10]ਨੌ ਰਤਨ ਜੜਤ ਬਹੁੱਟੇ । [11]ਗੰਗਾ । [12](ਜਿਸ (ਵਿਚ) ਚੰਦ ਟੁਕੜੀਆਂ ਵਾਂਙੂ ਉੱਜਲ ਹੀਰਿਆਂ ਨਾਲ ਸਾਵੇ ਪੰਨੇ ਜੜੇ ਹਨ ।

ਚਾਰੂ ਊਪਰ ਕੋ ਫਿਰਿਹੀ। ਬਿਸਦ ਮਰਾਲਨਿ ਕੇ ਸਮਸਰ ਹੀ ॥ ੨੪ ॥
ਸਿਪਰ ਖੜਗ ਗੁਰ ਧਾਰਨਿ ਕਰਨੋ। ਨਿਕਟਿ ਸਰਾਸਨ ਇਖਧੀ ਧਰਨੋ।
ਇਤ ਰਾਜੇ ਦੋਨਹੁਂ ਮਿਲਿ ਕਰਿ ਕੈ। ਆਵਤਿ ਭੇ ਮਸਲਤ ਕੋ ਧਰਿ ਕੈ ॥
੨੫॥–ਜੇ ਕਰਿ ਜਾਚਨੋ ਦੇਹਿਂ ਨ ਹਾਥੀ। ਸੁਭਟ ਸੈਨ ਬਡ ਦੇਨੇ ਸਾਥੀ।
ਬਲ ਕਰਿ ਛੀਨ ਲੇਹਿਂ ਲੈ ਚਲਿ ਹੈਂ। ਕਹਾਂ ਗੁਰੂ ਕਜਾ ਹਮਰੇ ਤੁਲ ਹੈ–॥
੨੬ ॥ ਇਹ ਬੁਧਿ ਕਰਿ ਭੂਪਤਿ ਅੱਗਯਾਨੀ। ਆਏ ਨਿਕਟਿ ਰਾਜ ਮਦ
ਮਾਨੀ। ਅੰਤਰਜਾਮੀ ਸ੍ਰੀ ਹਰਿਰਾਇ। ਜਾਨੀ ਸਭਿ ਜੋ ਮਤਿ ਠਹਿਰਾਇ॥
੨੭ ॥–ਨਾਸ਼ ਕਰੈਂ ਇਨ ਕੋ ਹੰਕਾਰ। ਬੇਮੁਖ ਮਤਿ ਕੇ ਅੰਧ ਗੁਬਾਰ–॥
ਇਮ ਸਤਿਗੁਰ ਨੇ ਮਤਿ ਠਹਿਰਾਈ। ਤਬਿ ਨ੍ਰਿਪ ਆਏ ਭਟ ਸਮੁਦਾਈ॥
੨੮॥ ਪਦ ਅਰਬਿੰਦ ਬੰਦਨਾ ਕਰਿਕੈ।ਬੈਠੇ ਨਿਕਟਿ ਹਰਖ ਹੀ ਕਰਿ ਕੈ[1]।
ਭਟ ਸਭਿ ਸਚਿਵ[2] ਪਹਾਰ ਪਤੀ ਕੇ[3]। ਕਰਿ ਕਰਿ ਨਮੋ ਸਭਾ ਥਿਤ ਨੀਕੇ
॥ ੨੯ ॥ ਕੁਸ਼ਲ ਪ੍ਰਸ਼ਨ ਕਰਿ ਸ੍ਰੀ ਹਰਿਰਾਇ। ਕਿਤਿਕ ਬਾਰਤਾ ਅਪਰ
ਚਲਾਇ। ਬਹੁਰ ਕਹਯੋ 'ਮੱਲਯਨਿ ਕੋ ਘੁਰਿਬੋ। ਭੋ ਭੂਪਤਿ! ਤੁਮ ਕਰਹੁ
ਨਿਹਰਿਬੋ'॥੩੦॥ਇਮ ਕਹਿ ਸ੍ਰੀ ਗੁਰ ਮੱਲਯ ਬੁਲਾਏ। ਸੁਨਤਿ ਹੁਕਮ ਕੋ
ਸੋ ਚਲਿ ਆਏ। ਜਿਨ ਕੇ ਤਨ ਦੀਰਘ ਬਲ ਭਾਰੇ। ਨ੍ਰਿਪਨਿ ਕਬਹੁਂ ਅਸ
ਨਹੀਂ ਨਿਹਾਰੇ ॥ ੩੧ ॥ ਕਿਸ ਕੋ ਮੱਲ ਭਿਰੇ ਅਬਿ ਆਇ[4]। ਪ੍ਰਾਨ ਹਾਨਿ
ਕਰਿ ਦੇਤਿ ਗਿਰਾਇ। ਡਰਤਿ ਨ ਸਨਮੁਖ ਹੋਵਹਿ ਕੋਈ।ਕੁਸ਼ਤੀ ਕਰਤਿ
ਪਰਸਪਰ ਦੋਈ ॥ ੩੨ ॥ ਆਨਿ ਤਿਨਹੁਂ ਅਭਿਬੰਦਨ ਠਾਨਾ। ਦੇਖਿ ਦੁ-
ਹਨਿ ਦਿਸ਼ ਗੁਰੂ ਬਖਾਨੀ। 'ਭਿਰਹੁ ਪਰਸਪਰ ਨ੍ਰਿਪਨਿ ਦਿਖਾਵਹੁ। ਜ਼ੋਰ
ਆਪਨੋ ਸਕਲ ਜਨਾਵਹੁ' ॥ ੩੩ ॥ ਹੁਕਮ ਪਾਇ, ਕਰਿ ਬੰਦਨ ਦੋਊ।
ਭਿਰੇ, ਬਿਲੋਕਤਿ ਹੈ ਸਭਿ ਕੋਊ। ਭੁਜਨਿ ਠੋਕਤੇ ਸ਼ਬਦ ਉਠਾਵੈਂ। ਨਰਨ
ਪਹਾਰੀ ਰਿਦੇ ਡਰਾਵੈਂ ॥ ੩੪ ॥ ਊਪਰ ਤਰੇ ਦਾਵ ਬਹੁ ਕਰੈਂ। ਧਰਤੀ
ਗਰਤ[5]ਭਯੋ ਜਿਤ ਫਿਰੈਂ।ਇਤ ਉਤ ਹੋਤਿ ਅੰਕ ਭਰਿ ਪਰੈਂ। ਕਬਿ ਊਪਰਿ
ਕਬਿ ਹੋਵਸਿ ਤਰੈ ॥ ੩੫ ॥ ਭੇਖ ਭਯਾਨਕ ਭੂਰ ਭਏ ਹੈਂ। ਮਹਾਂ ਓਜ ਤੇ
ਰੋਜ ਤਏ ਹੈਂ[6]। ਦ੍ਵੈ ਘਟਿਕਾ ਲਾਗ ਆਪਸ ਮਾਂਹੀ। ਭਿਰਤਿ ਦਾਵ ਨਾਨਾ
ਦਿਖਰਾਹੀਂ ॥੩੬॥ ਦੋਨਾਂ ਸਮ ਬਲ ਧਾਰਤਿ ਰਹੇ। ਨਿਕਟਿ ਬੁਲਾਇ ਗੁਰੂ

[1]ਹੰਕਾਰ ਕਰਕੇ। [2]ਵਜ਼ੀਰ। [3]ਪਹਾੜੀ ਰਾਜਿਆਂ ਦੇ। [4](ਭਾਵ) ਕਿਸੇ ਦਾ ਪਹਿਲਵਾਨ ਆ ਕੇ ਘੁਲੇ। [5]ਟੋਆ। [6]ਤੇਜ ਨਾਲ ਤੱਤੇ ਹੋਏ।

ਬਚ ਕਹੇ। 'ਅਪਰ ਮੱਲ ਨਹਿ ਥਿਰਹਿ ਅਗਾਰੀ। ਹੇਰਤਿ, ਰਹੇ ਤ੍ਰਾਸ ਕਰਿ ਭਾਰੀ॥੩੭॥ ਤੁਮ ਸਮ ਹੋ[1], ਕਮ ਬਲ ਨਹਿ ਕੋਊ[2]। ਦੇਖੇ ਸਭਿਨਿ ਭਿਰਤਿ ਅਬਿ ਦੋਊ॥ਨਿਰਨੈ ਕਰਿ ਨਿਜ ਬਲ ਕੋ ਕਹੀਅਹਿ।ਕਿਤਿਕ ਧਰਤਿ ਹੋ, ਹਮ ਤਿਸ ਲਹੀਅਹਿ'॥ ੩੮॥ ਹਾਥ ਜੋਰਿ ਬੋਲੇ ਤਿਹ ਸਮੈ। 'ਕ੍ਰਿਪਾ ਆਪ ਕੀ ਕੋ ਬਲ ਹਮੈਂ। ਕੂਰ ਨ ਕਹੈਂ ਸਭਾ ਮਹਿਂ ਅਬੈ। ਨਿਜ ਬਲ ਸ਼ਕਤਿ ਸੁਨਾਵਤਿ ਸਬੈ॥੩੯॥ ਤੁਮ ਢਿਗ ਰਾਜੇ ਜੋ ਇਨ ਰਾਜ। ਸਕਲ ਬਾਹਨੀ ਸਹਤ ਸਮਾਜ॥ਇਨ ਦੋਇਨ ਕੇ ਸੈਲ ਉਠਾਇ।ਨਿਜ ਹਾਥਨਿ ਤੇ ਦੇਂ ਉਲਟਾਇ॥ ੪੦॥ ਗਿਰ ਕਹਿਲੂਰ ਹੰਡੂਰਨਿ ਜੋਇ। ਦੋ ਹਮ ਕਰੈਂ ਉਚਾਵਨਿ ਦੋਇ[3]। ਕਹਹੁ ਪਰਸਪਰ ਦੇਹਿਂ ਭਿਰਾਇ। ਚੂਰਨਿ ਹੋਇ ਪਰਹਿ ਧਰ ਜਾਇ॥ ੪੧॥ ਹੁਕਮ ਆਪ ਕਰਿਬੇ ਕੀ ਦੇਰਿ। ਕਹੇ ਕਰਹਿਂ, ਨਹਿਂ ਬਿਲਮਹਿਂ ਫੇਰਿ। ਕਹਨੈ ਹਮਾਰੋ ਕੂਰ ਨ ਜਾਨਹੁ। ਲਖਹੁ ਕੂਰ, ਪਤੀਆਵਨ ਠਾਨਹੁ[4]'॥੪੨॥ ਸੁਨਿ ਤਿਨ ਤੇ ਰਾਜੇ ਉਰ ਡਰੇ। ਮਹਾਂ ਤ੍ਰਾਸ ਤੇ ਕੰਪਾ ਧਰੇ।-ਹਮਰੇ ਮਨ ਕੀ ਗੁਰ ਨੇ ਜਾਨੀ। ਯਾਂਤੇ ਇਹ ਲੀਲ੍ਹਾ ਅਬਿ ਠਾਨੀ-॥ ੪੩॥ ਕਰਾਮਾਤ ਸਾਹਬ ਬਡ ਜਾਨੇ। ਰਾਜ ਹੰਕਾਰ ਆਪਨੇ ਹਾਨੇ। ਉਠਿ ਦੋਨਹੁ ਤਬਿ ਚਰਨੀ ਪਰੇ। ਨਿਰ ਹੰਕਾਰ ਬਿਨੈ ਬਹੁ ਕਰੇ॥੪੪॥ 'ਹਮ ਅੱਗਯਾਤ ਰਾਜ ਹੰਕਾਰੀ। ਬੁੱਧੀ ਭੂਲਨਹਾਰ ਹਮਾਰੀ। ਬਖਸ਼ ਲੇਹੁ ਪ੍ਰਭੁ ਕਰੁਨਾ ਕਰਿਕੈ। ਦਾਸ ਆਪਨੇ ਰਿਦੈ ਬਿਚਾਰਿਕੈ'॥ ੪੫॥ ਬਿਕਸੇ ਸਤਿਗੁਰੁ ਪਿਖੇ ਨਰੇਸ਼। ਕ੍ਰਿਪਾ ਠਾਨਿ ਕੀਨਸਿ ਉਪਦੇਸ਼। 'ਗੁਰ ਘਰ ਸੋਂ ਹੰਕਾਰ ਨ ਕਰੀਅਹਿ। ਨਹੀਂ ਆਪ ਕੋ ਅਧਿਕ ਬਿਚਰੀਅਹਿ'॥੪੬॥ ਦੋਹਰਾ॥ਸੁਨਿ ਸਤਿਗੁਰ ਉਪਦੇਸ਼ ਕੋ ਨੌਮ੍ਰਿ ਤਜਿ ਹੰਕਾਰ[5]। ਬਿਦਾ ਹੋਇ ਗਮਨੇ ਸਦਨ ਰਾਜੇ ਜੁਗਮ ਉਦਾਰ॥ ੪੭॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥੇ ਨਵਮ ਰਾਸੇ 'ਪਹਾਰਨ ਨ੍ਰਿਪਨਿ' ਪ੍ਰਸੰਗ ਬਰਨਨ ਨਾਮ ਸਪਤਮੋ ਅੰਸੂ॥ ੭॥

### ੮. [ਭਗਤ ਭਗਵਾਨ]।

ਦੋਹਰਾ॥ ਸੰਨਿਆਸੀ 'ਭਗਵਾਨ ਗਿਰ' ਬਿਚਰਨੈ ਦੇਸ਼ ਬਿਦੇਸ਼। ਆਵਤਿ ਭਯੋ ਪੰਜਾਬ ਮਹਿਂ ਜਿਸ ਕੇ ਭਾਗ ਵਿਸ਼ੇਸ਼॥ ੧॥ ਚੌਪਈ॥ ਜਹਿਂ ਕਹਿਂ ਮਹਿਮਾ ਸਤਿਗੁਰ ਕੇਰੀ।ਸੁਭਿਹਾਨ ਤੇ ਸੁਨਿ ਸੁਨਿ ਘਨੇਰੀ।ਮਨ ਅਨੁਰਾਗ

---

[1]ਤੁਸੀਂ (ਦੋਵੇਂ) ਬਰਾਬਰ ਦੇ ਹੋ। [2]ਕੋਈ ਬਲ (ਵਿਚ ਕਿਸੇ ਤੋਂ) ਘੱਟ ਨਹੀਂ ਹੈ। [3]ਅਸੀਂ ਦੋਵੇਂ (ਦੋਵੇਂ) ਪਹਾੜ ਉਠਾਕੇ। [4]ਅਜ਼ਮਾ ਲਓ। [5]ਹੰਕਾਰ ਦੇ ਤੇਜ (ਨੂੰ ਛੱਡ ਕੇ) ਨੀਵੇਂ ਹੋਏ। ਸ਼ੁਧ ਪਾਠ ਚਾਹੀਏ 'ਨੌਮ੍ਰਿ, ਤਜ ਹੰਕਾਰ'। ਨੀਵੇਂ ਹੋਏ ਤੇ ਹੰਕਾਰ ਛਡ ਦਿਤਾ।

ਜਾਗਿਬੇ ਲਾਗਾ। ਦਰਸ਼ਨ ਚਾਹਤਿ ਭਾ ਵਡਭਾਗਾ ॥ ੨ ॥ ਸੰਨਯਾਸੀ ਕੇ ਪੰਥ ਮਝਾਰਾ। ਧਨ ਕੁਲ ਕੋ ਅਭਿਮਾਨ ਨਿਵਾਰਾ। ਧਨ ਲਾਲਸ ਦਰਸ਼ਨ ਕੋ ਆਵਾ। ਰਿਦੇ ਮਨੋਰਥ ਏਵ ਉਠਾਵਾ ॥ ੩ ॥–ਜੇ ਕਰਿ ਪਰਮੇਸ਼ੁਰ ਅਵਤਾਰੁ। ਅਵਨੀ ਪਰਿ ਠਾਨਤਿ ਬਿਵਹਾਰੁ। ਤੌ ਮੁਝ ਕੋ ਦਰਸ਼ਨ ਇਮ ਦੇਵੈਂ। ਰੂਪ ਚਤੁਰ ਭੁਜ ਕੋ ਧਰਿ ਲੇਵੈਂ ॥ ੪ ॥ ਮੈਂ ਪੁਨ ਬਨੋਂ ਸਿੱਖ ਇਨ ਕੇਰਾ। ਜਿਨ ਕੋ ਪਸਰਯੋ ਜਸੁ ਬਹੁਤੇਰਾ–। ਸਤਿਗੁਰ ਅੰਤਰਜਾਮੀ ਜਾਨਾ। ਬਨੇ ਚਤੁਰਭੁਜ ਰੂਪ ਸੁਜਾਨਾ ॥ ੫ ॥ ਸ਼੍ਯਾਮਲ ਅਲਸੀ ਕੁਸਮ ਮਨੋ ਹੈ[1]। ਦ੍ਰਿਗ ਬਿਸਾਲ ਦਲ ਕਮਲ ਬਨੇ ਹੈ। ਸੰਖ ਗਦਾ ਧਰਿ ਪਦਮ ਚੱਕ੍ਰ ਕੋ। ਮੁਖ ਮੰਡਲ ਸੁਠ ਭ੍ਰਿਕੁਟਿ ਬੱਕ੍ਰ ਕੋ[2] ॥ ੬ ॥ ਪੀਤਾਂਬਰ[3] ਸ਼ੋਭਤਿ ਬਨਮਾਲਾ[4]। ਕੋ ਕਵਿ ਬਰਨ ਸਕੈ ਦੁਤਿ ਜਾਲਾ। ਕ੍ਰਿਪਾ ਭਰੇ ਦ੍ਵੈ ਨੈਨ ਰਸੀਲੇ। ਮੁਸਕਾਵਤਿ ਮੁਖ ਮੰਦ ਛਬੀਲੇ ॥ ੭ ॥ ਸਰਿਤਾਪਤਿ ਸੁੰਦਰਤਾ ਸਾਰ[5]। ਸ਼ੇਸ਼ ਸਾਰਦਾ ਪਾਇਂ ਨ ਪਾਰ। ਆਇ ਕਰਯੋ ਦਰਸ਼ਨ ਜਬਿ ਐਸੇ। ਅਨਦ ਨਿਮਗਨ ਨ ਤਨ ਸੁਧਿ ਕੈਸੇ ॥੮॥ ਕਿਤਿਕ ਸਮੇ ਮੈਂ ਜਬਿ ਸੁਧਿ ਪਾਈ। ਪਰਯੋ ਦੰਡਵਤ ਗੁਰੁ ਅਗੁਵਾਈ। 'ਸ਼ਰਨਿ ਸ਼ਰਨਿ ਰਾਖਹੁ ਦੇ ਹਾਥ। ਮੁਝ ਅਨਾਥ ਕੋ ਕਰਹੁ ਸਨਾਥ ॥ ੯ ॥ ਸਿੱਖਯ ਆਪਨੋ ਕੀਜਹਿ ਸ੍ਵਾਮੀ। ਤੀਨ ਲੋਕਪਤਿ ਅੰਤਰਜਾਮੀ। ਦੀਨ ਦਯਾਲ ਹੈ ਬਿਰਦ ਤੁਮਾਰਾ। ਭਵਸਾਗਰ ਤੇ ਲੇਹੁ ਉਧਾਰਾ' ॥ ੧੦ ॥ ਬੇਸ ਪਲਟਿ ਗੁਰ ਵਾਕ ਸੁਨਾਯੋ। 'ਹਰਿ ਦਰਸ਼ਨ ਤੁਮ ਇਹ ਠਾਂ ਪਾਯੋ। ਸਿਰੀਚੰਦ ਗੁਰੁ ਨਾਨਕ ਨੰਦ। ਤਿਨ ਅਨੁਕੰਪਾ[6] ਕੀਨਿ ਬਿਲੰਦ ॥੧੧॥ ਮਿਹਰ ਚੰਦ ਪਰ ਸੋ ਅਬਿ ਤਹਾਂ। ਬੇਦੀ ਬੰਸ਼ ਵਿਖੇ ਜਸੁ ਮਹਾਂ। ਤਿਹ ਕੋ ਮਿਲਹੁ ਸੁ ਪੂਰਹਿ ਆਸਾ*। ਦਰਸਹੁ ਜਾਇ ਧਰਹੁ ਬਿੱਸ੍ਵਾਸਾ ॥੧੨॥ ਇਹ ਠਾਂ ਉਹ ਠਾਂ ਭੇਦ ਨ ਕੋਊ*। ਏਕਹਿ ਰੂਪ ਜਾਨਿਯੇ ਦੋਊ'। ਤਬਿ ਭਗਵਾਨ ਦੇਹੁਰੇ ਗਯੋ। ਮਿਹਰਚੰਦ ਪਗ ਪਰਸਤਿ ਭਯੋ ॥ ੧੩ ॥ ਮਿਲਿ ਕਰਿ ਭੇਸ ਉਦਾਸੀ ਲੀਨਿ*। ਸੱਤਯ-ਨਾਮ ਕੋ ਮੰਤ੍ਰ ਸੁ ਦੀਨਿ*। 'ਭਗਤ ਭਗਵਾਨ'ਨਾਮ ਤਬਿ ਧਰਯੋ। ਲੇ ਆਗਯਾ ਪੁਨ ਜਗ ਮੈਂ ਫਿਰਯੋ ॥ ੧੪ ॥ ਬਿਚਰਤਿ ਜਿਸੀ ਦੇਸ਼ ਕੌ ਜਾਇ। ਗੁਰ

[1]ਅਲਸੀ ਦੇ ਫੁਲ ਵਰਗਾ ਸ਼ਯਾਮ ਰੰਗ (ਧਾਰਿਆ)। [2]ਟੇਢੇ ਭਰਵੱਟੇ। [3]ਪੀਲੇ ਬਸਤ੍ਰ। [4]ਵੈਜੰਤੀ ਮਾਲਾ। [5]ਸ੍ਰੇਸ਼ਟ ਸੁੰਦਰਤਾ ਦੇ ਸਮੁੰਦਰ ਹਨ। [6]ਕਿਰਪਾ।

*ਦੇਖੋ ਪੰਨਾ ੩੫੭੫ ਦੀ ਟਿਪਣੀ ਦੀ ਤੁਕ।

ਮਾਰਗ ਉਪਦੇਸ਼ ਦ੍ਰਿੜ੍ਹਾਇ।ਰੁਚਿ ਕਰਿ ਲੋਕ ਮਿਲਹਿਂ ਤਿਸ ਨਾਂਹੀ।ਦੇਖਤਿ
ਅਚਰਜ ਹ੍ਵੈ ਮਨ ਮਾਂਹੀ ॥ ੧੫ ॥ ਬਹੁਤ ਸਥਾਨ ਫਿਰਯੋ ਅਕੁਲਾਯੋ।
ਬਾਬੇ ਮਿਹਰ ਚੰਦ ਢਿਗ ਆਯੋ। ਜਗਤ ਬ੍ਰਿਤੰਤ ਸੁਨਾਵਨਿ ਕੀਨਿ।
'ਨਹਿਂ ਉਪਦੇਸ਼ ਮੋਹਿ ਕਿਸ ਲੀਨਿ ॥ ੧੬ ॥ ਸਤਿਗੁਰ ਕੀ ਮਹਿਮਾ ਕੋ
ਜਾਨੈਂ।ਗੁਰਬਾਣੀ ਪਰ ਨਿਸ਼ਚਾ ਠਾਨੈਂ'।ਮਿਹਰਚੰਦ ਤਬਿ ਕਹਯੋ ਸੁਨਾਇ।
'ਭਗਤ ਭਗਵਾਨ ਗਮਹੁ ਤਿਸ ਥਾਇਂ ॥ ੧੭॥ ਜਿਨ ਢਿਗ ਗੁਰਤਾ ਰਹੇ
ਪ੍ਰਕਾਸ਼। ਸੋ ਪੂਰਹਿਂਗੇ ਤੁਮਰੀ ਆਸ। ਤਖਤ ਹੁਕਮ ਲੇ ਕਾਰਜ ਕੀਜੈ।
ਤਬਿ ਉਪਦੇਸ਼ ਜਗਤ ਕਉ ਦੀਜੈ ॥੧੮॥ ਬਹੁਰੋ ਕਰੈਂ ਪ੍ਰਤੀਤ ਤੁਮਾਰੀ।
ਨਰ ਮਾਨਹਿਂ ਜਿਮ ਕਰੋ ਉਚਾਰੀ। ਪ੍ਰਿਥਮ ਪਿਖੀ ਤੈਂ ਮਹਿਮਾ ਭਾਰੀ।
ਕਯੋਂ ਨਾਹਂ ਸ਼ਰਧਾ ਉਰ ਮਾਹਂ ਧਾਰੀ?' ॥੧੯॥ ਸੁਨਿ ਪੁਨ ਗਮਨਯੋ ਤਹਿਂ
ਭਗਵਾਨ। ਚਾਹਯੋ ਸਤਿਗੁਰ ਦਰਸ ਮਹਾਨ। ਬਹੁਤ ਬਿਸੂਰਤ:-ਮੈਂ ਬਡ
ਭੂਲਾ। ਨਹੀਂ ਰਹਯੋ ਗੁਰ ਕੇ ਅਨੁਕੂਲਾ ॥ ੨੦ ॥ ਗੁਰ ਦੇ ਬਚਨ, ਭੇਖ
ਮੈਂ ਪਾਇਵ। ਪੁਨ ਦਰਸ਼ਨ ਕੋ ਨਹੀਂ ਸਿਧਾਇਵ। ਸਕਲ ਘਟਨਿ ਕੇ
ਅੰਤਰਜਾਮੀ। ਮੋਹਿ ਪਤਿਤ ਕੋ ਜਾਨਸਿ ਖਾਮੀ[1] ॥ ੨੧ ॥ ਹਰਿ ਬਨਿ
ਦਰਸ਼ਨ ਮੋਹਿ ਦਿਖਾਇਵ। ਕੋਟਿ ਜਨਮ ਕੇ ਪਾਪ ਮਿਟਾਇਵ। ਮੈਂ ਨਹਿਂ
ਲਖਯੋ,ਭਯੋ ਅਪਰਾਧੀ। ਰਹਯੋ ਸਮੀਪ ਨ,ਸਞ ਨ ਸਾਧੀ ॥੨੨॥ ਸਤਿਗੁਰ
ਨੇ ਮੁਹਿ ਅਪਨੋ ਕੀਨਿ।ਕਰਯੋ ਮੁ*ਦਰਸ਼ਨ ਭ: ਬੁਧ ਹੀਨ-।ਅਪਨਿ ਆਪ
ਕੋ ਅਧਿਕ ਧਿਕਾਰਤਿ। ਗੁਰ ਪੂਰਨ ਕੇ ਗੁਨ ਬੀਚਾਰਤਿ ॥੨੩॥ ਉਮਗਯੋ
ਪ੍ਰੇਮ ਦ੍ਰਿਗਨਿ ਜਲ ਛਾਵਾ। ਗਦਗਦ ਗਿਰਾ ਅਧਿਕ ਬਿਕੁਲਾਵਾ। ਪ੍ਰੇਮ
ਬਿਬਸਿ ਹੁਇ ਮਗ ਨਹਿਂ ਬੂਝੈ। ਜਹਿਂ ਕਹਿਂ ਗੁਰ ਮੂਰਤਿ ਹੀ ਸੂਝੈ ॥੨੪॥
ਕਬਹੂੰ ਊਚੇ ਬੋਲਤਿ ਰੋਵੈ। ਕਬਹੂੰ ਰੁਦਤਿ ਬੈਠ ਥਨਿ ਬੈਰੋ। ਚਲਯੋ ਨ
ਜਾਇ, ਥਿਰਯੋ ਨਹਿਂ ਜਾਈ। ਮੋਨ ਨ ਰਹੈ, ਨ ਬੋਲ ਸਕਾਈ ॥ ੨੫ ॥
ਕਬਿ ਘੂੰਮਤਿ ਜਿਮ ਅਮਲੀ ਹੋਇ। ਸੁਧ ਸ਼ਰੀਰ ਕੀ ਬਿਸਰਯੋ ਸੋਇ।
ਪੰਥ ਨ ਸੂਝੈ ਦ੍ਰਿਗ ਜਲ ਰੁਕਯੋ। ਮਹਾਂ ਪ੍ਰੇਮ ਤੇ ਇੰਦ੍ਰੇ ਥਕਯੋ ॥੨੬॥ ਇਮ
ਬਯਾਕੁਲ ਬਹੁ ਦਿਨ ਮੈਂ ਆਵਾ। ਜਹਿਂ ਸਤਿਗੁਰ ਕੋ ਥਾਨ ਸੁਹਾਵਾ। ਪ੍ਰੇਮ
ਮਗਨ ਹੁਇ ਦ੍ਵਾਰੇ ਆਇਵ। ਚਰਨ ਧੂਰਿ ਲੇ ਮਸਤਕ ਲਾਇਵ ॥ ੨੭ ॥
ਅੰਤਰ ਜਾਇ ਦਰਸ ਜਬਿ ਪਾਵਾ। ਭਯੋ ਮੁਕਤਿ, ਸਤਿਗੁਰੂ ਬੁਲਾਵਾ।

[1] ਕਮਿਆਈ ਜਾਣ ਲਈ ਹੈ। *ਪਾ:-ਨ।

'ਆਗੇ ਆਉ ਭਗਤਿ ਭਗਵਾਨ । ਅਬਿ ਤੈਂ ਦਰਗਹਿ ਭਾ ਪਰਵਾਨ' ॥
੨੮ ॥ ਸੁਨਿ ਗੁਰ ਤੇ ਚਰਨਨਿ ਪਰਿ ਰਹਯੋ । ਇੰਦ੍ਰੈ ਥਕਤਿ ਜਾਤਿ ਨਹਿਂ
ਕਹਯੋ । ਪੂਰਨ ਪ੍ਰੇਮ ਹੇਰਿ ਕਰਿ ਤਾਸ । ਦਿਯੋ ਰਿਦੈ ਹਰਿਨਾਮ ਪ੍ਰਕਾਸ਼* ॥
੨੯॥ ਕ੍ਰਿਪਾ ਧਾਰਿ ਨਿਜ ਹਾਥ ਲਗਾਯੋ । ਸਿਰ ਉਠਾਇਕੈ ਬਾਕ ਸੁਨਾਯੋ ।
'ਅਬਿ ਤੁਮ ਗਮਨਹੁ ਪੂਰਬ ਦੇਸ਼ । ਮਮ ਬਰ ਤੇ ਤਹਿਂ ਦਿਹੁ ਉਪਦੇਸ਼* ॥
੩੦ ॥ ਸੁਨਤਿ ਬਾਕ ਕੋ ਸਗਰੇ ਧਾਰਹਿਂ । ਮਿਲਹਿਂ ਜਿ ਤੁਮਹਿਂ ਅਦੇਸ਼
ਉਚਾਰਹਿਂ' । ਗੁਰ ਆਗਯਾ ਕੋ ਲੇ ਤਬਿ ਗਯੋ।ਪੂਰਬ ਕੋ ਉਪਦੇਸ਼ਨਿ ਕਯੋ

*ਇਥੋਂ ਸਿਧ ਹੁੰਦਾ ਹੈ ਕਿ ਉਦਾਸੀਨ ਮਤ ਸਿੱਖੀ ਮਾਰਗ ਦੀ ਵਿਰੋਧਤਾ ਵਿਚ ਨਹੀਂ ਸੀ ਚਲਿਆ ਤੇ ਪਲਿਆ। ਸ੍ਰੀ ਚੰਦ ਜੀ ਨੇ ਆਪਣੀ ਟੋਪੀ ਬਾਬੇ ਗੁਰਦਿੱਤੇ ਨੂੰ ਦਿਤੀ, ਤੇ ਕਿਹਾ ਇਕ ਚੀਜ਼ ਮੇਰੇ ਪਾਸ ਬਾਕੀ ਸੀ, ਸੋ ਮੈਂ ਤੁਹਾਨੂੰ ਦਿੱਤੀ। ਬਾਬਾ ਗੁਰਦਿੱਤਾ ਜੀ ਉਸ ਤੋਂ ਮਗਰੋਂ ਬੀ ਗੁਰੂ ਸਾਹਿਬ ਜੀ ਪਾਸ ਰਹੇ, ਜੰਗ ਬੀ ਕਰਦੇ ਰਹੇ, ਸ਼ਿਕਾਰ ਬੀ ਜਾਂਦੇ ਰਹੇ। ਭਾਵ ਉਦਾਸੀਨ ਮਤ ਤੇ ਗ੍ਰਿਹਸਤ ਦੋਵੇਂ ਉਨ੍ਹਾਂ ਵਿਚ ਰਹੇ। ਬਾਬਾ ਗੁਰਦਿੱਤਾ ਜੀ ਨੇ ਬਾਲੂ ਹਸਨਾ, ਫੂਲ, ਗੋਂਦਾ, ਅਲਮਸਤ ਚਾਰ ਚੇਲੇ ਬਨਾਕੇ ਵਿਰਕਤ ਦੇਖਕੇ ਉਪਦੇਸ਼ ਦਾ ਸਿਲਸਿਲਾ ਦੇਸ਼ ਪ੍ਰਦੇਸ਼ ਵਿਚ ਟੋਰਿਆ। ਦੇਖੋ ਸ੍ਰੀ:ਗੁ:ਪ੍ਰ:ਸੂ: ਰਾਸ ੧ ਅੰਸੂ ੬ ਅੰ: ੪੫। ਹੁਣ ਸ੍ਰੀ ਗੁਰੂ ਹਰਿਰਾਇ ਜੀ ਨੇ ਭਗਤ ਭਗਵਾਨ ਨੂੰ ਮਿਹਰ ਚੰਦ ਜੀ (ਲਖਮੀ ਦਾਸ ਜੀ ਦੇ ਪੋਤ੍ਰੇ) ਪਾਸ ਘੱਲ ਕੇ ਭੇਖ ਦਿਵਾਇਆ ਕਿਉਂਕਿ ਉਸਦੀ ਅੰਦਰਲੀ ਰੁਚੀ ਭੇਖ ਲੈਣ ਦੀ ਸੀ, ਜੇ ਇਹ ਸੰਪ੍ਰਦਾ ਵਿਰੋਧੀ ਸੰਪ੍ਰਦਾ ਹੁੰਦੀ ਤਾਂ ਇਹ ਕਦੇ ਨਾ ਹੁੰਦਾ। ਜਦ ਭਗਤ ਭਗਵਾਨ ਪ੍ਰਚਾਰ ਦੇ ਕੰਮ ਵਿਚ ਕਾਮਯਾਬ ਨਹੀਂ ਹੁੰਦਾ ਤਾਂ ਸ੍ਰੀ ਮੇਹਰ ਚੰਦ ਜੀ ਉਸ ਨੂੰ ਇਸ ਬਰਕਤ ਲਈ ਗੁਰੂ ਜੀ ਪਾਸ ਘੱਲਦੇ ਹਨ ਤੇ ਆਖਦੇ ਹਨ ਕਿ 'ਤਖਤ ਤੋਂ ਹੁਕਮ ਲੈ ਕੇ ਕਾਰਜ ਰਾਸ ਕਰੋ'। ਜੇ ਵਿਰੁੱਧ ਹੁੰਦਾ ਤਾਂ ਮਿਹਰ ਚੰਦ ਜੀ ਇਹ ਵਾਕ ਨਾ ਕਹਿੰਦੇ, ਨਾਂ ਸਤਿਗੁਰ ਨੂੰ ਤਖਤ ਦਾ ਮਾਲਕ ਤਸਲੀਮ ਕਰਦੇ। ਸਤਿਗੁਰਾਂ ਨੇ ਹੁਣ ਉਸ ਨੂੰ 'ਨਾਮ ਦਾ ਪ੍ਰਕਾਸ਼' ਦਿੱਤਾ। ਆਤਮ ਬਲ ਬਖ਼ਸ਼ਿਆ, ਭਾਵ ਗੁਰਮੁਖ ਪਦ ਦੇ ਕੇ ਉਸ ਨੂੰ ਸਫਲਤਾ ਬਖਸ਼ੀ ਤੇ ਬਰਕਤ ਬਖਸ਼ੀ ਕਿ ਤੇਰੇ ਉਪਦੇਸ਼ ਵਿਚ ਸਫਲਤਾ ਹੋਵੇਗੀ। ਸੋ ਜੋ ਉਦਾਸੀ ਅਪਣੇ ਮਤ ਨੂੰ ਗੁਰ ਘਰ ਤੋਂ ਵਿਰੋਧ ਵਿੱਚ ਬਣਿਆ ਦੱਸਦੇ ਹਨ, ਇਤਿਹਾਸ ਵਿਰੁੱਧ ਤੁਰਦੇ ਹਨ ਤੇ ਜੋ ਸਿੱਖ ਉਨਾਂ ਨੂੰ ਐਸਾ ਦੱਸਦੇ ਹਨ, ਉਹ ਵੀ ਇਤਿਹਾਸ ਦੇ ਉਲਟ ਟੁਰਦੇ ਹਨ। ਉਦਾਸੀ ਮਤ ਤੇ ਗੁਰੂ ਘਰ ਸਦਾ ਮਿਲੇ ਰਹੇ ਹਨ, ਫਰਕ ਕੇਵਲ ਇਹ ਸੀ ਕਿ ਉਨ੍ਹਾਂ ਦੇ ਉਪਦੇਸ਼ਕ ਨਿਰੇ ਤਯਾਗ ਵਿਚ ਰਹਿਕੇ ਉਪਦੇਸ਼ ਕਰਦੇ ਸਨ। ਜਿਵੇਂ ਬੁਧ ਭਿਕਸ਼ੂ ਬੁਧਮਤ ਦਾ ਤੇ ਮਾਂਕ (monks) ਈਸਾਈ ਮਤ ਦਾ ਵਿਰਕਤ ਰਹਿ ਕੇ ਪ੍ਰਚਾਰ ਕਰਦੇ ਸਨ। ਦਸਾਂ ਪਾਤਸ਼ਾਹੀਆਂ ਤਕ ਤੇ ਮਗਰੋਂ ਵੀ ਬਰਾਬਰ ਮੇਲ ਦੇ ਸਬੂਤ ਮਿਲਦੇ ਹਨ, ਦਸਾਂ ਹੀ ਸਤਿਗੁਰਾਂ ਨੂੰ ਉਦਾਸੀ ਮੰਨਦੇ ਚਲੇ ਆਏ ਹਨ। ਉਦਾਸੀਆਂ ਦੇ ਵਿਸ਼ੇਸ਼ ਹਾਲ ਪੰਥ ਪ੍ਰਕਾਸ਼, ਭਾਈ ਗਿਆਨ ਸਿੰਘ ਵਾਲੇ ਵਿਚ ਦਿੱਤੇ ਹਨ।

॥ ੩੧ ॥ ਭਯੋ ਪ੍ਰਕਾਸ਼ ਰਿਦੇ ਹਰਿ ਹਰੇ। ਜੋ ਦੇਖੈ ਸੋ ਚਰਨੀ ਪਰੇ। ਜਹਾਂ
ਠਹਿਰ ਤਰ ਕਟੀ ਬਨਾਵੈ। ਧ੍ਯਾਨ ਗੁਰ ਹਰਿਰਾਇ ਲਗਾਵੈ ॥੩੨॥ ਇਵ
ਭਗਤ ਭਗਵਾਨ ਬਿਸਾਲਾ। ਕੀਨਸਿ ਪੂਰਬ ਦੇਸ਼ ਨਿਹਾਲਾ। ਨਰਨਿ
ਹਜ਼ਾਰਨਿ ਕੀ ਕੱਲ੍ਯਾਨ। ਕਰਤਿ ਭਯੋ ਦੇ ਨਾਮ ਸੁ ਦਾਨ ॥ ੩੩ ॥ ਕਿਸੂ
ਦੇਸ਼ ਤੇ ਸੰਗਤਿ ਆਈ। ਬੰਦਨ ਕਰੀ ਭੇਟ ਅਰਪਾਈ। ਕੇਤਿਕ ਦਿਨ
ਰਹਿ ਬੈਠੇ ਪਾਸ। ਕਰਤਿ ਭਏ ਪੁਨ ਇਮ ਅਰਦਾਸ॥੩੪॥'ਨਾਮ ਧਰੀਕ[1]
ਸਿੱਖ ਸਤਿਗੁਰ ਕੇ। ਕਰਉ ਬਿਨਾਸਨਿ ਸੰਸੇ ਉਰ ਕੇ। ਪਾਠ ਕਰੈਂ ਹਮ
ਨਿਤ ਗੁਰਬਾਨੀ। ਅਰਥ ਪ੍ਰਮਾਰਥ ਰੀਤਿ[2] ਨ ਜਾਨੀ॥ ੩੫ ॥ ਜੋ
ਮਾਰਗ ਗੁਰ ਸ਼ਬਦ ਬਤਾਇਵ। ਸੋ ਹਮ ਤੇ ਨਹਿਂ ਜਾਇ ਕਮਾਇਵ। ਪਾਠ
ਕਰਨ ਕੋ ਨੇਮ ਨਿਬਾਹੈਂ। ਪਢੈਂ ਸਦਾ ਬਾਨੀ ਅਵਗਾਹੈਂ ॥੩੬॥ ਕਯਾ ਹੋਵੈ
ਗਤਿ ਅੰਤ ਹਮਾਰੀ। ਇਹ ਸੰਦੇਹ ਨਿਤ ਰਿਦੇ ਮਝਾਰੀ। ਅਸ ਉੱਤਰ ਬੂਝੈਂ
ਅਤਿ ਬਾਢੇ[3]"। ਕਹਿ ਸਭਿ ਹਾਥ ਜੋਰਿ ਭੇ ਠਾਢੇ ॥ ੩੭ ॥ ਸ੍ਰੀ ਹਰਿਰਾਇ
ਕਛੂ ਨਹਿਂ ਕਹ੍ਯੋ। ਸਭਿ ਕੇ ਮਨ ਮੈਂ ਸੰਸੈ ਰਹ੍ਯੋ। ਤਿਹ ਛਿਨ ਹੋਇ ਤੁਰੰਗ
ਅਸਵਾਰ। ਗਮਨੇ ਬਾਹਰ ਹੇਤੁ ਸ਼ਿਕਾਰ ॥ ੩੮ ॥ ਬਰਖਾ ਹੋਇ ਹਟੀ
ਤਿਸ ਕਾਲਾ। ਸੂਰਜ ਨਿਕਸ੍ਯੋ ਦ੍ਯੋਤ ਬਿਸਾਲਾ[4]। ਮਗ ਮਹੁਂ ਹੰਡੀ ਪਰਾਤਨ
ਹੇਰੀ। ਤਹਾਂ ਠੀਕਰੀ ਚਮਕ ਘਨੇਰੀ ॥ ੩੯ ॥ ਘ੍ਰਿਤ ਬਾਸਨ ਕੀ ਟੂਟੀ
ਪਰੀ। ਥਿਤ ਹੁਇ ਗੁਰੂ ਮੰਗਾਵਨਿ ਕਰੀ। ਨਿਜ ਕਰ ਮਹਿਂ ਧਰਿ ਬਾਕ
ਬਖਾਨਾ। 'ਬਾਨੀ ਪਾਠ ਪ੍ਰਸ਼ਨ ਤੁਮ ਠਾਨਾ ॥ ੪੦ ॥ ਤਿਸ ਕੋ ਉੱਤਰ
ਲੀਜਹਿ ਸਾਰੇ। ਜੋ ਗੁਰ ਸ਼ਬਦ ਕਮਾਵਹਿਂ ਪ੍ਯਾਰੇ। ਸੋ ਜਨ ਭੁਗਤਿ ਮੁਕਤਿ
ਸੁਖ ਪਾਵੈਂ। ਚਲਹਿਂ ਪੰਥ, ਜੋ ਸ਼ਬਦ ਬਤਾਵੈ ॥ ੪੧ ॥ ਪਾਠ ਸਧਾਰਨਿ ਜੋ
ਨਿਤ ਕਰੇ। ਨੇਮ ਨਿਬਾਹਨਿ ਮੈਂ ਅਨੁਸਰੇ। ਪਾਠ ਪ੍ਰਤਾਪ ਕਰੈ ਗਤਿ ਐਸੀ।
ਸੁਨਹੁ ਸ਼੍ਰੋਨ ਹਮ ਭਾਖਹਿਂ ਜੈਸੀ॥੪੨॥ ਜਿਮ ਠਿਕਰੀ ਬਹੁ ਬਰਖ ਬਿਤਾਈ।
ਲਗੇ ਤੇਜ ਨਿਕਸੀ ਚਿਕਨਾਈ। ਤਿਮ ਜੋ ਪਠਹਿਂ ਨੇਮ ਗੁਰਬਾਨੀ।
ਅੰਤ ਦੇਤਿ ਕੱਲ੍ਯਾਨ ਮਹਾਨੀ ॥ ੪੩ ॥ ਰਹੀ ਚਿਕਨਤਾ ਠੀਕਰਿ
ਮਾਂਹਿ। ਤ੍ਯੋਂ ਬਾਨੀ ਗੁਨ ਰਹਿ ਮਨ ਤਾਂਹਿ। ਅੰਤਕਾਲ ਫਲ ਕਰਹਿ

[1]ਨਾਮ ਧਾਰਨ ਵਾਲੇ (ਦੇਖੋ ਪੁ: ਜਨਮ ਸਾਖੀ)। [2]ਪਰਮਾਰਥ (ਨੂੰ ਦੱਸਣ ਵਾਲੇ ਗੁਰਬਾਣੀ ਦੇ) ਅਰਥਾਂ ਦੀ ਰੀਤ। (ਅ) ਅਰਥ ਤੇ ਭਾਵ ਦੀ ਰੀਤ। [3]ਪੁੱਛਣ ਦਾ ਬਹੁਤ (ਪ੍ਰੇਮ) ਵਧਿਆ ਹੈ। (ਅ) (ਸੰਸਾ) ਵਧਿਆ ਹੈ। [4]ਬੜਾ ਪ੍ਰਕਾਸ਼ ਦੇਂਦਾ।

ਪ੍ਰਕਾਸ਼ੇ।ਜਥਾ ਕੁਸਮ ਤਿਲ ਪਾਇ ਸੁ ਬਾਸੇ[1]॥੪੪॥ ਪਾਠਕ ਕੀ ਸਹਾਇਤਾ ਕਰਿਹੀ। ਅੰਤਕਾਲ ਪੀੜਾ ਪਰਹਰਿਹੀ। ਗੁਰ ਮੁਖ ਤੇ ਸਿੱਖਜਨਿ ਸੁਨਿ ਕਰਿ ਕੈ। ਦਈ ਪ੍ਰਦੱਛਨ ਚਹੁ ਦਿਸ਼ਿ ਫਿਰ ਕੈ॥ ੪੫ ॥ ਸਭਿ ਕੇ ਰਿਦੈ ਵਧੀ ਸੁ ਪ੍ਰਤੀਤ। ਬਾਨੀ ਪਢਿਬੇ ਕੀ ਬਡ ਪ੍ਰੀਤਿ।ਸਤਿਗੁਰ ਕੇ ਪਗ ਪੰਕਜ ਬੰਦੇ। ਜਾਨਿ ਆਪਨੇ ਭਾਗ ਬਿਲੰਦੇ॥ ੪੬ ॥ ਗੁਰ ਬਾਨੀ ਜਾਨੀ ਸੁਖ ਕਾਰਨ। ਗੁਰਬਾਨੀ ਬਹੁ ਪਤਿਤਿ ਉਧਾਰਨ। ਗੁਰਬਾਨੀ ਪਢਿ ਕਰਿ ਗਤਿ ਲਹੈਂ।ਜਨੋਂ ਕਨੋਂ ਪਢਨਿ ਸਦਾ ਚਿਤ ਚਹੈਂ॥੪੭॥ਅਰਥ ਸਮੁਝਿ,ਕੈ ਸਮੁਝੇ ਬਿਨਾ। ਬਿਨਾ ਪ੍ਰੇਮ, ਕੈ ਪ੍ਰੇਮ ਸੁ ਘਨਾ। ਪਠਨਿ ਨੇਮ ਗੁਰਬਾਨੀ ਕਰੈਂ। ਘਟਿਕਾ, ਜਾਮ ਕਿ ਨਿਸ ਦਿਨ ਰਹੈਂ ॥ ੪੮ ॥ ਚਲਿ ਆਏ ਪੁਨ ਖੇਲ ਸ਼ਿਕਾਰੇ।ਦਖਤਿ ਪਾਲਤਿ ਮ੍ਰਿਗਨਿ ਹਜ਼ਾਰੇ।ਦੇ ਉਪਦੇਸ਼ ਕਰਤਿ ਕੱਲਜਾਨੇ। ਪਰਉਪਕਾਰ ਸਦਾ ਗੁਰ ਠਾਨੇ ॥ ੪੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਬਾਣੀ ਮਹਾਤਮ' ਪ੍ਰਸੰਗ ਬਰਨਨ ਨਾਮ ਅਸ਼ਟਮੋ ਅੰਸੂ ॥ ੮ ॥

੯. [ਸ਼ਾਹਜਹਾਂ ਬੀਮਾਰ ਤੇ ਸ਼ਾਹਜ਼ਾਦੇ ਆਕੀ]।

ਦੋਹਰਾ ॥ ਅਬਿ ਤੁਰਕਨ ਕੀ ਬਾਰਤਾ ਕਹੁਕ ਸੁਨਹੁ ਬੁਧਿਵਾਨ। ਕਰੇ ਖੋਟ ਸਤਿਗੁਰਨਿ ਸੋਂ ਯਾਂਤੇ ਕਰੌਂ ਬਖਾਨ॥੧॥ਬਿਨਾ ਕਹੇ ਸੁ ਪ੍ਰਸੰਗ ਕੋ ਸੁਨਿਤੇ ਸੰਸੈ ਹੋਇ। ਯਾਂਤੇ ਸੁਨੀਏ ਬਿਤੀ ਜਿਮ ਗੁਰ ਸੋਂ ਬਾਦਤ[2] ਸੋਇ॥ ੨ ॥ ਸ਼ਾਹੁਜਹਾਂ ਤੁਰਕੇਸ਼ ਕੇ ਸੁਤ ਉਪਜਤਿ ਭੇ ਚਾਰ।ਕਰਤਿਰਾਜ ਸਭਿ ਦੇਸ਼ਕੋ ਬਧਯੋ ਸਮਾਜ ਉਦਾਰ॥ ੩ ॥ ਚੌਪਈ ॥ ਚੱਕ੍ਰਵਰਤਿ ਇਮ ਰਾਜ ਭਯੋ ਹੈ। ਚਾਰ ਚੱਕ ਇਕ ਹੁਕਮ ਥਿਯੋ ਹੈ। ਜਹਿਂ ਤਹਿਂ ਦੇਸ਼ਨਿ ਬਿਖੇ ਅਸ਼ੇਸ਼। ਦੋਹੀ ਸੁਨਿਤੇ ਤ੍ਰਾਸ ਵਿਸ਼ੇਖ ॥ ੪॥ ਜਿਤੇ ਨ੍ਰਿਪਤਿ ਸਭਿ ਆਗਯਾ ਕਾਰੀ। ਹਾਥ ਜੋਰਿ ਹੁਇ ਖਰੇ ਅਗਾਰੀ।ਰਜਪੂਤਨਿ ਤਨੁਜਾ ਕੇ ਡੋਰੇ। ਸੁਨਿ ਸੁੰਦਰ ਲੇਵਤਿ ਕਰਿ ਜੋਰੇ[3] ॥ ੫ ॥ ਹਿੰਦਵਾਇਨਿ ਕੋ ਮਹਾਂ ਕਲੰਕ। ਜਥਾ ਅੰਕ ਲਾਗਯੋ ਸੁ ਮਯੰਕ। ਜਿਨ ਤੇ ਭਯੋ ਉਪਾਇ ਨ ਕੋਏ। ਧੀਰ ਸੂਰਤਾ ਛੋਰਿ ਖਲੋਏ ॥੬॥ ਤੁਰਕ ਅਧੀਨ ਹੋਇ ਕਰਿ ਸਾਰੇ। ਆਇਂ ਛਿੱਪ੍ਰ, ਜਬਿ ਲੇਤਿ ਹਕਾਰੇ। ਜਹਾਂ ਪਠਾਵਹਿਂ ਤਹਿਂ ਚਲਿ ਜਾਹੀ। ਸ਼ਕਤਿ ਹੀਨ ਹੁਇ ਰਹਿਂ

[1]ਨੂਰੀ ਧਿਰ ਹੋ ਜਾਂਦੇ ਹਨ। ਤਿਲਾਂ ਵਿਚ ਜੇ ਹਰ ਰੋਜ਼ ਗੁਲਾਬ ਚੰਬੇਲੀ ਆਦਿ ਫੁੱਲ ਪਾਉਂਦੇ ਰਹੀਏ ਤਾਂ ਕੁਛ ਦਿਨਾਂ ਮਗਰੋਂ ਤਿਲ ਖੁਸ਼ਬੂਦਾਰ ਹੋ ਜਾਂਦੇ ਹਨ, ਉਨ੍ਹਾਂ ਤੋਂ ਕੱਢਿਆ ਤੇਲ ਫੁਲੇਲ ਕਹੀਦਾ ਹੈ, ਜਿਸ ਫੁੱਲ ਦਾ ਤਿਲਾਂ ਨੂੰ ਸੰਗ ਕੀਤਾ ਹੋਵੇ ਉਸੇ ਦੀ ਖੁਸ਼ਬੂ ਤੇਲ ਵਿਚ ਵਸ ਜਾਂਦੀ ਹੈ। [2]ਝਗੜਦਿਆਂ। [3]ਬਲ ਨਾਲ।

ਅਗਵਾਹੀ ॥੭॥ ਕਿਸ ਪਰ ਕਿਮ ਜੋ ਰਿਸ ਹੁਇ ਜਾਇ । ਬਿਕਟ ਮੁਹਿੰਮ ਪਠਹਿ ਮਰਿਵਾਇ[1] । ਤਨਕ ਹੁਕਮ ਜੋ ਮੋਰਨਿ ਕਰਿਹੀ। ਲਰਹਿਂ, ਕਰਹਿਂ ਅਪਨੇ ਅਨੁਸਰਹੀ ॥੮॥ ਪੋਸ਼ਿਸ਼ ਜ਼ਹਿਰ ਅਲ਼ਾਹਰ[2] ਲਾਇ । ਰਿਸ ਕਰਿ ਕਿਸ ਕਹੁ ਦੇਂ ਪਹਿਰਾਇ । ਕਰਹਿਂ ਤਿਆਰ, ਨ ਜੀਵਤਿ ਛੋਰਹਿਂ । ਹੁਇ ਮਵਾਸ ਚੜ੍ਹ ਤਿਸ ਕੋ ਤੋਰਹਿਂ ॥੯॥ ਸੈਨਾ ਕੋਸ਼ ਦੁਰਗ ਬਡ ਭਾਰੇ । ਜਿਨ ਕੇ ਪੱਧਤਿ ਨਹੀਂ ਸ਼ੁਮਾਰੇ । ਸਭਿ ਦੇਸ਼ਨਿ ਕੋ ਦਰਬ ਬਿਸਾਲਾ । ਦਿੱਲੀ ਆਨਿ ਭਰਹਿ ਨਰ ਹਾਲਾ[3] ॥ ੧੦ ॥ ਬੀਰ ਸ਼ਸਤ੍ਰ ਧਾਰੀ ਮਹਿਪਾਲਾ । ਜੋ ਰਜਪੂਤ ਕਹਾਇਂ ਬਿਸਾਲਾ। ਤਿਨ ਕੀ ਭਈ ਦਸ਼ਾ ਜਬਿ ਐਸੇ।ਸੁਤਾ ਦੇਨਿ ਲੌ ਬਰਨੀ ਜੈਸੇ ॥੧੧॥ ਅਪਰ ਹਿੰਦੁਵਨਿ ਕੀ ਕਨਾ ਗਿਨਤੀ। ਤੁਰਕਨਿ ਅੱਗ੍ਰ ਕਰਹਿਂ ਸਭਿ ਬਿਨਤੀ। ਛੀਨ ਧਰਮ ਦਿਨ ਪ੍ਰਤਿ ਬਡ ਹੋਵਾ।ਸਨਮੁਖ ਦੁਸ਼ਟ ਕੇ ਕੋ ਨ ਖਰੋਵਾ ॥ ੧੨ ॥ ਰਾਜ ਕਰਨੋ ਚਿਰ ਕਾਲ ਬਿਸਾਲਾ । ਬਲੀ ਭਯੋ, ਪੂਰਬ ਤਪ ਘਾਲਾ । ਜੇਠੋ ਨੰਦਨ ਦਾਰਸ਼ਕੋਹਾ। ਸ਼ਾਹੁਜਹਾਂ ਕੋ ਤਿਹ ਸੰਗ ਮੋਹਾ ॥੧੩॥ਜਾਨਨੋ ਨੇਕ ਨਿਕਟਿ ਸੋ ਰਾਖਾ ।-ਤਖਤ ਬਿਠਾਵੋਂ ਇਸ-, ਅਭਿਲਾਖਾ । ਵਲੀਅਹਿਦ[4] ਕੀਨਿਸ ਤਿਸ ਤਾਈਂ । ਸ਼ੁਭ ਗੁਨ ਪੂਰਨ ਉਚਿਤ ਬਡਾਈ ॥ ੧੪ ॥ ਦੁਤਿਯ ਪੁੱਤ੍ਰ ਤਿਸ ਤੇ ਲਘੁ ਜਾਨਾ । ਨਾਮ ਮੁਹੰਮਦਸ਼ੁਜਹ[5] ਬਖਾਨਾ । ਤਿਸ ਕੋ ਦੇਸ਼ ਅਸ਼ੇਸ਼ ਬੰਗਾਲਾ। ਦੀਨਿ ਪਠਾਇ ਕੀਨਿ ਮਹਿਪਾਲਾ ॥੧੫॥ ਪੁੱਤ੍ਰ ਤੀਸਰੋ ਹੁਤੋ ਨੁਰੰਗਾ । ਦੁਰਮਤਿ ਲਖਹਿ ਸ਼ਾਹੁ ਮਨ ਭੰਗਾ[6] । ਤਿਸ ਕੋ ਦੀਨਸਿ ਦੱਖਣ ਦੇਸ਼। ਤਹਾਂ ਪਹੁੰਚਿ ਕਰਿ ਬਨਨੋ ਨਰੇਸ਼ ॥੧੬॥ ਚਤੁਰਥ ਸ਼ਾਹੁਜਹਾਂ ਕੋ ਢੋਟਾ[7]। ਨਾਮ ਮੁਰਾਦ-ਬਖ਼ਸ਼ ਸੋ ਛੋਟਾ । ਦਿਯੋ ਦੇਸ਼ ਇਸ ਕੋ ਗੁਜਰਾਤ । ਕੀਨਸਿ ਰਾਜ ਤਹਾਂ ਬੱਖਨਾਤ ॥ ੧੭ ॥ ਅਪਨੇ ਅਪਨੇ ਜਾਇ ਟਿਕਾਨੇ । ਕਰੇ ਭੋਗ ਜੈਸੇ ਮਨ ਭਾਨੇ । ਕਿਤੇ ਬਰਖ ਬੀਤੇ ਇਸ ਰੀਤਿ । ਸੈਨ ਦਰਬ ਕਹੁ ਸੰਚਤਿ ਨੀਤਿ ॥ ੧੮ ॥ ਤਖਤ ਬੈਠਿਬੋ ਸਰਬ ਲੁਭਾਵੇਂ । ਨਿਜ ਸਥਾਨ ਥਿਤ ਦਾਵ ਤਕਾਵੈਂ । ਧਾਂਤੇ ਫਿਕਰ ਕਰਤਿ ਰਹਿਂ ਭਾਰੀ । ਸੰਚਹਿਂ ਦਰਬ ਚਮੂੰ ਕਰਿ ਤਯਾਰੀ ॥ ੧੯ ॥ ਨਿਜ ਨਿਜ ਦੇਸ਼ ਅਵਾਸਨਿ[8] ਬਾਸੇ । ਮਨ ਭਾਵਤਿ ਸਭਿ ਕਰਤਿ ਬਿਲਾਸੇ । ਸ਼ਾਹੁਜਹਾਂ ਰਹਿ ਦਿੱਲੀ ਮਾਂਹਿ । ਦਾਰਸ਼ਕੋਹ

[1]ਕਰੜੀ ਮੁਹਿੰਮ ਭੇਜਕੇ ਮਰਵਾ ਦਿੰਦੇ ਸੀ । [2]ਜ਼ੁਬੀ ਵਿਚ । [3]ਮਾਮਲਾ । [4]ਯੁਵਰਾਜ । [5]ਸ਼ੁਜਾਅ ਮੁਹੰਮਦ । [6]ਖੋਟੀ ਬੁਧੀ ਵਾਲਾ ਜਾਣਕੇ ਸ਼ਾਹ ਦਾ ਮਨ ਢਹਿ ਗਿਆ । [7]ਪੁੱਤ੍ਰ । [8]ਘਰਾਂ ਵਿਚ ।

ਰਖ੍ਯੋ ਸਤ ਪਾਹਿ ॥੨੦॥ ਚਿਰੰਕਾਲ ਜਬਿ ਬੀਤ ਗਯੋ ਹੈ। ਸ਼ਾਹਜਹਾਂ ਤਨ ਰੋਗ ਭਯੋ ਹੈ। ਦਿਨ ਪ੍ਰਤਿ ਪ੍ਰਬਲ ਬਧੀ ਬੀਮਾਰੀ। ਜੋ ਕਿਸਹੂੰ ਤੇ ਜਾਇ ਨ ਟਾਰੀ ॥ ੨੧ ॥ ਸੂਬੇ ਅਰੁ ਉਮਰਾਉ ਬਡੇਰੇ। ਰੋਕੇ ਸਕਲ ਹੋਤਿ ਨਹਿ ਨੇਰੇ। ਜੋ ਸਮੀਪ ਨਿਤ ਆਵਤਿ ਜਾਤਿ। ਸਭਿ ਕੋ ਬਰਜ੍ਯੋ ਰਹਤਿ ਇਕਾਂਤ ॥ ੨੨ ॥ ਬ੍ਯਾਕੁਲ ਕੀਨਸਿ ਰੋਗ ਮਹਾਨੇ। ਕਛੂ ਨ ਆਛੋ ਮਨ ਮਹਿ ਮਾਨੇ। ਬਡੋ ਪੁੱਤ੍ਰ ਇਕ ਪਹੁੰਚੋ ਤਾਸ। ਕੈ ਹਕੀਮ ਦੇ ਔਖਧਿ ਰਾਸ ॥ ੨੩ ॥ ਵਹਿਰ ਬਾਤ ਪਸਰੀ ਬਿਪਰੀਤਿ। 'ਸ਼ਾਹੁ ਜਿਯਨਿ ਮਹਿ ਸੰਸੈ ਚੀਤਿ। ਘਨੇ ਦਿਵਸ ਦੇਖ੍ਯੋ ਨਹਿ ਕਾਹੀ[1]। ਯਾਂਤੇ ਲਖੀਯਤਿ ਜੀਵਤਿ ਨਾਹੀ ॥੨੪॥ ਕਰ੍ਯੋ ਛੁਪਾਵਨ ਪੁੱਤ੍ਰ ਬਡੇਰੇ। ਬੰਦ ਸਤੁ ਕਰਿ ਕੈ ਸਭਿ ਕੇਰੇ'। ਕਰਤਿ ਦਲੀਲ ਅਨੇਕ ਪ੍ਰਕਾਰਾ। ਲੋਕਨਿ ਬਿਖੇ ਰੌਰ ਪ੍ਰਸਤਾਰਾ ॥ ੨੫ ॥ ਦੇਸ਼ ਦੇਸ਼ ਮਹਿਂ ਸੁਧ ਬਿਸਤਰੀ।–ਮਰ੍ਯੋ ਸ਼ਾਹੁ, ਪਰ ਤੂਸ਼ਨਿ ਕਰੀ[2]–। ਸੁਨਿ ਕਰਿ ਚੋਰ ਧਾਰਵੀ ਬਲੀ। ਲੂਟਨਿ ਲਗੇ ਦੇਸ਼ ਬਿਧਿ ਭਲੀ॥ ੨੬॥ ਨਿਬਲਨਿ ਕੋ ਬਲਵਾਨ ਬਡੇਰੇ। ਹਤਹਿਂ ਪ੍ਰਾਨ ਲੇ ਦਰਬ ਘਨੇਰੇ। ਮਚ੍ਯੋ ਫਤੂਰ ਦੂਰ ਅਰੁ ਨੇਰੇ। ਨਾਸ਼ ਹੋਨਿ ਲਗਿ[3] ਦੇਸ਼ ਚੁਫੇਰੇ ॥ ੨੭ ॥ ਦਾਰਸ਼ਕੋਹੁ ਤਬੈ ਇਮ ਜਾਨਾ। ਕਬਜ਼ਾ ਕਰਨਿ ਆਪਨੋ ਠਾਨਾ। ਜੋ ਖਤ ਪੁੱਤ੍ਰ ਵਹਿਰ ਕੇ ਆਵੈਂ। ਆਪ ਸੁ ਲੇਬੇ ਲਗ੍ਯੋ ਪੜ੍ਹਾਵੈ ॥ ੨੮ ॥ ਸਮੁਝਹਿ ਸੁਨਾਹਿ, ਹੁਕਮ ਕੋ ਦੇਤਿ। ਕਿਸਹੂੰ ਗਹੈ ਕੈਦ ਕਰਿ ਲੇਤਿ। ਕੇਤਿਕ ਕੋ ਕਰਤੋ ਬਖ਼ਸ਼ੀਸ਼। ਆਇ ਵਕੀਲ ਨਿਵਾਵਹਿਂ ਸੀਸ ॥੨੯॥ ਕਾਰ ਗੁਜ਼ਾਰ[4] ਹੋਤਿ ਭਾ ਸੋਈ। ਤਿਸੇ ਸਲਾਮ ਸਭਿਨਿ ਕੋ ਹੋਈ। ਸ਼ਾਹੁਜਹਾਂ ਕੋ ਬਿਨਾ ਬਿਲੋਕੇ। ਨਿਕਟਿ ਜਾਨਿ ਕੋ ਜਾਬ ਕੋ ਰੋਕੇ ॥੩੦॥ ਨਹੀਂ ਯਕੀਨ ਲੋਕ ਉਰ ਲਹੈਂ।–ਸ਼ਾਹੁਜਹਾਂ ਜੀਵਤਿ ਅਬਿ ਅਹੈ। ਜ਼ਿੰਦਾ ਹੀ ਮੁਰਦਾ ਭਯੋ–ਜਾਨੈ। –ਘਰ ਅੰਤਰ ਹੈ–ਕਹੀ ਨ ਮਾਨੈ[5] ॥ ੩੧ ॥ ਯਾਂਤੇ ਪਰ੍ਯੋ ਦੇਸ਼ ਮੈਂ ਰੌਰਾ। ਸੂਬੇ ਸਭਿ ਆਕੀ ਨਿਜ ਠੌਰਾ। ਛੀਨਿ ਛੀਨਿ ਧਨ, ਧੁਜਨੀ[6] ਰਾਖੀ। –ਕਰਹਿਂ ਜੰਗ–ਇਮ ਭੇ ਅਭਿਲਾਖੀ ॥੩੨॥ ਪੰਥ ਚਲਨ ਤੇ ਨਰ ਹਰਿ ਰਹੇ। ਲੋਤਿ ਖਸੋਟਿ ਵਿਰਤਿ ਜੋ ਲਹੇ। ਇਸ ਪ੍ਰਕਾਰ ਜਬਿ ਭਾ ਅੰਧਕਾਰਾ। ਕੋ ਨਹਿ ਸੁਨਿ ਹੈ ਕਿਨਹੂ ਪੁਕਾਰਾ ॥ ੩੩ ॥ ਸਭਿ ਦੇਸ਼ਨਿ ਮੈਂ ਗਯੋ ਪ੍ਰਸੰਗ।

[1]ਕਿਸੇ ਨੇ। [2]ਕਿ ਪਾਤਸ਼ਾਹ ਮਰ ਗਿਆ ਹੈ ਪਰ ਚੁਪ ਕਰ ਰਹੇ ਹਨ; ਭਾਵ ਖ਼ਬਰ ਲੁਕਾ ਲਈ ਨੇ। [3]ਹੋਣ ਲਗੇ। [4]ਕੰਮ ਚਲਾਵਣ ਵਾਲਾ। [5]ਇਹ (ਕਹਿਣਾ) ਕਿ 'ਘਰ ਅੰਦਰ ਹੈ' ਨਹੀਂ ਮੰਨਦੇ। [6]ਸੈਨਾ।

ਸੁਨਤਿ ਸ਼ਹਜ਼ਾਦੇ ਭਏ ਨਿਸ਼ੰਗ। ਹੁਤੋ ਮੁਰਾਦ ਬਖ਼ਸ਼ ਜੋ ਭ੍ਰਾਤ। ਤਿਸ ਕਾਇਮ ਕੀਨਸਿ ਗੁਜਰਾਤ ॥ ੩੪ ॥ ਕਾਰ ਦਾਰ, ਬੇਗਮ ਕ ਤਹਾਂ। ਗਹਿ ਲੀਨਸਿ ਛੀਨਸਿ ਧਨ ਮਹਾਂ। ਕਹਿ ਕਰਿ ਅਧਿਕ ਮਾਰ ਕਰਿਵਾਈ। ਗਾਡਨੋ ਕਾਢਿ ਦਿਯੋ ਅਗੁਵਾਈ[1]॥੩੫॥ਬੇ ਤਕਸੀਰ ਜੁ ਅਪਨਿ ਦਿਵਾਨ। ਤਿਸ ਕੋ ਹਤਨੋ ਪ੍ਰਾਨ ਕਰਿ ਹਾਨ। ਨਿਜ ਕਬਜ਼ੇ ਮਹਿ ਸਭਿ ਕੁਛ ਕਰਨੋ। ਨਿਕਟਿਨਿਕਟਿ ਜੋ ਦੇਸ਼ ਨਿਹਰਨੋ॥੩੬॥ਲੂਟਿ ਸਰਬ ਕੋ ਗਰਦਮਿਲਾਯੋ। ਲਸ਼ਕਰ ਲਰਿਬੇ ਹੇਤੁ ਬਨਾਯੋ।ਤੋਪ ਤੁਪਕ ਬਾਰੂਦ ਸੁ ਗੋਰੇ।ਸ਼ਸਤ੍ਰ ਬੰਦ[2] ਬਹੁ ਦੀਨਸਿ ਘੋਰੇ ॥ ੩੭ ॥ ਨਿਜ ਸੁਭਟਨਿ ਬਖਸ਼ੀਸ਼ ਕਰੀ ਹੈ। ਕੰਕਨ[3] ਜਿਗਾ ਜਰਾਵ ਜਰੀ ਹੈ। ਜਬਿ ਇਹ ਗਾਢੋ ਭਯੋ ਬਿਸਾਲ[4]। ਇਮ ਸੁਨਿ ਕੈ ਜੋ ਹੁਤੋ ਬੰਗਾਲੇ ॥ ੩੮ ॥ ਤਿਸੀ ਰੀਤਿ ਤਿਸਨੇ ਤਹਿੰ ਕੀਨੇ। ਨਿਕਟਿ ਜੁ ਦੇਸ਼ ਛੀਨ ਕਰਿ ਲੀਨੋ।ਧਨ ਦਿਲੇਸ਼ ਕੋ ਹੁਤੋ ਜੁ ਨੇਰੋ।ਲੀਨਿ ਖਸੋਟ ਪਾਇ ਕਰਿ ਘੇਰੋ ॥੩੯॥ ਬੰਦੁਬਸਤ ਕਰਿ ਲੇ ਧਨੁ ਰਾਸੀ। ਪਟਨੇ ਹੁਇ ਪੁਨ ਆਵਾ ਕਾਸ਼ੀ। ਕਬਜ਼ਾ ਅਪਨ ਕਰਨੋ ਤਹਿੰ ਸਾਰੇ। ਆਨ ਸੁ ਮਿਲੇ ਤਿਨਹਿ ਸਤਿਕਾਰੇ॥੪੦॥ਸ਼ਸਤ੍ਰ ਸੁਭਟ ਘੋਰਾ ਗਜ ਭਾਰੇ। ਦੇ ਕਰਿ ਦਰਬ ਸਰਬ ਸ਼ਿੰਗਾਰੇ। ਜ਼ੋਰ ਸ਼ੋਰ ਅਪਨੋ ਦਿਖਰਾਯੋ। ਕਾਸ਼ੀ ਲਗਿ ਸਭਿ ਰਾਜ ਦਬਾਯੋ॥੪੧॥ਹਰਖ ਮੁਹੰਮਦ ਸ਼ੁਜਾ ਬਿਲੰਦ।ਸੈਨੰ ਸਕੇਲਨਿਕੀਨਸਿ ਬ੍ਰਿੰਦ।ਅਪਰਦੇਸ਼ ਮਹਿੰ ਰੌਰਾ ਮਹਾਂ।ਲੂਟਹਿੰ ਬਲੀ ਨ੍ਰਿਬਲ ਜਹਿੰਕਹਾਂ॥੪੨॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਤੁਰਕੇਸ਼ਰ' ਪ੍ਰਸੰਗ ਬਰਨਨ ਨਾਮ ਨਵਮੋ ਅੰਸੂ ॥ ੯ ॥

## ੧੦. [ਸ਼ੁਜਾਅ ਮੁਹੰਮਦ ਤੇ ਲੜਾਈ]।

ਦੋਹਰਾ ॥ ਪਰਨੋ ਰੌਰ ਸਭਿ ਠੌਰ ਮਾਂਹਿ ਮਗ ਅਟਕੇ ਚਹੁੰ ਓਰ। ਨਰ ਨਾਰੀ ਮਹਿੰ ਤ੍ਰਾਸ ਭਾ ਜਥਾ ਪੋਤਜਲ ਘੋਰ[5] ॥੧॥ਚੌਪਈ॥ਦਾਰਸ਼ਕੋਹ ਸੁਨੀ ਸੁਧਿ ਸਾਰੀ। ਸ਼ਾਹੁਜਹਾਂ ਕੇ ਤੀਰ ਉਚਾਰੀ। 'ਗਰਦਸ਼[6]' ਕੀਨਸਿ ਦੇਸ਼ ਅਸ਼ੇਸ਼। ਗ੍ਰਾਮ ਨਗਰ ਭੇ ਦੁਖੀ ਵਿਸ਼ੇਸ਼ ॥ ੨ ॥ ਸ਼ਹਜ਼ਾਦਨਿ ਬਡ ਧੂਮ ਮਚਾਈ। ਸਰਕਸ਼[7] ਹੁਇ ਆਫਾਤ[8] ਉਠਾਈ।ਨਿਕਸਹੁ ਬਹਿਰ ਕਰਹੁ ਕੁਛ ਗਮਨ। ਇਤ ਉਤ ਦੇਖਿਤਿ ਹ੍ਵੈ ਹੈਂ ਦਮਨ[9] ॥ ੩ ॥ ਨਾਹਿ ਤ ਲਸ਼ਕਰ ਪਰੇ

---

[1]ਗਡਿਆ ਹੋਇਆ (ਧਨ) ਅਗੇ ਕਢ ਦਿਤਾ। [2](ਆਪਣੇ) ਸਿਪਾਹੀਆਂ ਨੂੰ [ਫਾ:, ਸ਼ਸਤ੍ਰ ਬੰਦ=ਹਥਿਆਰ ਬੰਨ੍ਹਣੇ ਵਾਲਾ]। [3]ਕੜੇ। [4]ਬਲੀ ਹੋਇਆ ਬੜਾ। [5]ਜਿਵੇਂ ਭਿਆਨਕ ਜਲ ਵਿਚ ਜਹਾਜ਼ ਹੁੰਦਾ ਹੈ। [6]ਹਿਲ ਜੁਲ। ਰੌਲਾ। [ਫਾ:, ਗਰਦਸ਼=ਚੱਕਰ; ਘੁਮਾਉ]। [7]ਆਕੀ। [8]ਬਿਪਤਾ। [9]ਦਬ ਜਾਵਗੇ।

ਪੈਠਾਵਹਿਂ। ਬੰਧਹਿ ਜ਼ਾਲਮਨਿ,ਹਤਾਹਿਂ,ਪਲਾਵਹਿਂ[1]। ਆਫਤਾਬ ਸਮ ਉਦੇ ਨ ਹੋਵਹਿਂ[2]। ਸੁਖ ਪ੍ਰਕਾਸ਼ ਕਹੁ ਕਿਮ ਜਗ ਜੋਵਹਿ? ॥੪॥ ਚੋਰ, ਉਲੂਕ ਸ਼ਿੰਗਾਲ[3] ਅੰਧੇਰਾ। ਦਬਕਹਿਂ ਦੁਸ਼ਟ ਦੇਖਿ ਇਕ ਬੇਰਾ'। ਸ਼ਾਹੁਜਹਾਂ ਸੁਨਿਕੈ ਸੁਤ ਬਾਤਿ। ਭਯੋ ਲਚਾਰ, ਮੌਨ ਪਛੁਤਾਤਿ॥੫॥ਤਨ ਮਹਿਂ ਰੁਜ, ਉਤ ਰਾਜ ਬਿਨਾਸ਼ੇ। ਦੋਨਹੁੰ ਕਠਨ ਪਰੀ ਗਰ ਫਾਸੇ। ਸਲਿਤਾ ਸੋਚ ਬਿਖੈ ਮਨ ਬਹਿਊ। ਨਹਿਂ ਅਲੰਬ ਥਿਰਤਾ ਕਿਤ ਲਹਿਊ ॥੬॥ ਸੁਖ ਦੁਖ ਸਦਾ ਰਹੈਂ ਸਭਿ ਸਾਥ। ਕਹਾਂ ਰੰਕ ਅਰੁ ਅਵਿਨੀ ਨਾਥ। ਗਿਨਤੀ ਠਾਨਤਿ ਰਾਤਿ ਬਿਤਾਈ। ਹਠ ਤੇ ਨਿਜ ਤਯਾਰੀ ਕਰਿਵਾਈ ॥ ੭ ॥ ਸ੍ਰੀ ਜਮਨਾ ਜਲ ਮਹਿਂ ਕਲ ਤਰਨੀ। ਦਿਵਿ ਸੁੰਦਰ ਚਿੱਤ੍ਰਿਤ ਬਹੁ ਬਰਨੀ। ਤਿਸ ਪਰ ਜਾਇ ਪ੍ਰਯੰਕ ਟਿਕਾਵਾ। ਘਟਾ ਟੋਪ ਉਪਰ ਕਰਿ ਛਾਵਾ ॥੮॥ ਸਨੇ ਸਨੇ ਤਿਹ ਫੇਰਿ ਚਲਾਵਾ। ਤੀਰ ਤੀਰ ਬਡਿ ਕਟਕ ਸਿਧਾਵਾ। ਜਹਾਂ ਅਕਬਰਾ-ਬਾਦ ਸਥਾਨ। ਜਾਇ ਪਹੁੰਚੇ ਕਰਤਿ ਪਯਾਨ ॥ ੯ ॥ ਕਰਨੇ ਨਿਵੇਸ ਅਸ਼ੇਸ਼ ਸ ਸੈਨਾ। ਖਾਨ ਪਾਨ ਕਰਿ ਸੁਪਤੇ ਰੈਨਾ। ਸਭਿ ਰਜਪੂਤ ਭੂਪ ਚਲਿ ਆਏ। ਲਾਖਹੁੰ ਧੁਜਨੀ ਭੀ ਇਕ ਥਾਏਂ॥੧੦॥ਤੋਪ,ਜੰਬੂਰੇ, ਬ੍ਰਿੰਦ ਜੰਜੈਲ। ਛੁਟਤਿ ਬਿਦਾਰਹਿਂ ਜੋ ਬਡ ਸੈਲ। ਤਹਿਂ ਭੀ ਨਹਿਂ ਯਕੀਨ ਨਰ ਕਰੈਂ। ਸ਼ਾਹੁ ਜਹਾਂ ਕੋ ਨਹੀਂ ਨਿਹਰੈਂ ॥ ੧੧ ॥–ਕਰਨੇ ਦਿਖਾਵਾ ਨਵਕਾ ਮਾਂਹਿ। ਮਰਨੇ ਸ਼ਾਹ ਜੀਵਤਿ ਹੁਇ ਨਾਂਹਿ–। ਦੇਖਾ ਦੇਖੀ ਨ੍ਰਿਪ ਉਮਰਾਵ। ਥਿਰੇ ਸਾਥ ਸਭਿ ਤਿਸ ਹੀ ਥਾਵ॥੧੨॥ਪੁਨ ਜਸੂਸ ਸੁਧ ਦੇਸ਼ਨਿ ਲਯਾਏ। 'ਮੁਹੰਮਦਸ਼ੁਜਾ ਪ੍ਰਾਚਿ ਦਿਸ਼ਿ ਰਾਏ। ਬੰਗਾਲਾ ਜੁਤਿ ਦੇਸ਼ ਘਨੇਰੇ। ਕਬਜ਼ਾ ਕਰਿ ਦਿਵ ਭਯੋ ਬਡੇਰੇ ॥ ੧੩ ॥ ਪਟਨੇ ਤੇ ਕਾਸ਼ੀ ਚਲਿ ਆਯੋ। ਲਸ਼ਕਰ ਜੰਗੀ ਸੰਗ ਸੁਹਾਯੋ। ਜੰਗ ਅਰਾਦਾ ਕਰਤਿ ਬਿਲੰਦ। ਛੀਨ ਲੀਨਿ ਧਨ ਕੀਨਸਿ ਬ੍ਰਿੰਦ' ॥ ੧੪ ॥ ਦਾਰਸ਼ਕੋਹ ਸੁਨਤਿ ਰਿਸ ਭਰਨੋ। ਨਿਜ ਮਸਲਤਿ ਕਰਿ ਮਸਲਤ ਫੁਰਨੋ[4]। ਜੈ ਸਿੰਘ ਭੂਪ ਹੁਤੋ ਕਛਵਾਹਾ। ਤਿਹ ਬੁਲਾਇ ਸਾਦਰ ਬਚ ਪ੍ਰਾਹਾ॥੧੫॥'ਲਸ਼ਕਰਲਿਹੁ ਤਮਾਮਪਤਿਸ਼ਾਹੀ। ਤੋਪ ਜੰਬੂਰਨਿ ਜੇਤਿਕ ਚਾਹੀ। ਫੀਲ ਤੁਰੰਗ ਸੰਗ ਨਿਜ ਲੈਕੈ। ਮੋਹਿ ਪੁੱਤ੍ਰ

[1]ਨਹੀਂ ਤਾਂ ਸਾਨੂੰ ਲਸ਼ਕਰ ਘਲਣਾ, ਜ਼ਾਲਮਾਂ ਨੂੰ ਬੰਨ੍ਹਣਾ ਮਾਰਨਾ ਤੇ ਨਸਾਉਣਾ ਪਏਗਾ। [ਪਏ=ਪੜੇਗਾ, ਪਵੇਗਾ]। (ਅ) ਨਹੀਂ ਤਾਂ (ਓਹ ਸ਼ਹਜ਼ਾਦੇ) ਲਸ਼ਕਰ ਦੇ ਟੋਲੇ ਘੱਲਣਗੇ। (ਪਰਜਾ ਨੂੰ) ਬੰਨ੍ਹ ਲੈਣਗੇ, ਜ਼ੁਲਮ ਕਰਨਗੇ, ਮਾਰਨਗੇ ਤੇ ਭਜਾ ਦੇਣਗੇ। [ਪਏ=ਪੜ੍ਹੇ=ਟੋਲੇ]। [2](ਆਪ) ਸੂਰਜ ਵਾਂਙੂ ਚੜ੍ਹਦੇ ਨਹੀਂ ਭਾਵ ਦਰਸ਼ਨ ਨਹੀਂ ਦੇਂਦੇ ਹੋ। [3]ਗਿੱਦੜ। [4]ਸਲਾਹੀਆਂ ਭਾਵ ਆਪ ਸਲਾਹ ਕਰਨੇ ਲਗਾ।

ਲਿਹੁ ਸਾਥ ਮਿਲੈਕੈ ॥ ੧੬ ॥ ਜਾਹੁ ਮੁਹੰਮਦਸ਼ੁਜਾ ਸਮੀਪ। ਬਰਜਹੁ ਤਿਹ ਫਤੂਰ, ਅਵਨੀਪ[1]! ਜੈਸਿੰਘ ਜੈ ਕਰਤਾ ਰਣ ਭਾਰੀ। ਇਸ ਕਾਰਨ ਤੇ ਪਠਜੈ ਬਿਚਾਰੀ' ॥੧੭॥ ਇਮ ਸੁਨਿ ਚਢਜੋ ਬਜਾਇ ਨਗਾਰਾ। ਲਸ਼ਕਰ ਚਲਜੋ ਸੰਗ ਜਿਸ ਭਾਰਾ। ਗੋਰੇ ਬਹੁ ਬਰੁਦ ਲੇ ਸਾਥ। ਗਮਨ ਕੀਓ ਜੈ ਸਿੰਘ ਨਰ ਨਾਥ॥੧੮॥ਮਾਰਗ ਸ਼ੀਘ੍ਰ ਉਲੰਘਿ ਕਰਿ ਗਏ। ਰਣ ਮੁਕਾਬਲੇ ਲਸ਼ਕਰ ਭਏ। ਨਹਿਂ ਸੁਚੇਤ ਹੁਇ ਜੰਗ ਮਝਾਰੇ। ਗ਼ਾਫਲ, ਗਰਬ ਗਰਬ ਕਹੁ ਧਾਰੇ ॥੧੯॥ ਕਾਸ਼ੀ ਨਿਕਟਿ ਬਹਾਦਰ ਪੁਰਾ। ਤਹਾਂ ਮੁਹੰਮਦ ਸ਼ੁਜਾ ਉਤਰਾ। ਤਬਿ ਜਸੂਸ ਸੁਧ ਹੇਤ ਪਠਾਏ।ਆਇ ਤਿਨਹੁੰ ਅਸ ਘਾਤ ਬਤਾਏ ॥ ੨੦ ॥ 'ਸੁਪਤਿ ਪਰਜੋ ਅਬਿ ਨਹੀਂ ਸੁਚੇਤ'। ਜੈਸਿੰਘ ਚਢਜੋ ਜੁੱਧ ਕੇ ਹੇਤੁ। ਜਾਇ ਪਰਜੋ ਡੇਰੇ ਪਰ ਭਾਰੇ। ਤੋਪ ਤੁਪਕ ਤੀਰਨਿ ਤਰਵਾਰੇ ॥ ੨੧ ॥ਭਯੋ ਜੁੱਧ ਘਮਸਾਨ ਘਨੇਰਾ। ਕਟੇ ਬੀਰ ਸ਼੍ਰੋਣਿਤ ਛਿਤ ਗੇਰਾ। ਗਜ ਬਾਜੀ ਬਹੁ ਤਰਫਤਿ ਗਿਰੇ। ਚਟਪਟ ਸੁਭਟ ਸੁ ਕਟਿ ਕਟਿ ਮਰੇ ॥ ੨੨ ॥ ਹਲਾਹਲੀ ਬਡ ਰੌਰ ਮਚਾਵਾ। ਸੁਨਤਿ ਸ਼ਾਹੁ ਫਰਜ਼ੰਦ ਡਰਾਵਾ। ਚੜ੍ਹਿ ਤਰਨੀ[2] ਪਰ ਚਲਜੋ ਪਲਾਈ। ਨਹੀਂ ਸੰਭਾਰਜੋ ਕਰੀ ਲਰਾਈ[3] ॥ ੨੩ ॥ ਸ਼ਹਿਰ ਮੁੰਗੇਰ ਪਹੂਚਜੋ ਜਾਇ। ਡੇਰਾ ਲੂਟਤਿ ਭਯੋ ਸਮੁਦਾਇ। ਅਧਿਕ ਤ੍ਰਾਸ ਪਾਯੋ ਮਨ ਮਾਂਹੀ। ਤਹਿਂ ਭੀ ਠਹਿਰ ਸਕਜੋ ਸੋ ਨਾਂਹੀ ॥੨੪॥ ਗਯੋ ਬੰਗਾਲੇ ਕੀ ਦਿਸ਼ਿ ਦੌਰਿ।ਜਾਇ ਸੰਭਾਰੀ ਪੂਰਬ ਠੌਰ। ਤਹਾਂ ਜਾਇ ਕੀਨਸਿ ਤਕਰਾਈ। ਸਭਿ ਸੈਨਾ ਪੁਨ ਭਲੇ ਬਨਾਈ ॥੨੫॥ ਪਟਣਾ ਨਗਰ ਮੁੰਗੇਰ ਮਹਾਨਾ। ਜੈਸਿੰਘ ਤਹਾਂ ਬਿਠਾਯੋ ਥਾਨਾ[4]। ਸਰਬ ਨਰਨਿ ਕੋ ਧੀਰਜ ਦੀਨਾ। ਬਿਜੈ ਲੀਨਿ ਕਾਰਜ ਸਭਿ ਕੀਨਾ ॥ ੨੬ ॥ ਸ਼ੁਜਾਮੁਹੰਮਦ ਕੇ ਉਮਰਾਵ। ਗਹੇ ਕਿਤਿਕ ਨਹਿਂ ਭਾਜਨਿ ਪਾਵ। ਤਿਨਹੂੰ ਸਮੇਤ ਫਤੇ ਕੀ ਬਾਤ। ਲਿਖਿ ਭੇਜੀ ਜੈਸਿੰਘ ਬੱਖਜਾਤ ॥ ੨੭ ॥ ਤੂਰਨ-ਗਾਮੀ[5] ਦਏ ਪਠਾਇ। ਪਹੁੰਚਤਿ ਭਏ ਸ਼ਾਹੁ ਜਿਸ ਥਾਇਂ। ਸੁਨਤਿ ਫਤੇ ਸੁਧਿ ਦਾਰਸ਼ਕੋਹੁ। ਅਧਿਕ ਪ੍ਰਸੰਨ ਰਿਦੇ ਮਹਿਂ ਹੋਹੁ ॥ ੨੮ ॥ ਜੋ ਪਕਰੇ ਸੋ ਨਿਕਟਿ ਬੁਲਾਇ। ਤਿਨ ਕੋ ਹਾਸ ਕਰਤਿ ਬਿਗਸਾਇ। 'ਕਹਾਂ ਮੁਹੰਮਦਸ਼ੁਜਾ ਤੁਮਾਰਾ। ਭਾਜ ਗਯੋ ਪਟ ਲਾਜ ਉਤਾਰ॥੨੯॥ਜਿਸ ਐਸੇ ਕ ਤੁਮ ਉਮਰਾਵ। ਭਈ ਦਸ਼ਾ ਡਰ ਪ੍ਰਾਨ ਬਚਾਵ। ਅਬਿ ਤੁਮ ਜਾਹੁ

[1]ਤਿਸਨੂੰ ਫਤੂਰ ਕਰਨ ਤੋਂ ਵਰਜੋ ਹੇ ਰਾਜਾ! [2]ਬੇੜੀ। [3]ਲੜਾਈ ਕਰਨ ਲਈ ਨਾ ਸੰਭਲਿਆ। [4]ਚੌਕੀ। [5]ਛੇਤੀ ਤੁਰਨ ਵਾਲੇ ਭਾਵ ਹਲਕਾਰੇ।

ਬੰਗਾਲੇ ਫੇਰ । ਦੇਹੁ ਮੁਮਾਰਖ ਜੀਵਤਿ ਹੇਰਿ[1] ॥ ੩੦ ॥ ਪੁਨਹਿ ਨ ਕਰਹੁ ਕਾਮ ਕਬਿ ਐਸੇ । ਪਾਉਂ ਕੁਹਾੜੀ ਮਾਰਨ ਜੈਸੇ'। ਅਸ ਕਹਿ ਤਿਨ* ਕਉ ਦੀਨਸਿ ਛੋਰਿ । ਗਮਨੋ ਤੁਰਤ ਬੰਗਾਲੇ ਓਰ ॥ ੩੧ ॥ ਜਾਇ ਤਾਂਹਿ ਕੋ ਸ਼ਬਰ ਬਤਾਈ । 'ਇਮ ਭਾਖਤਿ ਤੇਰੋ ਬਡ ਭਾਈ ।—ਕਰਨੋ ਕੁਕਾਜ ਨਿਲਾਜ ਬਿਸਾਲੋ। ਇਮ ਪੁਨ ਨਹੀਂ ਕਰਹੁ ਕਿਸ ਕਾਲੋ—'॥੩੨॥ ਪੁਨਹਿ ਪਠਾਯੋ ਲਿਖਿ ਪਰਵਾਨਾ। 'ਜੈ ਸਿੰਘ ! ਸਮੁਖ ਰਹੋ ਤਿਸ ਥਾਨਾ। ਬੰਦੁਬਸਤ ਇਸ ਦੇਸ਼ਨਿ ਕਰਹੁ । ਉਤਰਹੁ ਤਹਾਂ ਕਾਲ ਕੁਛ ਥਿਰਹੁ' ॥ ੩੩ ॥ ਇਸ ਪ੍ਰਕਾਰ ਕਰਿ ਕੈ ਤਿਸ ਦੇਸ਼ । ਹੋਤਿ ਭਯੋ ਸੁ ਪ੍ਰਸੰਗ ਅਸ਼ੇਸ਼ । ਰਹਨੋ ਅਕਬਰਾਬਾਦ ਮਝਾਰ । ਆਗੇ ਅਪਰ ਸੁਨਹੁਂ ਬਿਸਥਾਰ ॥ ੩੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਦਾਰਾ ਬਧ' ਪ੍ਰਸੰਗ ਬਰਨਨੰ ਨਾਮ ਦਸਮੋ ਅੰਸੂ ॥ ੧੦ ॥

## ੧੧. [ਮੁਰਾਦਬਖਸ਼ ਨਾਲ ਜੰਗ] ।

ਦੋਹਰਾ ॥ ਦੱਖਣ ਅਰੁ ਗੁਜਰਾਤ ਹਿਤ ਕਰਿ ਬਿਚਾਰ ਮਨ ਮਾਹਿ । ਹੁਤੋ ਜੋਧਪੁਰ ਕੋ ਨ੍ਰਿਪਤਿ ਤਿਸ ਬੁਲਾਇ ਕਰਿ ਪਾਹਿ ॥ ੧ ॥ ਚੌਪਈ ॥ ਸਾਦਰ ਕਹਨੋ ਦੇਖਿ ਸੁਭ ਨੈਨ । 'ਭੋ ਜਸਵੰਤ ਸਿੰਘ ! ਸੁਨਿ ਬੈਨ । ਕਰਹੁ ਕਾਜ ਗੁਜਰਾਤ ਸਿਧਾਰਹੁ । ਜੋ ਅਨੁਸਾਰਿ ਨ ਹੋਇ ਸੰਘਾਰਹੁ ॥੨ ॥ ਜੋਧਾ ਮਹਾਂ ਬਲੀ ਤੂੰ ਅਹੈਂ । ਰਜਪੂਤਨਿ ਮੈਂ ਬਿਦਤਨੋ ਰਹੈਂ । ਦੱਖਨ ਦਿਸ਼ ਤੇ ਕਰਿ ਤਕਰਾਈ । ਰੋਕਹੁ ਸੈਨ ਜਿ ਨੌਰੰਗ ਆਈ ॥੩॥ ਜੇ ਨੌਰੰਗ ਰਹਿ ਅਪਨੇ ਦੇਸ਼ । ਜਾਹੁ ਮੁਰਾਦਬਖਸ਼ ਕੇ ਪੇਸ਼[2] । ਤਿਸ ਕੋ ਲਰਿਕੈ ਦੇਹੁ ਨਿਕਾਸਿ । ਕੈ ਗਹਿ ਲਯਾਵਹੁ ਹਮਰੇ ਪਾਸ' ॥੪॥ ਇਮ ਕਹਿ ਬਹੁਤ ਕਰੀ ਬਖਸ਼ੀਸ਼। ਹਟਖਤਿ ਹੁਇ ਕਰਿ ਦਿੱਲੀ ਈਸ਼[3] । ਗਜ ਅਰ ਤੁਰੰਗ ਦਰਬ ਕੋ ਦੀਨਿ। ਜਰੇ ਜਵਾਹਰ ਕੰਚਨ ਭੀਨ ॥ ੫ ॥ ਮਹਾਂਰਾਜ ਕੋ ਕੀਨਿ ਖ਼ਿਤਾਬ । ਲਿਏ ਭੂਪ ਤਬਿ ਸਾਬ ਅਦਾਬ । ਅਪਨੋ ਕਾਸਮਖਾਂ ਉਮਰਾਵ। ਦੀਯੋ ਸੰਗ ਕਰਿ ਲਰਨਿ ਬਨਾਵ॥੬॥ ਤੋਪ, ਤੁਪਕ, ਜੰਬੂਰ, ਜੰਜੈਲ। ਚਲੈਂ ਸੰਗ ਕੁੰਚਰ ਜਨੁ ਸੈਲ । ਮਹਾਂ ਬਾਹਨੀ ਓਰੜ ਚਲੀ । ਮਨਹੁਂ ਲੋਹ ਘਟ ਬਡ ਕਲਮਲੀ[4] ॥ ੭॥ ਪ੍ਰਥਮ ਮਾਲਵੇ ਮਹਿ ਚਲਿ ਗਏ । ਦੁਰਗ ਉਜੈਨ ਆਇ ਢਿਗ ਕਏ। ਪੁਨਹਿ ਨਰਬਦਾ ਕੇ ਦਰੀਆਉ । ਬੰਦੁਬਸਤ ਕੋ ਕੀਨਿ ਬਨਾਉ ॥ ੮ ॥ ਮਾਰਗ ਘਾਟ ਰੋਕਿਬੇ ਕੀਨੇ । ਬ੍ਰਿੰਦ ਸੈਨ ਕਹੁ ਡੇਰਾ ਦੀਨੇ । ਕਾਸਮ ਖਾਂ

---

[1]ਦੇਖਕੇ । [2]ਸਾਹਮਣੇ । [3]ਦਿੱਲੀ ਦੇ ਮਾਲਕ ਨੇ । [4]ਮਾਨੋਂ ਕਾਲੀਆਂ ਘਟਾਂ ਬਦਲੀਆਂ ਕਾਹਲੀਆਂ ਹੋਈਆਂ ।

*ਪਾ:—ਤਿਸ ।

ਤਿਸ ਹੀ ਥਲ ਡੇਰਾ। ਚਲ੍ਯੋ ਮੁਰਾਦ ਬਖਸ਼ ਕੀ ਓਰਾ ॥ ੯ ॥ ਬੀਜਾਪੁਰ
ਮਹਿਂ ਆਦਲ ਖਾਨ। ਹੁਤੋ ਮਵਾਸਿ ਦੁਰਗ ਥਿਤ ਥਾਨ। ਨਿਕਸਿ ਮਿਲ੍ਯੋ
ਸਾਹਸ[1] ਕੋ ਛੋਰਿ। ਦੀਏ ਰਜਤਪਣ ਆਨਿ ਅਕੋਰ[2] ॥੧੦॥ ਦੋਹਰਾ ॥ ਜਸ-
ਵੰਤ ਸਿੰਘ ਪਤਿ ਜੋਧਪੁਰਿ ਰਿਦੇ ਬਿਖੇ ਹਰਖਾਇ।ਲਿਖਿ ਕੈ ਖ਼ਤ ਪਠਵਨਿ
ਕਰ੍ਯੋ ਸ਼ਾਹਜਹਾਂ ਜਿਸ ਥਾਇ ॥ ੧੧ ॥ ਚੌਪਈ ॥ ਸੁਨਿ ਕੈ ਸੁਧਿ ਸਗਰੀ
ਬਿਗਸਾਈ*। ਸ਼ਾਹਿਜਹਾਂ ਤਬਿ ਇਮ ਠਹਿਰਾਈ।–ਇਹਾਂ ਆਗਰੇ
ਨਗਰ ਮਝਾਰੇ। ਹਵਾ ਮਾਫਕਤਿ ਨਹੀਂ ਹਮਾਰੇ ॥ ੧੨ ॥ ਯਾਂਤੇ ਦਿੱਲੀ
ਚਲਿਬੋ ਬਨਿ ਹੈ। ਬਧਤਿ ਜਾਤਿ ਬੀਮਾਰੀ ਤਨ ਹੈ–। ਦਾਰਸ਼ਕੋਹ
ਫਰੇਬਨਿ ਭਨਿ ਕੈ।ਕਰੇ ਟਿਕਾਵਨ ਕੇਤਿਕ ਦਿਨ ਕੈ॥੧੩॥ਪੁਨਹਿ ਦਫ੍ਰੈਸ
ਇਕ ਕੀਨਸਿ ਤ੍ਯਾਰੀ। ਗਮਨ੍ਯੋ ਰਜਧਾਨੀ ਨਿਜ ਪ੍ਯਾਰੀ। ਸਨੇ ਸਨ
ਜਮੁਨਾ ਜਲ ਮਾਂਹੂ। ਨਵਕਾ ਪਰ ਚੜ੍ਹਿ ਕਰਿ ਨਰਨਾਹੂ॥੧੪॥ ਸਨੇ ਸਨੇ
ਗਮਨੇ ਦਿਨ ਤੀਨ। ਕਿਤਿਕ ਕੋਸ ਪਰ ਡੇਰਾ ਕੀਨਿ। ਇਤਨੇ ਮਹਿ ਸੁਧਿ
ਪਹੁੰਚੀ ਆਇ। 'ਲਰ੍ਯੋ ਮੁਰਾਦਬਖ਼ਸ਼ ਖਲ ਪਾਇ ॥੧੫॥ ਜਸਵੰਤ ਸਿੰਘ
ਭਾਜ ਕਰਿ ਗਯੋ।ਸਿਵਰ ਲੂਟਿਬੋ ਤਿਸ ਨੇ ਕਿਯੋ'। ਦਾਰਸ਼ਕੋਹ ਸੁਨੀ ਜਬਿ
ਕਾਨ। ਛੁਟਿ ਕਮਾਨ ਜਨੁ ਲਾਗ੍ਯੋ ਬਾਨ॥੧੬॥ ਪੁਨ ਬੂਝ੍ਯੋ ਹਲਕਾਰਨਿ
ਸਾਥ। 'ਕਿਮ ਕਿਯ[3] ਜੰਗ ਜੋਧਪੁਰਿ ਨਾਥ ?। ਕਿਤ ਪਲਾਇਕੈ ਗਮਨ੍ਯੋ
ਸੋਊ ?। ਕਹਾਂ ਸ਼ਜਾਦੇ ਹੈਂ ਅਬਿ ਦੋਊ?'॥੧੭॥ ਸੁਨਤਿ ਚਾਰ ਨੇ[4] ਸਕਲ
ਸੁਨਾਈ। ਜਿਸ ਪ੍ਰਕਾਰ ਤਹਿਂ ਪਰੀ ਲਰਾਈ। 'ਦੋਨੋ ਦਲ ਮੁਕਾਬਲੇ ਹੋਏ।
ਬਰਖਤਿ ਲੋਹ ਮਨਹੁ ਘਨ ਦੋਏ ॥੧੮॥ ਤੋਪਨ ਕੀ ਪੰਕਤਿ ਕਰਿ ਠਾਂਢੀ।
ਗੋਰਨਿ ਮਾਰ ਕਰੀ ਦਲ ਗਾਢੀ।ਤੁਪਕ,ਤੀਰ,ਤੋਮਰ,ਤਰਵਾਰੈਂ।ਤਕਿਤਕਿ
ਤਨ ਬੀਰਨਿ ਸੰਘਾਰੈਂ॥੧੯॥ਹਲਾਹਲੀ ਬੋਲਤਿ ਲਲਕਾਰਹਿਂ।ਸਮੁਖਸ਼ਸਤ੍ਰ
ਖਾਵਹਿਂ ਅਰ ਮਾਰਹਿਂ।ਕਿਤਿਕ ਕਾਲ ਕੀ† ਭਈ ਲਰਾਈ।ਜਸਵੰਤ ਪਰ੍ਯੋ
ਰਿਪੁਨਿ ਪਰ ਧਾਈ॥੨੦॥ਖੈਂਚਿ ਮ੍ਯਾਨ ਤੇ ਤੀਖ੍ਯ ਸਰੋਹੀ[5]।ਰੁੰਡ ਮੁੰਡ ਕੀਨੇ
ਨਿਜ ਦ੍ਰੋਹੀ। ਜਿਤ ਜਿਤ ਧਾਵਹਿ ਹੇਲਾ ਮੇਲਾ[6]।ਲਸ਼ਕਰ ਲਰਿਤੋ ਅਧਿਕ
ਧਕੇਲਾ॥੨੧॥ਗਿਰੇ ਤੁਰੰਗ ਬੀਰ ਰਣ ਮਾਰੇ।ਮੁਗ਼ਲਖਾਨ ਜਸੈਂ ਪਰੇ ਮੁਨਾਰੇ।
ਕਜ਼ਾ ਕਜ਼ੀ ਕਰਵਾਰਨਿ ਮਾਚੀ। ਸ਼ੋਣਤ ਬਹ੍ਯੋ ਧੂਲਿ ਛਿਤਿ ਰਾਚੀ ॥ ੨੨

[1]ਸੂਰਾਂਤਣ। (ਅ) ਹਠ। [2]ਖ਼ਿਰਾਜ ਦੇ। [3]ਕੀਤਾ। [4]ਦੂਤ ਨੇ। [5]ਤਲਵਾਰ। [6]ਹੱਲਾ ਪਾ ਕੇ।
*ਪਾ:-ਬਿਸਰਾਈ।  †ਪਾ:-ਬਹੁ।

॥ ਫੌਜ ਮੁਰਾਦਬਖਸ਼ ਕੀ ਸਾਰੀ। ਕਰੀ ਪਲਾਵਨਿ ਰਨ ਇਕ ਬਾਰੀ॥ਫਿਰੇ ਹੋਇ ਕਾਇਰ ਬਡ ਬੀਰਾ। ਲਰਤਿ ਲਰਾਈ ਧਰਹਿਂ ਨ ਧੀਰਾ॥ ੨੩ ॥ ਲਖ੍ਯੋ ਮੁਰਾਦਬਖਸ਼ ਇਮ ਜੰਗ। ਗਿਰੇ ਅਨੇਕ ਕਟੇ ਜਿਨ ਅੰਗ। ਦਿਸ਼ ਤੋਪਨਿ ਕੀ ਪਹੁੰਚ੍ਯੋ ਜਾਇ। ਸਾਹਸ[1] ਧਾਰਿ ਜੁੱਧ ਮਹਿ ਆਇ ॥ ੨੪ ॥ ਸਭਿ ਰਜਪੂਤ ਰੁ ਸੈਨ ਤੁਮਾਰੀ। ਲੂਟਤਿ ਮਾਰਤਿ ਜਾਤਿ ਅਗਾਰੀ। ਤੋਪੈਂ ਕਰੀ ਬਰੋਬਰ ਸਬੈ। ਅਨਿਕ ਘਾਤਨੀ[2] ਛੋਰੀ ਤਬੈ ॥ ੨੫ ॥ ਦੁਹੂੰ ਦਿਸ਼ਿ ਤੇ ਤੋਪੈਂ ਧਮਕਾਈਂ। ਅਵਨੀ ਰਨ ਕੀ ਸਰਬ ਹਿਲਾਈ। ਮਹਾਂ ਸ਼ਬਦ ਜਨੁ ਨਭ ਪਟਿ ਗਿਰਾ[3]। ਕੈ ਕਯਾਮਤਿ ਕੋ ਦਿਨ ਤਬਿ ਕਰਾ ॥ ੨੬ ॥ ਬਧੇ ਜਾਤਿ ਰਜਪੂਤ ਸੁ ਜੇਤੇ। ਗੋਰੇ ਲਗੇ ਉਡੇ ਸਭਿ ਤੇਤੇ। ਜੋ ਅਭੀਤ ਜੋਧਾ ਤਿਸ ਥਾਇਂ। ਭਏ ਘਾਤਿ ਨਹਿਂ ਦੇਖਨਿ ਪਾਇ ॥ ੨੭ ॥ ਤਿਨਹੂੰ ਸੰਘਾਰਿ ਭਏ ਪਸ਼ਚਾਤੀ। ਧਰਧਰਾਤਿ[4] ਕਾਤੁਰ ਨਰ ਛਾਤੀ॥ਮਰੇ ਜੰਗ ਤੇ ਪਰਹਿ ਨ ਰੋਕੇ। ਭਾਜਤਿ ਲਾਜ ਤਜੀ ਅਵਿਲੋਕੇ[5] ॥ ੨੮ ॥ ਜਸਵੰਤ ਕਰਤਿ ਜਤਨ ਗਾ ਹਾਰਿ। ਭਾਜੇ ਸੈ ਨ ਹਟੇ ਤਿਸ ਬਾਰਿ। ਦੇਖਿ ਬਾਹਨੀ ਕੇਰਿ ਹਵਾਲ। ਨਿਜ ਜੀਵਨ ਮਹਿਂ ਤ੍ਰਾਸ ਬਿਸਾਲ ॥੨੯॥ ਧੀਰਜ ਤਯਾਗਿ ਪਲਾਯਨਿ ਹੋਵਾ। ਜਸਵੰਤ ਰਨ ਮਹਿ ਨਹੀਂ ਖਲੋਵਾ॥ਕਿਯੋ ਮੁਰਾਦਬਖਸ਼ ਤਬਿ ਹੇਲਾ।–ਮਾਰਹੁ ਧਰਹੁ–ਰੌਰ ਬਹੁ ਮੇਲਾ॥੩੦॥ਸਿਵਰ ਬਿਖੈ ਭੀ ਥਿਰ ਨਹਿਂ ਰਹ੍ਯੋ। ਪਾਛੇ ਆਵਤਿ ਹੇਲਾ ਲਹ੍ਯੋ। ਕਟਤਿ ਜਾਤਿ ਜੋ ਰਹਿਤ ਪਿਛਾਰੀ। ਪਾਇ ਨ ਸਮੇ ਜਤਨ ਕਿਯ ਭਾਰੀ॥੩੧॥ਰਜਪੂਤਨਿ ਜਬਿ ਡੇਰਾ ਛੂਟ੍ਯੋ। ਆਨਿ ਮੁਰਾਦਬਖ਼ਸ਼ ਸਭਿ ਲੂਟ੍ਯੋ। ਰਹ੍ਯੋ ਠਹਿਰ, ਨਹਿ ਗਯੋ ਅਗਾਰੀ। ਉਤਰਿ ਪਰ੍ਯੋ ਤਹਿਂ ਹਰਖ੍ਯੋ ਭਾਰੀ ॥ ੩੨ ॥ ਫਤੇ ਹੋਨਿ ਕਹੁ ਦਿਯੋ ਨਗਾਰਾ। ਸ਼ਲਖੈਂ ਕਰਿਵਾਇਵ ਬਹੁ ਬਾਰਾ॥ਸੁਭਟਨਿ ਕਹੁ ਦੀਨਸਿ ਬਖਸ਼ੀਸ਼। ਪੇਸ਼ ਖੁਦਾਇ ਨਿਵਾਇਵ ਸੀਸ ॥ ੩੩ ॥ ਇਹ ਸਭਿ ਸੁਨਿ ਕੈ ਨੌਰੰਗ ਧਾਇਵ। ਇਤ ਆਵਨ ਕਹੁ ਕੂਚ ਕਰਾਇਵ। ਚਮੂੰ ਜ਼ੋਰ ਬਹੁ ਤੋਪਨਿ ਤਯਾਰੀ। ਸਰਬ ਸਮਾਜ ਕੀਨਿ ਜਿਨਿ ਭਾਰੀ ॥੩੪॥ ਲੈਹਾ ਦੇਹ[6] ਸ਼ੀਘ੍ਰ ਹੀ ਆਵਤਿ। ਕਰਿ ਬਖਸ਼ੀਸ਼ਨਿ ਸੁਭਟ ਬਧਾਵਤਿ। ਕੇਤਿਕ ਦਿਨ ਮੈਂ ਪਹੁੰਚ੍ਯੋ ਜਾਨਹੁ। ਰਾਵਰਿ ਕਰਹੁ ਜੀਅ ਜਿਮ ਠਾਨਹੁ' ॥ ੩੫ ॥ ਸੁਧਿ

[1]ਬਲ। ਹੌਸਲਾ। [2]ਬਹੁਤਿਆਂ ਨੂੰ ਮਾਰਨ ਵਾਲੀ ਭਾਵ ਤੋਪ। [3]ਮਾਨੋ ਅਕਾਸ਼ ਪਾਟ ਕੇ ਡਿਗਿਆ ਹੈ। [4]ਧੜਕਣ ਲਗ ਪਈ। [5]ਲੱਜਾ ਤਜਕੇ ਭੱਜਦੇ ਦੇਖੇ। [6]ਲੋ ਦੇ ਕਰਦਾ ਹੋਇਆ।

ਸੁਨਿ ਦਾਰਸ਼ਕੋਹ ਸਚਿੰਤਾ। ਪਦਰ ਸਮੀਪ ਬਖਾਨਿ ਬ੍ਰਿਤੰਤਾ। ਨੌਰੰਗ ਦਿਸ਼ਿ ਤੇ ਤ੍ਰਾਸ ਮਹਾਨੈ। ਸੁਤ ਪਿਤ ਚਿਤ ਮਹਿ ਨਿਤ ਅਤਿ ਠਾਨੈ[1] ॥੩੬॥ 'ਸੋ ਅਬਿ ਹਾਦਰ ਬਿਦਤੇ ਹੋਵਾ[2]। ਤਿਹ ਮੇਟੈਂ ਕਿਮ,ਜਤਨ ਨ ਜੋਵਾ।ਤੇਰਾ ਹਟਹਿ ਆਗਰੇ ਹੋਹਿ'। ਇਮ ਠਹਿਰਾਇਵ ਦਾਰਸ਼ਕੋਹੁ ॥੩੭॥ ਸ਼ਾਹਜਹਾਂ ਕੇ ਮਨ ਨਹਿ ਭਾਈ। ਤਊ ਪੁੱਤ੍ਰ ਹਿਤ ਕਹਿ ਨ ਸਕਾਈ। ਹਟੇ ਅਕਬਰਾ-ਬਾਦ ਨਗਰ ਕੋ। ਤੋਪਾਦਿਕ ਲੇ ਚਮੂੰ ਸਗਰ ਕੋ ॥ ੩੮ ॥ ਤੀਨ ਦਿਵਸ ਮਹਿ ਪੁਨਿ ਚਲਿ ਆਏ। ਟਿਕੇ ਆਗਰੇ ਸਿਵਰ ਲਗਾਏ। ਮੌਜੂਦਾਤਿ[3] ਲੀਨਿ ਸਭਿਹਿਨਿ ਕੀ। ਕਰਿ ਬਖਸ਼ੀਸ਼ ਜਰਾਉ ਸੁ ਧਨ ਕੀ ॥ ੩੯॥ ਜਿਸ ਪਹਿ ਜੋ ਨਹਿਂ ਸੋ ਤਿਹ ਦੀਨਸਿ। ਆਰਾਸਤ[4] ਲਸ਼ਕਰਿ ਸਭਿ ਕੀਨਸਿ। ਮਿਲੇ ਆਨਿ ਜੇਤਿਕ ਉਮਰਾਵ। ਨਿਜ ਨਿਜ ਲੇ ਕਰਿ ਸੈਨ ਪ੍ਰਭਾਵ ॥ ੪੦ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸਿ 'ਦਾਰਾ ਸ਼ਕੋਹ' ਪ੍ਰਸੰਗ ਬਰਨਨ ਨਾਮ ਇਕਾਦਸ਼ਮੋ ਅੰਸੂ ॥ ੧੧ ॥

## ੧੨. [ਦਾਰਾਸ਼ਕੋਹ ਤੇ ਨੌਰੰਗਜ਼ੇਬ]।

ਦੋਹਰਾ ॥ ਸ਼ਾਹਜਹਾਂ ਕੋ ਕਹਤਿ ਭਾ 'ਇਮ ਆਵਤਿ ਮਨ ਮੋਹਿ। ਰੋਕਹੁ ਨਵਰੰਗ ਭ੍ਰਾਤ ਕਹੁ ਚਢਿ ਕਰਿ ਆਗੇ ਹੋਹਿ' ॥ ੧ ॥ ਚੌਪਈ ॥ ਸੁਤ ਕੋ ਸਮੁਝਾਵਨਿ ਹਿਤ ਕਹਯੋ। 'ਨੌਰੰਗ ਦੁਰਬੁੱਧੀ ਬਡ ਲਹਯੋ। ਕੁਟਿਲ ਮਹਾਂ ਹਠ ਕਰਨਿ ਅਰੂਢਾ। ਛਲ ਬਲ ਬਿਖੇ ਅਧਿਕ ਮਤਿ ਮੂਢਾ ॥੨॥ ਤੋਹਿ* ਸੁਭਾਵ ਸਰਲ ਮ੍ਰਿਦੁ ਰੂਰਾ। ਤਿਹ ਸੰਗ ਉਤਰਿ ਸਕਹਿ ਨਹਿਂ ਪੂਰਾ। ਯਾਂਤੇ ਟਰੇ ਰਹੋ ਨਹਿਂ ਜਾਹੂ। ਆਇ ਤ ਆਵਨ ਦਿਹੁ ਉਤ ਰਾਹੂ' ॥੩॥ ਦਾਰਸ਼ਕੋਹ ਸੁਨਤਿ ਨਹਿ ਮਾਨੀ। ਪਦਰ ਸਾਥ ਇਮ ਭਾਖਤਿ ਬਾਨੀ। 'ਇਹਾਂ ਆਇ ਜੇ ਕਰਹਿ ਕੁਚਾਲਾ। ਪੁਨਹਿ ਚਲਹਿ ਕਹਾ ਬਸ ਤਿਸ ਨਾਲਾ ॥ ੪॥ ਅਬਿ ਮੈਂ ਜਾਇ ਅਗਾਰੀ ਤਹਾਂ। ਰੋਕਹਿ ਚੰਬਲ ਸਲਿਤਾ[5] ਜਹਾਂ'। ਸ਼ਾਹੁ ਜਹਾਂ ਸੁਨਿ ਰਹਯੋ ਹਟਾਇ। ਦਾਰਸ਼ਕੋਹ ਨ ਮਨ ਮੈਂ ਲ੍ਯਾਇ ॥੫॥ ਬਜਵਾਇਵ ਕਹਿ ਕੂਚ ਨਗਾਰਾ। ਸਭਿ ਉਮਰਾਵਨਿ ਕਰਿ ਕੇ ਤਯਾਰਾ। ਗਜ ਬਾਜਨਿ ਪਰ ਪਾਖਰ[6] ਡਾਰੀ। ਪੈਦਲ ਜੁਗਤਿ ਬਾਹਨੀ ਭਾਰੀ ॥੬॥ ਚਲਯੋ ਉਮਡ ਕਰਿ ਲਸ਼ਕਰ ਐਸੇ। ਕਯਾਮਤ ਮਹਿ ਸਲਿਤਾਪਤਿ[7] ਜੈਸੇ। ਤੋਪ ਨਕਰ

[1]ਬਹੁਤਾ (ਡਰ) ਰੱਖਦੇ ਹਨ। [2]ਉਹ ਤਾਂ ਨੇੜੇ ਆਇਆ ਹੀ ਦਿੱਸਦਾ ਹੈ। [3]ਹਾਜ਼ਰੀ। [4]ਤਿਆਰ ਬਰਤਿਆਰ। [ ਫਾ:, ਆਰਾਸਤਹ ]। [5]ਚੰਬਲ ਨਾਮੇ ਨਦੀ ( ਦੇ ਕਿਨਾਰੇ )। [6]ਕਾਠੀਆਂ। [7]ਸਮੁੰਦਰ। *ਪਾ:-ਤੂੰ।

ਜਨੁ ਬਦਨ ਪਸਾਰਾ[1]। ਤੋਮਰ ਗਨ ਪੰਨਗ ਆਕਾਰਾ[2]* ॥੭॥ ਕਹਾਂ ਲਗੇ ਬਰਨੌਂ ਬਿਧਿ ਸਾਰੀ। ਸਨੈ ਸਨੈ ਚਲਿ ਪੰਥ ਮਝਾਰੀ। ਚੰਬਲ ਸਲਿਤਾ ਕੂਲ ਬਿਸਾਲਾ। ਤਹਾਂ ਪਹੁੰਚਿ ਡੇਰਾ ਸਭਿ ਘਾਲਾ ॥੮॥ ਨਿਜ ਬਸਿ ਨਵਕਾ ਕਰਿ ਤਕਰਾਈ। ਪਾਇ ਆਬ ਢਿਗ ਧੁਜਨੀ ਛਾਈ।ਬੰਦੁ ਬਸਤ ਸਲਿਤਾ ਕਹੁ ਠਾਨਯੋ।-ਰੋਕਹਿਂ ਇਹਾਂ ਨ ਦੇਂ ਤਿਸ ਜਾਨਯੋ-॥ ੯ ॥ ਇਮ ਤਹਿਂ ਰਹਯੋ 'ਠਾਨਿ ਤਕਰਾਈ। ਰਿਤੁ ਗ੍ਰੀਖਮ ਕੀ ਬਹੁ ਤਪਤਾਈ। ਦੁਸਹਾ ਉਮਰਾਵਨਿ ਕਹੁ ਤੇਈ[3]। ਰਹਤ ਸਰਦ ਖਾਨਹਿਂ ਮਹਿਂ ਜੇਈ ॥੧੦॥ ਦੁਖੀ ਹੋਇ ਬਸ ਚਲਹਿ ਨ ਕੋਈ। ਤਊ ਰਿਦੇ ਮਹਿਂ ਇਰਖਤਿ[4]† ਹੋਈ। ਇਮ ਇਨ ਡੇਰਾ ਕੀਨਸਿ ਤਹਿਂ ਜਬਿ। ਰਹਯੋ ਆਗਰੇ ਸ਼ਾਹਿ ਜਹਾਂ ਤਬਿ॥੧੧॥ ਆਗੇ ਤਿਨ ਕਹੁ ਸੁਨਹੁ ਪ੍ਰਸੰਗ। ਮਿਲਯੋ ਮੁਰਾਦ ਬਖਸ਼ ਨੌਰੰਗ। ਏਕ ਹੋਇ ਕਰਿ ਧੁਜਨੀ ਪੂਰੀ। ਲਰਿਬੇ ਕੀ ਦਿਢ ਸੈਂਜ ਘਨੇਰੀ ॥ ੧੨ ॥ ਤੋਪ ਤੁਪਕ ਰਹਕਲਾ ਜੰਜੈਲ।ਬ੍ਰਿੰਦ ਜਮੂਰੇ ਤੋਰਹਿਂ ਸੈਲ। ਗਜ ਬਾਜੀ ਆਸੁਦੇ[5] ਕਰਿਕੈ। ਸਭਿ ਜੋਧਾਨ ਧੀਰ ਕਹੁ ਧਰਿਕੈ ॥ ੧੩ ॥ ਸਨੇ ਸਨੇ ਗਮਨਤਿ ਜਬਿ ਆਏ। ਸਲਿਤਾ ਕੀ ਸੁਧ ਕੋ ਸੁਨਿ ਪਾਏ। ਫਿਕਰਵੰਦ ਬਹੁਤੇ ਹੁਇ ਰਹੇ। ਉਤਰਨਿ ਘਾਟ ਕਹੂੰ ਨਹਿਂ ਲਹੇ ॥ ੧੪ ॥ ਅਨਿਕ ਜਤਨ ਠਾਨਤਿ ਮਨਿ ਮਾਂਹਿ। ਉਤਰਨਿ ਸਲਿਤਾ ਪਾਵਤਿ ਨਾਂਹਿ। ਬਸਨ ਹਾਰ ਤਿਹ ਗ੍ਰਾਮ ਜੁ ਨੇਰੇ। ਕਰੇ ਹਕਾਰਨ ਸੁਮਤਿ ਜਿ ਹੇਰੇ ॥੧੫॥ ਤਿਨ ਸੋਂ ਬੂਝਨ ਕੀਨਸਿ ਰਾਹੂ। ਬਖਸ਼ਯੋ ਦਰਬ ਅਧਿਕ ਨਰਨਾਹੂ। ਤਿਨਹੁਂ ਖੋਜ ਕੈ ਆਨਿ ਜਨਾਇਵ।'ਬੀਸ ਕੋਸ ਇਸ ਤੇ ਮਗ ਪਾਇਵ[6]॥੧੬॥ਬਿਨ ਤਰਨੀ ਤੁਮ ਚਢੇ ਚਢਾਏ। ਹੋਵਹੁ ਪਾਰ ਨਹੀਂ ਬਿਲਮਾਏ'। ਸੁਨਿ ਹਰਖਯੋ ਨੌਰੰਗ ਚਢਿ ਪਰਯੋ। ਤਹਾਂ ਨਦੀ ਕੋ ਜਾਇ ਉਤਰਯੋ॥ ੧੭ ॥ ਸੈਨਾ ਸਭਿ ਸੁਖੈਨ ਉਤਰਾਈ। ਤੋਪ ਰਹਕਲਾ ਲੀਨਿ ਲੰਘਾਈ। ਆਇ ਉਰਾਰ ਸਿਵਰ ਕਹੁ ਘਾਲਾ। ਨਿਸ ਦਿਨ ਰਹੇ ਸੁਚੇਤ ਬਿਸਾਲਾ ॥ ੧੮ ॥ ਦਾਰਸ਼ਕੋਹੁ ਜਬਹਿ ਸੁਧਿ ਪਾਈ। ਬੈਠਯੋ ਰਹਯੋ ਬਹੁਤ ਬਿਸਮਾਈ। ਸਭਿ ਉਮਰਾਵ

[1]ਤੋਪਾਂ ਮਾਨੋਂ ਦੈਂਤਾਂ ਨੇ ਮੂੰਹ ਟੱਡਿਆ ਹੈ। [2]ਤੋਮਰ (ਮਾਨੋਂ) ਸੱਪਾਂ ਦੇ ਆਕਾਰ ਹਨ। [3]ਕਠਨ ਸੀ ਉਮਰਾਵਾਂ ਨੂੰ ਸੋ ਰੁੱਤ। [4](ੳ)ਉਡੀਕ (ਜੰਗ ਦੀ) ਲਗ ਰਹੀ ਸੀ [ਅ:, ਫਿਰਨੂਦ=ਉਡੀਕ ਵਿਚ ਬੈਠਣਾ] (ਅ) ਜਿਸ ਨਾਲ ਈਰਖਾ ਕੀਤੀ ਜਾਵੇ [ਸੰ: ਈਰ੍ਖਤ]। [5]ਤਗੜੇ। [6]ਇਸ ਥਾਂ ਤੋਂ ਵੀਹ ਕੋਹ ਤੇ ਰਾਹ ਪੈਂਦਾ ਹੈ।

*ਪਾ:-ਆਗਾਰਾ। †ਪਾ:-ਹਰਖਤਿ।

ਸਮੀਪ ਹਕਾਰੇ। ਲਰਨ ਹੇਤੁ ਮਸਲਤ ਕਹੁ ਧਾਰੇ ॥੧੯॥ ਭਈ ਭੋਰ ਕਰਿ ਕੂਚ ਨਗਾਰਾ। ਚਢਯੋ ਬਜਾਇ ਬੇਬ ਬਲ ਭਾਰਾ। ਤੁਰੰਗ ਬਾਹਨੀ ਪੈਦਲ ਸਾਰੀ। ਤੋਪ ਤੁਪਕ ਕੀ ਕਰਿ ਬਹੁ ਤਯਾਰੀ ॥੨੦॥ ਦਲ ਮੁਕਾਬਲੇ ਦੋਨੋ ਹੋਏ। ਬਾਂਧੇ ਪੰਗਤਿ ਬਿਥਰਿ[1] ਖਰੋਏ। ਰਚੀ ਜਮੂਰਨਿ ਕੀ ਬਹੁ ਸੈਨਾ। ਸ਼ਸਤ੍ਰ ਹਤਨਿ ਹਿਤ ਸ਼ੱਤ੍ਰਨਿ ਸੈਨਾ॥੨੧॥ਕਈ ਹਜ਼ਾਰ ਤੋਪ ਕਰਿ ਖਰੀ। ਛੋਟੀ ਬਡੀ ਬਰੋਬਰ ਕਰੀ। ਹਾਥਿਨਿ ਕੇ ਹੌਦਨਿ ਪਰ ਰਾਇ। ਗਾਢੇ ਹੋਇ ਦ੍ਵੈ ਉਮਰਾਇ॥੨੨॥ਤੇਜ਼ ਤੁਰੰਗ ਤੁਰਾਏ ਤਾਜੀ। ਫਾਂਦਤਿ ਮਨਹੁਂ ਪਾਇ ਨਟ ਬਾਜ਼ੀ। ਪੈਦਲ ਦਿਢ ਪਿਖਿ ਤ੍ਰਾਸ ਗ਼ਨੀਮ[2]। ਜੋ ਨੌਕਰ ਪੁਸ਼ਤੈਨਿ ਕਦੀਮ[3] ॥੨੩॥ ਨਿਜ ਨਿਜ ਮਿਸਲ ਸਕੇਲਿ ਕਠੋਰ। ਗਹਿ ਗਹਿ ਸ਼ਸਤ੍ਰ ਕਰੇ ਰਨ ਰੌਰ। ਦੁੰਦਭਿ, ਢੋਲ, ਪਣਵ ਸਮੁਦਾਏ। ਪੂਰਯੋ ਸ਼ਬਦ ਗਗਨ ਗਰਜਾਏ ॥੨੪॥ ਇਸੀ ਰੀਤਿ ਨੌਰੰਗ ਬਡ ਮਾਨੀ। ਦਿਢ ਰਚਨਾ ਧੁਜਨੀ ਸਭਿ ਠਾਨੀ। ਉਮਰਾਵਨਿ ਕਹੁ ਕਰਿ ਕਰਿ ਗਾਢੇ। ਸੈਨਾ ਸਹਿਤ ਜਮੂਰੇ ਠਾਢੇ॥ ੨੫॥ ਲਰਨ ਲਗੇ ਦੋਨਹੁਂ ਦਲ ਐਸੇ। ਗਰਜਤਿ ਭਰੇ ਮਹਾਂ ਘਨ ਜੈਸੇ। ਗੋਰੀ ਅਰੁ ਗੋਰਨਿ ਕੀ ਮਾਰ। ਬਰਖਾ ਕਰਕਾ ਕੀ[4] ਇਕਸਾਰ ॥ ੨੬ ॥ ਆਤਸ਼[5] ਅਰੁ ਬਰੂਦ ਕੇ ਮੇਲ। ਧੂਮ ਧਾਰ[6] ਪਰਸਤਿ ਨਭ ਗੈਲ। ਮਨਹੁਂ ਘਟਾ ਬਡ ਸ਼ੋਰ ਉਠਾਵਹਿਂ। ਜਹਿਂ ਕਹਿਂ ਅਵਿਨਿ ਗਗਨ[7] ਕਹੁ ਛਾਵਹਿਂ ॥ ੨੭ ॥ ਤੋਪ ਤੁਫੰਗ ਮਹਾਂ ਕਰਕੰਤੀ[8]। ਬਾਰ ਬਾਰ ਜਨੁ ਗਾਜ[9] ਗਿਰੰਤੀ। ਧੌਂਸੇ ਧੁੰਕਾਰਤਿ ਚਹੁਂ ਓਰੀ। ਜਨੁ ਘਨ ਗਰਜਹਿ ਘੁਮਡਤਿ ਘੋਰੀ ॥੨੮॥ ਸੁਭਟ ਗਿਰਹਿਂ ਘਾਇਲ ਤਰਫੰਤੇ। ਸ਼੍ਰੋਣਤ ਬਮਤੇ ਕਿਤਿਕ ਮਰੰਤੇ। ਗੋਰੇ ਲਗਹਿਂ ਉਡਹਿਂ ਨਰ ਬਾਜੀ। ਦੁਹਿਦਿਸ਼ਿ ਭਿਰਹਿ ਸੈਨ, ਨਹਿਂ ਭਾਜੀ॥੨੯॥ਗੁਲਕਾ ਲਾਗੇ ਫੁਟਹਿਂ ਅੰਗਾ। ਟੂਟਹਿ ਅਸਤੀ,ਸ਼੍ਰੋਣਤ ਰੰਗਾ॥ਤੋਪ ਤੁਪਕ ਆਦਿਕ ਗਰਜੰਤਿ। ਮਾਰ ਮਾਰ ਜਨੁ ਸੁਭਟ ਭਨੰਤਿ ॥ ੩੦ ॥ ਕਰਤਿ ਹਿਰੇਖਾ ਬਾਜੀ ਘਨੇ। ਗਜ ਚਿੰਘਾਰਤਿ ਤ੍ਰਾਸਨ ਸਨੇ। ਆਮਿਖ ਸ਼੍ਰੋਣਿਤ ਕਰਦਮ ਹੋਵਾ। ਪਰੇ ਮ੍ਰਿਤਕ ਭੀਖਨ ਬਲ ਜੋਵਾ ॥੩੧॥ ਜਾਇ ਪਰਹਿ ਗਨ ਕਰਿ ਕਰਿ ਹੇਲਾ। ਜ੍ਵਾਲਾਬਮਣਾ[10] ਤਜਿ ਤਿਸ ਬਲਾ॥

[1]ਫੈਲ ਕੇ। [2]ਵੈਰੀ ਦਾ। [3]ਪੁਰਾਣੇ ਪੁਸ਼ਤਾਂ ਦੇ। [4]ਗੜਿਆਂ ਦੀ। [5]ਅੱਗ। [6]ਧੂੰਏਂ ਦੀ ਧਾਰਾ।
[7]ਪ੍ਰਿਥਵੀ ਤੇ ਅਕਾਸ਼। [8]ਕੜਕਦੀਆਂ ਹਨ। [9]ਬਿਜਲੀ। [10]ਦੈਂਤ੍ਰੂਆਂ।

ਮੁੰਡ ਤੁੰਡ ਫੋਰਤਿ ਇਮ ਗੋਰੀ[1] । ਮਨਹੁੰ ਗੁਲੇਲਨਿ ਹੰਡੀਅਨਿ ਫੋਰੀ[2] ॥੩੨॥ ਦੁਹੁੰਦਿਸ਼ਿ ਤੋਪਨਿ ਚਲਹਿਂ ਹਜ਼ਾਰੋਂ । ਅਵਿਨੀ ਕੰਪਤਿ ਜਨੁ ਡਰ ਭਾਰੋ । ਪਰਯੋ ਸ਼ਬਦ ਕੋ ਰੌਰ ਮਹਾਨਾ।ਕਹੀ ਬਾਤ ਜਨੁ ਸੁਨਿਯ ਨ ਕਾਨਾ ॥੩੩ ॥ ਅੰਧ ਧੁੰਧ ਬਾਰੂਦ ਉਠਾਯੋ । ਧੂਮ ਧੂਮ ਜੁਤਿ[3] ਚਹੁੰਦਿਸ਼ਿ ਛਾਯੋ ॥ ਮਨਹੁੰ ਮੇਘ ਸਗਰੋ ਇਕ ਥਾਇਂ । ਛਿਤ ਪਰ ਫਿਰਿ ਛਾਏ ਇਕ ਭਾਇ[4] ॥੩੪॥ ਭੁਜੰਗ ਪ੍ਰਯਾਤ ਛੰਦ ॥ ਬਡੇ ਬੀਰ ਬਾਂਕੇ ਕਰੈਂ ਜੁੱਧ ਸੁੱਧੇ । ਬਧ੍ਯੋ ਬੈਰ-ਬੈਰੰ[5] ਬਲੀ ਬੋਲਿ ਕ੍ਰੁੱਧੇ। ਧਹਾਧਾਹਿ ਤੋਪੈਂ ਛੁਟੈਂ ਬ੍ਰਿੰਦ ਗੋਰੇ । ਪਲੀਤੇ ਧੁਖੈਂ ਤ੍ਰਾਸ ਤੇ ਦੌਰ ਘੋਰੇ ॥ ੩੫ ॥ ਭਜੇ ਜਾਹਿਂ ਐਸੇ ਨ ਥਾਂਭੇ ਥੰਭੇ ਹੈਂ । ਮਹਾਂ ਨਾਦ ਤੇ ਛੋਭ ਕੁੰਡੀ ਛੁਭੇ ਹੈਂ[6] । ਕਿਤੇ ਧੀਰ ਛੋਰੀ ਭਏ ਭੀਰੁ ਭਾਰੀ। ਭਜੇ ਜਾਤਿ ਮਾਰੇ, ਨ ਹੋਸ਼ੰ ਸੰਭਾਰੀ ॥੩੬ ॥ ਮਰੇ ਸੂਰ ਕੇਈ ਮਹਾਂ ਰੌਰ ਮਾਚਾ । ਬਹ੍ਯੋ ਸ਼੍ਰੋਣ ਐਸੇ ਰਜੇ ਰੰਗ ਰਾਚਾ[7] । ਪਰੇ ਬੀਰ ਚੀਰੇ ਭਯੋ ਲਾਲ ਰੰਗੀ। ਉਛੇ ਸੰਗ ਗੋਰਾਨਿ ਜੋਧਾਨਿ ਅੰਗੀ ॥ ੩੭॥ ਕਿਤੇ ਘਾਇ ਘਾਏ ਘਨੇ ਘੇਰ ਘੂਮੀ। ਝਟਾਪੱਟ ਜੂਝੇ[8] ਜੁਝਾਰੇ ਤ ਝੂਮੀ[9]। ਉਲੱਥੇ ਪਲੱਥੇ ਛੁਲੱਥੇ-ਖਿਲਾਰੀ[10]।ਹਥਾਵੱਥਹੋਏ ਮਥੇ ਸ਼ੀਘ੍ਰ ਚਾਰੀ[11]॥੩੮॥ਜਮ੍ਹੂਰੇਨਿ ਗੋਰੇਨਿ ਸੂਰੇ ਖਪਾਏ। ਪੂਲੇ ਕਾਲ ਜੈਸੇ ਗਿਰੇ ਭੂਮ ਛਾਏ । ਮਨੋ ਲਾਗ ਦਾਵਾ ਬਨੰ ਬੰਸ ਕੇਰਾ[12] । ਪਤੰਗਾਨਿ ਜੋਧਾ ਅਪੇ ਆਪਿ ਗੇਰਾ[13] ॥੩੯॥ ਛੁਟੇ ਜਾਤਿ ਹਾਥੀ ਗਏ ਟੂਟ ਹੌਦਾ । ਮਨੋ ਹ੍ਵੈ* ਵਪਾਰੀ ਚਲੇ ਬੇਚਿ ਸੌਦਾ । ਮਹਾਂ ਨਾਦ ਹੋਯੋ ਦਿਸ਼ਾ ਪੂਰ ਸਾਰੀ । ਭਯੋ ਅੰਧਕਾਰਿ ਉਡੈ ਧੂਰ ਭਾਰੀ ॥ ੪੦ ॥ ਕਈ ਲਾਖ ਜੋਧਾ ਜੁਟੇ ਅੰਗ ਮਾਂਹੀ[14] । ਹਜ਼ਾਰੋਂ ਮਰੇ ਘਾਇ ਘੂਮੇ ਤਹਾਂ ਹੀ। ਪਰੀ ਮਾਰ ਐਸੀ ਭਯੋ ਮੇਲ ਸ਼ੱਤ੍ਰੂ । ਸ਼ੁਭੇ ਸ਼ਸਤ੍ਰ ਅਸਤ੍ਰੰ ਮਹਾਂ ਰੰਗ ਚਿੱਤ੍ਰੰ ॥੪੧॥ ਬੰਧੇ ਟੋਲ ਬੋਲੈਂ ਉਪਾਧੰ ਕਰੰਤੇ । ਤਜੈਂ ਏਕ ਬਾਰੀ ਤੁਫੰਗੰ ਹਨੰਤੇ । ਕ੍ਰਿਪਾਨੈਂ ਲਈ ਐਂਚ ਮਯਾਨੈਂ ਤਰੰਗੀ[15]। ਮਨੋ ਚਮਕਤੀ ਚਾਰੁ ਸ਼ਯਾਮੰ ਭੁਜੰਗੀ[16]॥

---

[1]ਗੋਲੀਆਂ । [2]ਮਾਨੋ ਗੁਲੇਲਾਂ ਨੇ ਹਾਂਡੀਆਂ ਫੋੜੀਆਂ ਹਨ । [3]ਧੂੰਆਂ ਧੋਲੇ ਸਮੇਤ । [4]ਇਕ ਸਾਰ । [5]ਵੈਰਾਂ ਦਾ ਵੈਰ । [6]ਭਾਵੇ ਜ਼ੋਰ ਨਾਲ ਘਾਬਰੇ ਹੋਏ (ਉਤੇ) ਕੁੰਡੀ(ਲਗਾਮ ਦੀ ਖਿਚ)ਨਾਲ ਦੌੜ ਦੁਖੀ ਹੁੰਦੇ ਹਨ । (ਦੌੜਦੇ ਘੋੜੇ ਦੀ ਲਗਾਮ ਜ਼ੋਰ ਨਾਲ ਕਸੀਂਦੀ ਹੈ) । (ਅ) (ਜਿਵੇਂ) ਕੁੰਡੀ (ਨਾਲ) (ਮੱਛੀ) ਦੁਖਦੀ ਹੈ, ਦੁਖੀ ਹੋ ਰਹੇ ਹਨ । [7]ਧੂੜੀ ਵਿਚ ਰੰਗ ਰਚ ਗਿਆ। [8]ਮੋਏ। [9]ਝੁਮਕੇ। [10](ਜਿਵੇਂ) ਰੱਤੜੇ ਦੇ ਖਿਲਾੜੀ ਉਥੱਲਦੇ ਪਥੱਲਦੇ (ਕਲਾਬਾਜ਼ੀਆਂ ਲਾਉਂਦੇ) ਹਨ । [11]ਮੱਥਮਿੱਥੇ ਛੇਤੀ ਦੌੜਕੇ । [12]ਬਾਂਸਾ ਦੇ ਬਨ ਨੂੰ । [13]ਭੰਬਟਿਆਂ (ਰੂਪ) ਪਏ ਗਿਆਂ ਨੇ ਆਪਣੇ ਆਪ ਨੂੰ ਵਿਚ ਡੇਗਿਆ। [14]ਅੰਗ ਵਿਚ ਗਾਢ ਜੱਫੇ ਲੱਗੇ । [15]ਛੇਤੀ। [16]ਕਾਲੇ ਸੱਪ। *ਪਾਠਾ-

੪੨ ॥ ਮਿਲੇ ਆਪ ਮਾਂਹੀ ਸੁ ਢਾਲੈਂ ਢਮੀਕੇ। ਤਕਾ ਤੁੱਕ ਤਾੜੈਂ ਸੁ ਤੇਗੈ ਤਮੀਕੇ[1]। ਕਟੈਂ ਗ੍ਰੀਵ,ਬਾਹੂ,ਮਿਟੈਂ ਪੈਰ ਨਾਂਹੀ। ਅਧੋ ਆਧ ਚੀਰੇ ਪਰ ਭੂਮ ਮਾਂਹੀ ॥੪੩॥ ਕਥੈ ਕੌਨ ਕੇਤੇ ਭਧੇ ਜੁੱਧ ਘੋਰੇ। ਸੁਨੇ ਨਾਂਹਿ ਦੀਸੈ ਮਚੇ ਸ਼ੋਰ ਜ਼ੋਰੈ। ਗਿਨੇ ਕੌਨ ਏਤੇ ਮਰੇ ਜੰਗ ਮਾਂਹੀ। ਕਿਤੇ ਘਾਇ ਬੋਲੈਂ ਭੁਕਾ-ਭੁੱਕ ਤ੍ਰਾਂਹੀ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸਿ 'ਦਾਰਾਸ਼ਿਕੋਹ ਨੌਰੰਗ ਜੰਗ' ਪ੍ਰਸੰਗ ਬਰਨਨੰ ਨਾਮ ਦ੍ਵਾਦਸ਼ਮੋ ਅੰਸੂ ॥ ੧੨ ॥

੧੩. [ਸ਼ਾਹਜਹਾਂ ਨਜ਼ਰਬੰਦ। ਦਾਰਾ ਨੱਸਿਆ]।

ਦੋਹਰਾ ॥ ਮਚਯੋ ਜੰਗ ਭੀਖਨ ਮਹਾਂ ਤਬਿ ਹਾਂਡੇ[2] ਰਾਠੌਰ[3]। ਪਰੇ ਨੁਰੰਗੇ ਸੈਨ ਪਰ ਰੌਰ ਮਚਾਇਵ ਦੌਰ ॥ ੧ ॥ ਚੌਪਈ॥ ਰਾਮਸਿੰਘ ਆਦਿਕ ਜੋ ਹਾਂਡੇ। ਭਿਰੇ ਜੁੱਧ ਜਨੁ ਰਨ ਥੰਭ ਗਾਡੇ। ਕਤਲ ਕਰਤਿ ਨੌਰੰਗ ਕੀ ਸੈਨਾ। ਚਲੀ ਸਰੋਹੀ ਬਾਢ ਸੁ ਪੈਨਾ[3] ॥੨॥ ਨਿਭੈ ਬੀਰ ਛੋਲੇ ਰਣ ਮਾਂਹੂ। ਖੇਲਹਿਂ ਗਨ ਚਾਚਰ[4] ਚਿਤ ਚਾਹੂ। ਤੁਪਕੈਂ ਚਲਤਿ ਰੁਚਿਰ ਪਿਚਕਾਰੀ। ਸ਼੍ਰੋਣਤਿ ਭ੍ਰਿਗਤਿ ਰੰਗ ਬਹੁ ਡਾਰੀ ॥ ੩ ॥ ਚਲਹਿਂ ਜਬੂਰਨਿ ਕੇ ਗਨ ਗੋਰੇ। ਸੋ ਕੁਮਕੁਮੇਂ[5] ਲਰਤਿ* ਦੁਹੁ ਓਰੇ। ਮਾਰ ਮਾਰ ਕਰਿ ਗੀਤਨਿ ਗਾਵਹਿਂ। ਬਾਦਿਤ੍ਰ ਬਾਜਤਿ ਉਮਗ ਬਢਾਵਹਿਂ॥੪॥ਤਬਿ ਨੁਰੰਗ ਕੋ ਲਸ਼ਕਰ ਭਾਗਾ। ਨਹੀਂ ਰਠੌਰਨਿ ਕੋ ਲਿਯ ਆਗਾ। ਕਾਤੁਰ ਹੋਇ ਪੀਠ ਦਿਖਰਾਈ। ਤਮਕ ਤੇਗ਼ ਕੀ[6] ਸਹਿ ਨ ਸਕਾਈ॥੫॥ਫੇਰ ਲਾਜਭਾਜੇ ਜਬਿ ਹੇਰੇ।ਨੌਰੰਗ ਪਹੁੰਚਿ ਤੋਪ ਗਨ ਨੇਰੇ। ਭਰਿ ਬਰੂਦ ਛਰਰੇ ਛੁਟਵਾਏ। ਦਈ ਦਲੇਰੀ ਸੁ ਦਿਲ ਬਧਾਏ ॥੬॥ ਜਬਹਿ ਤੋਪਖਾਨਾ ਬਡ ਛੂਟਯੋ। ਰਾਠੌਰਨਿ ਕਹੁ ਕਰ ਜਨੁ ਟੂਟਯੋ[7]। ਰਾਮਸਿੰਘ ਆਦਿਕ ਮਰਿ ਗਏ। ਅਪਰ ਸੁਭਟ ਸਮੁਦਾਯਨ ਹਏ ॥ ੭ ॥ ਰਹਿ ਗਏ ਦਿੱਲੀ ਕੇ ਉਮਰਾਵ। ਸਰਦ ਘਰਨਿ ਜੋ ਬੈਠਹਿ ਛਾਵ।ਸਭਾ ਬਿਖੈ ਜੋ ਬਨਿ ਠਨਿ ਆਵਹਿ। ਜੋ ਸੰਕਟ ਕੁਛ ਸਹਿ ਨ ਸਕਾਵਹਿ।੮। ਕਿਤਿਕ ਨੁਰੰਗੇ ਕੇ ਢਬਦਾਰ[8]।ਸੋ ਕੈਸੇ ਠਹਿਰੈਂ ਬਿਚ ਰਾਰ[9]। ਪਾਸਾ ਕਰਨਿ ਲਗੇ ਜਬਿ ਸੋਇ। ਧੀਰਜ ਤਬਿ ਕਰਿ ਸਕਿਹੈ ਕੋਇ ॥ ੯ ॥ ਲਸ਼ਕਰ ਹਟਯੋ[10] ਨੁਰੰਗੇ ਕੇਰਾ। ਜਬਹਿ ਸਿਥਲ[11] ਸ਼ਤ੍ਰੁ ਦਲ ਹੇਰਾ। ਮਾਰ ਮਾਰ ਕਰਿ ਛੁਟੀ ਤੁਰੰਗ। ਪਰੇ ਦੌਰਿ ਸਨਮੁਖ ਖਿਚ ਜੰਗ ॥ ੧੦ ॥ ਭਾਜ ਪਰੀ

[1](ਤਮਕ=) ਜੋਸ਼ ਨਾਲ ਮਾਰਦੇ ਹਨ। [2]ਰਾਜਪੂਤਾਂ ਦੀ ਜਾਤਿ ਹੈ। [3]ਤਿੱਖੀ ਧਾਰ ਵਾਲੀ। [4]ਹੋਲੀ। [5]ਲਾਖ ਯਾ ਕਾਗਤ ਦੇ ਗੁਲਾਲ ਨਾਲ ਭਰੇ ਖੋਲ [ਅ:, ਕੁਮਕੁਮਾ]। [6]ਤੇਗ ਦੀ ਜੋਸ਼ ਭਰੀ ਮਾਰ। [7]ਰਾਜਪੂਤਾਂ ਦਾ ਕੜ ਮਾਨੋ ਟੁੱਟਾ। [8]ਤਰਫ ਦੇ। [9]ਲੜਾਈ ਵਿਚ। [10]ਮੁੜਿਆ (ਪਿੱਠ ਦਈ)। [11]ਢਿੱਲਾ। *ਪਾ:—ਮਿਲਤਿ।

ਪ੍ਰਜਨੋ ਗਨ ਇਤ ਕੋ। ਠਹਿਰ ਨ ਸਕੀ ਧੀਰ ਤਜਿ ਚਿਤ ਕੈ। ਕੇਤਿਕ ਨੌਰੰਗੇ ਢਿਗ ਮਿਲੇ। ਸੰਘਰ ਬਿਖੈ ਹੋਤਿ ਨਹਿਂ ਖਲੇ॥੧੧॥ ਇਮ ਕੁਸੂਤ ਪਿਖਿ ਦਾਰਸ਼ਕੋਹ। ਭੇਦ ਸੈਨ ਕੋ ਜਾਨ੍ਯੋ ਦ੍ਰੋਹ[1]।-ਅਸ ਨ ਹੋਹਿ ਮੁਝ ਦਿਹਿਂ ਪਕਰਾਈ। ਇਹ ਨੁਰੰਗ ਹੈ ਦੁਸ਼ਟ ਬਡਾਈ-॥੧੨॥ ਇੱਤ੍ਯਾਦਿਕ ਗਨ ਤਰਕ ਬਿਚਾਰਿ। ਸਰਲ ਸੁਭਾਵ ਤ੍ਰਾਸ ਕੋ ਧਾਰਿ। ਚਲ੍ਯੋ ਭਾਜ ਡੇਰੇ ਲਗਿ ਆਇਵ। ਤਹਿਂ ਕੁਛ ਅਪਨੀ ਵਸਤੁ ਸੰਭਾਇਵ[2]॥੧੩॥ ਤੁਰਤ ਤਹਾਂ ਤੇ ਆਗੇ ਚਲ੍ਯੋ। ਨਗਰ ਆਗਰੇ ਭੀ ਨਹਿਂ ਮਿਲ੍ਯੋ। ਦਿੱਲੀ ਦਿਸ਼ਿ ਕੋ ਮੁਖ ਕਰਿ ਦੌਰਾ। ਸਭਿ ਕੁਛ ਤਜ੍ਯੋ, ਹੁਤੋ ਜਿਹ ਠੌਰਾ॥੧੪॥ ਦ੍ਵਾਦਸ਼ ਸੰਗ ਸਊਰ ਸੁ ਆਇ। ਬਡ ਮੰਜ਼ਲ ਕਰਤੇ ਸ਼ੁਮ ਪਾਇ। ਦੇਖਹੁ ਸ਼੍ਰੀ ਪਰਮੇ-ਸ਼੍ਵਰ ਭਾਨੇ। ਜੋ ਸਮਾਜ ਮਹਿ ਮਹਿਦ ਮਹਾਨੇ॥੧੫॥ ਇਕ ਦਿਨ ਮਹਿ ਤਿਸ ਅਸ ਗਤਿ ਹੋਈ। ਨਿਕਟਿ ਤ੍ਯਾਗ ਗਮਨੇ ਸਭਿ ਕੋਈ। ਦਿੱਲੀ ਦੁਰਗ ਮਝਾਰ ਪ੍ਰਵੇਸ਼। ਅਤ ਚਿੰਤਾਤੁਰ ਤਜ੍ਯੋ ਅਸ਼ੇਸ਼॥੧੬॥ ਉਤ ਨੌਰੰਗ ਕਰਿ ਫਤੇ ਲਰਾਈ। ਅਨਿਕ ਦੁੰਦਭੀ ਮਹਦ ਬਜਾਈ। ਦਾਰਸ਼ਕੋਹ ਸਿਵਰ ਜਹਿਂ ਘਾਲਾ। ਆਇ ਠਾਢਿ ਤਹਿਂ ਹਰਖ ਬਿਸਾਲਾ॥੧੭॥ ਸਕਲ ਸਮਾਜ ਸਕੇਲ੍ਯੋ ਤਹਾਂ। ਭਈ ਨਿਸਾ ਕਰਿ ਬਾਸਾ ਰਹਾ। ਉਮਰਾਵਨਿ ਕਹੁ ਦੇ ਬਖਸ਼ੀਸ਼। ਹੀਰਨਿ ਮੁਕਤਾਗਨ ਦਿਪਤੀਸ਼॥੧੮॥ ਤਾਂਤੇ[3] ਕਰ੍ਯੋ ਨੁਰੰਗੇ ਕੂਚ। ਨਗਰ ਆਗਰੇ ਆਨਿ ਪਹੂਚ। ਸਭਿ ਉਮਰਾਵ ਮਿਲੇ ਸੰਗ ਆਇ। ਭੇ ਅਨੁਸਾਰਿ ਜ਼ੋਰ ਇਸ ਪਾਇ[4]॥੧੯॥ ਸ਼ਾਹਿਜਹਾਂ ਤਹਿਂ ਪਰ੍ਯੋ ਬਿਮਾਰੀ। ਨਜ਼ਰ ਬੰਦ ਕੀਨਸਿ ਦਲ ਭਾਰੀ[5]। ਪਿਤਾ ਜਾਨਿ ਨਹਿਂ ਰਾਖਿ ਬਡਾਈ। ਕਰ੍ਯੋ ਕੈਦ ਉਰ ਬਡ ਦੁਸ਼ਟਾਈ॥੨੦॥ ਪੁਨ ਕੁਪੇਚ ਚਿਤਵ੍ਯੋ ਮਤਿ ਮੰਦ।-ਭ੍ਰਾਤ ਮੁਰਾਦਬਖ਼ਸ਼ ਦਲ ਬ੍ਰਿੰਦ। ਦਾਰਸ਼ਕੋਹ ਸੰਗ ਇਕ ਹੋਇ। ਬਿਗਰ ਪਰਹਿਂ ਨਹਿਂ ਮੁਝ ਸੌਂ ਦੋਇ-॥੨੧॥ ਕਪਟ ਠਾਨਿ ਤਿਸ ਕੋ ਗਹਿ ਲਯੋ। ਜੋ ਇਸ ਕੋਰ ਸਹਾਇਕ ਭਯੋ[6]। ਦੋਨਹੁ[7] ਗਹਿ ਲੀਨਸਿ

[1]ਸੈਨਾ ਦੇ ਦਗ਼ੇ ਦਾ ਭੇਦ ਜਾਣਿਆਂ। [2]ਸੰਭਾਲੀ। [3]ਉਥੋਂ। [4]ਇਸਦਾ ਬਲ ਪਿਆ (ਜਾਪਣੇ)। [5]ਭਾਰੀ ਦਲ ਨਾਲ (ਨੁਰੰਗੇ ਨੇ)। [6]ਜੋ (ਭਰਾ ਮੁਰਾਦਬਖਸ਼) ਕਿ ਇਸ (ਔਰੰਗਜ਼ੇਬ) ਦਾ ਸਾਥੀ ਬਣਿਆਂ ਸੀ, ਉਸਨੂੰ ਫੜ ਲਿਆ। ਅਸਲ ਵਿਚ ਔਰੰਗਜ਼ੇਬ ਭਰਾ ਨੂੰ ਇਹ ਕਹਿੰਦਾ ਆਇਆ ਸੀ ਕਿ ਤੈਨੂੰ ਤਖ਼ਤ ਬਿਠਾਕੇ ਮੈਂ ਤਾਂ ਮੱਕੇ ਚਲਾ ਜਾਣਾ ਹੈ, ਮੈਂ ਸਾਰਾ ਜੰਗ ਤੇਰੇ ਵਾਸਤੇ ਕਰ ਰਿਹਾ ਹਾਂ। ਵਿੱਚੋਂ ਚਾਲ ਇਹ ਸੀ ਕਿ ਉਸਦੀ ਫੌਜ ਨੂੰ ਆਪਣੇ ਨਾਲ ਰਲਾਕੇ ਦੂਣੀ ਤਾਕਤ ਨਾਲ ਦਾਰਾਸ਼ਕੋਹ ਨੂੰ ਜਿੱਤਣਾ ਚਾਹੁੰਦਾ ਸੀ। [7]ਪਿਉ ਤਾਂ ਆਗਰੇ ਨਜ਼ਰ ਬੰਦ ਕੀਤਾ ਤੇ ਮੁਰਾਦ ਨੂੰ ਦਿੱਲੀ ਜਾਕੇ।

ਕਰਿ ਗਾਢੇ । ਸ਼ਸਤ੍ਰ ਗਹੇ ਗਨ ਭਟ ਰਹਿ ਠਾਢੇ ॥੨੨॥ ਨਿਜ ਅਨੁਸਾਰ ਕਰੇ ਦਲ ਜ਼ੀਨੋ[1] । ਪੁਨਹਿ ਕੂਚ ਦਲ ਕਰਿ ਕਰਿ ਦੀਨੋ[2]* । ਦਿੱਲੀ ਕੇ ਸਨਮੁਖ ਹੁਇ ਗਮਨਾ । ਪਤਿਸ਼ਾਹਨਿ ਕੇ ਜਹਿਂ ਬਹੁ ਭਵਨਾ ॥ ੨੩ ॥ –ਦਾਰਸ਼ਕੋਹ ਸਕੇਲੀ ਸੈਨ । ਧਾੜੇ ਤ੍ਰਾਸ ਧਾਰਿ ਦਿਨ ਰੈਨ।ਸ਼ੀਘ੍ਰ ਬਾਹਨੀ ਕਰਿ ਸਮੁਦਾਈ । ਦਿੱਲੀ ਗਹੈਂ ਜਾਇ ਬਡ ਭਾਈ–॥ ੨੪ ॥ ਦਾਰਸ਼ਕੋਹ ਸੁਨਯੋ ਕਰਿ ਤ੍ਰਾਸਾ । ਜਿਹ[3] ਉਮਰਾਵਨਿ ਨਹਿਂ ਭਰਵਾਸਾ ।–ਨਹੀਂ ਗਹਾਇ ਦੇਹਿ ਮਿਲ ਸਾਰੇ–।ਧਾੜੇ ਨਿਕਸਿ ਚਲਯੋ ਭਰ ਧਾਏ॥੨੫॥ ਬ੍ਰਿੰਦ ਜਵਾਹਰ ਜ਼ਾਹਰ ਜੋਤਿ । ਚਹੁੰਦਿਸ਼ਿ ਮੈਂ ਪ੍ਰਕਾਸ਼ ਜਿਨ ਹੋਤਿ । ਸਰਬ ਨਿਕਾਸਿ ਸੰਗ ਲੇ ਚਲਯੋ।ਪੰਚ ਹਜ਼ਾਰ ਸੁਭਟ ਗਨ ਮਿਲਯੋ ॥੨੬॥ ਕਰੇ ਕੂਚ ਗੰਗਾ ਦਿਸ਼ਿ ਗਯੋ।ਤਹਾਂ ਜਾਇ ਕੁਛ ਠਹਿਰਤਿ ਭਯੋ । ਗਿਰਨ ਬਿਖੈ 'ਸ਼੍ਰੀ ਨਗਰ' ਜੁ ਪੁਰਿ† ਹੈ । ਤਹਿ ਪਹੁੰਚਨਿ ਕੋ ਇੱਛਾ ਧਰਿ ਹੈ ॥ ੨੭ ॥ ਲੇ ਸੈਨਾ ਤਹਿ ਜਾਇ ਪਹੂਚੋ।ਦੁਰਗ ਚੁਗਿਰਦੇ ਗਿਰ ਗਨ ਊਚੋ।ਕਿਤਿਕ ਕਾਲ ਤਹਿਂ ਕਰਿ ਕੈ ਬਾਸ । ਸੁਖ ਸੋਂ ਰਹਯੋ ਛੋਰਿ ਉਰ ਤ੍ਰਾਸ ॥ ੨੯ ॥ ਸ਼੍ਰੀ ਨਗਰੇਸ਼ੁਰ ਤਬੈ ਬਿਚਾਰਾ ।–ਬਰਾਬਾਦ ਹੁਇ ਦੇਸ਼ ਹਮਾਰਾ। ਤ੍ਰਿਖੀ ਉਸਾ-

---

[1]ਆਪਣਾ, ਮੁਰਾਦ ਦਾ ਤੇ ਦਾਰਾ ਦਾ । [2]ਸੈਨਾ (ਇਕੱਠੀ) ਕਰਕੇ ਕੂਚ ਕਰ ਦਿੱਤਾ । [3]ਜਿਸਨੂੰ ।

*ਸ਼ਾਹਜਹਾਂ ਦੀ ਬਿਮਾਰੀ ਤੇ ਚੌਹਾਂ ਪੁੱਤ੍ਰਾਂ ਦੀ ਆਪੋ ਵਿਚ ਪਾਤਸ਼ਾਹ ਬਣਨ ਦੀ ਕੋਸ਼ਿਸ਼ ਤੇ ਲੜਾਈਆਂ ਤੇ ਅਖੀਰ ਔਰੰਗਜ਼ੇਬ ਦੀ ਕਾਮਯਾਬੀ, ਪਿਤਾ ਨੂੰ ਕੈਦ ਕਰਨਾ ਤੇ ਪਾਤਸ਼ਾਹ ਬਣ ਜਾਣਾ, ਇਹ ਸਾਰਾ ਕੁਛ ਕਵੀ ਜੀ ਨੇ ਲਗ ਪਗ ਉਵੇਂ ਹੀ ਦਾ ਲਿਖਿਆ ਹੈ ਜਿਵੇਂ ਫ਼ਾਰਸੀ ਅੰਗ੍ਰੇਜ਼ੀ ਦੇ ਇਤਿਹਾਸਾਂ ਵਿਚ ਲਿਖਿਆ ਹੈ। ਕਵਿ ਜੀ ਦੀ ਇਹ ਵਾਕਫੀ ਉਨ੍ਹਾਂ ਨੂੰ ਇਤਿਹਾਸ ਦੀ ਜਾਣ ਦਾ ਚੰਗਾ ਜਾਣਕਾਰ ਸਿੱਧ ਕਰਦੀ ਹੈ। ਔਰੰਗਜ਼ੇਬ ਨੂੰ ਪਿਤਾ ਦੀ ਬਿਮਾਰੀ ਦਾ ਤੇ ਦਾਰਾਸ਼ਕੋਹ ਦੇ ਕੰਮਾਂ ਦੇ ਹਾਲਾਤ ਉਸਦੀ ਭੈਣ ਰੌਸ਼ਨ ਆਰਾ ਬੇਗਮ ਲਿਖ ਕੇ ਘੱਲਦੀ ਰਹੀ ਸੀ, ਇਸ ਕਰਕੇ ਦਾਰਾ ਨੂੰ ਪਤਾ ਨਹੀਂ ਸੀ ਲੱਗਦਾ ਤੇ ਔਰੰਗਜ਼ੇਬ ਨੂੰ ਸਾਰਾ ਪਤਾ ਲਗ ਜਾਂਦਾ ਸੀ। ਦੂਸਰੇ ਔਰੰਗਜ਼ੇਬ ਨੇ ਮੁਰਾਦ ਭਰਾ ਨੂੰ ਨਾਲ ਗੰਢ ਲਿਆ ਸੀ, ਇਹ ਇਕਰਾਰ ਕਰਕੇ ਕਿ ਮੈਂ ਤਾਂ ਮੱਕੇ ਚਲਾ ਜਾਣਾ ਹੈ, ਤੈਨੂੰ ਮਦਦ ਕਰਕੇ ਗੱਦੀ ਬਿਠਾ ਜਾਂਦਾ ਹਾਂ। ਇਸ ਛੁੱਤੇ ਨਾਲ ਦੋਹਾਂ ਦੀ ਤਾਕਤ ਕੱਠੀ ਹੋ ਗਈ; ਜਦੋਂ ਕਾਮਯਾਬੀ ਹੋ ਗਈ ਤੇ ਆਗਰਾ ਕਾਬੂ ਕਰਕੇ ਦੋਵੇਂ ਦਿੱਲੀ ਗਏ ਤਾਂ ਇਕ ਰਾਤ ਖਾਣਾ ਖਾਂਦਿਆਂ ਮੁਰਾਦ ਬਹੁਤੀ ਸ਼ਰਾਬ ਪੀਤੀ ਗਿਆ ਤੇ ਔਰੰਗਜ਼ੇਬ ਨੇ ਨਾਂ ਪੀਤੀ। ਬਦਮਸਤ ਹੋਏ ਨੂੰ ਕੈਦ ਕਰਕੇ ਗ੍ਵਾਲੀਅਰ ਘੱਲ ਦਿੱਤਾ ਤੇ ਆਪ ਪਾਤਸ਼ਾਹ ਬਣ ਗਿਆ।

†ਇਸ ਸ਼੍ਰੀ ਨਗਰ ਵਿਖੇ ਦਾਰਾਸ਼ਕੋਹ ਨਹੀਂ ਪਰ ਦਾਰਾਸ਼ਕੋਹ ਦਾ ਪੁੱਤ੍ਰ ਸੁਲੇਮਾਨ ਸ਼ਕੋਹ ਗਿਆ ਸੀ, ਇਸਨੂੰ ਭੀ ਔਰੰਗਜ਼ੇਬ ਨੇ ਮਰਵਾਇਆ ਸੀ।

ਰਹਿ ਫਿਰ ਕਰਿ ਸਾਰੇ। ਉਜਰਿ ਜਾਹਿਂ ਦਿਨ ਕਿਤਿਕ ਮਝਾਰੇ ॥ ੨੯ ॥ ਪੰਚ ਹਜ਼ਾਰ ਤਰੰਗਮ ਪਰਨੈ। ਗਜ ਸਮੁਦਾਇ ਸੁ ਆਨਿ ਉਤਰਨੈ। ਪੂਜਾ ਭੁਈ ਸਭਿ ਰੀਤਿ ਦੁਖਾਰੀ। ਕੇਤਿਕ ਹੋਏ ਗ੍ਰਾਮ ਉਜਾਰੀ—॥ ੩੦ ॥ ਇਮ ਬਿਚਾਰਿ ਗਿਰਪਤਿ ਨੇ ਕਹਯੋ। ਦਾਰਸ਼ਕੋਹ ਸੁਨਯੋ, ਮਨ ਲਹਯੋ।—ਨਹਿਂ ਹੋਵਹਿ ਇਸ ਥਾਨ ਗੁਜ਼ਾਰਾ—। ਉਤਰਨ ਚਾਹਯੋ ਦੇਸ਼ ਮਝਾਰਾ ॥ ੩੧ ॥ ਸਿਵਰ ਕੂਚ ਤੇ ਕੀਅਸਿ ਪਯਾਨਾ। ਸਨੇ ਸਨੇ ਚਲਿ ਮਗ ਗਿਰ ਥਾਨਾ। ਕਿਤਿਕ ਦਿਵਸ ਮਹਿਂ ਚਲਿ ਕਰਿ ਆਵਾ। ਸ੍ਰੀ ਕੀਰਤਪੁਰਿ ਜਹਾਂ ਸੁਹਾਵਾ ॥ ੩੨ ॥ ਸ੍ਰੀ ਹਰਿਰਾਇ ਹੁਤੇ ਜਿਸ ਮਾਂਹੀ। ਅਨਿਕ ਸੰਗਤਾਂ ਜਹਿਂ ਚਲਿ ਜਾਹੀਂ। ਮਨੋ ਕਾਮਨਾ ਪੂਰਨ ਹੋਇ। ਦਰਸ਼ਨ ਕਰਹਿ ਆਨਿ ਸਭਿ ਕੋਇ ॥੩੩॥ ਘਨੀ ਭੀਰ ਨਿਤਪ੍ਰਤਿ ਤਹਿਂ ਹੋਵੈ। ਆਇ ਜਾਇ ਗੁਰ ਦਰਸ਼ਨ ਜੋਵੈਂ।ਅਨਿਕ ਆਨਿ ਉਪਹਾਰ ਚੜ੍ਹਾਵੈਂ। ਦਰਬ ਜਵਾਹਰ ਜੋ ਦੁਤਿ ਪਾਵੈਂ ॥੩੪॥ ਸ਼ਸਤ੍ਰ ਬਸਤ੍ਰ ਬਹੁ ਮੋਲੇ ਆਨੈਂ।ਧਰਿ ਧਰਿ ਦਰਸੈਂ ਗੁਰ ਪਗ ਮਾਨੈਂ। ਦਾਰਸ਼ਕੋਹ ਪਹੁੰਚਯੋ ਆਇ। ਪਿਖਿ ਸੁੰਦਰ ਥਲ ਸਿਵਰ ਲਗਾਇ ॥੩੫॥ ਤੰਬੂ ਸ਼ਮਿਆਨੇ ਗਨ ਤਾਨੇ। ਝੰਡਾ ਗਾਡਯੋ ਊਚ ਮਹਾਨੇ। ਸਕਲ ਬਾਹਨੀ ਡੇਰਾ ਕੀਨਸਿ। ਛਾਯਾ ਜਲ ਕੋ ਸੁਖ ਜਹਿਂ ਚੀਨਸਿ ॥ ੩੬ ॥ ਸ਼ਾਹਿਜਹਾਂ ਸੁਤ ਬੈਠਯੋ ਤਬੈ। ਕੀਰਤਪੁਰਿ ਕੋ ਪਿਖਿ ਕੈ ਤਬੈ। ਬੂਝਨਿ ਲਗਯੋ ਨਿਕਟਿ ਉਮਰਾਵ। 'ਕੌਨ ਬਸੈ? ਪਤਿ ਕੋ ਇਸ ਥਾਂਵ?' ॥੩੭॥ ਵਲੀਅਹਿਦ ਤੇਂ[1] ਸੁਨਿ ਕਰਿ ਕਾਨ। ਹੁਤੇ ਸੰਗ ਕੋ ਸਿਖ ਤਿਸ ਥਾਨ। ਸਰਬ ਬਾਰਤਾ ਭਾਖਿ ਸੁਨਾਈ। 'ਪ੍ਰਥਮ ਭਏ ਗੁਰ ਨਾਨਕ ਰਾਈ ॥ ੩੮ ॥ ਪੀਰ ਮੀਰ ਸਿਧਿ ਸਾਧਿਕ ਜੇਤੇ। ਅਜ਼ਮਤ ਬਲ ਨੰਮ੍ਰੀ ਕਿਯ ਤੇਤੇ। ਐਸੋ ਭਯੋ ਨ ਜਗ ਮੈਂ ਕੋਈ। ਮਿਲਿ ਕਰਿ ਨੰਮ੍ਰਿ ਹੋਇ ਨਹਿ ਜੋਈ ॥ ੩੯ ॥ ਬਿਦਤਿ ਭਯੋ ਦਸ ਚਾਰ ਤਬਕ ਮਹਿਂ[2]।ਸੱਤਿਨਾਮ ਉਪਦੇਸ਼ ਸਬਕ ਮਹਿਂ[3]। ਮਿਲਿ ਮਿਲਿ ਕਰਾਮਾਤ ਜਿਨਿ ਪਾਈ। ਤੇ ਭੀ ਧਾ ਜਗ ਗਿਨੇ ਨ ਜਾਈਂ ॥੪੦॥ ਤਿਹ ਗਾਦੀ ਪਰ ਸਪਤਮ ਥਾਨ। ਸ੍ਰੀ ਹਰਿਰਾਇ ਬਿਰਾਜਤਿ ਜਾਨਿ। ਸ੍ਰੀ ਗੁਰ ਹਰਿਗੁਬਿੰਦ ਬਲ ਧਾਮਾ। ਮਹਾਂ ਸੁਭਟ ਇਨ ਕੇਰਿ ਪਿਤਾਮਾ ॥੪੧॥ ਤੋਹਿ ਪਦਰ ਸੋਂ[4] ਬਿਗਰਿ ਪਰੇ ਹੈਂ। ਚਾਰ ਬਾਰ ਕਰਿ ਓਜ

[1]ਭਾਵ ਦਾਰਾਸ਼ਕੋਹ ਨੇ। [2]ਚੌਦਾਂ ਤਬਕਾਂ ਵਿਚ। [3]ਜਿਨ੍ਹਾਂ ਦੀ ਸਿਖਿਆ ਸਤਿਨਾਮ ਦੇ ਉਪਦੇਸ਼ ਦੀ ਸੀ। [4]ਤੇਰੇ ਪਿਤਾ ਨਾਲ।

ਲਰੇ ਹੈਂ । ਲੱਲਾ,ਕੰਬਰ ਲਸ਼ਕਰ ਸਨੇ । ਜੰਗਲ ਬਿਖੈ ਜੰਗ ਕਰਿ ਹਨੇ ॥ ੪੨ ॥ ਅਬਹਿ ਬਿਰਾਜਤਿ ਤਿਨ ਕੋ ਪੋਤਾ । ਬ੍ਰਹਮਗਯਾਨ ਅਰੁ ਅਜ਼ਮਤ ਪੋਤਾ । ਜਿਨ ਮਿਲਿਨੇ ਕਹੁ ਫਲ ਹੁਇ ਭਾਰਾ । ਕ੍ਰਿਪਾ ਦ੍ਰਿਸ਼ਟਿ ਤੇ ਹੈ ਨ ਸੰਸਾਰਾ[1] ॥ ੪੩ ॥ ਤਿਨ ਕੇ ਦਰਸ਼ਨ ਕਉ ਬਡਭਾਗੇ[2] । ਪੂਰਹਿ ਕਾਮ, ਆਵਹਿਂ ਅਨੁਰਾਗੇ । ਦੇਸ਼ ਬਿਦੇਸ਼ਨਿ ਸਾਗਰ ਦੀਪ । ਆਇਂ ਸਮੀਪਹਿ ਰੰਕ ਮਹੀਪ ॥੪੪॥ ਅਨਿਕ ਉਪਾਇਨ ਕਹੁ ਅਰਪਾਵਹਿਂ । ਅਬਿ ਸਤਿਗੁਰ ਇਸ ਪ੍ਰਿਰਿ ਦਰਸਾਵਹਿਂ' । ਦਾਰਸ਼ਕੋਹ ਪ੍ਰਸ਼ੰਸਾ ਸੁਨ ਕੈ । ਹਰਖ ਭਰਯੋ ਉਰ, ਨਿਜ ਭਲ ਗੁਨਿ ਕੈ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਦਾਰਾਸ਼ਕੋਹ, ਪ੍ਰਸੰਗ ਬਰਨਨੰ ਨਾਮ ਤ੍ਰਿਦਸ਼ਮੋ ਅੰਸੂ ॥ ੧੩ ॥

## ੧੪. [ਦਾਰੇ ਦਾ ਸ਼ੌਕ ਨਾਮਾ] ।

ਦੋਹਰਾ ॥ ਪ੍ਰਥਮੈ ਦਾਰਸ਼ਕੋਹ ਕੋ ਦੇਉਂ ਪ੍ਰਸੰਗ ਸੁਨਾਇ । ਲਿਖਯੋ ਪਠਯੋ ਖ਼ਤ ਸੁਧ ਲਈ ਜਿਸ ਬਿਧਿ ਸ੍ਰੀ ਹਰਿ ਰਾਇ ॥ ੧ ॥ ਚੌਪਈ ॥ ਦਾਰਸ਼ਕੋਹ ਮਹਾਂ ਸਤਿਸੰਗੀ । ਪਰਮੇਸ਼ੁਰ ਪਦ ਪ੍ਰੀਤਿ ਉਮੰਗੀ । ਮੀਆਂ ਮੀਰ ਪੀਰ ਇਕ ਪੂਰੋ । ਆਤਮਗਯਾਨ ਲਹੇ ਮਨ ਰੂਰੋ ॥ ੨ ॥ ਤਿਸਕੇ ਖਾਦਮ[3] ਦਾਰਸ਼ਕੋਹੁ । ਬ੍ਰਹਮ ਗਯਾਨ ਅਭਿਲਾਖੀ ਹੋਹੁ । ਕਰੀ ਪੀਰ ਨੇ ਕ੍ਰਿਪਾ ਸੁਨਾਇਵ । ਰੂਪ ਆਤਮਾ ਕੇਰਿ ਜਨਾਇਵ ॥ ੩ ॥ ਪਤਿਸ਼ਾਹਿਤ ਮਹਿਂ ਰੀਤਿ ਫਕੀਰੀ । ਮਿਹਰ ਪੀਰ ਕੀ ਮੀਰੀ ਪੀਰੀ । ਕਰਹਿ ਬਿਚਾਰਨ ਨਿਸ ਦਿਨ ਆਤਮ । ਮਿਲਿ ਸੰਤਨਿ ਖੋਜਹਿ ਪਰਮਾਤਮ ॥ ੪ ॥ ਜਹਿਂ ਕਹਿਂ ਉੱਤਮ ਸੁਨਿ ਕੈ ਸੰਤ । ਕਰਹਿ ਮੇਲ,ਚਰਚਾ ਭਗਵੰਤ । ਪਿਤ ਨੇ ਕਹਿ ਬਹੁ ਬਾਰ ਸੁਨਾਵਾ । ਬਰਿਆਈ[4] ਕਰਿ ਤਖਤ ਬਿਠਾਵਾ ॥ ੫ ॥ ਤਉ ਮੇਲ ਸੰਤਨਿ ਸੋਂ ਰਾਖੈ । ਬ੍ਰਹਮਗਯਾਨ ਨਿਸ਼ਚੈ ਅਭਿਲਾਖੈ । ਮੀਆਂ ਮੀਰ ਨਿਕਟਿ ਇਕ ਦਿਨ ਮੈਂ । ਬੈਠਯੋ ਹੁਤੋ ਪ੍ਰੇਮ ਬਹੁ ਮਨ ਮੈਂ ॥੬॥ ਅਪਰ ਸੰਤ ਕੇਤਿਕ ਤਹਿਂ ਬੈਸੇ । ਚਰਚਾ ਕਰਹਿ ਗਯਾਨ ਲਹਿਂ ਜੈਸੇ । ਕਰੀ ਬਾਰਤਾ ਕਾਹੂੰ ਸੰਤ । 'ਸ੍ਰੀ ਨਾਨਕ ਸਤਿਗੁਰ ਭਗਵੰਤ ॥੭॥ ਨਰਨਿ ਉਧਾਰਨਿ ਕਰੇ ਹਜ਼ਾਰੋਂ । ਗਿਨਤੀ ਕਰੇ ਨ ਆਇ ਸ਼ੁਮਾਰੋ । ਕ੍ਰਿਪਾ ਦ੍ਰਿਸ਼ਟਿ ਤ ਰੂਪ ਦਿਖਾਵੈਂ । ਜਨਮ ਮਰਨ ਕੋ ਕਸ਼ਟ ਮਿਟਾਵੈਂ ॥ ੮ ॥ ਪੁਨ ਤਿਨ ਤੇ ਗਾਦੀ ਪਰ ਪਾਛੇ । ਤਿਨਹਿ ਕੌਨ ਗੁਨ ਕੇਤਿਕ ਆਛੇ । ਅਬਿ ਸੋਹਤਿ ਸਤਿਗੁਰ ਹਰਿਰਾਇ ।

---

[1] ਜਨਮ ਮਰਨ ਨਹੀਂ ਹੁੰਦਾ । [2] ਵਡੇ ਭਾਗਾਂ ਵਾਲੇ । [3] ਮੁਰੀਦ । [4] ਜ਼ੋਰੋ ਜ਼ੋਰੀ ।

ਦੀਨ ਬੰਧੁ ਸਿਖ ਬੰਧ ਮਿਟਾਇ[1] ॥੯॥ ਬ੍ਰਹਮ ਗ੍ਯਾਨ ਕੇ ਹੈਂ ਬਡ ਦਾਨੀ। ਬ੍ਰਿਤੀ ਸਮਾਨ ਲਾਭ ਅਰੁ ਹਾਨੀ[2]।ਮੀਆਂ ਮੀਰ ਤਬਹਿ ਸੁਨਿ ਕਹਤੇ। 'ਸੋ ਤੌ ਤਨ ਖੁਦਾਇ ਕੋ ਅਹਤੇ ॥ ੧੦ ॥ ਕਰਿਬੇ ਲੋਕਨਿ ਕੀ ਕੱਲਯਾਨ। ਧਰਿ ਸਰੂਪ ਭੇ ਬਿਦਤਿ ਜਹਾਨ। ਸ੍ਰੀ ਹਰਿਗੋਬਿੰਦ ਤਿਨਹੁ ਪਿਤਾਮਾ। ਆਯੁਧ ਧਰਿ ਕੀਨ ਸੰਗ੍ਰਾਮਾ॥੧੧॥ਮੁਲਾਕਾਤ ਤਿਨ ਸਾਥ ਹਮਾਰੀ। ਭਈ ਹੁਤੀ ਸੁਖ ਕਰਨੇ ਹਾਰੀ। ਬੰਧੇ ਸ਼ਰ੍ਹਾ ਤੁਰਕ ਮਤਿਮੰਦ। ਤਰਕਤਿ ਕੀਨੇ ਸ਼ੇਰ ਬਿਲੰਦ॥੧੨॥ਪਾਕ ਅਲਹਿ ਕੀ ਮੂਰਤਿ ਅਹੈਂ। ਜਿਨਕੇ ਗੁਨ ਕੋ ਪਾਰ ਨ ਲਹੈਂ।ਦਰਸ਼ਨ ਉਚਿਤ ਸਦਾ ਤਿਨ ਕੇਰਾ।ਸਿਮਰੇ ਨਾਮ ਅਨੰਦ ਬਡੇਰਾ' ॥੧੩॥ਸੁਨਤੇ ਸੁਜਸੁ ਅਸ ਦਾਰਸ਼ਕੋਹੁ। ਚਿਤਵਤਿ–ਕਿਮ ਦਰਸ਼ਨ ਤਿਨ ਹੋਹੁ। ਪਾਤਿਸ਼ਾਹਿਕ ਕਾਜ ਬਡੇਰੇ। ਪੁਨ ਦੁਸ਼ਮਨ ਹੁਇ ਰਹੇ ਘਨੇਰੇ ॥ ੧੪॥ਯਾਂਤੇ ਅਵਸਰ ਮਿਲਨਿ ਨ ਭਯੋ–।ਰਿਦੈ ਪ੍ਰੇਮ ਦਿਨ ਪ੍ਰਤਿ ਬਿਰਧਯੋ। ਖਤਮਹਿਂ ਲਿਖਿ ਕਰਿ ਪ੍ਰੇਮ ਪਠਾਇਵ।[3]ਮਿਲਿਨਿ ਸ਼ੌਕ ਨਾਮਾ ਉਪਜਾਇਵ ॥ ੧੫ ॥ ਸ੍ਰੀ ਹਰਿਰਾਇ ਨਿਕਟਿ ਪਹੁੰਚਾਯਹੁ[3]। ਕਾਸਦ[4] ਗਯੋ ਬੰਦਗੀ ਗਾਯਹੁ। ਸ੍ਰੀ ਗੁਰ ਸੁਨਤਿ ਭਏ ਖੁਲਵਾਇ।ਪ੍ਰੇਮ ਸ਼ੌਕਨਾਮਾ*ਜੁ ਪਢਾਇ[5] ॥੧੬॥ਬੈਂਤ॥ 'ਵਲਾਇਤ ਵਲੀ[6] ਅਹਿਲ ਆਰਫ ਕਮਾਲ[7]।ਜਿਨ੍ਹੋਂ ਕੋ ਮਿਲੇ ਰੱਬ ਪਾਈਅਹਿ ਜਮਾਲ[8]। ਆਰਫ ਵਕਰ ਰੱਬ ਕੀ ਪਾਕ ਜ਼ਾਤ[9]। ਜਿਨ੍ਹੋਂ ਕੀ ਮਿਹਰ ਸੰਗ ਹੋਯਹਿ ਨਿਜਾਤ[10]॥੧੭॥ਕਾਦਰ ਪਿਖਿਨਿ ਇਕ ਸ਼ਕਲ ਦਰਮਿਯਾਂ[11]। ਜਿਨ੍ਹੋਂ ਪੈ ਮਿਹਰ ਤੁਮ ਤਿਨ੍ਹੋਂ ਇਹੁ ਲਿਯਾਂ[12]। ਮਿਲੋਂ ਆਪ ਕੇ ਸੰਗ ਅੱਲਹੁ ਕਰਮ[13]। ਹਾਸਲ ਮੁਰਾਦੈਂ,ਮਿਟਾਵੇ ਭਰਮ ॥੧੮॥ ਮਿਲਨਿ ਸ਼ੌਕ ਮੋਕੋ ਬਿਲੋਕੋਂ ਦਰਸ। ਲਗੋਂ ਆਨ ਕਦਮਨਿ ਹੁਵੈ ਦਿਲ ਹਰਸ਼[14]। ਨ ਔਸਰ ਮਿਲੈ ਪਾਤਸ਼ਾਹਿਤ ਜੰਜਾਲ[15]। ਸੁ ਮਾਹੀ ਮਾਨਿੰਦ ਫਸੇ ਮਜਾਨ

---

[1]ਸਿਖਾਂ ਦੇ ਬੰਧਨ ਮਿਟਾਉਣ ਵਾਲੇ। [2]ਹਾਨ ਲਾਭ ਵਿਚ ਬ੍ਰਤੀ ਸਮਾਨ ਹੈ। [3]ਮਿਲਾਪ (ਦੀ ਰੁਚੀ) ਉਪਜਾਉਣ ਵਾਲੀ ਪ੍ਰੇਮ ਪੱਤ੍ਰਕਾ ਸ੍ਰੀ ਹਰਿਰਾਇ ਜੀ ਦੇ ਪਾਸ ਪਹੁੰਚਾਈ। [ਨ: ਸ਼ੌਕ ਨਾਮਹ= ਪ੍ਰੇਮ ਪੱਤ੍ਰਿਕਾ]। [4]ਹਲਕਾਰਾ। [5]ਪਿਆਰ ਭਰੀ ਪ੍ਰੇਮ ਪੱਤ੍ਰਿਕਾ ਪੜ੍ਹਾਈ। [6]ਮੁਲਕਾਂ ਦੇ ਮਾਲਕ। [7]ਪੂਰਨ ਗਿਆਨਵਾਨ। [8]ਰਬ ਦਾ ਦੀਦਾਰ। [9]ਤਤਵੇਤਾ ਨੇ ਤ ਰਬ ਦਾ ਪਵਿੱਤ੍ਰ ਸਰੂਪ। [10]ਮੁਕਤਿ। [11](ਸਾਰਿਆਂ) ਵਿਚ ਇਕ ਕਾਦਰ ਦੀ ਸੂਰਤ ਦਾ ਦੇਖਣਾ। [12]ਇਹ ਪਦਵੀ ਲਦੀ ਹੈ। [13]ਪਰਮਾਤਮਾ ਦੀ ਕ੍ਰਿਪਾ ਨਾਲ। [14]ਦਿਲ ਪ੍ਰਸੰਨ ਹੋਵੇ। [15]ਪਾਤਸ਼ਾਹੀ ਦੇ ਜੰਜਾਲਾਂ ਤੋਂ ਵਿਹਲ ਨਹੀਂ ਮਿਲਦੀ। *ਇਹ ਸ਼ੌਕ ਨਾਮਾ ਥੋੜੇ ਫਰਕ ਨਾਲ ਮਹਿਮਾ ਪ੍ਰਕਾਸ਼ ਵਿਚ ਭੀ ਆਇਆ ਹੈ

ਜਾਲ[1] ॥੧੯॥ ਮੁਰਸ਼ਦ ਮੀਆਂਮੀਰ ਮੋਹੂ ਕਹਾ। ਸ਼ੁਨੀਦਮ ਸਿਫਤ ਬਸ ਸੁ ਦੀਦਨ ਚਹਾ[2]। ਸ਼ਬੋ ਰੋਜ਼[3] ਦੀਦਾਰ ਕੋ ਸ਼ੌਕ ਹੈ। ਜੋ ਤਾਲਬ ਫਕਰ ਕਾ ਤਿਸੇ ਜ਼ੌਕ ਹੈ[4] ॥ ੨੦॥ ਮਿਹਰ ਕੀ ਨਜ਼ਰ ਆਪ ਰਾਖੇ ਕਮਾਲ। ਕਿ ਖਾਹਸ਼ ਭਈ ਮੋਹਿ ਦਰਸ਼ਨ ਜਮਾਲ[5]। ਪਦਰ[6] ਬਾਦਸ਼ਾਹੀ ਦਈ ਬਹੁ ਕਹੀ। ਦਿਲੇ ਮੇ ਫਜ਼ੀਹੱਤ ਕੀ ਖਾਹਿਸ਼ ਨਹੀਂ[7] ॥੨੧॥ ਕਿ ਲਾਚਾਰ ਹੋਕਰਿ ਸੁ ਕੀਨੀ ਕਬੂਲ। ਪਦਰ ਕੋ ਹੁਕਮ ਮੈਂ ਨ ਕਰਿ ਸਕ ਅਦੂਲ[8] । ਕਰੈ ਮਿਹਰ ਸਾਹਿਬ ਮਦਦ ਆਪ ਏਹੁ[9]। ਕਿ ਦੋਜ਼ਖ਼ ਅਗਨਿ ਸੇ ਮੁਝ ਰਾਖਿ ਲੇਹੁ॥੨੨॥ ਦੋਹਰਾ॥ ਸ੍ਰੀ ਸਤਿਗੁਰ ਹਰਿਰਾਇ ਜੋ ਸੁਨਿ ਕਰਿ ਭਏ ਕ੍ਰਿਪਾਲ। ਤਿਸ ਆਸ਼ੇ ਕੋ ਜਾਨਿ ਕਰਿ: ਸੈਤਨਿ ਪ੍ਰੇਮ ਬਿਸਾਲ॥ ੨੩॥ ਪਰਮੇਸ਼੍ਵਰ ਪ੍ਰਾਪਤਿ ਬਿਖੈ ਦਿਲ ਮੋਂ ਸ਼ੌਕ ਬਿਲੰਦ। ਤਬਿ ਲਿਖਵਾਇ ਜਬਾਬ ਦਿਯ ਕਹਿ ਕਰਿ ਬਾਕ ਮਾਨਿੰਦ[10]॥੨੪॥ਬੈਂਤ॥ਤੁਮ ਪਰ ਫਜ਼ਲ[11] ਰੱਬ ਕਾਦਰ ਭਯਾ। ਕਿ ਮੁਰਸ਼ਿਦ ਜੁ ਆਰਿਫ਼ ਕਰੀ ਹੈ ਦਯਾ। ਬਡੀ ਬਾਦਸ਼ਾਹੀ ਲਈ ਕੀ ਨ ਸ਼ੌਕ[12]। ਲਖਯੋ ਆਪ ਮੇਂ ਅਪਨ ਆਪਾ ਸੁ ਜ਼ੌਕ[13]॥੨੫॥ਤੁਮੇ ਮੌਫ਼ ਦੋਜ਼ਕ ਨਹੀਂ,ਜਾਨਿ ਲੇਹੁ। ਕਿ ਪੀਰਾਂ ਫਕੀਰਾਂ ਸੇਂ ਲਾਗਯ ਸਨੇਹੁ।ਜੁ ਗ਼ਾਫਲ ਬਡੇ ਬਾਦਸ਼ਾਹੀ ਸੁ ਪਾਇ। ਪਰੈਂ ਬੀਚ ਦੋਜ਼ਕ ਨ ਲਾਗੈ ਹਵਾਇ[14] ॥ ੨੬ ॥ ਖ਼ਤਰਾ ਨ ਕੀਜੈ ਪਤੀਜੈ ਸਦੀਵ[15]। ਨ ਦੋਜ਼ਖ ਬਹਿਸ਼ਤੈ,ਭਯੋ ਏਕ ਸੀਵ[16]।ਕਰੋ ਦੀਨਕੀ[17] ਬਾਦਸ਼ਾਹੀ ਅਟੱਲ। ਹਜ਼ਾਰੋਂ ਜੁਗੋ ਮੇਂ ਰਹੈਗੀ ਅਚੱਲ ॥ ੨੭ ॥ ਬਡੇ ਭਾਗ ਜਾਗੇ ਪਗਯੋ ਪ੍ਰੇਮ ਰੰਗ। ਜੁ ਮੌਲਾ ਮਿਲਯੋ ਬੇ ਨਮੂਨਾ ਬਿਰੰਗ[18]।ਸਦਾ ਆਫਰੀ[19]ਜੋ ਕਮਾਈ ਤੋਂ ਕੀਨ। ਮੁਰਸ਼ਦਾਂ ਨ ਮਿਲ ਕੈ ਲੀਯੋ ਰੂਪ ਚੀਨ ॥ ੨੮॥ ਰਹੇ ਅਨੰਦ

[1]ਮੱਛੀ ਵਾਂਗ ਜਾਲ ਵਿਚ ਫਸਿਆਂ ਹੋਇਆਂ। [2]ਮੈਂ ਬੜੀ ਸਿਫਤ ਸੁਣੀ ( ਆਪ ਦੀ ) ਤੇ ਦਰਸ਼ਨ ਕਰਨਾ ਚਾਹਿਆ। [3]ਰਾਤ ਦਿਨ। [4]ਜੋ ਫਕੀਰੀ ਦਾ ਚਾਹਵਾਨ ਹੈ ਤਿਸ ਨੂੰ (ਦੀਦਾਰ ਦੇ) ਸੁਆਦ ਦਾ ਪਤਾ ਹੈ। [5]ਜਮਾਲ ਵਾਲੇ ਦਰਸ਼ਨ ਦੀ ਇਛਾ ਹੋਈ ਹੈ। [6]ਪਿਤਾ ਨੇ। [7]ਮੇਰੇ ਦਿਲ ਵਿਚ (ਇਸ) ਖੁਆਰੀ ਦੀ ਚਾਹ ਨਹੀਂ। [8]ਮੋੜ ਨਹੀਂ ਸਕਿਆ। [9]ਇਹ ਸਹਾਇਤਾ (ਬਖਸ਼ੋ)। [10]ਤੁਸਾਂ ਵਰਗੇ। [11]ਮਿਹਰ। [12]ਲੈਣ ਦਾ ਪ੍ਰੇਮ ਨਾ ਕੀਤਾ। [13]ਆਪਣੇ ਵਿਚ ਆਪਣੇ ਆਪ ( ਨਿਜ ਸਰੂਪ ) ਦਾ ਸੁਆਦ ਲਖ ਲਿਆ ਹੈ। [14]( ਜਿਥੇ ) ਹਵਾ ( ਤਕ ) ਨਹੀਂ ਲਗਦੀ। ( ਅ ) (ਪਾਤਸ਼ਾਹ ਵਾਲੇ ਮਾਨੋਂ) ਦੋਜ਼ਖ ਵਿਚ ਪਏ ਹਨ, (ਉਨ੍ਹਾਂ ਨੂੰ ਫਕੀਰਾਂ ਦੀ) ਹਵਾ ਨਹੀਂ ਲਗਦੀ। [15]ਸਿਦਕ ਰੱਖੋ ਸਦਾ। [16](ਤੂੰ) ਇਕ ਕਲਿਆਣ ਰੂਪ ਹੋ ਗਿਆ ਹੈਂ [ਸ਼ਿਵ]। [17]ਧਰਮ ਦੀ। [18]ਅਦੁਤੀ ਤੇ ਅਰੂਪ। [19]ਸ਼ਾਬਾਸ਼।

ਮਾਤੇ ਨਹੀਂ ਧੌਂਕ ਕੌਇਤਈ ਖੇਰ ਤੁਮਰੀ ਜਿਤਾ¹ ਸਨਮ ਜੋਇ। ਖਲਕ ਫਿਹਲਬਾਜ਼ੀ² ਨ ਕੀਨਾ ਸਨੇਹੁ ਫਨਾਹ, ਚੰਦਰੋਜ਼ਾ³,ਨ ਕਾਇਮ ਰਹੇਹੁ' ॥੨੯॥ ਚੌਪਈ ॥ ਸ੍ਰੀ ਸਤਿਗੁਰ ਲਿਖਿ ਪਠੜੋ ਜਬਾਬ। ਦਾਰਸ਼ਕੋਹੁ ਸੁ ਗਾਧੌ ਸ਼ਿਤਾਬ।ਪੜਿ ਕਰਿ ਮਹਾਂ ਅਨੰਦ ਕੋ ਪਾਯਹੁ। ਮਨਹੁੰ ਰੰਕ ਸੁਰਤਰੁ ਕਰ ਆਯਹੁ ॥੩੦॥-ਜਿਨ ਕੇ ਬਚਨ ਸਦਾ ਹੈਂ ਸਾਚੇ।ਹਮਰੇ ਬਚਿਅਨਿ ਸੰਗ ਉਬਾਰੇ। ਭਏ ਤਥਾ ਨਹਿਂ ਮਿਠਹਿਂ ਕਦਾਈ। ਜਗ ਮਹਿ ਨਰ ਲਾਖਹੁੰ ਪਤਿਆਈ ॥ ੩੧ ॥ ਦੀਨਸਿ ਦੀਨ ਸਲਤਨਤ ਮੋਹੁ⁴। ਅਚਲ ਪਦ ਮਹਿਂ ਪ੍ਰਾਪਤਿ ਹੋਹੁ। ਅਬਿ ਨਿਸ਼ਚਾ ਪ੍ਰਾਪਤਿ ਮਨ ਮੇਰੇ। ਸਤਿਗੁਰ ਬਾਕ ਭਨੇ ਜਿਸ ਬੇਰੇ ॥ ੩੨ ॥ ਭਯੋ ਰੋਗ ਜਬਿ ਮਮ ਤਨ ਮਾਂਹੀ। ਪਠੀ ਹਰੜ ਚੌਦਹਿ ਸਿਰਸਾਹੀ। ਲੌਂਗੁ ਰੁ ਮੁਕਤਾ ਦੀਨਸਿ ਐਸੇ। ਖੋਜਿਯ ਜਗ ਪਈਅਹਿ ਨਹਿ ਤੈਸੇ ॥ ੩੩ ॥ ਜਿਨ ਕੀ ਸਭਿ ਕੀਰਤਿ ਦਿਸ਼ਿ ਚਾਰੀ। ਸੰਤ ਮਹੰਤਨਿ ਮਹਿਂ ਬਿਸਤਾਰੀ। ਜਹਿ ਕਹਿ ਸੁਨੀ ਨ ਛਾਨੀ⁵ ਅਹੈ। ਬ੍ਰਹਮ ਗਯਾਨੀ ਜਿਨ ਕੇ ਜਸੁ ਕਹੈਂ॥੩੪॥ਮੌਲਾ ਪਾਕ ਮਿਹਰ ਜਬਿ ਧਰੈ। ਤਬਿ ਸਤਿਗੁਰ ਕੇ ਦਰਸ਼ਨ ਕਰੈਂ-। ਇਮ ਚਿਤਵਤਿ ਬੀਤਯੋ ਚਿਰਕਾਲ। ਬਹੁਰ ਜੰਗ ਭਾ ਨੌਰੰਗ ਨਾਲ॥੩੫॥ ਸਿਰੀ ਨਗਰ ਤੇ ਚਲਿ ਕਰਿ ਆਯਹੁ। ਕੀਰਤਿ ਪੁਰਿ ਮੈਂ ਡੇਰਾ ਛਾਯਹੁ। ਪੂਰਬਲੇ ਪ੍ਰਸੰਗ ਚਿਤਆਏ।-ਮਿਲੌਂ ਅਬਹਿ ਸਤਿਗੁਰ ਜਿਸ ਥਾਏਂ-॥ ੩੬ ॥ ਸ੍ਰੀ ਹਰਿਰਾਇ ਸਿੱਖ ਜੋ ਤਹਾਂ। ਤਿਨਹਿ ਬੁਲਾਇ ਬੂਝਿਬੋ ਚਹਾ'ਕੌਨ ਦੇਸ਼ ਅਬਿ ਗੁਰੂ ਬਿਰਾਜੇਂ?।ਕਬਿਕੇ ਗਏ ਸਮੇਤ ਸਮਾਜੇ ?॥੩੭॥ਹਮਰੇ ਮੇਲ ਹੋਹਿ ਕੈ ਨਾਹੀ? ਕਹਹੁ ਸਕਲ, ਸੁਧਿ ਹੁਇ ਤੁਮ ਪਾਹੀਂ'। ਤਬਿ ਸਿੱਖਨਿ ਸਭਿ ਕਹਯੋ ਸੁਣਾਈ। 'ਬਿਤੇ ਦਿਵਸ ਕੁਛ, ਗੁਰੂ ਚਢਾਈ ॥ ੩੮ ॥ ਤੀਰ ਬਿਪਾਸਾ ਗੋਇੰਦਵਾਲ। ਮਾਝੇ ਦੇਸ਼ ਗਏ ਗੁਰ ਦਯਾਲੁ। ਆਪ ਮਿਲਿਨਿ ਕੀ ਲਾਲਸ ਧਰੋ। ਨਰ ਪਰਧਾਨ ਪਠਾਵਨਿ ਕਰੋ ॥ ੩੯ ॥ ਅਭਿਲਾਖਾ ਸੋ ਕਹੈ ਤੁਮਾਰੀ। ਸੁਧ ਪਾਵਹਿਂ ਜਬਿ ਗੁਰੂ ਅਗਾਰੀ।ਰਹੈਂ ਟਿਕੇ,ਨਹਿਂ ਇਤ ਉਤ ਹੋਇਂ।ਪ੍ਰੇਮ ਆਪ ਕੋ ਪਰਖਹਿ ਸੋਇ' ॥ ੪੦ ॥ ਦਾਰਸ਼ਕੋਹ ਸੁਨੀ ਸਿਖ ਬਾਨੀ। ਕੀਨਿ

¹ਜਿੱਤ ਲਿਆ। ²ਤਿਲਕਣਬਾਜ਼ੀ [ਫ਼ਾ:, ਫਿਹਲਪਾਏ ਇੱਕਣ। ਚਿੱਕੜ ਵਿਚ ਤਿਲਕਣ ਦਾ ਡਰ ਹੁੰਦਾ ਹੈ ਤਾਂ ਤੇ ਤਿਲਕਣ ਬਾਜ਼ੀ। ਪੰਜਾ:, ਚਲ੍ਹਾ=ਦਲਦਲ। ਪਤਲੇ ਚਿਕੜ ਦਾ ਥਾਂ]। ³ਨਾਸ਼ ਹੋਣ ਵਾਲਾ ਹੈ ਥੋੜੇ ਦਿਨ ਦਾ। ⁴ਧਰਮ ਦੀ ਪਾਤਸ਼ਾਹੀ। ⁵ਛਿਪੀ।

ਸਰਾਹਨਿ, ਨੀਕੇ ਮਾਨੀ। ਮੁੱਖਜ ਪਾਸ ਕੋ ਮਨੁਖ ਪਠਾਵਾਂ[1]। ਸਕਲ ਹਕੀਕਤ ਕੋ ਸਮੁਝਾਵਾ ॥ ੪੧ ॥ 'ਕ੍ਰਿਪਾ ਠਾਨਿ ਦਰਸ਼ਨ ਇਕ ਬਾਰੀ। ਮੋਕਹੁ ਦੇਹੁ, ਲਾਲਸਾ ਧਾਰੀ'। ਤੁਰਨ ਗਮਨਸੋ ਗੁਰ ਢਿਗ ਗਯੋ। ਸਕਲ ਪ੍ਰਸੰਗ ਸੁਨਾਵਤਿ ਭਯੋ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਦਾਰਾ ਬਖ਼ਸ਼ਹੁ' ਪ੍ਰਸੰਗ ਬਰਨਨ ਨਾਮ ਚੌਦਸ਼ਮੋ ਅੰਸੂ ॥ ੧੪ ॥

## ੧੫. [ਗੁਰੂ ਜੀ ਗੋਇੰਦਵਾਲ ਤੇ ਖਡੂਰ ਆਏ]।

ਦੋਹਰਾ ॥ ਸ਼੍ਰੀ ਸਤਿਗੁਰ ਹਰਿਰਾਇ ਜੀ ਕੀਰਤਿਪੁਰਿ ਕੋ ਛੋਰਿ। ਨਿਜ ਬਡਿਅਨਿ ਗੁਰ ਥਾਨ ਕੋ[2] ਦੇਖਨਿ ਮਾਝੇ ਓਰ ॥੧॥ ਚੌਪਈ॥ ਪਤਿਸ਼ਾਹਿਤ ਮੈਂ ਰੌਰਾ ਪਰੋ। ਸ਼ਾਹਿਜਹਾਂ ਕੇ ਸੁਤ ਜਬਿ ਲਰੋ।ਸ਼੍ਰੀ ਸਤਿਗੁਰ ਸਤੁੱਦ੍ਰਵ ਕੋ ਤਰਿ ਕੇ। ਸੈਨਾ ਸੰਗ ਸਕੇਲਨਿ ਕਰਿ ਕੈ ॥ ੨ ॥ ਦੇਸ਼ ਦੁਆਬਾ ਉਲੰਘੇ ਸਾਰੇ। ਬਾਜਤਿ ਦੁੰਦਭਿ ਜਾਤਿ ਅਗਾਰੇ। ਜ਼ਹੀ ਬਾਦਲੇ ਚਾਰੁ ਨਿਸ਼ਾਨ। ਫਹਿਰਤਿ ਆਗੇ, ਚਲਹਿਂ ਕਿਕਾਨ ॥ ੩ ॥ ਕਬਿ ਸਤਿਗੁਰ ਸਿਵਕਾ ਚਢਿ ਚਾਲੇਂ। ਕਬਹੁੰ ਤੁਰੰਗ ਅਰੁਢਿ ਬਿਸਾਲੇਂ। ਕਬਿ ਮਤੰਗ ਪਰ ਹੁਇਂ ਅਸਵਾਰ। ਸੰਗ ਵਾਹਿਨੀ ਕਿਤਿਕ ਹਜ਼ਾਰ ॥ ੪ ॥ ਸੁਭਟ ਕੁਦਾਵਤਿ ਚਲਹਿਂ ਤੁਰੰਗ। ਗੁਰੂ ਦਿਖਾਵਹਿਂ ਮਨਹੁੰ ਕੁਰੰਗ। ਇਮ ਗਮਨਤਿ ਗੇ ਪਾਸ ਬਿਪਾਸਾ। ਸਿੰਧੁ ਗਾਮਨੀ ਸੁਜਲ ਬਿਲਾਸਾ[3] ॥ ੫॥ ਨੌਕਾ ਕਰੀ ਸਕੇਲਨਿ ਸਾਰੀ। ਚਢਿ ਸੈਨਾ ਗਨ ਉਤਰੀ ਪਾਰੀ। ਅਹੈ ਤੀਰ ਪਰ ਗੋਇੰਦਵਾਲ। ਜਾਇ ਪਹੂੰਚੇ ਗੁਰੂ ਕ੍ਰਿਪਾਲ ॥ ੬ ॥ ਨਮੋ ਕਰੀ ਦੂਰਹਿ ਤੇ ਹੇਰਿ। ਗਏ ਬਾਪਕਾ ਪਰ ਗੁਰ ਫੇਰ। ਕਰਿ ਪੂਜਾ ਕੋ ਨੀਰ ਸ਼ਨਾਨੋ।ਅੰਮ੍ਰਿਤ ਜਲ ਪੁਨ ਕੀਨਸਿ ਪਾਨੋ ॥ ੭ ॥ ਸ਼੍ਰੀ ਮੁਖ ਸਾਥ ਮਹਾਤਮ ਕਹਾ। 'ਮੁਕਤਿ ਸਥਾਨ ਕਹਯੋ ਗੁਰ ਮਹਾਂ'। ਸ਼੍ਰੀ ਗੁਰ ਅਮਰ ਜੁ ਸੰਤਤਿ ਸਾਰੀ। ਜਹਿਂ ਕਹਿਂ ਤੇ ਨਿਜ ਨਿਕਟਿ ਹਕਾਰੀ ॥੮॥ ਸਿੱਖ ਆਦਿ ਕਰਿ ਬੰਦਨ ਭਲੇ। ਸ਼੍ਰੀ ਹਰਿਰਾਇ ਸੰਗ ਸਭਿ ਮਿਲੇ। ਕਿਰਤਨ ਕੌ ਕਰਿਵਾਇ ਅਗਾਰੇ। ਸਨੇ ਸਨੇ ਗੁਰ ਪੁਰੀ ਪਧਾਰੇ ॥੯॥ ਪ੍ਰੇਮ ਕਰੇ ਸੁਨਿਤੇ ਗੁਰਬਾਨੀ। ਭੱਲਜਨਿ ਕੀ ਕੁਲ ਬਸੇ ਮਹਾਨੀ। ਸ਼੍ਰੀ ਗੁਰੂ ਅਮਰਦਾਸ ਚੌਬਾਰੇ। ਜਹਾਂ ਬਸੇ ਬਹੁ ਬਰਖ ਗੁਜ਼ਾਰੇ ॥੧੦ ॥ ਤਹਾਂ ਗਏ ਸਤਿਗੁਰ ਹਰਿਰਾਇ। ਪ੍ਰਥਮ ਸੁਪਾਨਬਾਨ[4]

[1] ਪਾਰ ਰਹਿਣ ਵਾਲਾ ਮੁਖੀ ਪੁਰਸ਼ ਭੇਜਿਆ। [2] ਆਪਣੇ ਵਡੇ ਸਤਿਗੁਰਾਂ ਜੀ ਦੇ ਥਾਂ। [3] ਸਮੁੰਦਰ ਵਿਚ ਜਾਣ ਵਾਲੀ ਅਨੰਦ ਦਾਇਕ ਮਿੱਠੇ ਜਲ ਵਾਲੀ। [4] ਪਹਿਲੋਂ ਪਉੜੀਆਂ ਵਾਲੀ ਬਾਵੇਂ।

ਸਿਰ ਨਯਾਇ। ਚਰਨ ਧੂਰਿ ਮਸਤਕ ਪਰ ਲਾਈ। ਮਹਿਮਾ ਮਹਾਂ ਬਖਾਨਿ ਸੁਨਾਈ ॥ ੧੧ ॥ 'ਸ੍ਰੀ ਸਤਿਗੁਰੂ ਅਮਰ ਇਸ ਥਾਨ। ਇਹ ਰਜ ਕਰਤਿ ਪੁਨੀਤ ਮਹਾਨ'। ਭਏ ਸਥਿਤ ਆਗੈ ਚੌਬਾਰੇ। ਦੀਪ ਸੁ ਧੂਪ ਕੁਸਮ ਬਿਸਤਾਰੇ ॥ ੧੨ ॥ ਸੰਗਤਿ ਮੇਲ ਭਯੋ ਬਡਿ ਆਇ। ਭਈ ਭੀਰ ਬਹੁ, ਥਾਇੰ ਨ ਪਾਇ। ਬੈਠਿ ਗਏ ਸਤਿਗੁਰ ਦ੍ਰਿਢ ਆਸਨ। ਹੋਤਿ ਅਖੰਡ ਕੀਰ-ਤਨ ਭਾਸ਼ਨ[1] ॥ ੧੩ ॥ ਭਾਂਤਿ ਭਾਂਤਿ ਕੀ ਬਹੁ ਮਠਿਆਈ। ਕਰਹੈ ਤਿਹਾਵਲ ਨਰ ਸਮੁਦਾਈ। ਨੀਕੀ ਰੀਤਿ ਸਭਿਨਿ ਬਰਤਾਯੋ। ਭੂਸ਼ਨਿ ਧਰੇ ਸ਼ਬਦ ਮਨ ਲਾਯੋ ॥ ੧੪ ॥ ਸ਼੍ਰੀ ਗੁਰ ਅਮਰ ਜੁ ਸੰਤਤਿ ਆਈ। ਇਕਠੀ ਹੁਇ ਸਭਿ ਮਿਲਿ ਸਮੁਦਾਈ। ਗੁਰ ਨੇ ਨਿਜ ਗਰ ਸੰਗ ਲਗਾਈ। ਕਰਿ ਆਦਰ ਨਿਜ ਨਿਕਟਿ ਬਿਠਾਈ ॥੧੫॥ ਕੁਸ਼ਲ ਪ੍ਰਸ਼ਨ ਸਭਿਹਿਨਿ ਸੰਗ ਕੀਨੇ। ਸੂਖਮ ਬਸਤ੍ਰ ਪਹਿਰਿਬੇ ਦੀਨੇ। ਸਭਿਹਿਨਿ ਕੋ ਪੋਸ਼ਿਸ਼ ਪਹਿਰਾਈ। ਦਰਬ ਮੰਗਾਇ ਦਿਯੋ ਸਮੁਦਾਈ ॥ ੧੬ ॥ ਕਰਿ ਸੰਤੁਸ਼ਟ ਅਧਿਕ ਸਨਮਾਨੇ। ਨਮੋ ਠਾਨਿ ਕਰਿ ਪੁਨਿ ਤਿਸ ਥਾਨੇ। ਵਹਿਰ ਆਇ ਡੇਰੇ ਮਹਿ ਗਏ। ਖਾਨ ਪਾਨ ਕਰਿ ਪੁਨ ਸੁਪਤਏ ॥ ੧੭ ॥ ਜਾਮ ਜਾਮਨੀ ਤੇ ਪੁਨ ਜਾਗੇ। ਸਗਰੀ ਸੌਚ ਕਰਿਨਿ ਗੁਰ ਲਾਗੇ। ਨੀਰ ਬਾਵਲੀ ਕੋ ਮੰਗਵਾਏ। ਇਕ ਸੈ ਇਕ ਗਾਗਰ ਭਰਿ ਲਯਾਏ ॥੧੮॥ ਤਿਨ ਸਭਿ ਸੋਂ ਗੁਰ ਕੀਨਿ ਸ਼ਨਾਨ। ਹੁਇ ਏਕਾਕੀ ਠਾਨਯੋ ਧਯਾਨ। ਨਿਜ ਸਰੂਪ ਮਹਿਂ ਬ੍ਰਿਤੀ ਟਿਕਾਈ। ਆਨੰਦ ਮਗਨ ਭਏ ਗੋਸਾਈਂ ॥ ੧੯॥ ਪ੍ਰਾਤਿ ਹੋਤਿ ਬਿਕਸੇ ਦ੍ਰਿਗ ਕੰਜ। ਨਮੋ ਕਰੀ ਮਿਲਿ ਸੇਵਕ ਪੁੰਜ। ਇਕ ਸੈ ਏਕ ਪਾਟ ਕੋ[2] ਜਾਮਾ। ਸੂਖਮ ਬਹੁਤ ਸੇਤ ਅਭਿਰਾਮਾ ॥ ੨੦ ॥ ਪਹਿਰਨਿ ਤਨ ਮਹਿ ਤਬਿਹੂੰ ਕਰਯੋ। ਸਿਪਰ ਖੜਗ ਕੋ ਆਗੈ ਧਰਯੋ। ਤਰਕਸ਼ ਧਨੁ ਜੁਤਿ ਸ਼ਸਤ੍ਰ ਬਿਸਾਲਾ। ਧਾਰਨ ਕਰੇ ਚਾਰੁ ਸਭਿ ਦਯਾਲਾ ॥ ੨੧ ॥ ਤਹਿਂ ਤੇ ਪੁਰਿ ਦਿਸ਼ਿ ਸੀਸ ਨਿਵਾਯਹੁ। ਸ਼੍ਰੀ ਗੁਰ ਅਮਰ ਨਾਮ ਸਿਮਰਾਯਹੁ। ਅਸੁ ਅਰੂਢਿ ਹੁਇ ਚਲੇ ਅਗਾਰੀ। ਦੁੰਦਭਿ ਬਜਯੋ ਭਈ ਧੁਨਿ ਭਾਰੀ ॥ ੨੨ ॥ ਕਛੁ ਤੋਪਨਿ ਕੀ ਸ਼ਲਖ ਚਲਾਈ। ਚਲਯੋ ਨਕੀਬ ਬੁਲਤਿ ਅਗਵਾਈ। ਚਲੇ ਤੁਰੰਗਮ ਛੁਟ ਗਮਨੰਤੇ। ਖੁਰ ਸੋਂ ਅਵਿਨੀ ਸ਼ਬਦ ਉਠੰਤੇ ॥ ੨੩॥ ਉਲੰਘੇ ਪੰਥ ਸਗਲ ਤਤਕਾਲ। ਮਹੁੰਚੇ ਜਾਇ ਖਡੂਰ ਕ੍ਰਿਪਾਲ। ਗ੍ਰਾਮ ਵਹਿਰ ਡੇਰਾ ਕਰਿਵਾਇ।

[1] ਕੀਰਤਨ ਦਾ ਉਚਾਰ। [2] ਇਕ ਸੈ ਇਕ ਪੱਲੇ ਦਾ।

ਉਤਰੀ ਸੈਨ ਥਿਰੀ ਸਮੁਦਾਇ ॥ ੨੪ ॥ ਆਪ ਉਤਰ ਕਰਿ ਸ੍ਰੀ ਹਰਿ-ਰਾਇ। ਗਏ ਗੁਰੂ ਅੰਗਦ ਕੀ ਥਾਇੰ। ਦੁਖ ਸੁਖ ਤੇ ਜੋ ਨਿਤ ਨਿਰਬਾਨ[1]। ਮੁਕਤਿ ਰੂਪ ਸ੍ਰੀ ਗੁਰੁ ਭਗਵਾਨ ॥ ੨੫ ॥ ਪ੍ਰਥਮੇ ਜਾਇ ਪ੍ਰਦਖਨਾ ਕਰੀ। ਕਰ ਸੌਂ ਲਈ ਧੂਰਿ ਸਿਰ ਧਰੀ। ਦੀਪਕ ਬ੍ਰਿੰਦ ਘ੍ਰਿਤ ਕੇ ਬਾਰੇ। ਧੂਪ ਧੁਖਾਇ ਸੁਗੰਧਤਿ ਸਾਰੇ ॥ ੨੬ ॥ ਸੁਮਨਸ ਮਾਲਾ[2] ਤਹਿੰ ਲਰਕਾਈ। ਪੂਜਨ ਕਰੇ ਸੁ ਗ੍ਰੀਵ ਨਿਵਾਈ। ਸਨਮਾਨਤਿ ਗੁਰ ਅੰਗਦ ਅੰਸ। ਕਰੀ ਹਕਾਰਨਿ ਮਹਾਂ ਪ੍ਰਸ਼ੰਸ ॥ ੨੭ ॥ ਉਠਿ ਕਰਿ ਸਗਰੇ ਗਰੇ ਲਗਾਏ। ਪ੍ਰਥਮੇ ਦਯੋ ਦਰਬ ਸਮੁਦਾਏ। ਭਾਉ ਭਗਤਿ ਸਭਿ ਕੀ ਬਹੁ ਕੀਨਿ। ਪੌਸ਼ਿਸ਼ ਬਹੁ ਪਹਿਰਨਿ ਕੌ ਦੀਨਿ ॥ ੨੮ ॥ ਕੁਸ਼ਲ ਪੂਛ ਕਰਿ ਕੈ ਸਨਮਾਨਾ। ਬਹੁਰ ਮੰਗਾਯੋ ਬਹੁ ਪਕਵਾਨਾ। ਸਭਿਹਿਨਿ ਕੋ ਬੈਠਾਇ ਅਚਾਵਾ। ਪਰਮ ਪ੍ਰਸੰਨ ਹੋਇ ਤਿਨ ਖਾਵਾ ॥੨੯॥ ਪੁਨ ਤਿਨ ਕੋ ਸਗਰੋ ਬਿਵਹਾਰ। ਬੂਝਨ ਕੀਨਸਿ ਸਰਬ ਪ੍ਰਕਾਰ। ਸਗਰੀ ਸੰਗਤਿ ਜੇਤਿਕ ਆਈ। ਸਭਿਨਿ ਦੇਗ ਤੇ ਭੋਜਨ ਖਾਈ ॥੩੦॥ ਜਾਮ ਜਾਮਨੀ ਲਗਿ ਸਭਿ ਪੋਸੇ[3]। ਦਾਨ ਮਾਨ ਦੇ ਕਰਿ ਸੰਤੋਸੇ[4]। ਭੂਮ ਆਸਨ ਪਰ ਸ੍ਰੀ ਹਰਿਰਾਇ। ਖਾਨ ਪਾਨ ਕਰਿ ਕੈ ਤਿਸ ਥਾਇੰ ॥੩੧॥ ਸ੍ਰੀ ਅੰਗਦ ਇਸਥਾਨ ਅਗਾਰੀ। ਬੈਠੇ ਸਗਰੀ ਨਿਸਾ ਗੁਜ਼ਾਰੀ। ਕਿਰਤਨ ਭਜਨ ਅਖੰਡ ਭਯੋ ਹੈ। ਬਹੁ ਸੰਗਤਿ ਕੋ ਮੇਲ ਥਿਯੋ ਹੈ ॥੩੨॥ ਇਕ ਸਿਮਰਨ ਦੂਜੇ ਗੁਰ ਦਰਸ਼ਨ। ਕਰਹਿ ਸਿੱਖ ਸੰਗਤਿ ਉਰ ਹਰਸ਼ਨ[5]। ਰਹੀ ਜਾਮਨੀ ਜਬਿਹੂੰ ਜਾਮ। ਉਠੇ ਗੁਰੂ ਆਨੰਦ ਕੇ ਧਾਮ ॥ ੩੩ ॥ ਨਿਤ ਕੀ ਕ੍ਰਿਯਾ ਕਰੀ ਇਸ਼ਨਾਨੇ। ਇਕ ਸੌ ਇਕ ਗਾਗਰ ਜਲ ਆਨੇ। ਹੋਤਿ ਪ੍ਰਭਾਤਿ ਚਢਨਿ ਕੀ ਤਯਾਰੀ। ਸੈਨਾ ਕੋ ਸ੍ਰੀ ਗੁਰੂ ਉਚਾਰੀ ॥ ੩੪ ॥ ਜ਼ੀਨ ਤੁਰੰਗਨਿ ਪਾਵਨਿ ਲਾਗੇ। ਭਟ ਭੇ ਸਨਧ ਪਹਿਰਿ ਤਨ ਬਾਗੇ[6]। ਕਰਿ ਤਯਾਰੀ ਗੁਰ ਭਏ ਅਰੂਢਿ। ਕੌਨ ਲਖੈ ਜਿਨ ਆਸ਼ੈ ਗੂਢਿ ॥੩੫॥ ਦਾਰੇ ਕੀ ਉਰ ਪ੍ਰੀਤਿ ਬਿਚਾਰੀ। ਹਾਂਟਥੇ ਤਯਾਰ ਕਰੀ ਅਸਵਾਰੀ। ਇਤਨੇ ਮਹਿੰ ਸਊਰ ਚਲਿ ਆਯੋ। ਨਿਕਟਿ ਹੋਇ ਕਰਿ ਸੀਸ ਨਿਵਾਯੋ ॥ ੩੬ ॥ ਦਿਯੋ ਸ਼ੌਕ ਨਾਮਾ[7] ਤਿਨ ਫੇਰਿ। ਲਿਖਯੋ ਭਾਉ ਤੇ ਪ੍ਰੇਮ ਘਨੇਰ[8]:-'ਤੁਮ

[1] ਮੁਕਤ, ਅਤੀਤ। [2] ਫੁਲਾਂ ਦੀਆਂ ਮਾਲਾਂ। [3] ਰਜਾਏ। [4] ਪ੍ਰਸੰਨ ਕੀਤੇ। [5] ਪ੍ਰਸੰਨ ਚਿਤ ਹੋਕੇ। [6] ਸੂਰਮੇ ਪੁਸ਼ਾਕੇ ਪਹਿਨਕੇ ਤਿਆਰ ਹੋਏ। [7] ਭਾਵ ਪ੍ਰੇਮ ਪੱਤ੍ਰਾ' (ਜਿਸ ਵਿਚ) ਸ਼ਰਧਾ ਤੇ ਪ੍ਰੇਮ ਲਿਖਿਆ ਸੀ।

ਦਰਸ਼ਨ ਕੋ ਚਿਤ ਉਮਗਾਯੋ।ਚਾਹਤਿ ਰਹਯੋ ਨ ਅਵਸਰ ਪਾਯੋ ॥੩੭॥ ਮੈਂ ਅਬਿ ਆਵਤਿ ਹੌਂ ਇਸ ਦੇਸ਼। ਦਿਹੁ ਦਰਸ਼ਨ ਮਨ ਪ੍ਰੇਮ ਬਿਸ਼ੇਸ਼। ਘਾਟ ਬਿਪਾਸਾ ਮੈਂ ਚਲਿ ਆਯੋ। ਨਹੀਂ ਬਿਲਮ ਮੁਝ ਕੋ ਲਖਿ ਪਾਯੋ ॥ ੩੮ ॥ ਇਤ ਉਤ ਕਿਤੇ ਦੂਰ ਜੇ ਹੋਹੁ। ਕ੍ਰਿਪਾ ਧਾਰਿ ਦਿਹੁ ਦਰਸ਼ਨ ਮੋਹੁ। ਲਾਰ ਲਗਯੋ[1] ਨੌਰੰਗ ਕੋ ਲਸ਼ਕਰ। ਆਵਤਿ ਉਮਡਯੋ ਜਨੋਂ ਬਡ ਜਲਧਰ[2] ॥ ੩੯॥ਨਾਂਹਿ ਤ ਮੈਂ ਆਵਤਿ ਜਿਤ ਹੋਤੇ।ਤੁਮ ਦਰਸ਼ਨ ਤੇ ਅਨੰਦ ਉਦੋਤੇ'। ਸੁਨਯੋ ਸ਼ੋਕਨਾਮਾ ਹਟਿ ਚਲੇ। ਗੋਇੰਦਵਾਲ ਪੰਥ ਜੋ ਭਲੇ ॥੪੦॥ ਦਾਰ-ਸ਼ਕੋਹ ਜੁ ਦੂਤ ਪਠਾਵਾ। ਗਮਨਤਿ ਬੂਝਨਿ ਹੇਤੁ ਅਲਾਵਾ। 'ਕਿਹ ਥਲ ਵਲੀਅਹਦ ਕੋ[3] ਛੋਰਿ ?। ਆਇ ਪਹੁੰਚਯੋ ਹਮਰੀ ਓਰ?' ॥ ੪੧ ॥ ਸੁਨਿ ਤਿਸ ਨੈ ਸਭਿ ਕਹਯੋ ਬਨਾਇ।'ਤਜਿ ਸ੍ਰੀ ਨਗਰ ਤਟੇ ਉਤਰਾਇ।ਕੀਰਤਪੁਰਿ ਰਾਵਰਿ ਇਸਥਾਨੇ। ਨਿਸ ਬਿੱਸ੍ਰਾਮਤਿ[4] ਕੂਚ ਪਯਾਨੇ ॥ ੪੨ ॥ ਲਗਯੋ ਅਨੁਵਨਿ ਮੋਹਿ ਪਠਾਯੋ। ਅਧਿਕ ਬੇਗ ਕਰਿ ਮੈਂ ਇਤਿ ਆਯੋ। ਮਮ ਪੀਛੇ ਹੀ ਆਵਤਿ ਸੋਇ। ਤੀਰ ਬਿਪਾਸਾ ਦੇਰਿ ਨ ਕੋਇ ॥੪੩॥ ਇਤ ਤੇ ਕ੍ਰਿਪਾ ਕਰੇ ਤੁਮ ਚਾਲੇ। ਉਤ ਤੇ ਆਇ ਮਿਲੈਂ ਸੁਖ ਨਾਲੇ'। ਇਮ ਬੂਝਤਿ ਗਮਨੇ ਮਗ ਜਾਇ। ਸ੍ਰੀ ਸਤਿਗੁਰ ਪੂਰਨ ਹਰਿਖਾਇ ॥ ੪੪ ॥ ਆਇ ਪਹੂਚੇ ਗੋਇੰਦਵਾਲ।ਦੁੰਦਭਿ ਬਾਜਤਿ ਚਮੂੰ ਬਿਸਾਲ। ਉਤਰੇ ਕੂਲ ਬਿਪਾਸਾ ਹੇਰੇ॥ ਜੁਤਿ ਬਿਸਤਾਰ ਸੈਨ ਕੇ ਡੇਰੇ॥੪੫॥ਦੋਹਰਾ॥ਸਿਖ ਸੇਵਕ ਪੁਰਿ ਗ੍ਰਾਮ ਢਿਗ ਲੀਨੇ ਸਕਲ ਬੁਲਾਇ।ਆਯੁਧ ਧਾਰੀ ਸੂਰਮੇ ਦਾਸ ਭਏ ਸਮੁਦਾਇ॥੪੬॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸ੍ਰੀ ਹਰਿਰਾਇ ਗੋਇੰਦਵਾਲ ਪਹੁਚ ਆਗਵਨ' ਪ੍ਰਸੰਗ ਬਰਨਨੰ ਨਾਮ ਪੰਚ ਦਸਮੋ ਅੰਸੂ ॥ ੧੫ ॥

## ੧੬. [ਦਾਰਾ ਤੇ ਗੁਰੂ ਜੀ ਦਾ ਮੇਲ]।

ਦੋਹਰਾ ॥ ਕੀਰਤਿ ਪੁਰਿ ਡੇਰਾ ਕਿਯੋ ਜਸੁ ਗੁਰ ਕੋ ਸੁਨਿ ਕਾਨ। ਉਰ ਹਰ-ਖਯੋ ਸੁਖ ਕੋ ਲਹਯੋ ਦਾਰਸ਼ਕੋਹ ਸੁਜਾਨ ॥ ੧ ॥ ਚੌਪਈ ॥ ਅਪਨੇ ਉਮਰਾ-ਵਨਿ ਕੇ ਸਾਥ। ਬੋਲਯੋ ਤਬਹਿ 'ਸੁਨੀ ਮੈਂ ਗਾਥ। ਸ੍ਰੀ ਨਾਨਕ ਭੇ ਪੀਰਨਿ ਪੀਰ। ਜਿਨ ਮਹਿਂ ਅਜ਼ਮਤ ਮਹਾਂ ਗੰਭੀਰ॥੨॥ ਬਹੁ ਲੋਕਨਿ ਕੋ ਦੀਨਸਿ ਗ੍ਯਾਨ।ਕਰੇ ਉਧਾਰਨਿ ਬਿਦਤ ਜਹਾਨ। ਗਾਦੀ ਪਰ ਤਿਨ ਤੇ ਪਸ਼ਚਾਤ, ਜੋ ਬੈਠੇ ਤਿਸ ਜਸੁ ਅਵਿਦਾਤ[5] ॥ ੩ ॥ ਸੰਤ ਅਨੇਕ ਬੇਸ ਕੇ ਮਿਲੇ। ਜਹਾਂ

---

[1]ਨਾਲ ਲੱਗਾ।(ਅ)(ਪਿਛੇ) ਕਤਾਰ ਬੰਨ੍ਹੀ। [2]ਬੱਦਲ। (ਅ) ਸਮੁੰਦ੍ਰ। [3]ਦਾਰ ਸ਼ਕੋਹ ਨੂੰ। [4]ਅਰਾਮ ਕਰਕੇ। [5]ਉੱਜਲ।

ਪ੍ਰਸੰਗ ਇਨਹੁੰ ਕਾ ਚਲੈ। ਤਹਿੰ ਤਹਿੰ ਸੁਜਸੁ ਸਕਲ ਨੇ ਕਹਯੋ। ਬਹੁ ਲੋਕਨਿ ਸ਼ੁਭ ਮਾਰਗ ਲਹਯੋ ॥੪॥ ਹਮਰੇ ਪਿਤਾ ਪਿਤਾਮੇ ਕੇਰੇ। ਹੁਤੇ ਪੀਰ ਅਜ਼ਮਤੀ ਬਡੇਰੇ। ਇਸ ਘਰ ਕੀ ਰਾਖਤਿ ਵਡਿਆਈ। ਮਿਲਿ ਮੁਰੀਦ ਸਮ ਗ੍ਰੀਵ ਨਿਵਾਈ ॥ ੫ ॥ ਰੱਜੁ ਸ਼ਰ੍ਹਾ[1] ਜਿਨਹੁੰ ਗਰ ਪਰੀ।ਮੂਢ ਮੁਲਾਨਿ[2] ਸੁ ਚਰਚਾ ਕਰੀ। ਬਨੇ ਅਸੂਯਕ[3] ਗ੍ਯਾਨ ਬਿਹੀਨੇ। ਜਥਾ ਅੰਧ ਕਰ ਮਾਣਿਕ ਲੀਨੇ ॥੬॥ ਭਏ ਪ੍ਰਭਾਤੀ, ਚਲੈਂ ਅਗੇਰੇ। ਮਿਲਿ ਕਰਿ ਸੁਨਿ ਹੈਂ ਬਾਕ ਭਲੇਰੇ। ਸੰਤਨਿ ਕੋ ਮਿਲਬੋ ਸੁਖਦਾਨੀ। ਜਗ ਮਹਿੰ ਜਿਸ ਕੇ ਕੋ ਨ ਸਮਾਨੀ'[4] ॥ ੭ ॥ ਇਮ ਕਹਿ ਦਾਰਸ਼ਕੋਹੁ ਸੁਜਾਨਾ। ਨਿਸਾ ਬਾਸ ਕੀਨਸਿ ਤਿਸ ਥਾਨਾ। ਖਾਨ ਪਾਨ ਕਰਿ ਕੈ ਸਭਿ ਭਾਂਤੀ। ਭਈ ਬਿਤੀਤ ਜਥਾ ਸੁਖ ਰਾਤੀ ॥ ੮ ॥ ਪ੍ਰਾਤਿ ਉਠਯੋ ਕਰਿ ਸੌਚ ਸ਼ਨਾਨਾ। ਕਛੁ ਉਪਨਿਖਦ ਪਾਠ ਮੁਖ ਠਾਨਾ।ਸਗਲ ਨੇਮ ਕਰਿ ਕੈ ਨਿਤ ਕੇਰੇ। ਅਲਪ ਅਹਾਰ ਅਚਯੋ ਜਲ ਫੇਰੇ ॥ ੯ ॥ ਕਰੇ ਕੂਚ ਸਤੱਦ੍ਰਵ ਕੋ ਤਰਯੋ। ਤੂਰਨ ਪੰਥ ਪਯਾਨਾ ਕਰਯੋ।ਪਾਰ ਬਿਪਾਸਾ ਉਤਰਯੋ ਤੀਰ।ਪੰਚ ਹਜ਼ਾਰਨਿ ਲਸ਼ਕਰ ਭੀਰ॥੧੦॥ ਸ੍ਰੀ ਹਰਿਰਾਇ ਹੁਤੇ ਜਿਸ ਥਾਈਂ। ਸੁਧਿ ਨਿਜ ਮਿਲਿਬੇ ਪ੍ਰਥਮ ਪਠਾਈ। ਛੋਰੋ ਸੁ ਤਜਾਰਿ ਆਪ ਪੁਨ ਪਾਛੈ।ਲੇ ਕਰਿ ਦਿਪਤਿ ਜਵਾਹਰ ਆਛੈ॥੧੧॥ ਬਹੁਤ ਮੋਲ ਕੇ ਬਸਤ੍ਰ ਸੁਹਾਏ। ਚਲਯੋ ਸੁ ਸ਼ੀਲ[5] ਜਾਂਹਿ ਅਧਿਕਾਏ। ਸਨੇ ਸਨੇ ਮਗ ਮੇਂ ਪਗ ਧਾਰਿ। ਪਹੁੰਚਯੋ ਸਤਿਗੁਰ ਕੇ ਦਰਬਾਰ ॥ ੧੨ ॥ ਢੋਇ ਰਕੇਬੀ ਕੇਰ ਮਝਾਰ। ਧਰੇ ਜਵਾਹਰ ਅਰੁ ਦੀਨਾਰ। ਕਛੁਕ ਨੰਮ੍ਰਿ ਹੁਇ ਬੈਠਯੋ ਪਾਸ। ਪਹਿਰੇ ਭੂਖਨ ਰਹਯੋ ਪ੍ਰਕਾਸ਼ ॥ ੧੩ ॥ ਦੀਰਘ ਸ਼ਮਸ਼ ਬਦਨ ਪਰ ਸ਼ਯਾਮੂ[6]। ਸਿਰ ਪਰ ਕੁਲਹਿ ਦਿਪਹਿ ਅਭਿਰਾਮੂ। ਅਪਨ ਸਰੂਪ ਸਮੁਝਿਬੇ ਹੇਤੁ। ਬੋਲਯੋ ਦਾਰਸ਼ਕੋਹ ਸੁਚੇਤੁ ॥੧੪॥ 'ਬਹੁ ਸੰਤਨਸੋਂ ਗੋਸ਼ਟ ਮੇਰੀ। ਲਖਨਿ ਬ੍ਰਹਮ ਕਉ ਇੱਛ ਅਛੇਰੀ। ਸਭਿਹਿਨਿ ਮੋਕਹੁ ਭਲੇ ਬਤਾਯੋ। ਪਾਪ ਪੁੰਨ ਜਿਸ[7] ਛੁਵਨਿ ਨ ਪਾਯੋ ॥੧੫॥ ਸਭਿ ਕੇ ਬੀਚ, ਅਲੇਪ ਸਭਿਨਿ ਤੇ। ਪਦਮਪੱਤ੍ਰ ਜਿਮ ਰਹਤਿ ਜਲਨ ਤੇ'[8]।ਸਭਿ ਸੂਖਮ ਤੇ ਸੂਖਮ ਜੋਇ।ਦੂਰਯੋ ਅਗੋਚਰ ਲਖਯੋ ਨ ਕੋਇ।੧੬॥ਜੋ ਮਹਾਨ ਤੇ ਅਤਿ ਮਹੀਯਾਨੇ। ਬਿਦਤਹੁੰ ਤੇ ਅਤਿ ਬਿਦਤ ਬਖਾਨੇ। ਫੁਰਨ ਪਲਕ ਕੋ ਜਿਸ

---

[1]ਸ਼ਰ੍ਹਾ ਦੀ ਰੱਸੀ। [2]ਮੂਰਖ ਮੁਲਾਣਿਆਂ ਨੇ। [3]ਨਿੰਦਕ। ਈਰਖਾਲੂ। [5]ਨੇਕੀ, ਧਰਮ ਭਾਵ। [6]ਕਾਲਾ ਝਾੜੂ। [7]ਭਾਵ ਜਿਸ ਬ੍ਰਹਮ ਨੂੰ। [8]ਜਿਵੇਂ ਕਵਲ ਦੇ ਪੱਤੇ ਪਾਣੀਆਂ ਤੋਂ (ਅਲੇਪ) ਰਹਿੰਦੇ ਹਨ।

ਬਿਨ ਨਾਂਹੀ। ਦੀਨਸਿ ਚੇਤਨਤਾ ਸਭਿ ਮਾਂਹੀ ॥੧੭॥ ਇੰਦ੍ਰਯਾਦਿਕ ਜਿਸ ਭੇਦ ਬਖਾਨੇ। ਇਕਰਸ ਸਦਾ ਸੁ ਗਗਨ ਸਮਾਨੇ। ਸੁਗਤਿ, ਸਜਾਤਿ, ਬਿਜਾਤੀ ਭੇਦ ਨ[੧]। ਦੇਸ਼ ਕਾਲ ਵਸਤੂ ਜੁ ਪ੍ਰਛੇਦ ਨ[੨] ॥੧੮॥ ਚਾਰਹੁੰ ਬੇਦ ਕਰਹਿ ਸੁ ਬਤਾਵਨਿ। ਜੋ ਉੱਤਮ ਉਪਨਿਸ਼ਦੇਂ ਪਾਵਨ[੩]। ਬੀਚ ਪਾਰਸੀ ਸਭਿ ਲਿਖਵਾਈ। ਆਦਿ ਅੰਤ ਲੌ ਨੀਕ ਬਨਾਈ॥ ੧੯ ॥ ਸਕਲ ਪਠੀ ਮੈਂ ਭਲੇ ਬਿਚਾਰੀ। ਸਾਰ ਅਸਾਰ ਜਨਾਵਤਿ ਸਾਰੀ। ਭੇਟੇ[੪] ਬਹੁ ਉੱਤਮ ਸੰਨਯਾਸੀ। ਕ੍ਰਿਪਾ ਠਾਨਿ ਭਾਖਯੋ ਮੁਝ ਪਾਸੀ ॥ ੨੦ ॥ ਮੁਰਸ਼ਦ ਮੀਆਂ-ਮੀਰ ਮਹਾਨਾ। ਜਿਸ ਕੀ ਮਿਹਰ ਹਤਯੋ ਅੱਗਯਾਨਾ। ਤਿਨ ਕੋ ਸੰਗ ਭਯੋ ਮੁਝ ਨੀਕਾ। ਜਨਮ ਮਰਨ ਕਾਟਯੋ ਦੁਖ ਜੀਕਾ॥ ੨੧ ॥ ਤਿਨ ਢਿਗ ਮੈਂ ਅੱਭ੍ਯਾਸ ਕਮਾਵਾ। ਅੰਤਰ ਬ੍ਰਿਤੀ ਮੋਹਿ ਮਨ ਲਾਵਾ। ਕੀਨਸਿ ਬਹੁ ਸੰਤਨਿ ਕੀ ਸੰਗਤਿ। ਬੈਠਤਿ ਰਹਯੋ ਤਿਨਹੁੰ ਕੀ ਪੰਗਤਿ ॥ ੨੨ ॥ ਨਿਸ ਦਿਨ ਇਮ ਮੁਝ ਕੋ ਸਭਿ ਜਾਨਯੋ। ਮਿਲਿ ਤੁਰਕਨਿ ਰੌਰਾ ਬਹੁ ਠਾਨਯੋ। -ਦੀਨ ਸ਼ਰਾ ਤੇ ਹੋਯਹੁ ਬਾਹਰ-। ਜਹਿਂ ਕਹਿਂ ਕਰੈਂ ਮੁਲਾਨੇ ਜ਼ਾਹਰ॥੨੩॥ ਤਬਿ ਨੁਰੰਗ ਬਾਦੀ ਜੁ ਕੁਸ਼ੀਲ[੫]। ਹਿਤ ਸਮੁਝਾਵਨਿ ਪਠਯੋ ਵਕੀਲ। ਜੀਵ ਨਰਕ ਮਹਿ ਜਯੋਂ ਦੁਖ ਪਾਵੈਂ।ਨਿਕਸੈ ਹੋ ਨ,ਰਖੈਂ ਸਮੁਝਾਵੈਂ[੬] ॥੨੪ ॥ ਤਿਮ ਮੁਝ ਕੋ ਕਹਿ ਬੁੱਧਿ ਬਤਾਵੈਂ। ਮੰਦ ਮਤੀ ਕੁਛ ਨਹੀ ਲਖਾਵੈਂ। ਮੈਂ ਤਿਨ ਕਉ ਗਹਿ ਗਹਿ ਕਹਿ ਮਤੀ[੭]। ਦਿਏ ਛੋਰਿ ਪੁਨ ਮੂਰਖ ਅਤੀ ॥ ੨੫ ॥ ਨਿੰਦਾ ਕਰਹਿ ਸਗਲ ਤੁਰਕਾਨਾ। ਬੀਧੇ ਸ਼ਰ੍ਹਾ ਫਾਸਿ, ਬੁਧਿ ਹਾਨਾ। ਮੈਂ ਤਿਨ ਕੀ ਕਬਿ ਏਕ ਨ ਮਾਨੀ। ਕੁਮਤਿ ਨਾਰਕੀ ਤਨ ਅਭਿ-ਮਾਨੀ[੮] ॥੨੬॥ ਸੰਤਨਿ ਕੀ ਕਰੁਨਾ ਮੁਝ ਹੋਈ। ਐਸੇ ਬਿਘਨ ਛੁਵੇ ਨਹਿਂ ਕੋਈ। ਬਧੈ ਲਾਲਸਾ ਨਿਤ ਅਧਿਕਾਈ।ਹੁਇ ਸਰੂਪ ਮੈਂ ਨਿਸ਼ਚਲਤਾਈ ॥ ੨੭ ॥ ਮਿਥਯਾ ਜਗ ਕੇ ਦੁਖ ਸੁਖ ਜੋਈ ॥ ਅਗਨੀ ਸਮ ਦਹੀਯਤਿ ਸਭਿ ਕੋਈ। ਤੁਮ ਅਬਿ ਕ੍ਰਿਪਾ ਕਰਹੁ ਅਸ ਹੋਹੀ। ਤਿਨ ਕੀ ਆਂਚ ਨ ਲਾਗਹਿ ਮੋਹੀ ॥ ੨੮ ॥ ਨਿਜ ਸਰੂਪ ਮਹਿ ਥਿਰਤਾ ਪਾਵਉਂ। ਜਿਸ ਤੇ

[੧]ਦੇਖੋ ਰਾਸ ੫ ਅੰਸੂ ੪੧ ਅੰਕ ੨੮ ਤੋਂ ਅੱਗੇ। [੨]ਦੇਸ਼, ਕਾਲ ਤੇ ਵਸਤੂ ਤੋਂ, ਜੋ ਟੁੱਟਿਆ ਨਹੀਂ। [੩]ਜੋ ਉੱਤਮ ਉਪਨਿਸ਼ਦਾਂ ਪਵਿਤ੍ਰ ਹਨ। [੪]ਮਿਲਿਆ ਹਾਂ। [੫]ਬਕਵਾਸੂ ਤੇ ਖੋਟੇ ਸੁਭਾਉ ਵਾਲਾ ਨੁਰੰਗਾ। [੬]ਜਿਵੇਂ ਨਰਕ ਵਿਚ (ਗਿਰੇ) ਜੀਵ (ਬੜਾ ਹੀ) ਦੁੱਖ ਪਾਉਂਦੇ ਹੈ ਵੀ ਨਿਕਲਨ ਨੂੰ ਨਾ (ਕਰਨ, ਸਗੋਂ ਹੋਰਨਾਂ ਨੂੰ ਬੀ ਵਿੱਚ) ਰੱਖਣ ਵਾਸਤੇ ਸਮਝਾਵਣ। [੭]ਮੈਂ ਉਨ੍ਹਾਂ ਨੂੰ ਫੜ੍ਹ ਫੜ੍ਹ ਕੇ ਮੋੜ ਕਹੀ (ਪਰ ਅੰਤ)। [੮]ਦੇਹ ਅਭਿਮਾਨ ਵਾਲੇ।

ਜਨਮ ਰੁ ਮਰਨ ਮਿਟਾਵਉਂ¹। ਉਪਜੈ ਬ੍ਰਹਮ ਬਿਖੈ ਬਿਸਵਾਸ। ਕਟਹਿ ਪੁਰਾਤਨ ਦੁਬਿਧਾ ਫਾਸ ॥ ੨੯ ॥ ਬ੍ਰਹਮ ਸਰੂਪ ਬ੍ਰਿਤੀ ਥਿਤ ਹੋਇ। ਤਨ ਹਉਂਮੈ ਤਜਿ ਲਹਿ ਸੁਖ ਸੋਇ। ਮਿਟਹੁ ਅਨਿਕਤਾ¹ ਮਨ ਮੇਰੇ ਕੀ। ਹੋਹਿ ਸਫਲਤਾ ਤੁਮ ਹੇਰੇ ਕੀ ॥ ੩੦ ॥ ਅਪਰ ਜਾਚਨਾ ਕਰੌਂ ਨ ਕੋਈ। ਆਦਿ ਰੁ ਅੰਤ ਸਮੈਂ ਤਜਿ ਹੋਈ²। ਨਾਸ਼ਵੰਤ ਜੋ ਸੁਖ ਜਗ ਕੇਰੋ। ਜਿਸ ਜਾਚਨਿ ਕੋ ਨਹਿਂ ਮਨ ਮੇਰੋ ॥੩੧॥ ਤਨ ਧਰਿਬੇ ਕੇ ਜੋ ਬਿਵਹਾਰ। ਪ੍ਰਾਪਤਿ ਪਰਾਲਬਧ ਅਨੁਸਾਰ। ਤਿਨਕੋ ਜਤਨ ਕਰਨਿ ਹੈ ਬਾਦ। ਹਾਨ ਲਾਭ ਸ਼ੋਕਦ ਅਹਿਲਾਦ³ ॥੩੨॥ ਸਹਜ ਸੁਭਾਇਕ ਜਿਮ ਚਲਿ ਆਵੈ। ਹਰਖ ਸੋਗ ਬਿਨ ਤਥਾ ਬਿਤਾਵੈ। ਕਰਨਿ ਉਪਾਇ ਲਖਨੇ ਮੈਂ ਨੀਕੇ। ਜਿਸ ਤੇ ਕਟਹਿ ਕਸ਼ਟ ਨਿਤ ਜੀ ਕੇ ॥੩੩॥ ਯਾਂਤੇ ਲਾਲਸ ਅਹੈ ਹਮਾਰੀ। ਪ੍ਰਾਪਤਿ ਹੋਵਹਿ ਕ੍ਰਿਪਾ ਤੁਮਾਰੀ। ਸ੍ਰੀ ਨਾਨਕ ਤੇ ਬਹੁ ਬਰੁਸਾਏ। ਸਭਿ ਜਗ ਮਹਿਂ ਜਸ ਜਿਨ ਕੋ ਛਾਏ ॥ ੩੪ ॥ ਤਿਸ ਗਾਦੀ ਕੇ ਮਾਲਿਕ ਅਹੋ। ਨਿਜ ਉਪਦੇਸ਼ ਮੋਹਿ ਕੋ ਕਹੋ। ਜਿਸ ਸਰੂਪ ਕਹੁ ਬੇਦ ਬਤਾਵੈ। ਤਿਸ ਮਹਿਂ ਮਨ ਇਸਥਿਰਤਾ ਪਾਵੈ ॥੩੫॥ ਪੰਚਹੁਂ ਇੰਦ੍ਰੈ ਤੇ ਰਹਿ ਪਰੈ। ਜਿਸ ਕੋ ਇਹ⁴ ਅਲੇਖ ਹੁਇ ਥਿਰੈਂ। ਅਖਿਲ ਤੇਜ ਕਹੁ ਦਾਇਕ ਤੇਜ। ਸਭਿ ਕਉ ਸੱਤਾ ਦੇਤਿ ਅਮੇਜ⁵ ॥ ੩੬ ॥ ਦੋਹਰਾ ॥ ਕ੍ਰਿਪਾ ਆਪ ਕੀ⁶ ਠਾਨਿ ਕੈ ਤਾਹਿਂ ਮਨ ਦੇਹੁ ਟਿਕਾਇ। ਰਾਗ ਦ੍ਵੈਸ਼ ਨਹਿਂ ਹ੍ਵੈ ਸਕਹਿ, ਸਤਿਗੁਰ ਸੋਤ ਸਹਾਇ⁷ ॥੩੭॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਦਾਰਾ ਪ੍ਰਬੋਧ' ਪ੍ਰਸੰਗ ਬਰਨਨੰ ਨਾਮ ਖੋਡਸਮਿ ਅੰਸੂ ॥ ੧੬ ॥

## ੧੭. [ਦਾਰਾਸ਼ਕੋਹ ਨੂੰ ਉਪਦੇਸ਼]।

ਦੋਹਰਾ ॥ ਸ੍ਰੀ ਸਤਿਗੁਰ ਹਰਿ ਰਾਇ ਜੀ ਭੁਗਤਿ ਮੁਕਤਿ ਦੇ ਦਾਨ। ਰਿਦਾ ਸ਼ੁੱਧ ਦੇਖਨ ਕਰਯੋ ਦਾਰਸ਼ਕੋਹੁ ਸੁਜਾਨ ॥ ੧ ॥ ਚੌਪਈ ॥ 'ਤੁਰਕੇਸ਼ੁਰ* ਕੇ ਬੰਸ ਮਝਾਰੇ। ਸ਼ੁਭ ਮਤਿ ਉਪਜਯੋ ਗੁਨ ਬਾਚਾਰੇ⁷। ਮਰੁ⁸ ਦੇਸ਼ ਜਿਮ ਸੁਰਤਰੁ ਹੋਵਾ। ਜਿਮ ਕਾਕਨ ਕੇ ਕੋਕਲ ਜੋਵਾ⁹ ॥ ੨ ॥ ਬਕਨ ਬੰਸ ਕਲਹੰਸ¹⁰ ਉਪੰਨਾ। ¹¹ਕੋ ਖੁਦਾਇ ਦਰਵਸ਼ ਪ੍ਰਸੰਨਾ। ਪਰਮਾਰਥ ਮਹਿ

¹ਭਾਵ ਦ੍ਵੈਤ। ²ਪਹਿਲੇ ਯਾ ਪਿਛੋਂ ਤਿਆਗ ਜਿਨ੍ਹਾਂ ਦਾ ਹੋਣਾ ਹੈ। ³ਹਰਖ ਸੋਗ ਦੇਣ ਵਾਲੇ ਹਨ। ⁴ਭਾਵ ਇੰਦ੍ਰਿਯ। ⁵ਇਕ ਰਸ, ਮਿਲ ਕਰਕੇ। ⁶ਆਪਣੀ। ⁷(ਇਹ) ਗੁਣ ਵਾਲਾ ਵਿਚਾਰਿਆ। (ਅ) (ਤਤ ਮਿਥਿਆ ਦੇ) ਵਿਚਾਰ (ਆਦਿ) ਗੁਣ ਜਿਸ ਵਿਚ ਹਨ। ⁸ਰੇਤਲੇ। ⁹ਕਾਵਾਂ ਦੇ ਜਿਵੇਂ ਕੋਇਲ ਦੇਖੀਦੀ ਹੈ। ¹⁰ਰਾਜ ਹੰਸ। (ਅ) ਸੁੰਦਰ ਹੰਸ। ¹¹ਕਿਸੇ ਖੁਦਾ ਦੇ ਦਰਵੇਸ਼ ਨੇ ਪ੍ਰਸੰਨ (ਹੋਕੇ) ਪ੍ਰਮਾਰਥ ਵਿਚ....। *ਪਾ:-ਤੁਰਕੇਸ਼ਨ।

ਸੁਮਤਿ ਲਗਾਈ । ਜਨਮ ਮਰਨ ਕੀ ਖੈ ਦੁਚਿਤਾਈ[1] ॥੩॥ ਬਿਖੈ ਬਾਸ਼ਨਾ ਦੁਰਮਤਿ ਨਾਸ਼ੀ । ਕਰੀ ਨਿਕੰਦ[2] ਸ਼ਰ੍ਹਾ ਗਰ ਫਾਸੀ।ਉੱਤਮ ਪੰਥ ਚਲਿਨਿ ਚਿਤ ਚਹਨੇ । ਪੂਰਬ ਬਡਭਾਗਨਿ ਤੇ ਲਹਨੇ ॥ ੪ ॥ ਭੋਗਨਿ ਰਾਜ ਸਮਾਜ ਬਿਸਾਲ । ਇਸਤ੍ਰੀ ਆਦਿ ਬਿਸ਼ਨਨਿ ਜੰਜਾਲ । ਨਾਸ਼ਵੰਤ ਇਹ ਕੇਤਿਕ ਦਿਨ ਕੇ । ਛਿਨ ਭੰਗਰ ਜਿਮ ਓਸਨਿ ਕਨਕੇ[3] ॥ ੫ ॥ ਫਸਿ ਫਸਿ ਇਨ ਮਹਿਂ ਕਸ਼ਟ ਲਹੰਤੇ । ਸੱਤਨਾਮ ਕਉ ਨਹਿਂ ਸਿਮਰੰਤੇ । ਸਾਧੁ ਸਾਧੁ ਧਾਂਤੇ ਮਤਿ ਤੇਰੀ । ਛੁਟਨਿ, ਪਰਨੇ ਬਿਸ਼ਿਯਨਿ ਕੀ ਬੇਰੀ[4] ॥ ੬ ॥ ਬ੍ਰਹਮ ਆਤਮਾ ਮੈਂ ਥਿਤ ਚਾਹਤਿ । ਅਨੰਦ ਹੋਨਿ ਕੋ ਮਹਦ ਉਮਾਹਤਿ । ਤਿਹ ਸਾਧਨ ਸਾਧਤਿ[5] ਸਭਿ ਭਾਂਤੀ।ਜਿਸ ਤੇ ਪਰੇ ਅਪਰ ਨਹਿਂ ਬਾਤੀ॥੭॥ ਕਰਿਬੇ ਲਗਹਿ ਜੁ ਕਾਰਜ ਰਾਸ । ਤਾਂਹਿ ਸਹਾਇਕ ਚਹੀਅਹਿ ਪਾਸ । ਜਗ ਮਹਿਂ ਉੱਚਾਵਚ ਜੇ ਕਾਜ[6] । ਲੋਕ ਪ੍ਰਲੋਕਨਿ ਕੈ ਸੁਖ ਸਾਜ[7] ॥ ੮ ॥ ਕਿਤਿਕ ਸਹਾਇਕ ਬਿਨ ਨਹਿਂ ਹੋਤਿ। ਨਿਸ਼ਫਲ ਜਾਇ ਅਰੰਭ ਉਦੋਤ[8]। ਕੇਤਿਕ ਹੈਂ ਦੁਹਸਾਧ੍ਯ[9] ਮਹਾਨ । ਕਰਿ ਸਕਿ ਹੈ ਜੋ ਸਮਰਥਵਾਨ ॥ ੯॥ ਜਿਨ ਕਉ ਮਿਲੇ ਸਹਾਯਕ ਭਾਰੇ । ਸੋ ਸਭਿ ਕਾਰਜ ਕਰਹਿਂ ਸੁਖਾਰੇ । ਨਹੀਂ ਸਹਾਇਕ, ਸਮਰਥ ਨਾਂਹੀ । ਸੰਸੈ ਹੈ ਤਿਸ ਕਾਰਜ ਮਾਂਹੀ ॥੧੦॥ ਹੋਇ ਸਹਾਇਕ ਸਮਰਥ ਭਾਰੇ । ਤਬਿ ਕਾਰਜ ਨਿਸ਼ਚਿੰਤ ਸੁਧਾਰੇ । ਜੋ ਕਾਰਜ ਬ੍ਰਹਮਗ੍ਯਾਨ ਬਿਸਾਲਾ । ਸੱਤਨਾਮ ਤੇ ਪੁਰਹਿ ਸੁਖਾਲਾ ॥ ੧੧॥ ਸੋ ਸਤਿਨਾਮ ਸਤਿਗੁਰੂ ਪਾਸ । ਜਿਸ ਕੋ ਬਖਸ਼ਹਿਂ ਕਰਹਿਂ ਪ੍ਰਕਾਸ਼ । ਤਿਸ ਕੋ ਸਭਿ ਸੁਖੇਨ ਹੁਇ ਜਾਵੈਂ । ਅਨਿਕ ਬਿਘਨ ਤੇ ਹਾਥ ਬਚਾਵੈਂ ॥ ੧੨ ॥

ਦੋਹਰਾ ॥ ਮਾਰਗ ਇਹ ਬਿਨ ਸਤਿਗੁਰੂ ਦੁਸ਼ ਪ੍ਰਾਪਤਿ ਅਤਿ ਜਾਨ । ਗੁਰੂ ਗ੍ਰਿੰਥ ਮੈਂ ਕਹਨੋ ਸ਼ੁਭ ਸੋ ਸੁਨਿ ਕਾਨ ਪ੍ਰਮਾਨ[10] ॥੧੩॥ ਮਃ ੧ ॥

ਨਾਨਕ ਗੁਰੁ ਨ ਚੇਤਨੀ ਮਨਿ ਆਪਣੈ ਸੁਚੇਤ ॥ ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ ॥ ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ ॥ ਫਲੀਅਹਿ ਫੁਲੀਅਹਿ ਬਪੁੜੇ ਭੀ ਤਨ ਵਿਚਿ ਸੁਆਹ ॥ ੩ ॥ ਪੁਨਃ—॥ ਜੇ ਤੂੰ ਤਾਰੂ

---

[1] ਦੁਬਿਧਾ ਯਾ ਚਿੰਤਾ ਦੂਰ ਕੀਤੀ । [2] ਨਾਸ਼ ਕੀਤੀ । [3] ਤ੍ਰੇਲ ਦੇ ਤੁਪਕੇ । [4] ਜੋ ਵਿਸ਼ਿਆਂ ਦੀ ਬੇੜੀ ਪਈ ਹੈ ਉਸ ਤੋਂ ਛੁੱਟਣ ਲਈ । [5] ਤਿਸ ਦੇ ਸਾਧਨਾਂ ਨੂੰ ਸਾਧਦਾ ਹੈਂ । [6] ਕਈ ਪ੍ਰਕਾਰ ਦੇ ([illegible], ਖੂਹ, ਤਾਲ ਆਦਿ ਸ਼ੁਭ ਕਰਮ)।(ਅ) ਛੋਟੇ ਵੱਡੇ ਕਾਰਜ [ਸਿਸ:, ਉਚ੍ਚਾਵਚ]। [7] ਸੁਖ ਦੇ ਸਾਮਾਨ। [8] (ਉਨ੍ਹਾਂ ਕੰਮਾਂ ਦਾ ਜੋ)ਅਰੰਭ ਕਰਨਾ ਹੈ। [9] ਕਠਨ ਸਾਧੇ ਜਾਣ ਵਾਲੇ। [10] ਉਹ ਪ੍ਰਮਾਣ ਕੰਨੀ ਸੁਣੋ।

ਪਾਣਿ[1] ਤਾਣੁ ਪ੍ਰਭੁ ਤਿਣੰਨ ਕਲ[2]॥ ਤਾਹੂ ਖਰੇ ਸੁਜਾਣ ਵੰਞਾਏਨ੍ਹੀ ਕਪਰੀ[3]॥੩॥

ਚੌਪਈ॥ ਪਠਿ ਪਠਿ ਗ੍ਰੰਥ ਹੋਇ ਸਵਧਾਨ। ਚਾਹਤਿ ਆਨੰਦ ਬ੍ਰਹਮਗਿਆਨ। ਨਹਿਂ ਸਿਮਰਹਿ ਸਤਿਗੁਰ ਸਤਿਨਾਮੁ। ਤਿਸ ਕੇ ਨਿਸ਼ਫਲ ਹੁਇਂ ਸਭਿ ਕਾਮ॥ ੧੪॥ ਤਿਲ ਬੁਆਰ ਜਨੌਂ ਰਾਖ ਮਝਾਰ[4]। ਅੰਤਕਾਲ ਤਿਮ ਹੁਇ ਨ ਸੰਭਾਰ। ਜਿਸ ਕੀ ਸਤਿਗੁਰ ਕਰਹਿਂ ਸਹਾਇ। ਨਿਸ਼ਚੇ ਬ੍ਰਹਮ-ਗ੍ਯਾਨ ਕਹੁ ਪਾਇ॥ ੧੫॥ ਜੋ ਸਾਗਰ ਕੋ ਤਰਿਬੋ ਚਾਹੈ। ਪਾਰ ਪਰਨਿ ਕਉ ਬਲ ਭੁਜ ਮਾਂਹੈ। ਤਉ ਜਿ ਕੇਵਟ ਤਹਿਂ ਕੇ ਹੋਇਂ। ਤਿਨ ਸੋਂ ਬੂਝਤਿ ਰਹਿ ਸੁਖ ਹੋਇ॥ ੧੬॥ ਨਾਹਿ ਤ ਕਪਰ ਜਿ ਸਾਗਰ ਮਾਂਹੀ। ਤਿਨ ਕਉ ਭੇਦ ਲਖਿ ਸਕੈ ਨਾਂਹੀ। ਤਰਤਿ ਜਾਤਿ ਕਹੁ ਖੈਂਚ ਸੁ ਲੇਤੇ। ਰਾਖਹਿਂ ਬੀਚ ਨ ਉਬਰਨਿ ਦੇਤੇ॥੧੭॥ ਤਰਤਿ ਜਿ ਨਰ ਤਿਨ ਗਿਨਤੀ ਕਉਨ। ਉਪਰ ਉਡੇ ਜਾਹਿਂ ਖਗ ਜੌਨ। ਤਿਨਹੁਂ ਐਂਚਿ ਕਰਿ ਲੇਤਿ ਡੁਬਾਈ। ਕੇਵਟ ਬੂਝੇ ਦੇਤਿ ਬਤਾਈ॥੧੮॥ ਦਾਹਨ ਬਾਮ ਬਿਚਾਰ ਬਚਾਵਉ। ਸੂਧੇ ਪਾਰ ਉਤਰਿ ਕਰਿ ਜਾਵਉ। ਤਿਮ ਸਤਿਗੁਰ ਤਿਹ ਭੇਦ ਬਤਾਵੈਂ। ਕਾਮਾਦਿਕ ਸਭਿ ਤੇ ਸੁ ਬਚਾਵੈਂ॥ ੧੯॥ ਸਿਮਰਨ ਸੱਤਿਨਾਮ ਦੇਂ ਰੰਗ। ਜੀਵਤਿ ਮ੍ਰਿਤੁ ਸਦਾ ਰਹਿਂ ਸੰਗ। ਜਸ ਜਸ ਭੀਰ ਜਹਾਂ ਜਹਿਂ ਹੋਈ। ਸੁਖਦ ਸਹਾਇਕ ਤਹਿਂ ਤਹਿਂ ਹੋਈ॥ ੨੦॥ ਸੱਤਿਨਾਮ ਸਿਮਰਨ ਤੇ ਹੀਨ*। ਸ਼੍ਰਵਣਾਦਿਕ ਜੁ ਕਰਹਿਂ ਹਿਤ ਚੀਨ[5]। ਤਿਨ ਕਹੁ ਗ੍ਯਾਨ ਹੋਨਿ ਮੈਂ ਸੰਸੈ। ਕੋ ਬਿਕਾਰ ਤੇ ਸਕਲ ਬਿਧੁੰਸੈ[6]॥੨੧॥ ਛੂਟਹਿ ਨ ਤਿਨ ਕੀ ਆਵਾਗਉਨ। ਬਿਨ ਸਹਾਇ ਬਪੁਰੇ ਨਰ ਜੌਨ। ਕੋ ਨਹਿਂ ਦੇ ਕਰਿ ਹਾਥ ਬਚਾਵੈ। ਕਸ਼ਟ ਸੋ ਕਰਹਿਂ ਅੰਤ ਬਿਲਲਾਵੈਂ॥੨੨॥ ਯਾਂਤੇ ਸੁਨਿ ਹਮਰੋ ਉਪਦੇਸ਼। ਸਭਿ ਸੁਖੇਨ ਹੀ ਮਿਟੈਂ ਕਲੇਸ਼। ਕਰਹੁ ਅਰਾਧਨਿ ਸਭਿ ਜਗ ਨਾਇਕ। ਪ੍ਰਭੁ ਬਿਸਾਲ, ਹੁਇ ਦਾਸ ਸਹਾਇਕ॥ ੨੩॥ ਇਕ ਮੇਵਾ ਦੁਤੀਯੋ ਜੋ ਬ੍ਰਹਮ[7]। ਇਸ ਕੋ

[1]ਆਪ [ਸਿੰਧੀ, ਪਾਣ=ਆਪ]। (ਅ) ਤੈਰਾਂ ਦਾ। (ੲ) ਪਾਣੀਆਂ ਦਾ। [2]ਤਰਨ ਦੀ ਕਲਾ। [3]ਕਿਉਂਕਿ ਓਹੋ ਓਹੋ ਸਿਆਣੇ ਨਾਸ਼ ਕੀਤੇ ਹਨ ਇਨ੍ਹਾਂ ਘੁੰਮਣ ਘੇਰਾਂ ਨੇ। [4]ਵਿਚ ਸੁਆਹ ਦੇਂਦੀ ਹੈ। [5]ਸ਼੍ਰਵਣ ਆਦਿਕ ਜੋ (ਆਤਮਾਂ ਨੂੰ) ਦੇਖਣ ਵਾਸਤੇ ਕਰਦੇ ਹਨ। [6]ਕਿਸੀ ਵਿਕਾਰ ਤੋਂ ਸਾਰੇ (ਸ਼੍ਰਵਣਾਦੀ) ਨਸ਼ ਹੋ ਜਾਂਦੇ ਹਨ। [7]ਕਵਿ ਜੀ ਛਾਂਦੋਗ੍ਯ ਉਪਨਿਸ਼ਦ ਵਿੱਚੋਂ ਦੱਸ ਰਹੇ ਹਨ ਦੇਖੋ ਪ੍ਰ: ੬, ਖੰਡ ੨, ਮੰਤ੍ਰ ੧. ਅਸਲ ਪਾਠ ਐਉਂ ਹੈ:—ਏਕ ਮੇਵਾ ਦ੍ਵਿਤੀਯਮ=ਨਿਸਚੇ ਕਰਕੇ ਇਕ ਦ੍ਵੈਤ ਤੋਂ ਰਹਿਤ, ਭਾਵ ਸੋਤਿ ਵਸਤੂ ਇਕ ਹੈ, ਦ੍ਵੈਤ ਤੋਂ ਰਹਿਤ ਹੈ।

*ਵਾਚਕ ਗਿਆਨੀਆਂ ਨੂੰ ਧਿਆਨ ਨਾਲ ਕਵਿ ਜੀ ਦਾ ਆਸ਼ਾ ਸਮਝਣਾ ਚਾਹੀਏ।

ਸ੍ਰਵਨ ਕਰਹਿ ਤਜਿ ਭਰਮ। ਸੁਭਟ ਰਥੀ ਸਮ ਇਸ ਕੌ ਜਾਨਿ। ਇਕ ਸੈ ਲਰਹਿ[1] ਜੁ ਹੁਇ ਸਵਧਾਨ॥੨੪॥ਰਿਪੁ ਗਨ ਜੁਟੇ ਜੁ ਰਹੇ ਸਹਾਇ।ਸ੍ਰਵਣ ਸਹਾਇਕ ਚਹਿ ਇਸ ਭਾਇ[2]। ਸੱਤਿਨਾਮ ਕਹੁ ਸਿਮਰਨ ਕਰਿਬੋ। ਹਤਹਿ ਬਿਕਾਰ ਕਾਮ ਜੁਤਿ ਸਰਬੋ ॥੨੫॥ਅਯੋ ਆਤਮਾ ਬ੍ਰਹਮ[3] ਸੁ ਜੋਇ। ਮਨਨ ਕਰਨ ਨਿੱਧਯਾਸਨ ਸੋਇ। ਮਹਾਰਥੀ ਸਮ ਬਲ ਕਹੁ ਧਰੈ। ਦਸ ਹਜ਼ਾਰ ਸੰਗ ਏਕਹੁ ਲਰੈ ॥੨੬॥ [4]ਅਨਿਕ ਰਿਪੁਨਿ ਸੋਂ ਜਬਿ ਇਹ ਜੂਟੇ। ਚਹਤਿ ਸਹਾਇਕ ਤਬਿ ਬਲ ਖੂਟੇ। ਸੱਤਿਨਾਮ ਸੋਂ ਲਿਵਹਿ ਲਗਾਵਨਿ। ਸਭਿ ਬਿਕਾਰ ਅਤਿ ਕਰਹਿ ਭਜਾਵਨਿ[4]॥੨੭॥ ਜਬਿ ਸੱਖ੍ਯਾਤਕਾਰ ਉਰ ਭਯੋ। ਭ੍ਰਮ ਭੇਦ ਸਭਿ ਹੀ ਛੁਟਿ ਗਯੋ। ਇਹ ਅਤਿਰਥੀ ਸਹਾਇ ਨ ਚਾਹਤਿ। ਏਕਾਕੀ ਰਿਪੁ ਲਾਖਹੁੰ ਗਾਹਤਿ॥੨੮॥ ਫੁਰਹਿ ਦ੍ਵੈਤ ਨਹਿਂ ਹੋਇ ਬਿਕਾਰਾ। ਨਿਜ ਸਰੂਪ ਲਖਿ ਸਗਲ ਪਸਾਰਾ। ਵਸਤ੍ਵਾਦ੍ਵਿਤਿਯ ਭਾਸਿ ਹੈ ਜਬੈ। ਮਨ ਸੰਕਲਪ ਉਠਾਵੈ ਤਬੈ॥੨੯॥ਸ੍ਰਵਣ ਸੁ ਦਾਵਾਗਨਿ ਬਨ ਬਾਰ[5]। ਬੁਝਤਿ ਬਾਰ ਬਿਨ ਬਰਖੇ ਬਾਰ[6]। ਮਨਨ ਕਰਨਿ ਨਿੱਧਯਾਸਨ ਦੋਇ। ਬਿਜਰੀ ਕੀ ਅਗਨੀ ਸਮ ਸੋਇ॥੩੦॥ ਕਬਿ ਜਾਗੈ ਕਬਿ ਹੀ ਛਿਪ ਜਾਇ। ਨਾਸ਼ ਵਾਸ-ਤਵ ਹੁਇ ਨ ਸਕਾਇ। ਅਰੁ ਸਾਖ੍ਯਾਤਕਾਰ ਜਬਿ ਭਯੋ। ਬੜਵਾਗਨਿ[7] ਕੀ ਸਮਤਾ ਲਯੋ ॥ ੩੧ ॥ ਸਦਾ ਅਚੱਲ ਰਹੈ ਅਬਿਨਾਸ਼ੀ। ਨਿਤਪ੍ਰਤਿ ਜਾਗਤਿ ਹੈ ਜਲ ਰਾਸੀ। ਸਿੰਧ ਅੱਗ੍ਯਾਨ[8] ਬਿਨਾਸ਼ਨਿ ਸੋਇ।ਹਤਨਿ ਬਿਕਾ-ਰਨਿ ਕੋ ਸਭਿ ਕੋਇ[9] ॥੩੨ ॥ ਯਾਂਤੇ ਸੁਨੀਅਹਿ ਦਾਰਸ਼ਕੋਹ! ਸੱਤਿਨਾਮ ਕੋ ਪ੍ਰੇਮੀ ਹੋਹੁ। ਸਿਮਰਨ ਕੀ ਸਹਾਇਤਾ ਪਾਇ। ਨਿਸ਼ਚਾ ਨਿਜ ਸਰੂਪ ਟਿਕ ਜਾਇ॥੩੩॥ ਸਨੈ ਸਨੈ ਤਨ ਹੰਤਾ ਤ੍ਯਾਗਹੁ। ਨਾਸ਼ਵੰਤ ਲਖਿ ਨਹਿਂ ਅਨੁਰਾਗਹੁ। ਭਾਣਾ ਪ੍ਰਭੁ ਕੋ ਲਾਗਹਿ ਮੀਠਾ। ਦੇਖਹੁ ਸੱਤਿ ਸਰੂਪ ਅਡੀਠਾ॥੩੪॥ ਆਦਿ ਅੰਤ ਜੋ ਵਸਤੁ ਨਾਂਹੀ। ਮੱਧ ਕੁਤੋ ਸਾਚੀ ਠਹਿਰਾਹੀ। ਤਨ ਰਿਖੀਕ ਅੰਤਹਿਕਰਨ ਪਰੈ। ਸੋ ਸਰੂਪ ਤਵ ਨਿਸ਼ਚਾ ਧਰੈ॥

---

[1]ਇਕ ਸੌ ਨਾਲ ਇਕ ਲੜੇ। [2]ਸ੍ਰਵਣ ਸਹਾਇਕ ਨੂੰ ਇਸ ਤਰ੍ਹਾਂ ਚਾਹੀਦਾ ਹੈ। [3]ਏਹ ਮੇਰਾ ਆਤਮਾ ਹੀ ਬ੍ਰਹਮ ਹੈ। [4]ਅਨੇਕ ਵੈਰੀਆਂ ਨਾਲ ਜਦ ਜੁੱਟੇਗਾ ਤੇ ਬਲ ਖੁੱਟਣ ਲੱਗੇਗਾ ਤਦ ਸਹਾਯਕ ਦੀ ਲੋੜ (ਪਏਗੀ, ਉਸ ਵੇਲੇ) ਸਤਿਨਾਮ ਨਾਲ ਲਿਵ ਲਾਵਣੀ ਸਾਰੇ ਵਿਕਾਰਾਂ ਨੂੰ ਭਜਾ ਦੇਵੇਗੀ। [5]ਸ੍ਰਵਣ ਦੌਂ ਅਗਨੀ ਹੈ ਬਣ ਨੂੰ ਸਾੜਨ ਲਈ। [6]ਜਲ ਬਰਖੇ ਤਾਂ ਛੇਤੀ ਬੁਝ ਜਾਂਦੀ ਹੈ। [7]ਸਮੁੰਦਰ ਦੀ ਅਗਨੀ। [8]ਅਗਿਆਨ ਰੂਪੀ ਸਮੁੰਦਰ। [9]ਸਭ ਕਿਸੇ ਦੇ ਵਿਕਾਰਾਂ ਦਾ ਨਾਸ਼ ਹੁੰਦਾ ਹੈ।

੩੫॥ ਸਾਧਨ ਤੋਹਿ ਬਤਾਵਨਿ ਕੀਨਿ॥ ਕਰਤਿ ਜਿਸੇ ਆਤਮ ਲੇ ਚੀਨ[1]।
ਜਗਤ ਪਦਾਰਥ ਲਖਹੁ ਅਨਿੱਤਨ। ਇਨ ਮਹਿ ਨਹਿ ਅਨੁਰਾਗਹੁ ਚਿੱਤ
॥੩੬॥ ਪਰਾਲਬਧ ਅਨੁਸਾਰੀ ਏਹੁ। ਮਿਲਿ ਬਿਛਰਨਿ ਇਨ ਬਿਖੈ ਅਛੇਹੂੰ।
ਹਰਖ ਸੋਗ ਤੇ ਰਹੀਅਹਿ ਨਯਾਰੋ। ਸੱਤਿ ਆਤਮਾ ਏਕ ਬਿਚਾਰੋ॥
੩੭॥ ਜਿਸਤੇ ਪਰੇ ਅਪਰ ਨਹਿਂ ਕੋਇ। ਜਿਸ ਜਾਨੇ ਜਗ ਬੰਧਨ ਖੋਇ।
ਜਿਸ ਨਿਸ਼ਚੈ ਕਰਿ ਜਨਮ ਨ ਮਰੈ। ਸਗਲ ਕਲੇਸ਼ਨਿ ਕੋ ਪਰਹਰੈ॥ ੩੮
॥ ਇਹ ਤੌ ਪਰਮਾਰਥ ਕੀ ਬਾਤ। ਕਹੇ ਸੁਨੇ ਉਪਜੈ ਸੁਖ ਸ਼ਾਂਤਿ। ਅਬਿ
ਭਾਖਹੁ ਅਪਨੋ ਬਿਵਹਾਰੋ। ਕਿਤ ਤੇ ਆਏ ਕਹਾਂ ਪਧਾਰੇ ?॥੩੯॥ ਮਨ ਕੇ
ਬਿਖੈ ਇਰਾਦਾ ਕੌਨ? ਕਿਸ ਬਲ ਥਿਰਹਿ ਕਰਹਿ ਸੁਖ ਭੌਨ ? ਸ਼ੱਤ੍ਰੂ ਪ੍ਰਬਲ
ਕਹਨੈ ਤੁਖ ਚਾਹਤਿ। ਦਾਵ ਘਾਵ ਕਰਿ ਦੁਸ਼ਟ ਉਮਾਹਤਿ[2]॥ ੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸ੍ਰੀ ਹਰਿਰਾਇ ਉਪਦੇਸ਼ ਦਾਰਸ਼ਕੋਹ ਪ੍ਰਤਿ' ਬਰਨਨੰ ਨਾਮ ਸਪਤਦਸਮੋ ਅੰਸੂ॥੧੭॥

੧੮. [ਦਾਰਾ ਵਿਦਾ, ਨੁਰੰਗੇ ਨਾਲ ਜੰਗ]।

ਦੋਹਰਾ॥ ਸਤਿਗੁਰ ਕੀ ਸੁਨਿ ਬਾਰਤਾ ਦਾਰਸ਼ਕੋਹ ਸੁਜਾਨ। ਸੱਤਿਨਾਮ
ਸਿਮਰਨਿ ਲਗਯੋ ਬਾਂਛਤਿ ਬ੍ਰਹਮ ਗਿਆਨ ॥੧॥ ਕਹੀ ਕਥਾ ਬਿਵਹਾਰ
ਕੀ ਜਿਮ ਦਲ ਜੁਟੇ ਜੰਗ। [3]ਮਿਲੇ ਜਾਇ ਉਮਰਾਵ ਸਭਿ ਦੇਖਤਿ ਨੌਰੰਗ
ਸੰਗ[3]॥ ੨॥ ਚੌਪਈ॥ ਨਹਿਂ ਦਿੱਲੀ ਮਹਿ ਥਿਰਤਾ ਪਾਈ। ਕਿਤਿਕ
ਦਿਵਸ ਬਸਿ ਗਿਰ ਕੇ ਥਾਂਈ। ਅਬਿ ਲਵਪੁਰਿ ਮੈਂ ਜਾਊਂ ਅਗਾਰੀ। ਜੁੱਧ
ਕਰਨਿ ਕਹੁ ਨਹਿਂ ਦਲ ਭਾਰੀ॥ ੩॥ ਸਰਬ ਦੇਸ਼ ਰਾਜੇ ਰਜਪੂਤ। ਮਿਲਿ
ਨੌਰੰਗ ਸੰਗ ਕੀਨਹੁ ਸੂਤ। ਪਤਿਸ਼ਾਹਿਤ ਕੋ ਸਕਲ ਸਮਾਜੂ। ਨਿਜ ਕਬਜ਼ੇ
ਮਹਿਂ ਕੀਨਸਿ ਰਾਜੂ ॥੪॥ ਤੋਪ ਜਮੂਰਨਿ ਕੀ ਕਨਾ ਗਿਨਤੀ। ਨ੍ਰਿਪ ਸਭਿ
ਕਰਹਿਂ ਅਗਾਰੀ ਬਿਨਤੀ। ਸਰਬ ਰੀਤਿ ਤੇ ਬਧਯੋ ਸਮਾਜਾ। ਲਰਿਬੇ
ਹਿਤ ਅਨਗਨ ਦਲ ਸਾਜਾ॥ ੫ ॥ ਸ਼ਾਹਿਜਹਾਂ ਪਿਤ ਕੋ ਗਹਿ ਲੀਨਾ।
ਭ੍ਰਾਤਾ ਏਕ ਕੈਦ ਕਰਿ ਦੀਨਾ। ਦੇ ਕਰਿ ਖਾਨ ਪਾਨ ਤਿਨ ਥੋਰਾ। ਦਿਨ
ਪ੍ਰਤਿ ਦੇਤ ਕਸ਼ਟ ਕਹੁ ਘੋਰਾ ॥ ੬॥ ਦੁਸ਼ਟ ਬਿਸਾਲ ਸੁ ਨੌਰੰਗ ਐਸੇ।
ਨਿਤ ਛਲ ਬਲ ਕੋ ਠਾਨਤਿ ਤੈਸੇ। ਯਾਂਤੇ ਅਬਿ ਲਵਪੁਰਿ ਕੌ ਜਾਇ। ਪੁਨ
ਕਰਿਹੌਂ ਜੈਸੇ ਬਨਿ ਆਇ' ॥੭॥ ਸ੍ਰੀ ਹਰਿਰਾਇ ਸੁਨੀ ਸਭਿ ਗਾਥਾ। ਧੀਰ

[1]ਜਿਸ (ਸਾਧਨ) ਦੇ ਕਰਦਿਆਂ ਨਿਜ ਸਰੂਪ ਦੇਖ ਲਵੇਂ। [2]ਇਕ ਰਸ ਹੈ, ਭਾਵ ਸ਼ਤ੍ਰੂ ਹੈ।
[3](ਮਰੋ) ਦੇਖਦਿਆਂ ਨੁਰੰਗੇ ਨਾਲ ਜਾ ਮਿਲੇ।

ਦੇਨਿ ਹਿਤ ਕਹਿ ਤਿਸ ਸਾਥ॥ 'ਭੂਪਨ ਕਹੁ ਇਹੁ ਧਰਮ ਮਹਾਨਾ॥ਸ਼ਸਤ੍ਰ ਗਹਨਿ ਸੰਘਰੁ ਘਮਸਾਨਾ ॥ ੮ ॥ ਮਾਰਨ ਅਰੁ ਮਰਨੋ ਰਿਪੁ ਸੰਗ। ਧਨ ਅਵਨੀ ਹਿਤ ਕਰਿਬੇ ਜੰਗ। ਅਬਿ ਦ੍ਰਿਢ ਹ੍ਵੈ ਕੈ ਸੈਨ ਸਕੇਲਿ। ਮਿਲਹਿ ਨ੍ਰਿਪਤਿ ਸੋ* ਲੇਵੋ ਮੇਲਿ ॥੯॥ ਕਰਿ ਲਵਪੁਰਿ ਮੈਂ ਬਹੁ ਤਕਰਾਈ॥ ਪਾਵਹੁ ਫਤੇ ਮਚਾਇ ਲਰਾਈ॥ਹਮ ਤੇਰੀ ਦਿਸ਼ਿ ਹ੍ਵੈ ਕਰਿ ਲਰੈਂ॥ਜਿਤਿਕ ਸੈਨ ਸਭਿ ਸਨਮੁਖ ਕਰੈਂ ॥ ੧੦ ॥ ਹਿੰਮਤ ਕੋ ਹਿਮਾਇਤੀ ਹਰਿ ਹੈ¹। ਏਕ ਬਾਰ ਜੇ ਤਿਹ ਮੁਖ ਮੁਰਿ ਹੈ। ਰਾਜੇ ਅਨਿਕ ਮਿਲੈਂ ਤੁਝ ਆਇ। ਜਾਨੈਂ ਤੇਰੋ ਭਲੋ ਸੁਭਾਇ ॥੧੧॥ਹੈ² ਦਲ ਚਢੈ ਹਜ਼ਾਰ ਅਢਾਈ। ਹਮਰੇ ਸਾਥ ਸਦਾ ਸੁਖ-ਦਾਈ। ਅਬਿ ਲਰਿਬੇ ਹਿਤ ਰਾਖੈਂ ਔਰ।ਕਰਹਿੰ ਜੰਗ ਥਿਤ ਹ੍ਵੈ ਜਿਸ ਠੌਰ ॥੧੨॥ ਤਹਿੰ ਤੇਰੇ ਹਮ ਬਨੈਂ ਸਹਾਇਕ। ਜਨੌਂ ਕਨੌਂ ਕਰਹਿ ਤੁਰਕ ਗਨ ਘਾਇਕ। ਬਿਨਾਂ ਜੁੱਧ ਤੇ ਅਪਰ ਉਪਾਇ। ਨਹਿੰ ਤੇਰੇ ਢਿਗ ਕੋ ਬਨਿ ਆਇ॥੧੩॥ ਨਾਂਹਿ ਤ ਦੂਰ ਲਗੌ ਗਨ ਦੇਸ਼॥ਦਿਲੀ ਕੇ ਅਨੁਸਾਰ ਅਸ਼ੇਸ਼॥ ਰਹਿਬੇ ਕੀ ਬਿਧਿ ਬਨੈ ਨ ਕਤਹੂੰ। ਸਭਿ ਅਪਨਾਇ ਲੇਹਿ ਜਿਤ ਤਿਤਹੂੰ ॥੧੪॥ ਜਾਵਦ³ ਸਗਰੇ ਦੇਸ਼ ਦੁਹਾਈ॥ ਫੇਰਹਿ ਨਹਿੰ ਨੌਰੰਗ ਬਰਿਆਈ। ਤਾਵਦ ਹੈ ਉਪਾਇ ਕੇ ਜੋਗ। ਲਰਿਬੇ ਹੇਤੁ ਸਕੇਲਹੁ ਲੋਗੁ ॥ ੧੫॥ ਦਲ ਮੁਕਾਬਲੇ ਰਨ ਕੇ ਹੋਵਹਿੰ। ਤਬਿ ਹਮ ਆਇ ਤੋਹਿ ਕਉ ਜੋਵਹਿੰ। ਸਿੱਖ ਸਖਾ ਸਭਿ ਲੇਹਿੰ ਹਕਾਰ।ਤਵ ਸਹਾਇ ਕੋ ਕਰਹਿੰ ਉਦਾਰ⁴†'॥੧੬॥ ਦਾਰਸ਼ਕੋਹ ਸੁਨਤਿ ਕਰ ਜੋਰੇ। ਹ੍ਵੈ ਅਧੀਨ ਮਨ ਕਰਤਿ ਨਿਹੋਰੇ⁵। 'ਨਿਸ਼ਚੈ ਨਿਜ ਸਰੂਪ ਕੇ ਮਾਹੂੰ। ਤੁਮਰੀ ਤਹਿੰ ਸਹਾਇਤਾ ਚਾਹੂੰ ॥ ੧੭ ॥

¹ਹਿੰਮਤ ਦਾ ਹਮੈਤੀ ਰੱਬ ਹੈ ਭਾਵ ਤੂੰ ਹਿੰਮਤ ਕਰ ਖੁਦਾ ਮਦਦ ਕਰੇਗਾ। ²ਘੋੜਿਆਂ ਦਾ। ³ਜਦ ਤਕ। ⁴ਬੜੀ। ⁵ਬੇਨਤੀ। *ਪਾ:—ਕੋ।

†ਸਤਿਗੁਰਾਂ ਦੇ ਇਹ ਵਾਕ ਸ਼ਾਇਦ ਦਾਰਾਸ਼ਕੋਹ ਨੂੰ ਪਰਖਣ ਵਾਸਤੇ ਕਹੇ ਗਏ ਕਵਿ ਜੀ ਨੇ ਦਰਸਾਏ ਹਨ, ਕਿਉਂਕਿ ਜੇ ਏਹ ਸੱਚੀ ਮੁੱਚੀ ਜੰਗੀ ਸਹਾਇਤਾ ਵਾਸਤੇ ਕਹੇ ਸਨ ਤਾਂ ਹੋ ਨਹੀਂ ਸਕਦੇ, ਕਿਉਂਕਿ ਛੇਵੇਂ ਸਤਿਗੁਰ ਹੁਕਮ ਦੇ ਗਏ ਸਨ ਕਿ ਤੁਸਾਂ ਜੰਗ ਨਹੀਂ ਕਰਨਾ, ਫਿਰ ਅੱਗੇ ਜਾਕੇ ਇਕ ਪ੍ਰਸੰਗ ਆਵੇਗਾ ਕਿ ਲੜਨ ਦੀ ਲੋੜ ਆ ਪਈ ਤੇ ਬੀ ਸ੍ਰੀ ਗੁਰੂ ਹਰਿ ਰਾਇ ਜੀ ਲੜੇ ਨਹੀਂ ਤੇ ਕਿਹਾ ਕਿ 'ਸਾਨੂੰ ਜੰਗ ਕਰਨ ਦਾ ਹੁਕਮ ਨਹੀਂ, ਤੋਲੇ ਪਿੱਛੇ ਹਨ ਉਨ੍ਹਾਂ ਦੀ ਰਾਖੀ ਆਪੇ ਕੋਈ ਕਰੇਗਾ'। ਇਤਨਾਂ ਹੁਕਮ ਮੰਨਣ ਵਾਲੇ ਕਦ ਸ਼ਹਿਜ਼ਾਦੇ ਨੂੰ ਕਹਿ ਸਕਦੇ ਹਨ ਕਿ ਅਸੀਂ ਜੰਗ ਨੂੰ ਤਿਆਰ ਹਾਂ ਤੇ ਤੇਰੀ ਥਾਵੇਂ ਲੜਾਂਗੇ। ਪਰ ਇਹ ਯਾ ਪਰਤਾਵੇ ਦੇ ਵਾਕ ਕਵੀ ਜੀ ਨੇ ਲਿਖੇ ਹਨ, ਯਾ ਉਨ੍ਹਾਂ ਨੂੰ ਗ਼ਲਤ ਸੇ ਮਿਲੀ ਹੈ ਯਾ ਆਖੇਪਕ ਹਨ।

ਚਾਰ ਦਿਵਸ ਕਹੁ ਜਗਤ ਤਮਾਸ਼ਾ। ਇਸ ਮਹਿ ਕਹਾ ਕਰਨੋ ਭਰਵਾਸਾ।
'ਸਗਲ ਪਦਾਰਥ ਜੋਗੁ ਵਿਜੋਗੁ। ਹੋਵਤਿ ਪਰਾਰਬਧ ਕੇ ਭੋਗ[1]' ॥ ੧੮ ॥
ਅਰਜੋ ਗਯੋ ਜਹਿਂ ਕਹਿਂ ਰਿਪੁ ਸੰਗ। ਲਸ਼ਕਰ ਮੇਲਿ ਮਚਾਵੈਂ ਜੰਗ। ਜਹਿਂ
ਲਗਿ ਹੁਇ ਮੁਝ ਤੇ ਉਤਸਾਹੂ।ਕਰੌਂ ਮਹਦ ਦੁਸ਼ਟਨਿ ਦਲ ਗਾਹੂ ॥੧੯॥
ਰਚਿ ਰਾਖੀ ਜੈਸੇ ਕਰਤਾਰ। ਹੁਇ ਸੋਈ ਸੋ ਸ਼ਕਹਿ ਨ ਟਾਰ'। ਇੱਤ੍ਯਾ-
ਦਿਕ ਕਹਿ ਕਰਿ ਨਿਜ ਗਾਥ। ਭਯੋ ਬਿਦਾ ਬਹੁ ਨਮਤਾ ਸਾਥ ॥ ੨੦ ॥
ਡੇਰੇ ਬਿਖੈ ਰੈਨ ਪੁਨ ਰਹ੍ਯੋ। ਖਾਨ ਪਾਨ ਨਿੰਦ੍ਰਾ ਸੁਖ ਲਹ੍ਯੋ। ਭੋਰ ਭਈ
ਪਹੁੰਚੇ ਹਲਕਾਰੇ। ਸ਼ੱਤ੍ਰ ਭੇਦ ਕਉ ਸਰਬ ਉਚਾਰੇ: ॥੨੧॥ 'ਕਈ ਹਜ਼ਾਰ
ਸੈਨ ਚਢਿ ਧਾਈ। ਤੁਰੰਤ ਤੁਰਤਿ[2] ਤੁਮਰੇ ਪਰ ਆਈ*। ਨੌਰੰਗ ਬਹੁ
ਭੇਜੇ ਉਮਰਾਵ। ਧਾਏ ਤੁਮ ਪਰ ਤਾਕਤਿ ਦਾਵ ॥ ੨੨ ॥ ਤੋਪ ਜੰਬੂਰਨਿ
ਲੈਨ[3] ਬਡੇਰੀ। ਧਾਵਤਿ ਆਇ ਨ ਕਰਿ ਹੈਂ ਡੇਰੀ। ਸੁਧਿ ਹਮ ਸੁਨਤਿ
ਆਪ ਢਿਗ ਆਏ। ਪੀਛੈ ਲਸ਼ਕਰ ਚਢ੍ਯੋ ਰਿਸਾਏ' ॥ ੨੩ ॥ ਦਾਰਸ਼ਕੋਹ
ਸੁਨਤਿ ਕਿਯ ਤ੍ਯਾਰੀ।ਮਿਲਿ ਸਤਿਗੁਰ ਸੋਂ ਗਿਰਾ ਉਚਾਰੀ। 'ਲਾਖਹੁੰ ਸੈਨਾ
ਅਬਿ ਚਢਿ ਆਈ। ਬੀਚ[4] ਨ ਬਡੋ ਰਹ੍ਯੋ, ਨਿਯਰਾਈ ॥੨੪॥ ਮੈਂ ਲਵ-
ਪੁਰਿ ਮੈਂ ਚਾਹਤਿ ਥਰ੍ਯੋ। ਲਸ਼ਕਰ ਆਨਿ ਨੇਰ ਥਭ ਕਰ੍ਯੋ। ਜੇ ਪੁਰਿ
ਵਹਿਰ ਪਲਾਇਤ ਜਾਵੈਂ। ਨਹਿਂ ਮਿਲਿ ਹੈ ਇਹ, ਦੂਰ ਸਿਧਾਵੈਂ ॥ ੨੫ ॥
ਲਵਪੁਰਿ ਪ੍ਰਵਿਸ਼ਨਿ ਮਤ ਹੈ ਮੇਰੋ। ਜਾਨਿ ਨ ਦੇਹਿ ਜਿ ਲਸ਼ਕਰ ਨੇਰੋ।
ਇਤੀ ਮਦਤ ਅਬਿ ਰਾਵਰ ਕੀਜੈ।ਚਮੂੰ ਸਕਲ ਅਟਕਾਇ ਸੁ ਦੀਜੈ ॥੨੬॥
ਜਥਾ ਫਰਕ ਮੁਝ ਸੋਂ ਪਰ ਜਾਇ। ਤੈਸੇ ਆਪ ਰਖਹੁ ਅਟਕਾਇ'। ਸੁਨਿ
ਸੰਮਤਿ[5] ਕੋ ਸਤਿਗੁਰ ਕਹ੍ਯੋ। 'ਕ੍ਯੋਂ ਤ੍ਰਾਸ ਤੁਮ ਏਤੋ ਲਹ੍ਯੋ ? ॥ ੨੭ ॥
ਇਹਾਂ ਠਹਿਰ ਹਮ ਲਰਹਿਂ ਅਗਾਰੀ। ਹਮਰੈ ਤੋਪ ਤੁਪਕ ਸਭਿ ਤ੍ਯਾਰੀ।
ਨਾਂਹਿ ਤ ਟੋਪੀ ਸਿਰ ਪਰ ਧਰੋ। ਬੈਠਿ ਪ੍ਰਮੇਸ਼ੁਰ ਸਿਮਰਨਿ ਕਰੋ ॥ ੨੮ ॥
ਲੋਕ ਪ੍ਰਲੋਕ ਤਖਤ ਚਹਿਂ ਜੋਈ। ਹਮ ਸਮਰਥ, ਜਾਚਹੁ, ਦੇਂ ਸੋਈ। ਰਣ
ਕਰਿ ਦਿੱਲੀ ਤਖਤ ਦਿਵਾਵੈਂ†। ਸਭਿ ਦੇਸ਼ਨ ਕੇ ਰਾਜ ਕਮਾਵੈਂ‡ ॥੨੯॥
ਨਤੁਰ ਦੀਨ ਕੋ ਹੈ ਪਤਿਸ਼ਾਹੂ। ਅਚੱਲ ਤਖਤੁ ਪ੍ਰਾਪਤਿ ਤੁਮ ਪਾਹੂ'। "[6]ਸ੍ਰੀ
ਗੁਰ! ਤੁਮ ਤੇ ਜਗ ਪਤਿਸ਼ਾਹਿਤ।ਕੋ ਦਿਨ ਕੀ ਕੂਰੀ ਨਹਿ ਚਾਹਤਿ॥੩੦॥

[1]ਪ੍ਰਾਰਬਧ ਦੇ ਭੋਗਾਂ (ਅਨੁਸਾਰ) ਸਾਰੇ ਪਦਾਰਥਾਂ ਦਾ ਸੰਜੋਗ ਵਿਜੋਗ ਹੁੰਦਾ ਹੈ। [2]ਕਾਹਲੀ ਨਾਲ ਤੁਰਦੀ। [3]ਦੀ ਕਤਾਰ [ਸੰ:ਸ਼੍ਰੇਣੀ, ਲਾਈਨ Line]। [4]ਵਿੱਥ। [5]ਸਲਾਹ। [6]ਦਾਰਾ ਸ਼ਿਕੋਹ:—
*ਪਾ:—ਤੁਰੰਤ ਤਰੂਰ ਹੁਇ ਤੁਮ ਪਰ ਆਈ। †ਪਾ:—ਦਿਖਾਵੈਂ। ‡ਦਿਖਾਵੈਂ।

ਬਨਹੁ ਸਹਾਇਕ ਬਿਚ ਪਰਲੋਕ। ਨਿਤ ਅਨੰਦ ਜਹਿਂ ਹੋਇ ਨ ਸ਼ੋਕ।
ਕਹ੍ਯੋ ਪਦਰ ਕੋ ਮੈਂ ਇਹੁ ਮਾਨਾ। ਹਰਖ ਸੋਗ ਜਿਸ ਬਿਖੈ ਮਹਾਨਾ ॥੩੧
॥ ਕੁਛ ਮੇਰੀ ਨਾਂਹਿਨ ਅਭਿਲਾਖਾ'। ਸ੍ਰੀ ਹਰਿਰਾਇ ਬਹੁਰ ਬਚ ਭਾਖਾ।
'ਤਖਤ ਦੀਨ ਕੋ ਤੁਮਰੇ ਭਾਗ।ਸਦਾ ਆਫ਼ਰੀ[1] ਤਹਿਂ ਲਿਵ ਲਾਗ ॥੩੨॥
ਅਬਿ ਤੂੰ ਗਮਨਹੁ ਹੁਇ ਸਵਧਾਨਾ। ਹਮ ਲਸ਼ਕਰ ਅਟਕਾਇਂ ਮਹਾਨਾ'।
ਸੁਨਤਿ ਬੰਦਗੀ ਕਰਿ ਜਬਿ ਗਯੋ। ਪੰਚ ਸਹੱਸ੍ਰ ਸੁਭਟ ਸੰਗ ਲਯੋ ॥੩੩॥
ਨੌਰੰਗ ਕੋ ਲਸ਼ਕਰ ਤਬਿ ਆਇਵ। ਤੋਪ ਜੰਬੂਰਨਿ ਕੋ ਗਨ ਲ੍ਯਾਇਵ।
ਭਰੀ ਸਕੇਲਨਿ ਸਕਲ ਕਰਾਇ। ਸਾਵਧਾਨ ਹ੍ਵੈ ਸ੍ਰੀ ਹਰਿਰਾਇ ॥ ੩੪ ॥
ਨਿਜ ਦਲ ਸਕਲ ਤੋਪ ਬਲ ਭਰੇ[2]।ਤੀਰ ਬਿਪਾਸਾ ਸਨਮੁਖ ਖਰੇ। ਇਕ
ਦ੍ਵੈ ਸ਼ਲਖ ਸਕਲ ਕਰਿਵਾਈ। ਧੁਨਿ ਤੇ ਅਵਨੀ ਨਭ ਗਰਜਾਈ ॥ ੩੫॥
ਧੂਮ ਉਠ੍ਯੋ ਅੰਧੇਰਾ ਭਯੋ। ਜਨੁ ਸਾਵਨ ਕੋ ਘਨ ਉਮਡਯੋ। ਨਦੀ ਤੀਰ
ਪਰ ਕਰਿ ਬਿਸਤਾਰੋ। ਖਰੋ ਕਰ੍ਯੋ ਅਪਨੋ ਦਲ ਭਾਰੋ॥੩੬॥ਜ਼ਰੀ ਬਾਦਲਾ
ਬ੍ਰਿੰਦ ਨਿਸ਼ਾਨ। ਬੀਚ ਚਮੂੰ ਕੇ ਦਮਕ ਮਹਾਨ। ਬਹੁ ਧੌਂਸੇ ਧੁੰਕਾਰਤਿ
ਐਸੇ। ਘੋਰਤਿ ਘਟਾ ਘੋਖ ਬਡ ਜੈਸੇ[3] ॥ ੩੭ ॥ ਨੌਰੰਗ ਕੋ ਲਸ਼ਕਰ ਜਬਿ
ਆਵਾ। ਜਾਨ੍ਯੋ ਦਾਰਸ਼ਕੋਹ ਬਿਰਾਵਾ। ਨਹੀਂ ਪਾਰਖਾ[4] ਭਿਨ ਤੇ ਹੋਈ।
ਠਿਕੇ ਤਹਾਂ, ਨਹਿਂ ਗਮਨੇ ਸੋਈ ॥ ੩੮ ॥ ਸੁਧਿ ਲੈਬੇ ਕੋ ਪਠਿ ਹਲਕਾਰੇ।
ਤਰਿ ਸਲਿਤਾ ਕੇ ਉਤਰੇ ਪਾਰੇ। ਜਾਇ ਤਹਾਂ ਦਲ ਗੁਰੂ ਨਿਹਾਰਾ।
ਉਮਡ੍ਯੋ ਲਰਨਿ ਹੇਤੁ ਬਲਿ ਭਾਰਾ॥੩੯॥ ਸਰਬ ਭੇਦ ਸੋ ਲੇ ਕਰਿ ਆਏ।
'ਦਾਰਸ਼ਕੋਹ ਗਯੋ ਅਗਵਾਏ। ਇਹ ਤੌ ਗੁਰੁ ਕੀ ਚਮੂੰ ਖਰੀ ਹੈ। ਅਪਨੇ
ਹਿਤ ਸਵਧਾਨ ਕਰੀ ਹੈ' ॥ ੪੦ ॥ ਭੇਤ ਪਾਇ ਕਰਿ ਦੂਤ ਪਠਾਏ। ਸ੍ਰੀ
ਹਰਿਰਾਇ ਨਿਕਟਿ ਸੋ ਆਏ। ਕਰੀ ਬੰਦਨਾ ਅਰਜ਼ ਗੁਜ਼ਾਰੀ। 'ਇਮ
ਨੌਰੰਗ ਉਮਰਾਵ ਉਚਾਰੀ ॥੪੧॥ ਤੁਮ ਕ੍ਯੋਂ ਲਰਨਿ ਹੇਤੁ ਹੁਇ ਖਰੇ। ਬਿਨ
ਕਾਰਨ ਕ੍ਯੋਂ ਮਗ ਮੇਂ ਅਰੇ'।ਸੁਨਿ ਸਤਿਗੁਰ ਹਰਿਰਾਇ ਬਖਾਨਾ। 'ਅਪਨ
ਹੇਤੁ ਹਮ ਹੈਂ ਸਵਧਾਨਾ ॥੪੨॥ ਪਤਿਸ਼ਾਹਿਤ ਮੈਂ ਰੌਰਾ ਅਹੇ। ਯਾਂਤੇ ਹਮ
ਭਰੋਸ ਨਹਿਂ ਲਹੈਂ। ਪ੍ਰਥਮ ਕੂਚ ਕਰਿ ਹਮ ਚਲਿ ਜਾਵੈਂ। ਪੁਨ ਪੀਛੇ ਕੋ
ਉਤਰਨਿ ਪਾਵੈਂ॥੪੩॥ਅਪਰ ਹਮਾਰੇ ਹੇਤੁ ਨ ਕੋਈ। ਮਗ ਮਹਿਂ ਮਿਲਹਿਂ

---

[1]ਸ਼ਾਬਾਸ਼। [2]ਆਪਣਾ ਸਾਰਾ ਬਲੀ ਦਲ ਤੋਪਾਂ ਨੂੰ ਭਰਕੇ। [3]ਜਿਵੇਂ ਘਟਾ ਬੜਾ ਸ਼ਬਦ ਕਰਕੇ ਗਰਜਦੀਆਂ ਹਨ। [4]ਪ੍ਰੀਖਿਆ।

ਨ ਸੈਨਾ ਦੇਈ'। ਸੁਨਤਿ ਦੂਤ ਨੇ ਆਨਿ ਬਖਾਨਾ। ਹਿਤ ਕਰਿ ਇਨ
ਭੀ ਲੀਓ ਮਾਨਾ ॥ ੪੪ ॥ ਫਿਰੇ ਰਹੇ ਸਰਿਤਾ ਤੇ ਪਾਰ। ਸਤਿਗੁਰ ਭਏ
ਬਹੁਰ ਅਸਵਾਰ। ਸਨੇ ਸਨੇ ਕਰਿ ਕੂਚ ਪਯਾਨਾ। ਸ਼ਲਖ ਬੰਦੂਕਨਿ
ਕਰਤਿ ਮਹਾਨਾ ॥੪੫॥ਇਕ ਦਿਨ ਲਸ਼ਕਰ ਕੋ ਅਟਕਾਵਾ।ਸਲਿਤਾਬਾਰ
ਨ ਉਤਰਨਿ ਪਾਵਾ।ਕੀਰਤਿਪੁਰਿ ਕੇ ਮਗ ਚਲਿਆਏ।ਪੁਨ ਨੌਕਾ ਤਜਾਗੀ
ਸਮੁਦਾਏ ॥ ੪੬ ॥ ਦਿਵਸ ਆਗਲੇ ਉਤਰੇ ਪਾਰੀ। ਜੋ ਲਸ਼ਕਰ ਨੌਰੰਗ
ਕੇ ਭਾਰੀ॥ਦਾਰਸ਼ਕੋਹ ਸੁਧਿਨ ਪਯਾਨਾ। ਲਸ਼ਕਰ ਅਪਨੋ ਕਰਿ ਸਵਧਾਨਾ
॥੪੭॥ ਤੀਰ ਬਿਪਾਸਾ ਤੇ ਉਠਿ ਗਯੋ। ਲਵਪੁਰਿ ਬਿਖੈ ਪ੍ਰਵੇਸ਼ਨਿ ਕਿਯੋ।
ਜਾਇ ਦੁਰਗ ਮੈਂ ਕੀਨਸਿ ਡੇਰਾ। ਦਰਬ ਜਵਾਹਰ ਜੇਤਿਕ ਹੇਰਾ ॥੪੮॥
ਕੋਸ਼ ਬਿਖੈ ਤੇ ਸਭਿ ਨਿਕਸਾਇਵ। ਲੈ ਨਿਜ ਸੰਗੀ ਤਯਾਰ ਕਰਾਇਵ।
ਕਿਤਿਕ ਕਾਲ ਤਹਿਂ ਕੀਨਿ ਮੁਕਾਮੂ। ਕਰਨੈ ਸੁ ਸੂਮ ਬਿਨ ਦਲ ਅਭਿ-
ਰਾਮੂ ॥ ੪੯ ॥ ਨੌਰੰਗ ਕੇ ਲਸ਼ਕਰ ਜਬਿ ਆਵਾ। ਕਈ ਲੱਛ ਭਟ, ਇਮ
ਸੁਨਿ ਪਾਵਾ। ਕੀਨਸਿ ਤਯਾਰੀ¹ ਤੁਰਤ ਤਹਾਂ ਤੇ। ਦਰਬ ਜਵਾਹਰ ਲਿਏ
ਮਹਾਂ ਤੇ ॥੫੦॥ ਸੰਗ ਬਾਹਨੀ ਕੀਨਸਿ ਪਯਾਨਾ। ਚਲਯੋ ਪੰਥ ਜਹਿਂ ਪੁਰਿ
ਮੁਲਤਾਨਾ। ਕ੍ਰਮ ਕ੍ਰਮ ਕਰਿ ਉਲੰਘਯੋ ਸਭਿ ਦੇਸ਼। ਪੀਛੇ ਲਸ਼ਕਰ ਚਲਯੋ
ਅਸ਼ੇਸ਼ ॥ ੫੧ ॥ ਕਈ ਕੋਸ ਸੋ ਚਲਤਿ ਅਗਾਰੀ। ਨੌਰੰਗ ਕੇ ਦਲ ਪਰਯੋ
ਪਿਛਾਰੀ। ਜਾਇ ਬਰਯੋ ਮੁਲਤਾਨ ਮਝਾਰਾ। ਦਰਬ ਜਵਾਹਰ ਲੀਏ
ਉਦਾਰਾ॥੫੨॥ਕਿਤਿਕ ਮੁਕਾਮ ਨਗਰ ਤਿਸ ਕਰਿ ਕੈ। ਚਢਿ ਪੁਨ ਚਲਯੋ
ਸ਼ੀਘ੍ਰਤਾ ਧਰਿ ਕੈ। ਕੂਚ ਮੁਕਾਮ ਨਿਰੰਤਰ ਕੀਨੇ। ਵੱਠੇ ਭੱਖਰ* ਕੇ ਮਗ
ਲੀਨੇ ॥ ੫੩ ॥ ਜਯੋਂ ਜਯੋਂ ਜਾਤਿ ਅਗਾਰੀ ਧਾਯੋ। ਤਯੋਂ ਤਯੋਂ ਕਟਕ ਪਿਛੈ
ਉਮਡਾਯੋ। ਚਲਤਿ ਚਲਤਿ ਉਲੰਘਯੋ ਸਭਿ ਦੇਸ਼। ਤਜਿ ਦਿੱਲੀ ਕੇ ਰਾਜ
ਅਸ਼ੇਸ਼ ॥ ੫੪ ॥ ਭਯੋ ਨਿਚਿੰਤ ਰਹਯੋ ਤਹਿ ਜਾਇ। ਸੈਨ ਸਕੇਲੀ ਪੁਨ
ਸਮੁਦਾਇ। ਵੱਠੇ ਭੱਖਰ ਤੇ ਰਹਿ ਪਰੇ। ਕੇਤਿਕ ਮਾਸ ਬਿਤਾਵਨਿ ਕਰੇ ॥
੫੫ ॥ ਅਪਨੇ ਰਾਜ ਸੀਮ² ਜਹਿ ਅਹੀ। ਤਹਿਂ ਨੌਰੰਗ ਕੀ ਸੈਨਾ ਰਹੀ† ।

¹ਤਿਆਰੀ ਕੀਤੀ (ਦਾਰਾਸ਼ਕੋਹ ਨੇ)। ²ਹੱਦ। *ਕਵਿ ਜੀ ਦੀ ਇਹ ਵਾਕਫੀ ਭੀ ਬਿਲਕੁਲ ਠੀਕ ਹੈ। †ਔਰੰਗਜ਼ੇਬ ਦੇ ਮੁਲਤਾਨ ਅੱਪੜਨ ਤੋਂ ਪਹਿਲਾਂ ਦਾਰਾ ਕੂਚ ਕਰ ਚੁਕਾ ਸੀ, ਉਧਰੋਂ ਖਬਰ ਆਈ ਕਿ ਸ਼ੁਜਾ ਨੇ ਬੰਗਾਲ ਤੋਂ ਹਮਲਾ ਕਰ ਦਿਤਾ ਹੈ, ਇਸ ਕਰਕੇ ਇਥੋਂ ਔਰੰਗਜ਼ੇਬ ਮੁੜ ਗਿਆ ਦਿੱਲੀ ਨੂੰ, ਪਰ ਇਕ ਦਸਤਾ ਦਾਰਾ ਦੇ ਮਗਰ ਰਿਹਾ।

ਅੰਤਰ ਕਿਤਿਕ ਪਾਇ ਤਿਸ ਥਾਨ । ਬਸਤਿ ਭਏ ਨਿਜ ਦੇਸ਼ ਮਹਾਨ ॥
੫੬॥ ਪੁਨ ਚਢਿ ਗਮਨਯੋ ਦਾਰਸ਼ਕੋਹ। ਤਿਤ ਕੋ ਦੱਖਣ ਕੀ ਦਿਸ਼ਿ ਹੋਹੁ।
ਪਹੁੰਚਯੋ ਜਹਾਂ ਦੇਸ਼ ਗੁਜਰਾਤ। ਲੂਟਿ ਕੂਟਿ ਲੀਨਸਿ ਤਹਿੰ ਜਾਤਿ ॥੫੭॥
ਲਸ਼ਕਰ ਸਮੁਖ ਜਾਇ ਪੁਨ ਹੋਵਾ। ਦੁਹੁ ਦਿਸ਼ਿ ਤੇ ਰਿਸ ਕੀਨਸਿ ਢੋਵਾ।
ਦਾਰੁਨ ਸੰਘਰ ਰਚਯੋ ਮਹਾਨਾ । ਛੁਟੇ ਸ਼ਸਤ੍ਰ ਹਤਿ ਭੇ ਭਟ ਪ੍ਰਾਨਾ ॥
੫੮ ॥ ਭਈ ਲਥੇਰ ਪਥੇਰ ਘਨੇਰੀ। ਗਰਜੀ ਤੋਪੈਂ ਤੁਪਕ ਬਡੇਰੀ।
ਮਾਰੇ ਸੁਭਟ ਗਹੇ ਹੱਥਯਾਰਨਿ। ਬਿਜੈ ਕਰਨਿ ਨਿਜ ਸੁਾਮੀ ਕਾਰਨ
॥੫੯॥ ਬਾਜੀ ਚਢੇ ਬੀਰ ਬਲਵਾਨ। ਛਿੱਪ੍ਰ ਛੁਟਤਿ ਹੈਂ ਤੁਪਕ ਮਹਾਨ।
ਹਨਹਿ ਫੇਰ ਕਰਿ ਤੋਮਰ ਤੀਛਨ। ਹਲਾਹਲੀ ਰਣ ਮਾਚਯੋ ਭੀਖਨ ॥
੬੦ ॥ ਛੁਟਿ ਛੁਟਿ ਪ੍ਰਾਨ ਬੀਰ ਗਨ ਗਿਰੇ। ਕੇਤਿਕ ਤਰਫਤਿ ਘਾਇਲ
ਪਰੇ। ਧੌਂਸੇ ਧੁੰਕਾਰਤਿ ਚਹੁੰ ਓਰੇ। ਚਲਹਿ ਬੇਗ ਤੇ ਗੋਰੀ ਗੋਰੇ॥੬੧॥ਲੋਥੈਂ
ਜੁਥਪੋਥਨਾ ਭਈ[1]। ਵਾਹਨ ਪਗਨਿ ਧੂਲ ਤੇ ਛਈ[2]। ਸ੍ਰੋਣਿਤ ਗਿਰਹਿਂ
ਰਕਤ, ਰਣ ਠੌਰ। ਬਧਹਿਂ[3]ਬੀਰ, ਰਣ ਮਾਚਯੋ ਰੌਰ*॥੬੨॥ਜਬਿ ਜਾਨਯੋ
-ਨੌਰੰਗ ਦਲ ਘਨੇ। ਜੁੱਧ ਕਰਨਿ ਇਨ ਸੋਂ ਨਹਿਂ ਬਨੇ-। ਦਾਰਸ਼ਕੋਹ
ਬਿਲੋਕਿ ਬਿਚਾਰਾ।ਲੇ ਦਲ ਅਪਨੋ ਕੀਨਿ ਕਿਨਾਰਾ†॥੬੩॥ ਟਲਿ ਕਰਿ

---

[1]ਸਮੂਹ ਲੋਥਾਂ ਦਾ ਢੇਰ ਹੋਗਿਆ। [2]ਘੋੜਿਆਂ ਦੇ ਪੈਰਾਂ ਦੀ ਧੂੜ(ਲੋਥਾਂ)ਤੇ ਛਾ ਗਈ। [3]ਮਾਰਦੇ ਹਨ।

*ਪਾ:—ਟੌਰ। †ਗੁਜਰਾਤ ਦੇ ਹਾਕਮ ਸ਼ਾਹ ਨਿਵਾਜ਼ ਨਾਲ ਮਿਲ ਕੇ ਦਾਰਾ ਨੇ ੨੦ ਹਜ਼ਾਰ ਫੌਜ ਜੋੜ ਲਈ, ਉਧਰ ਦੱਖਣ ਦੇ ਪਾਤਸ਼ਾਹਾਂ ਨਾਲ ਗੰਢ ਤੁਪ ਸ਼ੁਰੂ ਕੀਤੀ। ਇਧਰ ਜਸਵੰਤ ਸਿੰਘ ਰਾਜੇ ਨੂੰ ਗੰਢਣ ਲਈ ਦਾਰਾ ਜੋਧ ਪੁਰ ਤੋਂ ੫੦ ਕੁ ਮੀਲ ਉਰੇ ਪੁੱਜਾ ਤਾਂ ਰਾਜੇ ਵਲੋਂ ਸੁਨੇਹਾ ਮਿਲਿਆ ਕਿ ਮੈਂ ਔਰੰਗਜ਼ੇਬ ਨਾਲ ਲੜਨ ਨੂੰ ਤਯਾਰ ਨਹੀਂ। ਕਾਰਨ ਇਹ ਸੀ ਕਿ ਔਰੰਗੇ ਨੇ ਜਸਵੰਤ ਸਿੰਘ ਨੂੰ ਇਸਤੋਂ ਪਹਿਲੇਂ ਅਪਣੇ ਨਾਲ ਗੰਢ ਲਿਆ ਸੀ।ਸੋ ਦਾਰਾ ਨੇ ਅਜਮੇਰ ਦੇ ਇਲਾਕੇ ਅੱਪੜ ਕੇ ਅਜਮੇਰ ਦੀਆਂ ਪਹਾੜੀਆਂ ਤੇ ਮੋਰਚਾ ਬੰਨ੍ਹ ਲਿਆ। ਔਰੰਗਜ਼ੇਬ ਆਪ ਏਥੇ ਫੌਜ ਲੈਕੇ ਅੱਪੜ ਗਿਆ। ਜੋ ਜੰਗ ਕਵੀ ਜੀ ਨੇ ਇੱਥੇ ਦੱਸਿਆ ਹੈ ਸੋ ਇਸ ਮੌਕੇ ਦਾ ਜੁੱਧ ਹੈ। ਤਿੰਨ ਦਿਨ ਦੇ ਜੰਗ ਬਾਦ ਸ਼ਾਹ ਨਿਵਾਜ਼ ਮਾਰਿਆ ਗਿਆ ਤੇ ਦਾਰਾ ਦਿਲ ਤੋੜ ਕੇ ਅਹਿਮਦਾ ਬਾਦ ਨੂੰ ਭੱਜ ਗਿਆ। ਉਥੋਂ ਦੇ ਲੋਕਾਂ ਨੇ ਸ਼ਹਿਰ ਦੇ ਬੂਹੇ ਬੰਦ ਕਰ ਲਏ। ਦਾਰਾ ਅਤਿ ਦੁਖੀ ਤੇ ਬੇਹਾਲ ਕੱਛ ਚਲਾ ਗਿਆ, ਪਰ ਕੱਛ ਦਾ ਹਾਕਮ ਬੀ ਚੰਗੀ ਤਰ੍ਹਾਂ ਨਾ ਮਿਲਿਆ ਤਾਂ ਦਾਰਾ ਦੂਨ ਪੁਜਾ, ਇਥੋਂ ਦਾ ਅਫਗਾਨ ਹਾਕਮ ਉਸਦੇ ਕਿਸੇ ਗੱਲੇ ਬੜੇ ਇਹਸਾਨ ਹੇਠ ਸੀ।ਦਾਰਾ ਦੀ ਉਸਨੇ ਆਗਤ ਭਾਗਤ ਚੰਗੀ ਕੀਤੀ।ਇੱਥੇ ਦਾਰਾ ਦੀ ਇਸਤ੍ਰੀ ਗੁਜ਼ਰ ਗਈ। ਇੱਥੋਂ ਜਦ ਦਾਰਾ

[ਬਾਕੀ ਨੋਟ ਦੇਖੋ ਅਗਲੇ ਪੰਨੇ ਦੇ ਹੇਠ]

ਗਯੋ ਨ ਸਨਮੁਖ ਭਯੋ। ਫਰਕ ਸਾਥ ਨਿਜ ਡੇਰਾ ਕਿਯੋ। ਕਵਿ ਸੰਤੋਖ ਸਿੰਘ ਇਸੀ ਪ੍ਰਕਾਰ। ਨੌਰੰਗ ਲੀਨਸਿ ਰਾਜ ਉਦਾਰ ॥ ੬੪ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਦਾਰਾਸ਼ਕੋਹ' ਪ੍ਰਸੰਗ ਬਰਨਨ ਨਾਮ ਅਸ਼ਟ ਦਸਮੋ ਅੰਸੂ ॥੧੮॥

## ੧੯. [ਦਾਰਾਸ਼ਕੋਹ ਤਕੀਏ ਵਿਚ ਕੈਦ]।

ਦੋਹਰਾ॥ ਇਮ ਲਰਿ ਦਾਰਸ਼ਕੋਹ ਬਹੁ ਚਿਤ ਮਹਿਂ ਕਰਯੋ ਵਿਚਾਰ।—ਕੂਰ ਪਦਾਰਥ ਹੇਤੁ ਮੈਂ ਕਯਾ ਕਯਾ ਕਿਯ ਉਪਚਾਰ॥ ੧ ॥ ਚੌਪਈ॥ ਨੀਕੇ ਹੈ ਇਨ ਕੋ ਹਿਤ ਤ੍ਯਾਗਨਿ*। ਬੁਰੋ ਬਹੁਤ ਜੁਤਿ ਜਤਨ ਅਰਾਧਨਿ। ਕਰੇ ਉਪਾਵ ਹਾਥ ਨਹਿਂ ਆਵਹਿ। ਪਰਾਲਬਧ ਪਰ ਮਨ ਸੁ ਟਿਕਾਵਹਿ॥ ੨॥ ਸਤ੍ਯ ਆਤਮਾ ਕਰੋਂ ਬਿਚਾਰਨਿ। ਜੋ ਸਭਿ ਬੰਧੁ ਬਿਨਾਸ਼ਨਿ ਕਾਰਨ। ਸਲਤਨ¹ ਹਿਤ ਬਹੁ ਕਰੇ ਉਪਾਇ। ਪਰਾਲਬਧ ਬਿਨ ਕਿਮ ਕਰਿ ਆਇ ॥੩॥ਅਬਿ ਨਿਰਵੈਰ ਹੋਇ ਮੈਂ ਫਿ । ਕੈ ਗਿਰ ਮੈਂ ਬਸਿ ਤਪ ਕੋ ਕਰੌਂ—। ਇਮ ਨਿਸ਼ਚੈ ਕਰਿ ਸਭਿ ਕਿਛੁ ਤ੍ਯਾਗਾ। ਲਸ਼ਕਰ ਜਿਤਿਕ ਹੁਤੋ ਸੰਗ ਲਾਗਾ॥ ੪ ॥ ਸਭਿਹਿਨਿ ਕੋ ਦੈ ਮੁਕਤਾ ਹੀਰ। ਕਰੇ ਬਿਸਰਜਨ ਬਲੀ ਸੁ ਬੀਰ। ਜਥਾ ਜੋਗ ਸਭਿ ਕੋ ਦੇ ਮੋਦ। ਦਿਏ ਖਿੰਡਾਇ ਚਾਰਹੂੰ ਕੋਦ ॥ ੫ ॥ ਏਕ ਨਫਰ ਕੋ ਰਾਖ੍ਯੋ ਸੰਗ। ਤ੍ਯਾਗ੍ਯੋ ਸ਼ਾਹ ਬੇਸ ਜੋ ਅੰਗ। ਚਾਹਯੋ —ਪਰਬਤ ਬਾਸੀ ਹੋਇ। ਭੋਗਹਿ ਪਰਾਲਬਧ ਤਨ ਜੋਇ—॥੬॥ ਚਲਿ ਬਹੁ ਦੇਸ਼ ਉਲੰਘਨਿ ਕਰਯੋ। ਆਨ ਪੁਆਧ² ਬਿਖੈ ਪੁਨ ਬਰਯੋ। ਹੁਤੋ ਦਾਇਰਾ³ ਪਿਖਿ ਇਕ ਗ੍ਰਾਮ। ਉਤਰਯੋ ਤਹਾਂ ਕਰਨਿ ਬਿਸ੍ਰਾਮ ॥ ੭ ॥ ਹਯ ਲਗਾਇ

---

¹ਪਾਤਸ਼ਾਹੀ। ²ਪਹਾੜ ਦੀ ਜੂਹਣੀ ਦਾ ਦੇਸ਼। (ਅ) ਖਰੜ ਸਰਹਿੰਦ ਆਦਿ ਦਾ ਇਲਾਕਾ।
³ਤਕੀਆ। *ਪਾ:—ਬਿਸਾਗਨਿ।

[ਪਿਛਲੇ ਪੰਨੇ ਦੀ ਬਾਕੀ ਟੂਕ]
ਨੇ ਕੂਚ ਕੀਤੀ ਤੇ ਜੂਨ ਦੇ ਪਠਾਣ ਹਾਕਮ ਨੇ ਉਪਰੋਂ ਤਾਂ ਖਾਤਰਦਾਰੀ ਕੀਤੀ, ਪਰ ਮਗਰੋਂ ਆਪਣੇ ਭਰਾ ਨੂੰ ਘੱਲਕੇ ਦਾਰਾ ਨੂੰ ਕੈਦ ਕਰਕੇ ਦਿੱਲੀ ਘੱਲ ਦਿਤਾ। ਜਿਥੇ ਬੇਤਰਸ ਔਰੰਗਜ਼ੇਬ ਨੇ ਉਸ ਦੀ ਪ੍ਰਤਿ ਬੇ ਸਤਿਕਾਰੀ ਕਰਕੇ ਮੁਲਾਣਿਆਂ ਦਾ ਫਤਵਾ ਦਿਵਾਕੇ ਕਿ ਇਹ ਮੁਸਲਮਾਨ ਦੀਨ ਤੋਂ ਨਾਮੁਕਰ ਹੈ, ਦਾਰਾ ਨੂੰ ਮਰਵਾ ਦਿੱਤਾ। ਕਵਿ ਜੀ ਦਾ ਦਿਤਾ ਹਾਲ ਸਾਰਾ ਹੋਰ ਇਤਿਹਾਸਕਾਂ ਨਾਲ ਠੀਕ ਢੁਕਦਾ ਹੈ, ਕੇਵਲ ਦਾਰਾ ਦੇ ਫੜੇ ਜਾਣ ਦਾ ਹਾਲ ਜ਼ਰਾਕੁ ਹੋਰਵੇਂ ਹੈ। ਹੋ ਸਕਦਾ ਹੈ ਕਿ ਜੂਨ ਦੇ ਹਾਕਮ ਨੇ ਫੜਨ ਵਾਸਤੇ ਕੋਈ ਐਸੀ ਰਚਨਾ ਰਚੀ ਹੋਵੇ ਯਾ ਰਵਾਯਤਨ ਚਲੇ ਆਏ ਹਾਲ ਨੂੰ ਕਵੀ ਜੀ ਨੇ ਅੰਕਿਤ ਕੀਤਾ ਹੈ, ਕਿਉਂਕਿ ਸੂਫੀ ਫਕੀਰਾਂ ਵਿਚ ਦਾਰਾ ਬਾਬਤ ਐਸੇ ਹਾਲਾਤ ਦੇ ਪਤੇ ਜ਼ਬਾਨੀ ਜ਼ਬਾਨੀ ਚਲਦੇ ਹਨ।

ਹਿਤ ਭੋਜਨ ਤਯਾਰੀ। ਕਰਤਿ ਭਏ ਆਨਯੋ ਢਿਗ ਬਾਰੀ[1]। ਪਾਵਕ ਦਈ ਜਾਰਿਬੇ ਕਾਰਨ। ਨਫਰ ਸੁ ਈਂਧਨ ਲਗਯੋ ਨਿਹਾਰਨ ॥੮॥ ਦਾਰਸ਼ਕੋਹ ਫੂਕ ਜਬਿ ਮਾਰੀ। ਪਰੀ ਰਾਖ ਊਪਰ ਮੁਖ ਦਾੜੀ[2]। ਜਾਰੀ ਗਈ, ਨ ਜਾਨਤਿ ਜਾਰਨਿ[3]। ਤਹਿਂ ਫਕੀਰ ਨੇ ਕਰਯੋ ਨਿਹਾਰਨ ॥ ੯ ॥–ਅਤਿਸ਼ੈ ਭਾਗਵਾਨ ਨਰ ਕੋਈ। ਦੀਰਘ ਮਸਤਕ ਦੀਪਤਿ ਜੋਈ। ਦੇਖਤਿ ਜਾਨਯੋ ਜਾਇ ਸੁਸ਼ੀਲਾ। ਰੂਪ ਛਬੀਲਾ, ਰਿਦਾ ਗਹੀਲਾ–॥ ੧੦ ॥ ਇਤਨੇ ਬਿਖੇ ਨਫਰ ਸੋ ਆਵਾ। ਭਸਮ ਸ਼ਮਸ ਪਰ ਪਿਖਿ ਮੁਰਝਾਵਾ। ਦੁਖਯੋ ਅਧਿਕ ਹੀ ਗਿਨਤਿ ਦੁਹੇਲਾ[4]। ਅਖਿਲ ਬੈਸ ਜੋ ਰਹਯੋ ਸੁਹੇਲਾ ॥੧੧ ॥–ਸਕਲ ਮੁਲਖ ਕੀ ਸਲਤਨ ਵਾਰੋ। ਗਨ ਅਵਨੀਪਤਿ ਕਰਤਿ ਜੁਹਾਰੋ[5]। ਜਹਿਂ ਕਹਿਂ ਹੁਕਮ ਜਾਂਹਿ ਕੋ ਮਾਨੈਂ। ਕਹੈਂ ਕਹਾਂ ਲਗਿ ਮਹਦ ਮਹਾਨੈ॥ ੧੨ ॥ ਸੋ ਏਕਾਕੀ ਪਾਵਕ ਜਾਰਤਿ। ਬਦਨ ਸਮੀਪ ਫੂਕ ਕੋ ਮਾਰਤਿ। ਦੀਰਘ ਸ਼ਮਸ ਭਸਮ ਪਰ ਰਹੀ। ਚਿਤ ਮਹਿਂ ਕਿਛੁ ਦੁਖ ਪਾਵਤਿ ਨਹੀਂ ॥ ੧੩ ॥ ਕਰਤਿ ਫਕੀਰਨਿ ਕੀ ਨਿਤ ਸੰਗਤਿ। ਸੁਨਤਿ ਬਚਨ ਬਹੁ ਬੈਠਹਿ ਪੰਗ-ਤਿ। ਬਰਜਿ ਰਹੇ ਕਹਿ ਕਹਿ ਨਰ ਸਯਾਨੇ। ਹਾਨ ਲਾਭ ਲਖਿ ਕਹਯੋ ਨ ਮਾਨੇ ॥੧੪॥ ਅਪਨੋ ਕਰਮ ਜਾਨਿ ਕਰਿ ਐਸੇ। ਅਬਿ ਨ ਬਿਸੂਰਤਿ ਦੁਖ ਕਰਿ ਕੈਸੇ। ਇਸ ਤੇ ਛੋਭ ਹੋਤਿ ਚਿਤ ਮੇਰੇ–। ਨਫਰ ਚਿਤਵ ਇਮ ਕਹਿ ਤਿਸ ਬੇਰੇ ॥ ੧੫ ॥ 'ਸ਼ਮਸ ਹਾਲ ਕਯੋਂ ਦੇਖਤਿ ਨਾਂਹੀ ? ਪਰੀ ਭਸਮ ਉਡ ਕਰਿ ਜਿਸ ਮਾਂਹੀ। ਸੰਗਤਿ ਕਰਤਿ ਜੁ ਰਹਯੋ ਫਕੀਰਨਿ। ਪੂਜਤਿ ਵਸਤੁ ਦੇਤਿ ਸਮ ਪੀਰਨਿ ॥੧੬॥ ਸਲਤਨ ਕਾਜ[6] ਨ ਚਿਤ ਕਰਿ ਕਰੈ। ਛਲ ਬਲ ਕੋ ਉਰ ਫਿਕਰ ਨ ਧਰੈ। ਅਪਨੇ ਸਮ ਸਾਧਨ ਸਿਖਰਾਯੋ। ਤਿਸ ਕ੍ਰਿਤ ਕੋ ਅਬਿ ਅਸ ਫਲ ਪਾਯੋ ॥ ੧੭ ॥ ਸੀਖ ਦੇਤਿ ਸਗਰੇ ਹਿਤ-ਕਾਰੀ। ਮੈਂ ਤਬਿ ਕਹਤਿ ਰਹਯੋ ਬਹੁ ਬਾਰੀ। ਸੁਨਿ ਕੈ ਨਹੀਂ ਏਕ ਕੀ ਮਾ-ਨੀ। ਸਹਹੁ ਕਸ਼ਟ ਆਪਦਾ ਮਹਾਨੀ' ॥ ੧੮ ॥ ਸੁਨਿ ਕੈ ਦਾਰਸ਼ਕੋਹ ਸੁਜਾਨਾ। ਹੇਰਿ ਨਫਰ ਕੋ ਝਿਰਕਨਿ ਠਾਨਾ। 'ਸੁਨਿ ਮੂਰਖ! ਤੈਂ ਕਛੁ ਨ ਜਾਨੀ। ਮਹਿਮਾ ਜੋ ਸਤਿਸੰਗ ਮਹਾਨੀ ॥ ੧੯॥ ਦੇਖਹੁ ਗੁਨ ਮੁਝ ਕੋ ਜਿਮ ਭਯੋ। ਇਤੋ ਸਮਾਜ ਸ ਸਲਤਨ[7] ਗਯੋ। ਦੇਸ਼, ਕੋਸ਼ ਕੁਛ ਗਿਨਤੀ

[1]ਪਾਣੀ। [2]ਦਾੜ੍ਹੀ। [3](ਅਗ)ਜਲਾਵਣਾ ਨਹੀਂ ਸੀ ਜਾਣਦਾ। [4]ਦੁਖਦਾਈ (ਸਮੇਂ ਨੂੰ) ਵਿਚਾਰ ਕੇ। [5]ਨਮਸਕਾਰਾਂ ਕਰਦੇ। [6]ਸਲਤਨਤ ਦਾ ਕੰਮ। [7]ਸਮੇਤ ਪਾਤਸ਼ਾਹੀ ਦੇ।

ਨਾਂਹੀ। ਸਭਿ ਜਗ ਕੀ ਪ੍ਰਿਯਤਾ[1] ਜਿਸ ਮਾਂਹੀ ॥੨੦॥ਤਿਸ ਤੇ ਮੁਝ ਕੌ ਸ਼ੋਕ
ਨ ਬਯਾਪਾ। ਨਹਿੰ ਕਿਹ ਸਮੈਂ ਰਿਦੈ ਸੰਤਾਪਾ। ਇਕ ਵਿਰਾਟਕਾ ਜਾਇ
ਗਵਾਈ। ਤਿਹ ਸਮਸਰ ਭੀ ਨਹਿੰ ਦੁਖਦਾਈ ॥ ੨੧ ॥ਲਾਭ ਹਾਨ ਜਗ
ਰਾਜ ਮਹਾਨਾ[2]। ਰਹੀ ਮੋਹਿ ਚਿਤ ਬ੍ਰਿਤੀ ਸਮਾਨਾ। ਇਹ ਸੰਤਨ ਕੋ
ਅਧਿਕ ਪ੍ਰਤਾਪੁ। ਹਰਖ ਨ ਸ਼ੋਕ ਮੋਹਿ ਚਿਤ ਬਯਾਪੂ' ॥ ੨੨ ॥ ਸੁਨਿ ਕਰਿ
ਨਫਰ ਨ ਮਹਿਮਾ ਜਾਨੈ। ਤਊ ਤਰਕਬੋ ਤਿਸ ਕੋ ਠਾਨੈ। ਗਜ ਮੁਕਤਾ
ਕੀ ਜਥਾ ਬਡਾਈ। ਚਿਰਮਰ* ਗਾਹਕ[3] ਲਖਿ ਨ ਸਕਾਈ ॥ ੨੩ ॥ ਹੁਤੋ
ਦਾਇਰੇ ਮਹਿੰ[4] ਦਰਵੇਸ਼। ਜਿਸਕੋ ਨਿਸ਼ਚੈ ਗਯਾਨ ਵਿਸ਼ੇਸ਼।ਬੋਲਨਿ ਸੁਨਿ
ਬਿਲੋਕਬੋ ਕੀਨਿ। ਦਾਰਸ਼ਕੋਹ ਚੀਨਿ ਤਿਨ ਲੀਨਿ ॥੨੪॥–ਜਿਸ ਖੋਜਨ
ਹਿਤ ਰਮ੍ਯੋ ਵਿਸ਼ੇਸ਼। ਫੈਲੀ ਦੇਸ਼ ਬਿਦੇਸ਼ ਅਸ਼ੇਸ਼। ਗਹਯੋ ਚਹੈ ਨੌਰੰਗ
ਮਤਿ ਮੰਦ। ਸੋ ਇਹ ਜਾਨਯੋ ਪਰੈ ਬਿਲੰਦ ॥੨੫॥ ਸਤਿਸੰਗੀ ਬਡ ਸੁਨਯੋ
ਅਗਾਰੇ। ਭਲੇ ਜਾਨਿ ਚਿਤ ਚਹਤਿ ਨਿਹਾਰੇ–। ਆਇ ਫਕੀਰ ਸੁ ਬੈਠਯੋ
ਪਾਸ। ਸਾਦਰ ਮ੍ਰਿਦੁਲ ਸੁ ਬਾਕ ਪ੍ਰਕਾਸ਼ ॥ ੨੬ ॥ 'ਧੰਨ ਤੋਹਿ ! ਜਨਨੀ
ਬਡ ਧੰਨ ! ਸੰਤ ਸਮੂਹ ਕਰੇ ਸੁ ਪ੍ਰਸੰਨ। ਕੂਰ ਪਦਾਰਥ ਬਿਨਸਨ ਹਾਰੇ।
ਕਹਾਂ ਸ਼ੋਕ, ਤੁਮ ਕੋ ਇਹ ਧਾਰੇ ॥ ੨੭ ॥ ਅਬਿ ਜਹਾਨ ਤੇ ਫਾਰਕ ਹੋਹੁ।
ਤਯਾਗਹੁ ਸ੍ਰਿਤਿਕ ਬਾਸ਼ਨਾ ਮੋਹੁ। ਬਨਹੁ ਨਿਸ਼ੰਗ ਤ੍ਰਾਸ ਕੋ ਡਾਰਿ[5]। ਜਿਤ
ਕਿਤ ਅਪਨੋ ਰੂਪ ਨਿਹਾਰਿ॥੨੮॥ਤਨੁ ਕੀ ਪਰਾਲਬਧ ਕਰਿ ਜੋਇ। ਸੰਕਟ
ਪਰਹਿ ਕਿ ਸੁਖ ਕਿਤ ਹੋਇ। ਭੋਗਹੁ ਆਵੱਸ਼ਕ ਸੋ ਜਾਨਿ। ਮਿਟੈ ਨ ਕਯੋਂ-
ਹੂ ਛੁਟਯੋ ਬਾਨ ॥ ੨੯ ॥ ਰੂਪ ਅਭੁਗਤਾ ਸਦਾ ਅਕਰਤਾ। ਤਾਂਹਿ ਸੰਭਾਰਹੁ
ਰਿਦੇ ਬਿਰਤਤਾਂ[6]†। ਊਚ ਅਵਸਥਾ ਮਹਿ ਬ੍ਰਿਤਿ ਤੇਰੀ। ਠਹਿਰੀ
ਸੰਤਨਿ ਕ੍ਰਿਪਾ ਬਡੇਰੀ॥੩੦॥ਸਦਾ ਅਸੰਗ ਆਪ ਕੋ ਜਾਨਿ। ਤਨ ਕੇ ਹਾਨ
ਨਹੀਂ ਤੁਵ ਹਾਨ। ਤਵ ਤਨ ਦੁਖ ਤੇ ਦੁਖ ਭੀ ਨਾਂਹਿ। ਕਹਾਂ ਪਦਾਰਥ ਤੇ
ਸੁਖ ਪਾਹਿ ॥ ੩੧ ॥ ਪ੍ਰਾਪਤਿ ਭਾ ਸੁਖ ਬਡ ਅਬਿਨਾਸੀ। ਅਹੰਬ੍ਰਹਮਾਸਮਿ
ਮਹਿੰ ਬ੍ਰਿਤਿ ਬਾਸੀ। ਤਜਹੁ ਉਪਾਧਿ ਬਿਚਾਰਹੁ ਰੂਪ। ਮਿਲਯੋ ਅਨੰਦ
ਸਮੁੰਦ੍ਰ ਅਨੂਪ ॥ ੩੨ ॥ ਜਿਸ ਪਦ ਯੋਗੀ ਸਦਾ ਅਰਾਧਹਿੰ। ਕੋਟਿ ਜਤਨ

---

[1]ਪਿਆਰ। [2]ਜਗ ਦੇ ਮਹਾਨ ਰਾਜ ਦੇ ਲਾਭ ਅਤੇ ਹਾਨ ਵਿਚ। [3]ਲਾਲੜੀ ਦਾ ਗਾਹਕ। [ਚਿਰ: ਚਿਰ ਮਿਟੀ=ਦੋ ਤਿਕਾ੍ਹ ਲਾਲੜੀਆਂ]। [4]ਤਕੀਏ ਵਿਚ। [5]ਦੂਰ ਕਰਕੇ। [6]ਵਿਸ਼ੇਸ਼ ਕਰ ਦੇਂਦੇ ਹੋਏ ਦੇਖੋ।
*ਪਾ:-ਚਿਰਮਨਿ। †ਹੋ ਸਕਦਾ ਹੈ ਕਿ ਅਸਲ ਪਾਠ–ਬਿਰੱਤਤਾ–ਹੋਵੇ, ਭਾਵ ਦਿਲ ਟਿਕਾ ਕੇ।

ਕਰਿ ਕਰੈ ਹੂ ਲਾਧਹਿ। ਸੋ ਤੇਰੇ ਹਸਤਾਮਲ¹ ਹੋਯੋ। ਸਤਿਸੰਗਤਿ ਕਹੁ ਨਾ ਤੇ ਜੋਯੋ' ॥ ੩੩ ॥ ਇੱਤਨਾਦਿਕ ਕਰਿ ਬਾਕ ਬਿਲਾਸਾ। ਜਿਨ ਕੇ ਤਨ ਅਭਿਮਾਨ ਬਿਨਾਸ਼ਾ। ਦਾਰਸ਼ਕੋਹ ਮਸਤ ਸੁਨਿ ਹੋਯੋ। ਅੰਨ² ਮਨੋਰਥ ਉਰ ਤੇ ਖੋਯੋ ॥੩੪॥ਜੈਬੇ ਆਨ ਥਾਨ ਕੋ ਤ੍ਯਾਗਯੋ। ਅੰਤਰ ਬ੍ਰਿਤਿ ਕੇ ਰਸ ਮਹਿਂ ਪਾਗਯੋ।–ਦੁਸ਼ਮਨ ਗਹੈਂ ਆਜ ਹੀ ਆਇ। ਕਰਯੋ ਜਿ ਚਹੈ ਦੇਹਿ ਮਰਵਾਇ ॥ ੩੫ ॥ ਅੰਤ ਵੈਤ ਤਨ ਕਹਾਂ ਸਨੇਹੁ। ਨਿਸ਼ਚੈ ਬਿਨ-ਸਨ ਗਤਿ ਕਬਿ ਲੇਹੁ³–। ਦ੍ਰਿੜ੍ਹ ਸੰਕਲਪ ਜਬਹਿ ਇਮ ਕੀਨਿ। ਸਕਲ ਸਮਾਜ ਨਫਰ ਕੋ ਦੀਨ ॥ ੩੬ ॥ ਜ਼ੇਵਰ ਜਰੇ ਜਵਾਹਰ ਸਾਰੇ। ਸ਼ਸਤ੍ਰ ਬਸਤ੍ਰ ਹਯ ਸਹਿਤ ਉਦਾਰੇ।ਦੇ ਸਰਬੰਸ ਕਹਯੋ 'ਅਬਿ ਜਾਹੁ। ਬੈਠਿ ਸਦਨ ਮਹਿਂ ਸਭਿ ਸੋ ਖਾਹੁ' ॥ ੩੭ ॥ ਦੇਖਿ ਕਢਾਲ ਨਫਰ ਦੁਖ ਪਾਇ। ਰੁਦਤਿ ਆਪਨੇ ਧਾਮ ਸਿਧਾਇ। ਨ੍ਰਿਭੈ ਹੋਇ ਕਰਿ ਦਾਰਸ਼ਕੋਹੁ। ਬੈਠਯੋ ਬਿਨਸੇ ਮਾਨ ਰੁ ਮੋਹੁ ॥੩੮॥ ਹਿਤ ਹੇਰਨਿ ਨਰ ਮਿਲੇ ਘਨੇਰੇ। ਸਭਿ ਮਹਿਂ ਬੋਲਿ ਉਠਯੋ ਤਿਸ ਬੇਰੇ।'ਇਹੁ ਤਨ ਦਾਰਸ਼ਕੋਹੁ ਨਿਹਾਰੋ। ਆਇ ਗਹਹੁ ਰਿਪੁ! ਚਹੈ ਕਿ ਮਾਰੋ' ॥੩੯ ॥ ਸੁਨਿ ਸੁਨਿ ਲੋਕ ਸਕਲ ਬਿਸਮਾਏ।–ਕਯੋਂ ਨਹਿਂ ਦੁਰੈ ਤ੍ਰਾਸ ਕੋ ਪਾਏ–। ਕੌਤਕ ਗਏ ਸੁਨਾਵਨਿ ਕਾਰਨ। ਜੋ ਜਹਿਂ ਕਹਿ ਫਿਰ ਕਰਹਿਂ ਨਿਹਾਰਨ ॥ ੪੦ ॥ ਨੌਰੰਗ ਕੇ ਉਮਰਾਵ ਬਡੇਰੇ। ਖੋਜਤਿ ਲਸ਼ਕਰ ਫਿਰਤਿ ਘਨੇਰੇ। ਤਿਨ ਸੋਂ ਕਹਯੋ ਜਾਇ ਤਤਕਾਲਾ। ਸੁਨਿ ਕਰਿ ਦੌਰੇ ਕੀਨਿ ਉਤਾਲਾ ॥੪੧॥ ਸਮਸਰ ਪਰਮਹੰਸ ਜਹਿਂ ਬੈਸਾ। ਨ੍ਰਿਭੈ ਤ੍ਰਿਲੋਕੀ ਪਤਿ ਹੈ ਜੈਸਾ ॥ ਆਨਿ ਬਿਲੋਕਯੋ ਦੁਸ਼ਟਨਿ ਧਾਇ। ਗਹਿ ਕਰਿ ਲੀਨਿ ਮਤੰਗ ਚਢਾਇ* ॥੪੨॥ ਲੇਕਰਿ ਦਿੱਲੀ ਪੁਰਿ ਕੋ ਗਏ। ਦੁਸ਼ਮਨ ਦੁਸ਼ਟ ਹਰਖ ਜੁਤਿ ਭਏ। ਪਾਪ ਆਤਮਾ ਨੌਰੰਗ ਮਹਾਂ। ਕਰਿ ਕੈ ਕੈਦ ਬਿਠਾਯਹੁ ਤਹਾਂ ॥੪੩॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਦਾਰਾ ਸ਼ਕੋਹ' ਪ੍ਰਸੰਗ ਬਰਨਨੰ ਨਾਮ ਏਕੋਨਬਿੰਸਤੀ ਅੰਸੂ ॥ ੧੯ ॥

## ੨੦. [ਦਾਰਾਸ਼ਕੋਹ ਕਤਲ]।

ਦੋਹਰਾ ॥ ਹਰਖਯੋ ਨੌਰੰਗ ਦੁਰਮਤੀ ਸ਼ਤ੍ਰੂ ਫਾਸ ਗਰ ਜਾਂਹਿ। ਚਾਹਤਿ ਹਤਿ ਬਡ ਭ੍ਰਾਤ ਕੋ ਲੇ ਮਸਲਤ ਸਭਿ ਪਾਂਹਿ ॥ ੧ ॥ ਚੌਪਈ ॥ ਜਹਿਂ ਦਰ-

¹ਪ੍ਰਤੱਖ। ²ਹੋਰ। ³ਨਿਸ਼ਚੇ ਕਰਕੇ ਨ ਕਰੇ ਨਾਸ਼ ਦੀ ਦਸ਼ਾ ਲਵੇਗਾ। *ਇਹ ਬੀ ਦਰੁਸਤ ਹੈ, ਜ਼ੰਜੀਰਾਂ ਨਾਲ ਬੱਧਾ ਦਾਰਾ ਮੈਲੇ ਜਿਹੇ ਹਾਥੀ ਤੇ ਬਿਠਾ ਕੇ ਦਿੱਲੀ ਆਂਦਾ ਤੇ ਬਜ਼ਾਰਾਂ ਵਿਚ ਫੇਰਿਆ ਗਿਆ ਸੀ।

ਵੇਸ਼, ਕਿ ਨਿਪੁਨ ਮੁਲਾਨੇ। ਚਲਹਿਂ ਸ਼ਰ੍ਹਾ ਮਹਿਂ, ਜੋ ਬਹੁ ਮਾਨੇ¹। ਸਭਿਕੇ ਨਿਕਟਿ ਪਠਾਵਨਿ ਕਰਯੋ।ਲੇ ਕਾਗਦ ਭ੍ਰਾਤਾ ਜਿਮ ਧਰਯੋ²।੨।'ਸ਼ਰ੍ਹਾ ਵਹਿਰ ਐਸੇ ਇਹ ਚਲਯੋ। ਅਬਿ ਲੌ ਮੈਂ ਕਟ ਨਹਿਂ ਕੋ ਮਿਲਯੋ। ਮਾਰਨਿ ਉਚਿਤ ਲਖਹੁ ਦ੍ਰਿਧਿ ਸਾਥ*। ਲਿਖਹੁ ਨਿਸ਼ਾਨੀ ਨਿਜ ਨਿਜ ਹਾਥ' ॥ ੩ ॥ ਸੁਨਿ ਨੌਰੰਗ ਕੋ ਸੁਾਲ ਮੁਲਾਨੇ। ਮੂਢ ਜਿ ਨਹਿਂ ਖ਼ੁਦਾਇ ਕੌ ਜਾਨੇ। 'ਮਾਰਨਿ ਉਚਿਤੈ' ਲਿਖਿ ਲਿਖਿ ਦੀਨਿ। ਨੌਰੰਗ ਕੌ ਡਰ ਉਰ ਬਹੁ ਕੀਨਿ ॥ ੪ ॥ ਜੇ ਲੌਭੀ ਲੰਪਟ ਗਰਜ਼ਿਆਰੇ³। ਲਿਖਯੋ ਸਭਿਨਿ 'ਦੀਜਹਿ ਇਸ ਮਾਰੇ'। ਦੇਸ਼ ਬਿਦੇਸ਼ਨਿ ਜਹਿਂ ਕਹਿਂ ਸਾਰੇ। ਲਿਖਿ ਲਿਖਿ ਪਠਿ ਦੀਨੇ ਹਲਕਾਰੇ ॥੫॥ 'ਅਹਿਬ੍ਰਹਮ ਬੋਲਨਿ ਇਨ ਕੀਨਿ। ਬਨਯੋ ਖ਼ੁਦਾਇ ਆਪ ਕੋ ਚੀਨ। ਇਸ ਕੀ ਅਪਰ ਸਜ਼ਾਇ ਨ ਕੋਇ। ਹਤਿ ਸ਼ਮਸ਼ੇਰ ਪ੍ਰਾਨ ਇਹੁ ਖੋਇ' ॥੬॥ਅਰਬੀਗਨ ਦਰਵੇਸ਼ ਮੁਲਾਨੇ। ਲਿਖਿ ਲਿਖਿ ਦੀਨਿ ਤ੍ਰਾਸ ਕੋ ਮਾਨੇ। ਜੇ ਨਿਸ਼ੰਗ, ਮਗ ਲਖਯੋ ਖ਼ੁਦਾਇ। ਨਹੀਂ ਤ੍ਰਾਸ ਨੌਰੰਗ ਤੇ ਪਾਇ

¹ਜੋ ਸ਼ਰ੍ਹਾ ਵਿਚ ਚੱਲਣ ਵਾਲੇ ਬਹੁਤ ਮੁੱਲਾਂ ਤੇ ਬਹੁਤੀ ਮੰਨਤਾ ਵਾਲੇ ਦਰਵੇਸ਼ ਸਨ। ²ਭਾਵ ਜਿਵੇਂ ਪਰਚਾ ਆਇਆ ਸੀ, ਕਾਗਜ਼ ਲੈ ਕੇ ਲਿਖ ਭੇਜਿਆ। ³ਮਤਲਬੀ।

*ਦਾਰਾਸ਼ਕੋਹ ਵਲੋਂ ਔਰੰਗਜ਼ੇਬ ਦੇ ਨਾਮ ਇਕ ਰੁੱਕਾ ਔਰ ਤੋਂ ਕਿਤਾਬਾਂ ਵਿਚ ਮਿਲਦਾ ਹੈ:—"ਬਰਾਦਰੇ ਮਨ! ਪਾਦਸ਼ਾਹੇ ਮਨ! ਖ਼ਿਆਲਿ ਸਲਤਨਤ ਅਸਲਨ ਦਰ ਦਿਲ ਨ ਮਾਂਦਹ, ਤੁਮਾ ਓ ਫ਼ਰਜ਼ੰਦਾਨਿ ਤੁਮਾ ਰਾ ਮੁਬਾਰਿਕਬਾਦ। ਯਕ ਖ਼੍ਵਾਹ ਖ਼ਾਸ ਕਿ ਯਕ ਮਕਾਨ ਮੁਖ਼ਤਸਰ ਬਰਾਏ ਸੁਕੂਨਤ ਅਤਾ ਫ਼ੁਰਮਾ, ਤਾਕਿ ਬਗੋਸ਼ਾਇ ਆਫ਼ੀਯਤ ਕਿਸ਼ਮਤਹ ਬਰ ਆਏ ਦੌਲਤ ਦੋਹਰ ਬਾਸ਼ਮ"। ਜਿਸ ਦਾ ਮਤਲਬ ਇਹ ਹੈ—'ਮੇਰੇ ਭਰਾਤਾ ਜੀ! ਮੇਰੇ ਪਾਤਸ਼ਾਹ! ਬਾਦਸ਼ਾਹੀ ਦਾ ਖ਼ਿਆਲ ਮੇਰੇ ਦਿਲ ਵਿਚ ਉੱਕਾ ਹੀ ਨਹੀਂ ਰਿਹਾ, ਤੁਹਾਨੂੰ ਤੇ ਤੁਹਾਡੇ ਪੁਤਰਾਂ ਨੂੰ ਮੁਬਾਰਕ ਹੋਵੇ, ਇਕ ਖਾਸ ਇੱਛਾ ਹੈ ਕਿ ਇਕ ਨਿੱਕਾ ਜਿਹਾ ਮਕਾਨ ਰਹਿਣ ਲਈ ਬਖਸ਼ੋ ਤਾਂ ਜੋ ਆਰਾਮ ਨਾਲ ਬੈਠਾ ਤੁਹਾਡੇ ਲਈ ਦੁਆ ਕਰਦਾ ਰਹਾਂ'। ਜਿਸ ਦੇ ਜਵਾਬ ਵਿਚ ਔਰੰਗਜ਼ੇਬ ਨੇ ਲਿਖਿਆ ਕਿ "ਕਤਲੇ ਤੂ ਨੀਂ ਮੁਲਹਿਦ ਕਿ ਦਰ ਰਸਾਇਲ ਨਵਿਸ਼ਤਾਇ ਖ਼ੁਦ ਕੁਫ਼ਰੇ ਇਸਲਾਮ ਰਾ ਬਰਾਦਰਿ ਤੁਮ ਖ਼ਾਂਦਹ ਵਾਜਿਬੋ ਅਨਸਬ"। ਅਰਥਾਤ—'ਤੇਰੇ ਜਿਹੇ ਬੇਦੀਨ—ਜਿਸ ਨੇ ਆਪਣੇ ਲਿਖੇ ਰਿਸਾਲਿਆਂ (ਪੁਸਤਕਾਂ) ਵਿਚ ਕੁਫ਼ਰ ਤੇ ਇਸਲਾਮ ਨੂੰ ਜੌੜੇ ਭਰਾ ਲਿਖਿਆ ਹੈ—ਕਤਲ ਕਰਨਾ ਵਾਜਬ ਤੇ ਉਚਿਤ ਹੈ।" (ਵੇ: ਨਾਨਕ ਪ੍ਰਕਾਸ਼ ਸੈ: ਬ: ਸ: ਭਗਤ ਸਿੰਘ ਜੀ) ਇਸ ਤਰ੍ਹਾਂ ਦੇ ਲੇਖਾਂ ਤੋਂ ਪਤਾ ਲਗਦਾ ਹੈ ਕਿ ਕਵਿ ਜੀ ਦੇ ਲਿਖੇ ਹਾਲਾਤ ਉਨ੍ਹਾਂ ਨੂੰ ਸੂਫ਼ੀ ਫ਼ਕੀਰਾਂ ਦੇ ਲੇਖਾਂ ਯਾ ਜ਼ਬਾਨੀ ਤੋਂ ਮਿਲਦੇ ਹਨ।

॥੭॥ ਤਿਨਹੂੰ ਸਾਚ ਲਿਖਿ ਕਾਗਦ ਪਠੇ¹। ਚਿਤ ਮਹਿ ਦੁਖੀ ਭਯੋ ਜਿਨ ਪਠੇ। 'ਸਭਿ ਬਿਧਿ ਦਾਰਸ਼ਕੋਹ ਸੁਜਾਨਾ।ਪ੍ਰਾਨ ਹਾਨਿ ਕੇ ਉਚਿਤ ਨ ਜਾਨਾ ॥੮॥ ਜੋ ਜਿਸ ਕੋ ਹੋਵਹਿ ਦੁਖਦਾਈ। ਸ਼ਰ੍ਹਾ ਬੀਚ ਸੋ ਉਚਿਤ ਸਜ਼ਾਈ'। ਇਮ ਲਿਖਿ ਵਿਰਲੇ ਮੈਨ੍ਯਨਿ ਭੇਜਾ। ਜਿਸ ਪਢਿ ਦੁਖ ਜਨੁ ਫਟਤਿ ਕਰੇਜਾ ॥੯॥ ਲਿਖਤਿ ਦੀਨ ਸੈ ਅਪਰ ਬਹੁੱਤਰ।ਜਹਿਂ ਕਹਿਂ ਤੇ ਭੇਜੇ ਕਹਿ ਉੱਤਰ। ਬੇ ਮੁਹਤਾਜ੍ਯ ਸੰਤ ਜਿ ਪੂਰੇ। ਤਿਨਹੂੰ ਨ ਲਿਖਣੇ ਕਹਣੇ ਤਿਸ² ਕੂਰ ॥੧੦॥ ਮਹਾਂ ਦੁਸ਼ਟ ਹੋਯਹੁ ਚਹਿ ਸਾਚਾ। ਲਿਖਣੇ ਸ਼ਰੀਅਨਿ ਕੋ ਸਭਿ ਬਾਚਾ। ਜਿਨਹੂੰ ਜਥਾਰਥ ਬਾਕ ਬਖਾਨੇ। ਪੱਖੀ ਦਾਰਸ਼ਕੋਹ ਸੁਜਾਨੇ ॥੧੧॥ ਤਿਨ ਕੇ ਸਾਥ ਬਿਰੋਧ ਬਧਾਯੋ। ਕੇਤਿਕ ਕੋ ਗਹਿ ਗਹਿ ਮਰਿਵਾਯੋ। ਸਰਮਦ ਨਾਮ ਏਕ ਦਰਵੇਸ਼। ਰਹਹਿ ਪੁਰੀ ਮਹਿਂ ਮਸਤਿ ਵਿਸ਼ੇਸ਼ ॥੧੨॥ ਪ੍ਰਭੁ ਕੇ ਰੰਗ ਰਚਨੇ ਨਿਤ ਰਹੈ। ਕਥਿ ਕਥਿ ਮੌਜ ਆਪਨੀ ਕਹੈ। 'ਦਾਰਸ਼ਕੋਹ ਸ਼ਾਹ ਹਮ ਕੀਨਿ। ਸਲਤਨ ਅਬਿਨਾਸ਼ੀ ਤਿਸ ਦੀਨਿ' ॥੧੩॥ ਸੁਨਿ ਸੁਨਿ, ਅਵਰੰਗ ਕੋ ਨਰ ਕਹੈਂ। ਰਿਸ ਤੇ ਜਰੈ ਅਧਿਕ ਦੁਖ ਸਹੈ। ਜਿਤ ਕਿਤ ਪੂਰਨ ਸੰਤ ਮਹਾਨੇ। ਤਿਨ ਤੇ ਸੁਨਹਿ ਭ੍ਰਾਤ ਜਸੁ ਕਾਨੇ ॥੧੪॥ ਪਾਇ ਕਸ਼ਟ ਕੋ ਚਿਤ ਰਿਸ ਭੀਨਾ। ਤਬਿ ਦੁਰਮਤੀ ਹੁਕਮ ਕਰਿ ਦੀਨਾ। 'ਰਾਸ਼ਭ³ ਪਰ ਚਢਾਇ ਲੇ ਜਾਵਹੁ। ਚਹੁੰ ਦਿਸ਼ਿ ਪੁਰਿ ਕੇ ਬਿਦਤ ਫਿਰਾਵਹੁ' ॥੧੫॥ ਸਭਿ ਉਮਰਾਵ ਆਦਿ ਜੇ ਲੋਕ। ਸੁਨਿ ਕਰਿ ਬਿਸਮੇ ਧਰਿ ਉਰ ਸ਼ੋਕ। ਕਹਿ ਨਹਿਂ ਸਕਹਿਂ ਅਧਿਕ ਡਰ ਧਾਰੈਂ। ਮਹਾਂ ਕੂਰ ਦੁਰਮਤੀ ਬਿਚਾਰੈਂ ॥ ੧੬ ॥ ਤਊ ਕਿਨਹੂੰ ਸਾਹਸ⁴ ਕਰਿ ਭਾਰੀ। ਹਾਥ ਜੋਰ ਕਰਿ ਅਰਜ਼ ਉਚਾਰੀ। 'ਸ਼ਾਹੁਨਿ ਕੇ ਸੁਤ ਜੋਗ ਨ ਐਸੇ। ਹੁਕਮ ਦਿਯੋ ਰਾਸ਼ਭ³ ਕੋ ਜੈਸੇ ॥੧੭॥ ਨਾਹਿਂ ਕਬਹੂੰ ਇਹ ਭਈ ਅਗਾਰੀ।ਬੇ ਮਿਰਜਾਦਾ ਲੇਹੁ ਬਿਚਾਰੀ'।ਸੁਨ ਸਯਾਨਨਿ ਤੇ ਬਹੁਰ ਬਖਾਨਾ। 'ਜਾਇ ਚਢਾਵਹੁ ਕਰੀ⁵ ਮਹਾਨ॥੧੮॥ਪੁਰਿ ਕੇ ਜੇ ਦ੍ਵਾਦਸ਼ ਦਰਵਾਜ਼ੇ। ਸਭਿ ਪਰ ਫੇਰ ਕਰਹੁ ਬਿਨ ਲਾਜੇ। ਪੁਨ ਸਰਮਦ ਬਾਸਹਿ ਜਿਸ ਥਾਨਾ।ਤਹਿਂ ਲੇ ਜਾਵਹੁ ਕਰਹੁ ਬਖਾਨ ॥ ੧੯ ॥—ਦੇ ਸਲਤਨ ਜੋ ਕਹਿਤ ਸਦੀਵ। ਆਜ

¹ਜਿਨ੍ਹਾਂ ਨੇ ਖ਼ੁਦਾ ਦਾ ਰਾਹ (ਸੱਚ ਮੁਚ) ਪਛਾਣਿਆਂ ਸੀ, ਓਹ ਲੋਕਾਂ ਤੋਂ ਨਹੀਂ ਡਰਦੇ ਸਨ। ਉਨ੍ਹਾਂ ਨੇ ਸਚ ਕਾਗਤ ਤੇ ਲਿਖ ਕੇ ਘੱਲ ਦਿੱਤੇ। ²ਭਾਵ ਦੁਰੰਗੇ ਨੂੰ। ³ਗਧੇ। ⁴ਹੌਂਸਲਾ। ⁵ਹਾਥੀ।

ਕਰਹਿੰ ਬਿਨ ਘਾਏ ਜੀਵ[1]–'।ਸੁਨਤਿ ਹੁਕਮ ਕੋ ਚਾਕਰ ਗਏ। ਦਾਰਸ਼ਕੋਹੁ ਬਿਲੋਕਤਿ ਭਏ ॥੨੦॥ ਹਰਖ ਨ, ਸ਼ੋਕ ਨ, ਮਨ ਮਹਿੰ ਕੋਈ। ਦੁਖ ਸੁਖ ਬਿਖੈ ਬ੍ਰਿਤੀ ਸਮ ਹੋਈ। ਤੇਰੀ ਤਨ ਹੰਤਾ ਦ੍ਰਿੜ੍ਹ ਫਾਸ। ਜਿਸ ਕੇ ਮਰਿਬੇ ਕੋ ਨਹਿੰ ਤ੍ਰਾਸ ॥ ੨੧ ॥ ਹੌਦੇ ਸਹਿਤ ਤਬੈ ਗਜ ਆਯੋ। ਕਹਿ ਕੈ ਤਿਸ ਊਪਰਿ ਚਢਵਾਯੋ। ਸਿਰ ਪਰ ਬੰਧਿ ਸੇਹਰਾ ਦੀਨ। ਮਾਰਨਿ ਹੁਕਮ ਸੁਨਾਵਨਿ ਕੀਨਿ ॥੨੨॥ ਪੁਰਿ ਸਗਰੇ ਮਹਿੰ ਹਾਹਾਕਾਰ। ਅਧਿਕ ਸ਼ੋਕ ਤੇ ਕਰਹਿੰ ਉਚਾਰ। ਡਰਤਿ ਨ ਊਚੇ ਕਹੂੰ ਸੁਨਾਵੈਂ। ਅਵਰੰਗ ਮਹਾਂ ਕ੍ਰੂਰ ਲਖਿ ਪਾਵੈਂ ॥੨੩॥ ਸੰਤਨਿ ਕਰੁਨਾ ਦਾਰਸ਼ਕੋਹ। ਧੀਰਜ ਸਹਿਤ ਨ੍ਰਿਭੈ ਉਰ ਹੋਹੁ। ਗਜ ਫੇਰਨੋ ਦ੍ਵਾਦਸ਼ ਦਰਵਾਜੇ। ਲੇ ਗਮਨੇ ਜਹਿੰ ਸਰਮਦ ਰਾਜੇ ॥੨੪॥ ਅਵਰੰਗ ਕੇ ਤਬਿ ਹੁਕਮ ਸੁਨਾਯੋ। 'ਦਾਰਸ਼ਕੋਹੁ ਨਿਕਟ ਤੁਮ ਆਯੋ। ਬਖਸ਼ਾਤ ਸਲਤਨ ਜਿਸਹਿ ਹਮੇਸ਼। ਸੋਭ ਮਹਿ ਬਡ ਕਹਾਇ ਦਰਵੇਸ਼ ॥੨੫॥ ਬੋਲਤਿ ਕੂਰ ਲਾਜ ਨਹਿੰ ਆਵਤਿ। ਸਲਤਨ ਕਿਤਹੁੰ, ਪ੍ਰਾਨ ਅਬਿ ਜਾਵਤਿ'। ਸੁਨਿ ਸਰਮਦ ਸਤਿਸੰਗੀ ਜਾਨਿ। ਹੁਇ ਆਯਹੁ ਮਨ ਪ੍ਰੇਮ ਮਹਾਨ ॥੨੬॥ ਪਿਖਤਿ ਬਿਲੋਚਨ ਜਲ ਭਰਿ ਆਏ। ਨਹਿੰ ਸਨੇਹ ਤੇ ਬੋਲਨੋ ਜਾਏ। ਦਾਰਸ਼ਕੋਹੁ ਜਾਨਿ ਕਰਿ ਪ੍ਰੇਮ। ਟਾਰਿ ਸੇਹਰਾ ਬੋਲਨੋ ਏਮ ॥ ੨੭ ॥ 'ਪਠਨਿ ਸੁਨਨਿ ਅਰੁ ਭਾਖਨਿ ਕਰਨੇ। ਅਹੈ ਬ੍ਰਹਮ ਉਰ ਨਿਸ਼ਚੈ ਧਰਨੇ॥ਇਸੀ ਸਮੇਂ ਕੇ ਕਾਰਜ ਹੇਤੁ। ਲਖਹੁ ਸੰਤ ਜੀ ! ਬਨਹੁ ਸੁਚੇਤ ॥੨੮॥ ਕਨੌ ਡੋਲਹੁ ਤਨ ਹੰਤਾ ਮਾਂਹ। ਕ੍ਰਿਪਾ ਆਪ ਕੀ ਤੇ ਮਿਟ ਜਾਹਿ[2]। ਬਿਨਸਨਹਾਰ ਆਜ ਕੈ ਕਾਲੀ। ਤਿਸ ਕੀ ਚਿੰਤਾ ਕਹਾਂ ਬਿਸਾਲੀ' ॥ ੨੯ ॥ ਸੁਨਿ ਧੀਰਜ ਧਰਿ ਸਰਮਦ ਬੋਲਾ। 'ਹਮ ਨੇ ਸਲਤਨ ਦੀਨਿ ਅਡੋਲਾ। ਜੋ ਕਿਸਹੂੰ ਤੇ ਜਾਇ ਨ ਛਾਨੀ। ਅਖੈ ਸਦੀਵ ਬਿਵ ਦੁਖ ਹਾਨੀ ॥੩੦। ਸਲਤਨ ਕੂਰ ਪਾਇ ਗਰਬਾਇ। ਸੋ ਕਾਚਤ ਦਿਨ ਮਾਹਿ ਖਪ ਜਾਇ। ਅਲਪ ਕਾਲ ਮਾਹਿ ਹਮ ਤਨ ਤ੍ਯਾਗ। ਆਵਹਿ ਚਲੇ ਤੋਹਿ ਸੰਗ ਲਾਗਿ' ॥ ੩੧ ॥ ਇਮ ਕਹਿ ਕਰਨੇ ਪਰਸਪਰ ਹੇਰਨਿ। ਚਲਨੇ ਮਹਾਵਤ ਕਰਿ ਗਜ ਪ੍ਰੇਰਨਿ। ਜਾਇ ਉਤਾਰਨੋ ਦਾਰਸ਼ਕੋਹੁ। ਸੰਤ ਸਰੂਪ,ਨ ਜਿਸ ਕੇ ਮੋਹੁ ॥੩੨॥ ਨਿਰਦਯਾਲੂ ਜਿਹ ਨਰਕ ਸਥਾਨ[3]। ਬਹੁ

---

[1]ਜੀਵ ਨੂੰ ਬਿਨਾਂ ਘਾਵ ਨਾਸ਼ ਕਰਾਂਗਾ। [2]ਮਿਟ ਜਾਂਦੀ ਹੈ (ਹੰਤਾ ਮਮਤਾ)। [3]ਦਇਆਹੀਨ (ਜਲਾਦ ਨੇ), ਜਿਸ ਦਾ ਟਿਕਾਣਾ ਨਰਕ (ਵਿਚ ਹੋਵੇਗਾ)।

ਤੀਖਨ ਲੇ ਹਾਥ ਕ੍ਰਿਪਾਨ । ਮਾਰ ਉਤਾਰਨੋ ਸਿਰ ਧਰ ਹੂ ਤੇ¹*।ਨਿਕਸਨੋ ਸ਼ਬਦ ਤਬਹਿ ਉਰ ਹੂੰ ਤੇ ॥ ੩੩ ॥ 'ਅਹੋ ਬ੍ਰਹਮ' ਹੀ ਲੋਕਨਿ ਸੁਨਜੋ। ਨਿਸ਼ਚੈ ਪਾਕੋ ਸਭਿ ਨੇ ਗੁਨਜੋ। ਬਡੋ ਭ੍ਰਾਤ ਇਮ ਗਹਿ ਕੈ ਮਾਰਜੋ। ਕਰੇ ਪਾਪ ਪਰਲੋਕ ਬਿਗਾਰਜੋ ॥ ੩੪ ॥ ਅਪਰ ਭ੍ਰਾਤ ਦੁਇ ਛਲ ਕਰਿ ਮਾਰੇ। ਰਾਜ ਹੇਤੁ ਕੀਨਸਿ ਅਘ ਭਾਰੇ। ਜਹਿਂ ਕਹਿ ਕਰੀ ਕੁਮਤਿ ਬਡ ਪਾਪੀ। ਦਰਵੇਸ਼ਨਿ ਅਰੁ ਸੰਤ ਸਤਾਪੀ† ॥ ੩੫॥ ਕਥਾ ਸੁਨਤਿ ਸ੍ਰੋਤਾ ਸਵਧਾਨ। ਸਰਮਦ ਕਥਾ ਸੁਨੀ ਜਬਿ ਕਾਨ। ਬੂਝਨਿ ਕਰਜੋ 'ਕੌਨ ਇਹ ਭਯੋ ?। ਕਿਮ ਖ਼ੁਦਾਇ ਕੋ ਮਾਰਗ ਲਯੋ?'॥੩੬॥ ਸੁਨਿ ਸ੍ਰੋਤਨਿ ਤੇ ਪ੍ਰਸ਼ਨ ਬਿਸਾਲਾ । ਸਰਮਦ ਕੀ ਜਿਮ ਕਥਾ ਰਸਾਲਾ। ਕਰੀ ਸੁਨਾਵਨਿ ਜਿਸ ਬਿਧਿ ਭਯੋ। ਜਿਮ ਅਵਰੰਗ ਮਰਿਵਾਵਨਿ ਕਿਯੋ ॥ ੩੭ ॥ ਸੰਤਪਨੋ ਸੰਤਨਿ ਕੋ ਜਿਸ ਮਾਂਹਿ। ਪਾਪਨਿ ਕੋ ਬਡ ਪਾਪ ਅਹੈਂ ਜਾਂਹਿ²। ਸੁਨਿ ਕਰਿ ਸਿੱਖ ਭਲੋ ਉਰ ਧਾਰੈਂ। ਨਹਿਂ ਸਾਧਨ ਕੋ ਕਬਿ ਤ੍ਰਿਸਕਾਰੈਂ ॥ ੩੮ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਦਾਰਸ਼ਕੋਹ' ਪ੍ਰਸੰਗ ਬਰਨਨੰ ਨਾਮ ਬਿੰਸਤੀ ਅੰਸੂ ॥ ੨੦ ॥

## ੨੧. [ਸਰਮਦ]।

ਦੋਹਰਾ ॥ ਸਰਮਦ ਕੀ ਸੁੰਦਰ ਕਥਾ ਸ੍ਰੋਤਾ ਸੁਨਹੁ ਰਸਾਲ। ਆਤਮ ਕੋ ਬੱਖਜਾਤ‡ ਭਾ ਗਜਾਨੀ ਸੰਤ ਬਿਸਾਲ ॥੧॥ ਚੌਪਈ॥ ਮਾਤਾ ਪਿਤਾ ਧਨਾਢ ਬਡੇਰ। ਇਕ ਪੁੱਤ੍ਰ ਜਨਮਜੋ ਤਿਨ ਕੇਰ।ਬਹੁ ਦੁਲਾਰਿ ਤਿਨ ਪਾਰਨ ਕੀਨਾ । ਖਾਨ ਪਾਨ ਮਨ ਭਾਵਤਿ ਦੀਨਾ॥੨॥ਤਨ ਮਾਂਹਆਨਿ ਭਈਤਰੁਨਾਈ³। ਬੀਸਕ ਬਰਸਨਿ ਬੈਸ ਬਿਤਾਈ। ਭਾ ਪਰਲੋਕ ਮਾਤ ਪਿਤ ਕੇਰਾ। ਰਹਜੋ ਇਕਾਕੀ ਦਰਬ ਘਨੇਰਾ ॥ ੩ ॥ ਪੂਰਬ ਜਨਮ ਭਾਗ ਬਡ ਜਾਗੋ। ਸਾਤ-ਸੰਗਤਿ ਕਹੁ ਕਰਿਬੇ ਲਾਗੋ। ਸੰਤ ਬਿਦੇਸ਼ੀ ਉਤਰਨਿ ਹੇਤੁ। ਦਰਬ ਲਗਾਯਹੁ ਰਚੇ ਨਿਕੇਤ ॥ ੪ ॥ ਕਿਤਹੂੰ ਤੇ ਕੋ ਚਲਿ ਕਰਿ ਆਵੈ। ਚਾਂਪ ਪਾਵ ਨਿਸ ਬਿਖੈ ਟਿਕਾਵੈ। ਖਾਨ ਪਾਨ ਕੀ ਸੁਧਿ ਲੇ ਆਛੇ। ਦੇਤਿ ਪ੍ਰਯੰਕ ਸੁਪਤਿ ਚਿਤ ਬਾਛੇ⁴ ॥ ੫॥ ਸਰਬ ਭਾਂਤਿ ਕੀ ਸੇਵਾ ਕਰੈ। ਚਾਂਪਹਿ ਚਰਨ

---

¹ਧੜ ਤੋਂ। ²ਜਿਸ (ਦੇ ਮਾਰੇ ਜਾਣ) ਵਿਚ ਸੰਤਾਂ ਨੂੰ ਸੰਤਾਪ ਹੋਇਆ, ਅਤੇ ਜਿਸ ਵਿਚ ਪਾਪਾਂ ਦਾ (ਅਤਿ) ਵੱਡਾ ਪਾਪ ਹੋਇਆ ਹੈ। (ਅ) ਸੰਤਪਨਾ ਸਰਮਦ ਵਿਚ ਤੇ ਅੱਤ ਪਾਪ ਨੁਰੰਗੇ ਵਿਚ। ³ਜਵਾਨੀ। ⁴ਸੌਣ ਲਈ ਪਲੰਘ ਦੇਂਦਾ ਹੈ ਜੋ ਚਿੱਤ ਦੀ ਚਾਹਨਾ (ਨਾਲ ਸੌਣ)।

*ਕਈ ਲੇਖਕਾਂ ਨੇ ਦਾਰਾ ਦਾ ਮਾਰਨ ਆਇਆਂ ਨਾਲ ਬੀਰਤਾ ਨਾਲ ਮੁਕਾਬਲਾ ਕਰਦਿਆਂ ਮਰਨਾ ਲਿਖਿਆ ਹੈ। †ਪਾ:-ਸੰਤਾਪੀ। ‡ਪਾ:-ਆਤਮ ਜ਼ਾਂ ਕੋ ਖਜਾਤ।

ਪ੍ਰੇਮ ਕੋ ਧਰੈ।ਸ੍ਵੇਦ ਭਏ[1] ਪੰਖਾ ਕਰਿ ਬਾਯੂ। ਸੀਤ ਲਗੇ ਪਾਵਕ ਦਿਪਤਾਯੂ
॥੬॥ ਇੱਤ੍ਯਾਦਿਕ ਕੇ ਆਨੰਦ ਦੇਤਿ। ਟਹਿਲ ਕਰਨਿ ਪਰ ਰਹੈ ਸੁਚੇਤ।
ਪ੍ਰਾਤਿ ਹੋਤਿ ਜਬਿ ਸੰਤ ਪਧਾਰੈ। ਹੇਤ ਬਿਸਰਜਨ[2] ਸੰਗ ਸਿਧਾਰੈ ॥ ੭ ॥
ਕਿਤਿਕ ਦੂਰ ਲਗਿ ਤਿਸ ਪਹੁੰਚਾਇ। ਹਟਨਿ ਲਗਹਿ ਨਿਜ ਸੀਸ
ਨਿਵਾਇ।ਹਾਥ ਜੋਰਿ ਕਰਿ ਇਨੈ ਬਖਾਨੈ।'ਜੇ ਤੁਮ ਮਗ ਖੁਦਾਇ ਕੋ ਜਾਨੈ?
॥ ੮ ॥ ਕ੍ਰਿਪਾ ਕਰਹੁ ਮੁਝ ਦੇਹੁ ਬਤਾਇ। ਦਾਸ ਜਾਨਿ ਲਿਹੁ ਮੋਹਿ
ਮਿਲਾਇ। ਦੀਨ ਦੇਖਿ ਕਰਿ ਦਯਾ ਕਰੀਜੈ। ਦੀਨਦਯਾਲ ਕੀ ਸੁਧਿ ਮੁਝ
ਦੀਜੈ' ॥ ੯ ॥ ਸੁਨਿ ਕਰਿ ਸੰਤ ਸਾਧੁ ਉਪਦੇਸ਼ੈਂ। 'ਨਾਮ ਅਲਾਹ ਸੁ ਪਾਕ
ਵਿਸ਼ੇਸ਼ੈ। ਸਿਮਰਨ ਕਰਿ ਸਤਿਸੰਗ ਮਿਲੀਜੈ। ਸੇਵਹੁ ਨਿਰਹੰਕਾਰ
ਬਨੀਜੈ'॥੧੦॥ ਪ੍ਰਭੁ ਕੋ ਪ੍ਰੇਮੀ ਮਿਲਤਿ ਨ ਭਯੋ। ਇਮਹੀ ਕਰਤਿ ਬਹੁਤ
ਦਿਨ* ਗਯੋ। ਨਗਨ ਸਾਧ ਕੇ ਬਸਨ ਬਨਾਵੈ।ਪਨਹੀ ਆਦਿ ਦੇਖਿ ਪਹਿ-
ਨਾਵੈ ॥੧੧॥ ਸਭਿ ਕੋ ਬੂਝੈ ਪੰਥ ਖ਼ੁਦਾਇ। ਸੇਵਾ ਕਰਤਿ ਰਾਤ ਦਿਨ
ਜਾਇ। ਤਹਾਂ ਸੰਤ ਨਿਤ ਹੀ ਚਲਿ ਆਵੈਂ। ਕਰਿ ਖਿਜ਼ਮਤ ਸਭਿਹੂੰਨਿ
ਰਿਝਾਵੈ ॥੧੨॥ ਬਿਦਾ ਕਰਤਿ ਜਬਿ ਜਾਇ ਅਗੇਰੇ। ਬੂਝੈ ਮਗ ਖ਼ੁਦਾਇ
ਤਿਸ ਬੇਰੇ। ਸ਼ਾਹੁਹੁਸੈਨ ਕਿਧੌਂ ਕੋ ਔਰ[3]। ਪੂਰਨ ਸੰਤ ਆਇ ਤਿਸ ਠੌਰ
॥ ੧੩ ॥ ਤਿਮ ਹੀ ਸੇਵਾ ਤਿਸ ਕੀ ਕਰੀ। ਖਾਨ ਪਾਨ ਪਦ ਚਾਂਪੀ ਭਰੀ।
ਕਰਯੋ ਪ੍ਰਸੰਨ ਅਧਿਕ ਹੀ ਤਾਂਹਿ। ਤਯਾਰ ਭਯੋ ਉਠਿ ਪ੍ਰਾਤੀ ਮਾਂਹਿ ॥੧੪॥
ਗਯੋ ਬਿਸਰਜਨ ਕਰਨਿ[4] ਅਗਾਰੀ। ਜਾਇ ਦੂਰ ਅਭਿਲਾਖ ਉਚਾਰੀ।
'ਕਹਹੁ ਸੰਤ ਜੀ! ਪੰਥ ਖ਼ੁਦਾਇ। ਜੇ ਤੁਮ ਜਾਨਯੋ, ਦੇਹੁ ਬਤਾਇ ॥੧੫॥
ਕਰਹੁ ਦੀਨ ਪਰ ਦਯਾ ਉਦਾਰਾ। ਹੁਇ ਦਰਵੇਸ਼ ਦਯਾਲ ਦਤਾਰਾ'।
ਜਾਨਿ ਘਾਲ ਤਬਿ ਸਰਮਦ ਕੇਰੀ। ਸੰਤਨਿ ਸੇਵਾ ਕੀਨਿ ਘਨੇਰੀ ॥ ੧੬॥
ਹਿਤ ਪਰਖਨਿ ਕੇ ਸੰਤ ਅਲਾਇ। 'ਪੰਚ ਰਜਤਪਣ ਖਰਚਹੁ ਜਾਇ।ਮਮ
ਹਿਤ ਸੁੰਦਰ ਪਨਹੀ ਲਯਾਵਹੁ।ਅਬਿ ਹੀ ਗਮਨਹੁ ਗਹੁਰ[5] ਨ ਲਾਵਹੁ' ॥
੧੭ ॥ ਸੁਨਿ ਸਰਮਦ ਕਰ ਜੋਰਿ ਬਖਾਨਯੋ। 'ਠਾਹਰਹੁ ਲਖਹੁ ਸ਼ੀਘ੍ਰ ਹੀ
ਆਨਯੋ[6]'। ਇਮ ਕਹਿ ਤੁਰਤ ਬਜ਼ਾਰ ਸਿਧਾਯਹੁ। ਜਸ ਚਾਹਯੋ ਤਸ
ਤਤਛਿਨ ਲਯਾਯਹੁ ॥ ੧੮ ॥ ਨਿਜ ਕਰ ਤੇ ਪਹਿਰਾਵਨਿ ਕੀਨਿ। ਤਬਿ

[1]ਮੁੜ੍ਹਕਾ ਆਇਆਂ ਤੋਂ। [2]ਟੋਰਨ ਹਿਤ। [3]ਯਾ ਕੋਈ ਹੋਰ। [4]ਵਿਦਿਆ ਕਰਨ। [5]ਦੇਰੀ। [6]ਹੁਣੇ ਹੀ ਲਿਆਇਆ ਜਾਂਦੈ। *ਪਾ:-ਮਿਲ।

ਦਰਵੇਸ਼ ਕਹ੍ਯੋ ਸੁਭ ਚੀਨ। 'ਜੋ ਖ਼ੁਦਾਇ ਕੀ ਖਾਹਿਸ਼ ਤੋਹਿ। ਇਹਾਂ ਥਿਰਹੁ ਆਵਨ ਲਗਿ ਮੋਹਿ' ॥੧੯॥ ਇਮ ਕਹਿ ਚਲ੍ਯੋ ਗਯੋ ਕਿਤ ਸੰਤ। ਸਰਮਦ ਠਾਂਢੋ ਰਹ੍ਯੋ ਇਕੰਤ। ਕਰਤਿ ਪ੍ਰਤੀਖਨਿ ਕੋ ਥਿਰ ਭਯੋ। ਲਯੋ ਕਸ਼ਟ ਪਰ ਕਿਤਹੁੰ ਨ ਗਯੋ ॥ ੨੦ ॥ ਇਕ ਦੁਇ ਦਿਵਸ ਬਿਤੇ ਤਬਿ ਆਯੋ। ਦੇਖ੍ਯੋ ਸ਼ਰਧਾ ਸਹਿਤ ਥਿਰਾਯੋ। ਅਪਰ ਕਸੌਟੀ ਕੋ ਇਕ ਦੀਨ[1]। ਸੰਕਲ ਰੀਤਿ ਤੇ ਪਰਖਨਿ ਕੀਨਿ ॥੨੧॥ ਪੁਨ ਕ੍ਰਿਪਾਲੁ ਹ੍ਵੈ ਗਰੇ ਲਗਾਯੋ। ਮਗ ਖ਼ੁਦਾਇ ਕੋ ਤੁਰਤ ਬਤਾਯੋ। ਪ੍ਰਭੁ ਕੋ ਪ੍ਰੇਮ ਭਯੋ ਮਨ ਪੀਨ। ਤਿਸ ਹੀ ਰਸ ਮੈਂ ਹ੍ਵੈ ਗਯੋ ਲੀਨ॥੨੨॥ਨਿਸਦਿਨ ਰਹੈ ਅਲਹਿ ਸੋਂ ਮਾਤਾ। ਛਡ੍ਯੋ ਨਵੀਨ ਰੰਗ ਮਨ ਰਾਤਾ। ਜਿਤਿਕ ਹੁਤੋ ਧਨ ਸਰਬ ਲਗਾਯੋ। ਦਰਵੇਸ਼ਨਿ ਕੋ ਖਾਨਾ ਖ੍ਵਾਯੋ ॥ ੨੩ ॥ ਬੇਚ੍ਯੋ ਘਰ ਜੇਤਿਕ ਧਨ ਲੀਨਿ। ਹਿਤ ਮਿਤਨਿ ਸਭਿ ਖਰਚਨਿ ਕੀਨਿ। ਅਪਰ ਜਿ ਵਸਤੂ ਹੁਤੀ ਅਸ਼ੇਸ਼। ਅਰਪਨ ਕਰੀ ਹੇਰਿ ਦਰਵੇਸ਼ ॥ ੨੪ ॥ ਭਯੋ ਮਸਤ ਸੁਧਿ ਤਨ ਕੀ ਥੋਰੀ। ਨਿਸ ਦਿਨ ਰਹੈ ਪ੍ਰੇਮ ਮਤਿ ਬੋਰੀ। ਦਿੱਲੀ ਕੇ ਬਜ਼ਾਰ ਮਹਿ ਪਰੈ। ਭਯੋ ਸੁਛੰਦ ਤਿਸੀ ਪੁਰਿ ਫਿਰੈ[2]॥੨੫॥ਦਿਨ ਦਿਨ ਪ੍ਰਤਿ ਬ੍ਰਿਤਿ ਚਢਹਿ ਸਵਾਈ। ਨਿਧਿ ਸਿਧਿ ਆਨਿ ਥਿਰੀ ਅਗੁਵਾਈ। ਤਿਨ ਕੋ ਆਦਰ ਨਹੀਂ ਕਰੰਤਾ। ਪਰਮੇਸ਼ੁਰ ਕੋ ਪ੍ਰੇਮ ਧਰੰਤਾ॥ ੨੬ ॥ ਹੁਇ ਬੇਤਮਾ[3] ਜਗਤ ਕੀ ਦਿਸ਼ਿ ਤੇ। ਪ੍ਰਭੁ ਰਸ ਤੇ ਬਨ ਕਰਿ ਮਨ ਮਸਤੇ[4]। ਸ਼ਾਹਿ ਰੰਕ ਏਕੈ ਕਰਿ ਜਾਨਾ। ਰਿਦੈ ਅਨੰਦਤਿ ਮਨ ਮਸਤਾਨਾ ॥੨੭॥ ਇਕ ਦਿਨ ਠਾਂਢੋ ਬੀਚ ਬਜ਼ਾਰ। ਹੁਤੋ ਨਗਨ, ਕੋ ਬਸਤ੍ਰ ਨ ਧਾਰਿ। ਨੌਰੰਗ ਨਿਕਸ੍ਯੋ ਚਢਿ ਕਰਿ ਹਾਥੀ।ਚਾਕਰ ਭਏ ਹਜ਼ਾਰਹੁੰ ਸਾਥੀ॥੨੮॥ਲੋਕ ਹਟਾਵਨ ਹਾਰ ਨਿਹਾਰੇ। ਦੂਰ ਦੂਰ ਸਭਿ ਕਰਤਿ ਉਚਾਰੇ। ਸਰਮਦ ਸੋਂ ਤਿਨ ਆਨਿ ਉਚਾਰੀ। 'ਨਗਨ ਥਿਰਹੁ ਨਹਿੰ, ਸ਼ਾਹੁ ਅਗਾਰੀ' ॥ ੨੯ ॥ ਸੁਨਿ ਨੌਰੰਗ ਤਿਸ ਦਿਸ਼ਾ ਨਿਹਰਿਤੇ। ਬਸਤ੍ਰ ਦੀਨਿ ਦ੍ਵੈ ਗਜ ਨਿਜ ਕਰ ਤੇ। ਕਹ੍ਯੋ ਸੁ 'ਨਗਨ ਛਾਦਬੋ ਕੀਜੈ। ਬਿਨ ਛਾਦੇ ਨਹਿੰ ਵਹਿਰ ਥਿਰੀਜੈ'॥੩੦॥ ਇਮ ਕਹਿ ਗਮਨ੍ਯੋ ਸ਼ਾਹੁ ਅਗੇਰੇ। ਮਨ ਬਾਂਛਤਿ ਫਿਰ ਕਰਿ ਪੁਰਿ, ਹੇਰੇ[5]। ਕਿਤਿਕ ਸਮੇਂ ਮਾਹਿਂ ਮੁਰ ਕਰਿ ਆਯੋ।ਤਹਿਂ ਠਾਂਢੋ ਸਰਮਦ ਦਰਸਾਯੋ॥੩੧॥

[1]ਫੇਰ ਇਕ (ਹੋਰ) ਕਸੌਟੀ ਭੀ ਦਿਤੀ। [2]ਸੁਤੰਤਰ ਰੋਗੀ ਉਸੇ (ਦਿੱਲੀ ਵਿਚ) ਹੀ ਪਿਆ ਫਿਰੇ। [3]ਤ੍ਰਿਸ਼ਨਾ ਰਹਿਤ। [4]ਮਸਤ ਮਨ ਬਣ ਕਰਕੇ। [5]ਪੁਰੀ ਵਿਚ ਫਿਰਕੇ, ਵੇਖਾ।

ਬਾਂਧਯੋ ਸਿਰ ਪਰ ਦਿਯੋ ਸੁ ਚੀਰਾ।ਖਰੋ ਪ੍ਰਥਮ ਸਮ ਨਗਨ ਸ਼ਰੀਰਾ।ਨੌਰੰਗ ਨੇਰੇ ਕੀਨਸਿ ਹਾਥੀ। ਕੁਛ ਰਿਸ ਕਰਿ ਬੂਝਯੋ ਤਿਹ ਸਾਥੀ ॥ ੩੨ ॥ 'ਕਹਾਂ ਮਕਰ ਕੋ ਧਾਰਨਿ ਕੀਨਿ ? ਲਾਜ ਜਹਾਨ ਤਯਾਗ ਕਰਿ ਦੀਨਿ। ਦਰਯੋ ਬਸਤ੍ਰ ਤੌ ਲਖਿ ਹਮ ਦਯੋ। ਕਯੋਂ ਨਹਿਂ ਨਗਨ ਛਾਦ ਕਰਿ ਲਿਯੋ[1] ॥੩੩॥ ਡਰ ਕੋ ਪਰਿਹਰਿ ਕਰਿ ਉਰ ਭਾਯੋ। ਕਯੋਂ ਕੁਚਾਲ ਕਰਿਬੇ ਚਿਤ ਲਾਯੋ'। ਸੁਨਿ ਸਰਮਦ ਤਬਿ ਉੱਤਰ ਦੀਨਿ।'ਤੈ ਕਹੁ ਪਿਖਯੋ ਬੁੱਧਿ ਤੇ ਹੀਨ ॥੩੪॥ ਇਸੀ ਅਕਲ ਤੇ ਕਰਿ ਪਤਿਸ਼ਾਹਿਤ। ਲੋਕਨਿ ਮੈਂ ਬਡ ਜਸੁ ਕੋ ਚਾਹਤਿ। ਤੈਂ ਬਨਿ ਸ਼ਾਹਿ ਕਰੀ ਬਖ਼ਸ਼ੀਸ਼। ਸਾਥ ਅਦਾਬ ਧਰੀ ਹਮ ਸੀਸ ॥ ੩੫ ॥ ਰਿਦੇ ਨ ਜਾਨੀ ਇਹ ਬਡਿਆਈ। ਉਲਟੀ ਹਮ ਸੋਂ ਸ਼ਿਦਤ[2] ਉਠਾਈ। ਜੋ ਲੇ ਕਰਿ ਬਖ਼ਸ਼ੀਸ਼ ਤਿਹਾਰੀ। ਧਰਤਿ ਲਿੰਗ ਪਰ ਕਰਤਿ ਖੁਆਰੀ ॥੩੬॥ ਤੌ ਪ੍ਰਸੰਨ ਹੋਵਤਿ ਲਖਿ ਆਛੀ। ਇਮ ਬਿੱਪ੍ਰੀਤ ਬੁੱਧਿ ਤੇ ਬਾਛੀ। ਇਸੀ ਅਕਲ ਪਰ ਸਲਤਨ ਕਰਤਾ? ਤੁਰਕ ਹਿੰਦ ਕੋ ਨਜਾਉਂ ਨਿਬਰਿਤਾ*?'॥੩੭॥ਸੁਨਿ ਨੁਰੰਗ ਜਰਿਬਰਿ ਉਰ ਗਯੋ।ਉੱਤਰ ਨਹੀਂ ਆਵਤੋ ਭਯੋ। ਲੱਜਿਤਿ ਹੋਇ ਕਸ਼ਟ ਕੋ ਪਾਵਾ। ਰਿਸਤਿ ਆਪਨੇ ਸਦਨ ਸਿਧਾਵਾ ॥ ੩੮ ॥ ਰਿਦੇ ਈਰਖਾ ਅਧਿਕ ਉਠਾਈ। ਮਹਿਮਾ ਦਰਵੇਸ਼ ਨ ਲਖਿ ਪਾਈ[3]।-ਸਮਝੋਂ ਵੈਰ[4]-, ਕੁਤਰਕ ਉਠਾਈ।-ਕਿਸੀ ਖੁਨਾਮਹਿ[5] ਜਬਿ ਇਹੁ ਆਈ-॥੩੯॥ ਸਰਮਦ ਖਰੋ ਰਹਯੋ ਤਿਸ ਥਾਨ। ਰਹਯੋ ਨਗਨ ਹੀ ਪ੍ਰਥਮ ਸਮਾਨ।ਇਕ ਰਸ ਬ੍ਰਿਤੀ ਅਨੰਦ ਮੈਂ ਝੂਲਤਿ। ਲਿਵ ਲਾਗੀ ਸੋ ਕਬਹੁੰ ਨ ਭੂਲਤਿ ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸਰਮਦ' ਪ੍ਰਸੰਗ ਬਰਨਨੰ ਨਾਮ ਦੋਇ ਬਿੰਸਤੀ ਅੰਸੂ ॥ ੨੨ ॥

੨੨. [ਸਰਮਦ]।

ਦੋਹਰਾ ॥ ਇਮ ਸਰਮਦ ਮਨ ਮਸਤ ਹ੍ਵੈ ਫਿਰਹਿ ਬਜ਼ਾਰ ਮਝਾਰ। ਇਕ

---

[1]ਨੰਗੇਜ ਕਿਉਂ ਨਹੀਂ ਢਕਿਆ। [2]ਸਖ਼ਤੀ। [3]ਨਾ ਲਖੀ (ਔਰੰਗੇ ਨੇ)। [4]ਵੈਰ ਸਮਝਾਂਗੇ (ਇਸ ਨਾਲ)। [5]ਕੋਈ ਕੰਮ ਜਿਸ ਤੋਂ ਬਦਨਾਮੀ ਹੋਵੇ (ਖੁਦ+ਨਾਮੀ)। *ਦੋ ਸ਼ਿਅਰ ਸਰਮਦ ਨੇ ਉਸ ਵਕਤ ਕਹੇ, ਇਹ ਹਨ:--ਆਂ ਸ਼ਾਹ ਕਿ ਤੁਰਾ ਤਾਜੇ ਜਹਾਂਬਾਨੀ ਦਾਦ। ਮਾਰਾ ਹਮਾਂ ਅਸਬਾਬੇ ਪਰੇਸ਼ਾਨੀ ਦਾਦ। ਪੋਸ਼ਾਨਦ ਲਿਬਾਸ ਹਰ ਕਿਰਾ ਐਬੇ ਦੀਦ। ਬੇ ਐਬਾਂ ਰਾ ਲਿਬਾਸੇ ਉਰਿਯਾਨੀ ਦਾਦ। ਅਰਥਾਤ—'ਜਿਸ ਰੱਬ ਨੇ ਤੈਨੂੰ ਜਹਾਨ ਤੇ ਰਾਜ ਕਰਨ ਦਾ ਤਾਜ ਦਿਤਾ ਹੈ, ਸਾਨੂੰ ਸਾਰਾ ਸਾਮਾਨ ਪਰੇਸ਼ਾਨੀ ਦਾ ਦਿਤਾ ਹੈ, ਉਹ ਜਿਨ੍ਹਾਂ ਵਿਚ ਐਬ ਤੱਕਦਾ ਹੈ ਉਨ੍ਹਾਂ ਨੂੰ ਕਪੜੇ ਪੁਆਉਂਦਾ ਹੈ, ਤੇ ਬੇ ਐਬਾਂ ਨੂੰ 'ਨੰਗੇਪਨ ਦੀ ਪੁਸ਼ਾਕ' ਦੇਂਦਾ ਹੈ।

ਖੁਦਾਇ ਸੰਗ ਲਿਵ ਲਾਗੀ ਦੂਸਰ ਸੋਂ ਨ ਚਿਨਾਰ[1] ॥੧॥ ਚੌਪਈ ॥ ਕਬਿ ਕਬਿ ਬਿਜੀਆ[2] ਪਾਨ ਕਰੰਤਾ। ਇਕ ਚਿਤ ਬ੍ਰਿਤੀ ਕਰਤਿ ਮਤਿਵੰਤਾ। ਆਨਿ ਦੇਹਿ ਜੋ ਭੋਜਨ ਕੋਈ। ਤ੍ਰਿਪਤ ਰਹੈ ਖੈ ਹੈ ਮੁਖ ਸੋਈ ॥੨॥ ਬੇ-ਖ਼ਾਹਸ਼ ਬਨ ਸਮਾਂ ਬਿਤਾਵੈ। ਬੈਠ ਇਕਾਕੀ ਅਨੰਦ ਉਪਾਵੈ। ਇਕ ਦਿਨ ਕਰਤਿ ਭੰਗ ਕੋ ਪਾਨਾ। ਢਿਗ ਮਸਜਿਦ[3] ਕੇ ਪਿਖਤਿ ਮੁਲਾਨਾ ॥੩॥ 'ਸ਼ਰ੍ਹਾ ਵਹਿਰ ਇਹ ਬਿਜੀਆ ਪਾਨਿ। ਤੂੰ ਕਸੈਂ ਕਰਤਿ, ਨ ਡਰ ਕੋ ਮਾਨਿ[4]'। ਸਰਮਦ ਕਹਯੋ 'ਡਰ ਹਮ ਡਾਰੀ[5]। ਇਹ ਫਾਸੀ ਹੈ ਗ੍ਰੀਵ ਤੁਮਾਰੀ' ॥੪॥ ਮਨ ਕੋ ਖੋਟਾ ਸੁਨਤਿ ਮੁਲਾਨਾ। ਜਾਇ ਸੰਗ ਨੌਰੰਗ ਬਖਾਨਾ। 'ਪੁਰਿ ਮਹਿਂ ਭੀ ਨ ਸ਼ਰ੍ਹਾ ਪਰਪਾਕੀ[6]। ਬਹੁਰ ਬਾਰਤਾ ਕਹੀਅਹਿ ਬਾਕੀ ॥੫॥ ਹੁਇ ਤੋਰੇ ਤੇ ਸ਼ਰਾ ਉਦਾਰਾ। ਨਾਂਹਿ ਤ ਪਰਿ ਹੈ ਦੀਨ ਬਿਗਾਰਾ। ਸਰਮਦ ਮਸਤ ਹੋਇ ਕਰਿ ਤੋਰੀ[7]। ਤੋਰਾ ਸ਼ਰ੍ਹਾ ਨ ਜਾਨਹਿ ਡੋਰੀ[8] ॥੬॥ ਸਭਿ ਮਹਿਂ ਬਿਦਤਿ ਭੰਗ ਕੋ ਪੀਵੈ। ਕਹੈ ਕਿ ਸ਼ਰ੍ਹਾ ਫਾਸ ਤੁਮ ਥੀਵੈ'। ਸੁਨਤਿ ਸ਼ਾਹੁ ਰਿਸ ਪ੍ਰਥਮ ਸੰਭਾਰੀ। ਨੌਕਰਾਨਿ ਸੋਂ ਗਿਰਾ ਉਚਾਰੀ ॥੭॥ 'ਗਹਿ ਲੀਜੈ ਪਗ ਪਾਵਹੁ ਬੇਰੀ। ਦੇਹੁ ਕੈਦਖਾਨੇ ਮਹਿਂ ਗੇਰੀ। ਜਬਹਿ ਸ਼ਰ੍ਹਾ ਸਮੁਝੇ ਅਰੁ ਮਾਨੈ। ਤਬਹਿ ਖਲਾਸੀ ਕਰਹੁ' ਬਖਾਨੈ ॥੮॥ ਤਤਕਾਲ ਤਿਨ ਪਕਰਯੋ ਜਾਇ। ਦਈ ਚਰਨ ਮਹਿਂ ਬੇਰੀ ਪਾਇ। ਰਹਯੋ ਕੈਦ ਮਹਿਂ ਰਿਦੈ ਅਨੰਦ। ਸਿਮਰਤਿ ਪ੍ਰਭੁ ਕੋ ਪ੍ਰੇਮ ਬਿਲੰਦ ॥੯॥ ਮਨ ਮੈਂ ਗਨੀ ਨ ਕਛੁ ਕਠਨਾਈ। ਦੇਖਯੋ ਲੋਕਨਿ ਜਾਇ ਬਤਾਈ। ਨੌਰੰਗ ਸੰਗ ਬਖਾਨਯੋ ਜਾਇ। 'ਤਹਾਂ ਮਸਤ ਚਿਤ ਗ਼ਮੀ ਨ ਕਾਇ ॥੧੦॥ ਗਹਿਬੇ ਤੇ ਕੁਛ ਦੁਖ ਨਹਿਂ ਮਾਨਾ। ਬੋਲਹਿ ਬੈਠਹਿ ਪ੍ਰਥਮ ਸਮਾਨਾ'। ਕਹਯੋ ਸ਼ਾਹਿ 'ਅਬਿ ਕਰਹੁ ਖਲਾਸ। ਆਗੇ ਕੋ ਉਪਜਾਵਹੁ ਤ੍ਰਾਸ ॥੧੧॥ ਚਲਹਿ ਸ਼ਰ੍ਹਾ ਮੈਂ ਤਉ ਸੁਖ ਪਾਵੈ। ਨਾਂਹਿ ਤ ਬਹੁਰ ਕੈਦ ਮਹਿਂ ਆਵੈ'। ਸੁਨਿ ਕੈ ਆਗਜਾ ਆਨਿ ਛੁਡਾਯੋ। ਕਹਯੋ ਸ਼ਾਹੁ ਕੋ ਸਕਲ ਸੁਨਾਯੋ ॥੧੨॥ ਤਬਿ

---

[1]ਪਛਾਣ। [2]ਭੰਗ। [3]ਮਸੀਤ। [4]ਡਰ ਨੂੰ ਨਹੀਂ ਮੰਨਦਾ। [5]ਅਸਾਂ (ਸ਼ਰ੍ਹਾ) ਤੋੜ ਸੁਟੀ ਹੈ। [6]ਸ਼ਰ੍ਹਾ ਪੱਕੀ ਰੱਖੇ ਨਾ ਕਰੀ। [7]ਤੋਰਾ-ਹੁਕਮ ਨਾਲ ਚਲਾਉਣਾ। [8]ਰੱਸੀ। [9]ਸ਼ਰ੍ਹਾ ਦਾ ਰੱਸਾ ਨਹੀਂ ਜਾਣਦਾ, ਤਾਂਤੇ ਤੋੜੀ ਸੂ। [ਪਾ:, ਤੋਰਾ=ਦੌਲਤ, ਕਿਸੇ ਹੁਕਮ ਦਾ ਮਨਵਾਇਆ ਜਾਣਾ]। (ਅ) ਤੂੰ ਜਿਸ (ਕਰਾਮਾਤੀ ਨਾਲ) ਸ਼ਰ੍ਹਾ ਤੋੜੀ ਹੈ ਉਸ ਦਾ ਤੋਰਾ(ਦੌਲਤ) ਦੀ ਉਸ ਨੇ ਨਹੀਂ ਪ੍ਰਵਾਹ ਕੀਤੀ।

ਸਰਮਦ ਅਰਥ ਬਿਖੈ ਬਖਾਨਾ । 'ਜੋ ਬੰਧਨੋ ਤਿਸ ਬੰਧ ਮਹਾਨਾ'[1]। ਬਿਰਲਾ-
ਪਹਿ ਦੇਖ 'ਪਾਵਹਿ ਸੋਈ । ਪ੍ਰਭੁ ਕਰੁਨਾ ਬਿਨ ਛੁਟਹਿ ਨ ਕੋਈ ॥੧੩॥
ਹੱਕ ਮਿਹਰ ਤੇ[2] ਜੌ ਛੁਟਿ ਗਏ।ਬਹੁਰ ਨ ਬੰਧਨ ਮੈਂ ਸੋ ਪਏ। ਜਾਨੇ ਪਰੇ
ਅਲਹ ਦਰਗਾਹ । ਕੋ ਬੰਧਨੋ ਕੋ ਛੁਟਨੋ ਜਾਹਿ' ॥੧੪॥ ਗਯੋ ਬਜ਼ਾਰ
ਜਾਇ ਕਰਿ ਰਹਨੋ । ਜਿਸ ਨ ਮਗ ਖ਼ੁਦਾਇ ਕੋ ਲਹਨੋ । ਕਰਹਿ ਨ ਕਾਨ[3]
ਕਾਹੁ ਕੀ ਕੈਸੇ । ਰਹੈ ਮਸਤ ਮਨ ਅਮਲੀ ਜੈਸੇ ॥੧੫॥ ਦਾਰਸ਼ਕੋਹ
ਗਹਨੋ ਜਬਿ ਆਯੋ। ਬਾਤਿ ਕਰਤਿ ਤਿਨ ਤਾਂਹਿ ਸੁਨਾਯੋ । ਸੁਨਿ ਸਰਮਦ
ਤਬਿ ਉਚ ਪੁਕਾਰੈ । 'ਹਮ ਤਿਸ ਕੋ ਨਿਜ ਤਖਤ ਬਿਠਾਰੈਂ ॥੧੬॥ ਸਭਿ
ਸਲਤਨ ਦੇਂ ਦਾਰਸ਼ਕੋਹੂ।ਨਿਸ਼ਚੈ ਬਾਦਸ਼ਾਹ ਬਡ ਹੋਹੂ'।ਬਾਰ ਬਾਰ ਇਨ
ਬਿਧਿ ਉਚਾਰੈ । ਬਹੁ ਲੋਕਨਿ ਕੇ ਕਾਨਨਿ ਡਾਰੈ॥੧੭॥ ਸੁਨਿ ਸੁਨਿ ਨੌਰੰਗ
ਨਿਕਟਿ ਬਤਾਵੈਂ । ਬਸ ਨ ਬਸਾਇ ਅਧਿਕ ਜਰ ਜਾਵੈ ।-ਕਹੈ ਕਹਾਂ ਬਕ-
ਬਾਦ ਅਜਾਨਾ।ਇਸ ਕੇ ਪ੍ਰਾਨ ਕਰੌਂ ਮੈਂ ਹਾਨਾ ॥੧੮॥ ਇਹ ਸਲਤਨ ਪਰ
ਕਹਾਂ ਬਿਠਾਵੈ।ਖੋਜਨੋ ਖੋਜ ਨਹੀਂ ਕਿਤ ਪਾਵੈ।ਬਡੋ ਕਹਾਵਤਿ ਹੈ ਦਰਵੇਸ਼।
ਬੋਲਹਿ ਕੂਰੇ ਬਾਕ ਅਸ਼ੇਸ਼॥੧੯॥ਬ੍ਰਿੰਦ ਸਾਧ ਪਾਖੰਡ ਕੋ ਧਾਰੇ। ਦਾਰਸ਼ਕੋਹ
ਸਹਾਇਕ ਸਾਰੇ। ਸਭਿ ਕੋ ਦੇਉਂ ਤ੍ਰਿਦਾਰਕ[4] ਫੇਰ।ਸਨੈ ਸਨੈ ਗਹਿ ਕੈ ਬਹੁ
ਬੈਰ-॥੨੦॥ ਇਮ ਨੌਰੰਗ ਬਡ ਦੁਸ਼ਟ ਬਿਚਾਰੈ । ਬਿਨਾ ਸ਼ਰ੍ਹਾ ਨਹਿੰ ਭਲਾ
ਉਚਾਰੈ[5] । ਅਪਨੋ ਤੌਰਾ[6] ਕਰਹਿ ਬਿਸਾਲ।ਸਭਿਨਿ ਚਲਾਵੈ ਸ਼ਰ੍ਹਾ ਕੁਚਾਲ
॥੨੧॥ਹਿੰਦੂ ਤੁਰਕ ਸੰਤ ਗਨ ਜੋਈ। ਦਾਰਸ਼ਕੋਹ ਸਰਾਹਹਿ ਤੇਈ । ਸੁਨਿ
ਸੁਨਿ ਦ੍ਰੋਹ ਸਹਹਿ ਨਹਿੰ ਕੈਸੇ।ਸੁੰਦਰਚੰਦ ਚਕਵਾ*ਚਿਤ ਜੈਸੇ[7]॥੨੨॥ਕਈ
ਬਾਰ ਸਰਮਦ ਕੋ ਗਹਨੋ । ਬਹੁਬਿਧਿ ਤੇ ਸਮੁਝਾਵਨਿ ਚਹਨੋ । ਨਹੀਂ ਸ਼ਰਾ
ਕੀ ਮਾਨਹਿ ਕਾਨ । ਮਨ ਮਸਤਾਨਾ ਮੋਹਦ ਮਹਾਨ ॥੨੩॥ ਈਠਿ ਬਟੂਤ
ਮਹਿੰ ਉਚ ਪੁਕਾਰੈ। 'ਦਾਰਸ਼ਕੋਹੈ ਤਖਤ ਬਿਠਾਰੈਂ । ਦੈ ਹੈਂ ਸਲਤਨ
ਅਚਲ ਬਿਸਾਲਾ । ਕੀਨਸਿ ਮਿਹਰ ਖ਼ੁਦਾਇ ਕ੍ਰਿਪਾਲਾ' ॥੨੪॥ ਸੁਨਿ

---

[1]ਜੋ ਬੰਨ੍ਹਿਆ ਹੈ ਤਿਸ ਨੂੰ ਹੀ ਭਾਰੀ ਬੰਧਨ ਹਨ ਬਾਦ ਸ਼ਰ੍ਹਾ ਵਿਚ ਬੱਧੇ ਹੀ ਅੱਗੇ ਦੁੱਖਣਗੇ ਕਿਉਂਕਿ ਸ਼ਰ੍ਹਾ ਹਿਸਾਬ ਹੈ ਤੇ ਹਿਸਾਬ ਸਿਰ ਕੋਈ ਨਿਸ਼ਪਾਪ ਨਹੀਂ ਹੋ ਸਕਦਾ, ਅੱਗੇ ਦੱਸਦੇ ਹਨ ਛੁਟਕਾਰਾ ਮਿਹਰ ਨਾਲ ਹੈ । [2]ਪ੍ਰਭੂ ਦੀ ਕ੍ਰਿਪਾ ਨਾਲ । [3]ਕਣੌਡ । [4]ਸਜ਼ਾ । [5]ਸ਼ਰ੍ਹਾ (ਮੰਨੇ) ਬਿਨਾਂ (ਕਿਸੇ ਨੂੰ) ਭਲਾ ਨਾ ਕਹੇ । [6]ਚਾਲਾ (ਹੁਕਮ) । [7]ਸੁੰਦਰ ਚੰਦ ਨੂੰ ਦੇਖਕੇ ਚਕਵਾ ਜਿਵੇਂ ਚਿਤ ਵਿਚ (ਦੁਖੀ ਹੁੰਦਾ ਹੈ)। *ਪਾ:-ਚਕੋਰ ।

ਕੈ ਲੋਕ ਨੁਰੰਗ ਸੋਂ ਕਹੈਂ। ਇਰਖਾ ਤੇ ਦੀਰਘ ਦਿਲ ਦਹੈਂ। ਅਪਰ ਕਹਾਂ
ਲਗਿ ਕਹੌਂ ਕਹਾਨੀ। ਕਈ ਬਾਰ ਗਹਿ ਭਾ ਦੁਖਦਾਨੀ ॥ ੨੫ ॥ ਏਕ
ਦਿਵਸ ਆਯੋ ਚਲਿ ਸ਼ਾਹੂ। ਮਹਿਜਿਦ ਜੁਮਾ ਕਹਤਿ ਹੈਂ ਜਾਹੂ¹। ਅੰਤਰ
ਪ੍ਰਵਿਸ਼ੵੋ ਕਰਨਿ ਨਿਮਾਜ਼। ਬਹੁ ਲੋਕਨਿ ਕੋ ਸੰਗ ਸਮਾਜ ॥ ੨੬ ॥ ਖਰੇ
ਭਏ ਤੂਸ਼ਨਿ ਹੁਇ ਸਾਰੇ। ਕਾਜ਼ੀ ਠਾਂਢੇ ਸਭਿਨਿ ਅਗਾਰੇ। ਤਬਿ ਲੌ ਸਰਮਦ
ਭੀ ਚਲਿ ਆਯੋ। ਕਿਸ ਕੇ ਜਿਸ ਕੇ ਤ੍ਰਾਸ ਨ ਪਾਯੋ ॥ ੨੭ ॥ ਖਰੋ ਭਯੋ
ਮਹਜਿਦ ਕੇ ਆਗੇ। ਬੀਰ ਨਿਵਾਜ ਕਰਨਿ ਸੋ ਲਾਗੇ। ਤਬਿ ਕਾਜ਼ੀ ਨੇ
ਬਾਂਗ ਪੁਕਾਰੀ। ਊਚੀ ਕੂਕ ਅਧਿਕ ਮੁਖ ਮਾਰੀ ॥ ੨੮ ॥ ਸਰਮਦ ਵਹਿਰ
ਪੁਕਾਰ ਉਚੇਰੇ। ਸਭਿਨਿ ਸੁਨਾਵਤਿ ਭਾ ਤਿਸ ਬੇਰੇ। 'ਤੂੰ ਕਾਜ਼ੀ! ਅੰਧੇ
ਮਤਿਮੰਦ। ਕਿਸਹਿ ਸੁਨਾਵਤਿ ਕੂਕ ਬਿਲੰਦ ॥ ੨੯ ॥ ਜੋ ਖ਼ੁਦਾਇ ਤੇਰੋ
ਅਤਿ ਪਯਾਰੋ। ਸੋ ਮਮ ਪਾਇਨ ਤਰੇ ਨਿਹਾਰੋ। ਕੂਕ ਕੂਕ ਨਿਤ ਝੂਠੇ ਰਹੈਂ।
ਬਿਨਾ ਬਤਾਏ ਹਾਥ ਨ ਲਹੈਂ²' ॥੩੦॥ ਕਿਤਿਕ ਖਰੇ ਉਮਰਾਵ ਸੁਨੰਤੇ।
ਅਪਰ ਲੋਕ ਗਨ ਮਿਲਿ ਚਿਤਵੰਤੇ। 'ਕਹਹਿ ਕਹਾਂ ਸਰਮਦ ਹ੍ਵੈ ਬੌਲਾ³।
ਸੁਨਹਿ ਸ਼ਾਹ ਕਰਿ ਦੇ ਬਹੁ ਹੌਲਾ ॥੩੧॥ ਸ਼ਰਾ ਵਹਿਰ ਹੋਰਹਿ ਕੈ ਸੁਨੈ।
ਰਿਸ ਕਰਿ ਤਾਤਕਾਲ ਤਿਹਿ ਹਨੈ। ਭਲੋ ਬੁਰੋ ਲਖਹਿ ਨ ਦਰਵੇਸ਼।
ਅਜ਼ਮਤ ਕੋ ਜਾਨਹਿ ਨ ਵਿਸ਼ੇਸ਼'॥੩੨॥ ਕਹਿ ਸਰਮਦ 'ਕਛੁ ਨਹੀਂ ਹਮਾਰਾ।
ਕਹਾਂ ਸ਼ਾਹੁ ਕਰਿ ਸਕਹਿ ਬਿਗਾਰਾ। ਤਨ ਆਦਿਕ ਕੀ ਮਮਤਾ ਨਾਸੀ।
ਦੰਡ ਉਚਿਤ ਕਛੁ ਰਖਹਿ ਨ ਪਾਸੀ ॥ ੩੩ ॥ ਤਬ ਨੌਰੰਗ ਨਿਗਸਯੋ ਬਰ
ਪੌਰ। ਕਰਯੋ ਸੁਨਾਵਨਿ ਕੋ ਤਿਸ ਠੌਰ। 'ਪੈਰਨ ਤਰੇ ਖ਼ੁਦਾਇ ਬਤਾਵੈ।
ਤੁਮ ਤੇ ਤਨਕ ਤ੍ਰਾਸ ਨਹਿੰ ਪਾਵੈ' ॥ ੩੪ ॥ ਹੁਕਮ ਕਠੋਰ ਕੀਨਿ ਮਤਿ
ਅੰਧ। 'ਗੇਰਹੁ ਕੈਦ ਪਾਇ ਬਹੁ ਬੰਧ। ਪਾਇਨ ਅਰੁ ਹਾਥਨਿ ਮਹਿੰ ਪਾਵਹੁ।
ਗ੍ਰੀਵ ਤੌਕ ਕਰਿ ਤਰੈ ਬਿਠਾਵਹੁ ॥ ੩੫ ॥ ਇਸ ਜੈਸੇ ਨਰ ਦੰਭਨਿ ਧਾਰੈਂ।
ਬਿਗਰ ਸ਼ਰ੍ਹਾ ਤੇ ਅਪਰ ਬਿਗਾਰੈਂ। ਜਬਿ ਸਜ਼ਾਇ ਕੋ ਲਹੈ ਬਿਸਾਲਾ।
ਰਹਹਿ ਸ਼ਰ੍ਹਾ ਮਹਿੰ ਬਨੈ ਦੁਖਾਲਾ ॥ ੩੬ ॥ ਕੈ ਦੇਹੈਂ ਸਿਰ ਕੋ ਕਟਿਵਾਇ।
ਨਹਿ ਬਿਗਰਹਿ ਨਰ ਡਰ ਉਰ ਪਾਇ'। ਗਯੋ ਦੁਰਗ ਮਹਿ ਕਹਿ ਇਮ
ਸ਼ਾਹੂ। ਸਰਮਦ ਗਹਯੋ ਕੈਦ ਕੇ ਮਾਂਹੁ ॥ ੩੭ ॥ ਨਹੀਂ ਖੇਦ ਕੋ ਮਨ

¹ਜਿਸ ਨੂੰ ਜਾਮਿਆਂ ਮਸਜਦ (ਵੱਡੀ ਮਸੀਤ) ਕਹਿੰਦੇ ਹਨ। (ਅ) ਜਿਸ ਮਸੀਤ (ਵਿਚ) ਜੁਮੇਂ (ਦੀ ਨਿਮਾਜ਼) ਕਹਿੰਦੇ (ਪੜ੍ਹਦੇ) ਹਨ। ²(ਮੁਰਸ਼ਿਦ ਦੇ ਰਾਹ) ਦਸੇ ਬਿਨਾਂ (ਤੂੰ ਖ਼ੁਦਾ ਨੂੰ) ਨਹੀਂ ਪਾ ਸਕੇਂਗਾ। ³ਬਾਵਲਾ।

ਮਹਿ ਠਾਨਾ। ਆਤਮ ਗ੍ਯਾਨ ਮਹਿਦ ਸੁਖਦਾਨਾ। ਜਿਮ ਛੂਟਨੋ, ਤਿਮ ਬੰਧਨ ਮਾਂਹਿ। ਕਹੈ ਨਿਸੰਗ ਤ੍ਰਾਸ ਕਿਸ ਨਾਂਹਿ ॥੩੮॥ ਤੁਰਕ ਕ੍ਰੂਰ ਬਹੁ ਦੇਤਿ ਸਜ਼ਾਇ। ਨਹਿੰ ਮਨ ਗਨਹਿ ਏਕ ਲਿਵਲਾਇ। ਅਨਿਕ ਭਾਂਤਿ ਕੇ ਤ੍ਰਾਸ ਬਤਾਵਹਿਂ। ਬਹੁਰ ਸ਼ਾਹੁ ਕੇ ਨਿਕਟਿ ਜਨਾਵਹਿਂ॥੩੯॥ 'ਮਾਨਤਿ ਨਹੀਂ ਸ਼ਰ੍ਹਾ ਕੀ ਬਾਤ। ਕਿਧੌਂ ਕਰਹੁ ਤਨੁ ਤਿਸ ਕੋ ਘਾਤ। ਬੋਲਤਿ ਹੈ ਆਨਨ ਜਿਮ ਆਵੈ'। ਸੁਨਿ ਨੁਰੰਗ ਉਰ ਕੋਪ ਉਪਾਵੈ ॥੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਸਰਮਦ' ਪ੍ਰਸੰਗ ਬਰਨਨੰ ਨਾਮ ਦ੍ਵਿਬਿੰਸਤੀ ਅੰਸੂ ॥੨੨॥

## ੨੩. [ਸਰਮਦ ਕਤਲ]।

ਦੋਹਰਾ ॥ ਤਿਨ ਦਿਵਸਨਿ ਮਹਿਂ ਦੂਤ ਇਕ ਦਿੱਲੀ ਪੁਰਿ ਮੈਂ ਆਇ। ਰੂਮ ਵਲਾਇਤ ਸ਼ਾਹ ਨੇ ਲਿਖਿ ਕਰਿ ਦਿਯੋ ਪਠਾਇ ॥੧॥ ਚੌਪਈ ॥ 'ਸ਼ੁਕਰ ਸਬਰ ਦੋ ਨਾਮ ਜੁ ਕਹੈਂ। ਕਹਾਂ ਮਾਇਨਾ ਇਨ ਕੋ ਅਹੈ? । ਬੂਝਨਿ ਹੇਤੁ ਨੁਰੰਗੇ ਪਾਸ। ਹੋਇ ਜਥਾਰਥ ਕਰਹੁ ਪ੍ਰਕਾਸ ॥੨॥ ਨਹੀਂ ਮਾਇਨਾ ਇਨ ਤੇ ਆਵੈ। ਤੌ ਸਰਮਦ ਇਕ ਸੰਤ ਕਹਾਵੈ।ਤਿਸ ਤੇ ਬੂਝਹੁ ਭਲੇ ਬਿਚਾਰਿ। ਲੇਹੁ ਮਾਇਨਾ ਜੋ ਹੁਇ ਸਾਰ' ॥੩॥ ਸੋ ਦਿੱਲੀ ਮਾਹਿ ਆਨਿ ਪ੍ਰਵੇਸ਼ਾ। ਡੇਰਾ ਕੀਨਸਿ ਪਿਖਨੇ ਅਸ਼ੇਸ਼ਾ। ਬਹੁਰ ਸ਼ਾਹਿ ਕੇ ਨਿਕਟਿ ਪਧਾਰਾ। ਮੁਲਾਕਾਤ ਕਰਿ,ਹੇਤੁ[1] ਉਚਾਰਾ॥੪॥ 'ਹਜ਼ਰਤ ਜਸੁ ਤੁਮਰੋ ਬਹੁ ਭਾਖੈ।-ਚੌਦਾਂ ਸੈ ਉਲਮਾਵਾਨ ਰਾਖੈ-। ਇਮ ਸੁਨਿ ਕੈ ਇਤ ਮੋਹਿ ਪਠਾਵਾ। ਹੇਤੁ ਮਾਯਨੇ ਬੂਝਨਿ ਆਵਾ ॥੫॥ ਸ਼ੁਕਰ ਸਬਰ ਦੋ ਨਾਮ ਜੁ ਦੋਇ। ਇਨ ਕੋ ਕਹਾਂ ਮਾਯਨਾ ਹੋਇ। ਸੋ ਮੋਕਹੁ ਦੀਜੈ ਸਮੁਝਾਇ। ਦਾਨਸ਼ਵੰਦਨਿ ਤੇ ਕਰਿਵਾਇ' ॥੬॥ ਸੁਨਿ ਨੌਰੰਗ ਉਮਰਾਵ* ਬੁਲਾਏ। ਅਨਿਕ ਮੁਲਾਨੇ ਤਬਿ ਚਲਿ ਆਏ। ਬਹੁ ਭਾਂਤਿਨ ਤੇ ਰਿਦੈ ਬਿਚਾਰਹਿਂ। ਨਿਜ ਨਿਜ ਮਤਿ ਅਨੁਸਾਰ ਉਚਾਰਹਿਂ ॥੭॥ ਖ਼ਾਤਰ ਜਮਾ ਨ ਤਿਸ ਕੀ ਹੋਇ।ਅਨਿਕ ਦਲੀਲ ਉਠਾਵਤਿ ਸੋਇ। ਦਿੱਲੀ ਮਾਹਿਂ ਜਿਤਿਕ ਮਤਿਵਾਨ। ਸਕਲ ਸਕੇਲੇ ਸ਼ਾਹੁ ਬਖਾਨ ॥੮॥ ਬਹੁ ਭਾਂਤਿਨ ਤੇ ਕਰਹਿਂ ਉਚਾਰ। ਨਿਜ ਨਿਜ ਮਤਿ ਅਨੁਸਾਰ ਬਿਚਾਰਿ। ਤਊ ਨ ਨਿਸ਼ਚੈ ਤਿਸ ਕੋ ਹੋਵਾ। ਕਰਹਿ ਦਲੀਲਾਂ

---

[1] (ਆਵਣ ਦਾ) ਕਾਰਨ।

*ਇਥੇ ਸ਼ੁਧ ਪਾਠ -ਉਲਮਾਵ- ਚਾਹੀਦਾ ਹੈ, ਲਿਖਾਰੀ ਦੀ ਭੁੱਲ ਨਾਲ ਉਮਰਾਵ ਹੋ ਗਿਆ ਜਾਪਦਾ ਹੈ। ਉਲਮਾਵ=ਇਸਲਾਮ ਦਾ ਪੰਡਿਤ। ਉਮਰਾਵ=ਅਮੀਰ, ਓਹਦੇਦਾਰ।

ਰੋਸੇ ਪੇਵਾ[1] ॥ ੯ ॥ ਕੇਤਿਕ ਦਿਨ ਲੌ ਚਰਚਾ ਰਹੀ। ਖ਼ਾਤਰਜਮਾ[2] ਭਈ ਕਿਮ ਨਹੀਂ। ਭਯੋ ਨਿਰਾਸ ਸਭਿਨਿ ਤੇ ਜਬੈ। ਸਰਮਦ ਕੋ ਸਿਮਰਯੋ ਤਿਨ ਤਬੈ ॥ ੧੦ ॥ ਬੂਝਯੋ ਲੋਕਨ ਤੇ 'ਕਿਤ ਰਹੈ?। ਮਹਦ ਵਿਦਤ ਦਰਵੇਸ਼ ਜੁ ਅਹੈ'। 'ਪਰਯੋ ਕੈਦ ਮੈਂ' ਤਿਨਹੁੰ ਬਤਾਵਾ। 'ਸ਼ਰ੍ਹਾ ਬਹਿਰ ਚਲਿਬੋ ਅਟਕਾਵਾ[3]' ॥੧੧॥ ਰੂਮ ਸ਼ਾਹਿਕੋ ਦੂਤ ਸੁਨੀ ਜਬਿ। ਜਾਨਯੋਂ ਨੌਰੰਗ ਕੁਟਿਲ ਬਡੋ ਤਬਿ। ਗਯੋ ਕੈਦਖਾਨੇ ਮਹਿਂ ਦੇਖਾ। ਤਨ ਜਿਹ ਬੰਧਨ ਪਰੇ ਵਿਸ਼ੇਖਾ ॥ ੧੨ ॥ ਹਾਥ ਜੋਰਿ ਕਰਿ ਸਿਜਦਾ ਕੀਨਿ। ਬੈਠਯੋ ਚਿਤ ਮਹਿ ਜਾਨਿ ਪ੍ਰਬੀਨ। ਅਪਨੋ ਸਕਲ ਪ੍ਰਸੰਗ ਸੁਨਾਵਾ। 'ਰੂਮ ਵਲਾਇਤ ਤੇ ਚਲਿ ਆਵਾ॥ ੧੩ ॥ ਤਹਾਂ ਨਾਮ ਸੁਭ ਸੁਨਯੋ ਤੁਮਾਰਾ। ਬਹੁ ਲੋਕਨਿ ਜਸੁ ਬਡੋ ਉਚਾਰਾ। ਇਹਾਂ ਆਇ ਅਸ ਗਤਿ ਜੁਤਿ ਹੇਰਾ। ਤਊ ਮਾਇਨਾ ਕਹਹੁ ਭੁਲੇਰਾ ॥੧੪॥ ਸ਼ੁਕਰ ਸਬਰ ਜੋ ਆਖਹਿਂ ਦੋਇ। ਕਿਸ ਕੋ ਕਹੈਂ? ਬਖਾਨੋ ਸੋਇ'। ਸੁਨਿ ਸਰਮਦ ਤਿਹ ਸੋਂ ਤਬਿ ਕਹਯੋ। 'ਲੈਨਿ ਮਾਯਨਾ ਜੇ ਚਿਤ ਚਹਯੋ ॥੧੫॥ ਹੋਤਿ ਪ੍ਰਾਤਿ ਕੇ ਚਲਿ ਕਰਿ ਆਵਹੁ। ਜਲ ਕੀ ਮਸ਼ਕ ਸੰਗ ਕਰਿ ਲਯਾਵਹੁ। ਤਹਮਦ[4] ਨਯੋ ਏਕ ਤਬਿ ਆਨਹੁ। ਲੇਹੁ ਮਾਇਨਾ ਜਥਾ ਬਖਾਨਹੁਂ' ॥੧੬॥ ਸੁਨਿ ਕੈ ਦੂਤ ਗਯੋ ਨਿਜ ਡੇਰੇ। ਨਿਸਾ ਬਿਤਾਇ ਤਯਾਰ ਭਾ ਫੇਰੇ। ਤਹਮਦ ਹਿਤ ਲੈ ਦ੍ਵੈ ਗਜ ਚੀਰ। ਮਸ਼ਕ ਲੀਨਿ ਭਰਿਵਾਇ ਸੁ ਨੀਰ ॥ ੧੭ ॥ ਸਰਮਦ ਨਿਕਟਿ ਜਾਇ ਕਰਿ ਖਰਯੋ। ਤਹਮਦ ਜਲ ਕੋ ਅਰਪਨ ਕਰਯੋ। ਦੇਖਤਿ ਉਠਯੋ ਕਰਯੋ ਇਸ਼ਨਾਨ। ਨਿਜ ਸਰੀਰ ਪਾਵਨਤਾ ਠਾਨਿ ॥ ੧੮ ॥ ਤਹਮਦ ਕੀਨੋ ਤੇਰ[5] ਨਵੀਨ। ਖਰੋ ਰਹਯੋ ਦਰਵੇਸ਼ ਪ੍ਰਬੀਨ। ਕਹਯੋ ਦੂਤ ਸੋਂ ਹੁਇ ਕਰਿ ਖਰੋ। 'ਪਿਖਹੁ ਬਿਲੋਚਨ ਮੂੰਦਨ ਕਰੋ' ॥੧੯॥ ਸੁਨਿ ਕਰਿ ਠਾਂਢੋ ਭਯੋ ਅਗਾਰੀ। ਦ੍ਰਿਗ ਮੂੰਦ੍ਰਿਤ ਕਰਿ ਕੈ ਤਿਸ ਬਾਰੀ। ਸਰਮਦ ਹਾਥ ਸੀਸ ਪਰ ਧਰਯੋ। ਅਚਰਜ ਬਡੋ ਦਿਖਾਵਨਿ ਕਰਯੋ ॥ ੨੦ ॥ ਭੂਤ ਪ੍ਰੇਤ ਹੈਂ ਲਾਖੋਂ ਖਰੇ। ਪੁਰਿ ਸਗਰੇ ਨਿਜ ਹਾਥਨਿ ਧਰੇ। ਸਰਮਦ ਬਦਨ ਦਿਸ਼ਾ ਸਭਿ ਹੇਰੈਂ[6]। 'ਹਮ ਕੋ ਆਗਯਾ ਦੇ ਕਿਸ ਬੇਰੈ ॥ ੨੧ ॥ ਜਮਨਾ ਮਾਂਹਿ ਗਰਹਿਂ ਉਥਲਾਇ। ਸਭ ਦਿੱਲੀ ਪੁਰਿ ਕੋ ਬਿਨਸਾਇ'। ਸਰਮਦ ਨਹੀਂ ਹੁਕਮ ਕੋ ਦੇਤਿ। ਸਭਿ ਸਜ਼ਾਇ ਸਹਿ

[1]ਰੋਸ (ਨਾਲ) ਭਰਿਆ। [2]ਤਸੱਲੀ। [3]ਸ਼ਰ੍ਹਾ ਵਿਰੁੱਧ ਚੱਲਣ ਕਰਕੇ ਕੈਦ ਪਾਇਆ ਹੈ। [4]ਤੇੜ ਬੰਨ੍ਹਣ ਦਾ ਕਪੜਾ (ਤਹਮਤ)। [5]ਤੇੜ। [6]ਸਰਮਦ ਦੇ ਮੂੰਹ ਵੱਲ ਸਭ ਵੇਖ ਰਹੇ ਹਨ।

ਝਨ ਪਰ ਲੋਤ ॥੨੨॥ ਸਗਰੇ ਘਰ ਹਾਥਨਿ ਪਰ ਧਰੇ। ਲਾਖਹੁੰ ਸ਼ਕਤਿ-ਵੰਤ ਹੈਂ ਖਰੇ। ਇਹ ਦਿਖਾਇ ਕਰਿ ਹਾਥ ਉਤਾਰਾ। ਬਹੁਰ ਦੂਤ ਪ੍ਰਤਿ ਬਾਕ ਉਚਾਰਾ ॥ ੨੩ ॥ 'ਲਹ੍ਯੋ ਮਾਇਨਾ ਕੈਧੌਂ ਨਾਹਿ ?। ਖ਼ਾਤਰਜਮਾ ਭਈ ਚਿਤ ਮਾਂਹਿ?' ਸੁਨਿ ਕਰਿ ਹਾਥ ਜੋਰਿ ਕਰਿ ਕਹ੍ਯੋ।'ਆਂਖ ਮੂੰਦਿ ਜੋ ਅਚਰਜ ਲਹ੍ਯੋ ॥ ੨੪ ॥ ਨਹੀਂ ਮਾਇਨਾ ਸਮੁਝ੍ਯੋ ਕੋਈ। ਨਿਰਨੈ ਕਰਹੁ ਬਤਾਵਹੁ ਸੋਈ'। ਤਬਿ ਸਰਮਦ ਕਹਿਕੈ ਸਮੁਝਾਵਾ। 'ਹੇਤੁ ਮਾਇਨੇ ਮਹਿਂ ਦਿਖਰਾਵਾ ॥ ੨੫ ॥ ਏਤੀ ਸ਼ਕਤਿ ਮੋਹਿ ਕੋ ਦੀਨਿ। ਕਰੀ ਮਿਹਰ ਜਾਨ੍ਯੋ ਬਹੁ ਦੀਨ। ਯਾਂਤੇ ਸ਼ੁਕਰ ਰੱਬ ਕੇ ਘਰ ਕੋ। ਕਰ੍ਯੋ ਅਲਪ ਤੇ ਏਤਿਕ ਬਰ ਕੋ[1] ॥ ੨੬ ॥ ਬਹੁਰ ਮੋਹਿ ਦਿਸ਼ਿ ਦੇਖਨਿ ਕਰੀਅਹਿ। ਇਤੀ ਸਮਰਥ ਸਮੇਤ ਬਿਚਰੀਅਹਿ। ਤਊ ਸਬਰ, ਮੈਂ ਉਰ ਮਹਿਂ ਧਾਰ੍ਯੋ। ਨਹਿਂ ਕੁਬਾਕ ਭੀ ਕਿਸੂ ਉਚਾਰ੍ਯੋ ॥ ੨੭ ॥ ਸਰਬ ਸਜ਼ਾਇਨਿ ਸਹੌਂ ਸਰੀਰ। ਦੇਹਿਂ ਕਿਤਿਕ ਹੀ ਮੋਕਹੁ ਪੀਰ[2]। ਸਿਰ ਜਾਨੇ ਲਗਿ ਸਬਰ ਧਰੌਂ ਮੈਂ। ਸ਼ਕਤਿ ਦਿਖਾਵਨਿ ਨਹੀਂ ਕਰੌਂ ਮੈਂ' ॥ ੨੮ ॥ ਸੁਨਤਿ ਦੂਤ ਪਦ ਬੰਦਨ ਕਰੀ। ਖ਼ਾਤਰਜਮਾਂ ਅਧਿਕ ਪਿਖਿ ਧਰੀ। ਪਾਇ ਮਾਇਨਾ ਗਮਨ੍ਯੋ ਦੇਸ਼। ਅਵਰੰਗ ਕੀ ਕਰਿ ਨਿੰਦ ਵਿਸ਼ੇਸ਼ ॥੨੯॥ ਪੀਛੇ ਕੈਦ ਰਹ੍ਯੋ, ਕੁਛ ਕਾਲ। ਤ੍ਰਾਸ ਨ ਮਾਨਹਿ ਮਸਤ ਬਿਸਾਲ। ਸ਼ਰ੍ਹਾ ਨ ਮਾਨਹਿਂ, ਰਚ੍ਯੋ ਖੁਦਾਇ[3]। ਨਰ ਬਪੁਰਾ ਕਯਾ ਅੱਗ੍ਰ* ਲਖਾਇ[4] ॥੩੦॥ ਢਿਗ ਔਰੰਗ ਜਾਇ ਕਰਿ ਕਹੈਂ। 'ਸਰਮਦ ਨਹੀਂ ਤ੍ਰਾਸ ਮਨ ਲਹੈ। ਬਿਨਾ ਤ੍ਰਾਸ ਤੇ ਸ਼ਰ੍ਹਾ ਨ ਚਾਲਹਿ। ਜਿਮ ਚਿਤ ਚਾਹੇ ਚਲਹਿ ਕੁਚਾਲਹਿ' ॥੩੧ ॥ ਸੁਨਤਿ ਪਾਪਕਰਮਾ[5] ਰਿਸ ਭਰ੍ਯੋ। ਕਤਲ ਸੀਸ ਕੋ ਹੁਕਮ ਉਚਰ੍ਯੋ। ਚਲੀ ਧੌਂਸ ਬਾਜਤਿ ਤਿਸ ਤੀਰ। ਦੁਇ ਤੋਮਰ ਦੀਰਘ ਧਰਿ ਬੀਰ ॥੩੨॥ ਬਿਦਤ ਹੁਕਮ ਪੁਰਿ ਸਭਿ ਮਾਹਂ ਭਯੋ। ਸਰਮਦ ਸਿਰ ਕਾਟਨਿ ਕੋ ਕਿਯੋ। ਹੇਤੁ ਬਿਲੋਕਨਿ ਲੋਕ ਸਿਧਾਏ। ਪਹੁੰਚੇ ਜਾਇ ਹੁਤੇ ਜਿਸ ਥਾਏਂ ॥੩੩॥ ਸੁਨਿ ਕਰਿ ਬਿਨਾਂ ਤ੍ਰਾਸ ਹੀ ਬੋਲਾ। ਧਯਾਨ ਪ੍ਰਭੁ ਤੇ ਮਨ ਨਹਿਂ ਡੋਲਾ। ਢਿਗ ਮਸਜਿਦ ਕੇ ਤਿਸੈ ਬਿਠਾਇ। ਹਨੀ ਤੇਗ਼ ਸਿਰ ਦਾਉ ਗਿਰਾਇ ॥ ੩੪ ॥ ਕਿਤਿਕ ਸਮੇ ਲਗਿ ਧਰ ਸੋ ਜੀਵਾ। ਬੈਠ੍ਯੋ ਰਹ੍ਯੋ ਭਥਾ ਥਿਰ ਥੀਵਾ। ਨਿਜ ਸ੍ਰੋਣਤ ਸੋਂ ਅੰਗੁਰੀ

[1]ਐਡਾ ਬਲ ਵਾਲਾ, ਨਿਸ਼ਟਤਾ ਵਾਲਾ। [2]ਪੀੜ । [3]ਰੱਬ ਵਿਚ ਰੱਤਾ। [4]ਤਿਸਦੇ ਅਗੇ ਕੀਹ ਜਾਣੀਦਾ ਹੈ। [5]ਪਾਪੀ (ਔਰੰਗਜ਼ੇਬ)। *ਪਾ:-ਪ੍ਰਭੁਮ ਕਯਾ ਤਿਸ ਅੱਗ੍ਰ।

ਭਰਿ ਭੁਰਿ।ਭੀਤ ਮਸੀਤ ਤਿਸੀ ਪਰ ਧਰਿ ਧਰਿ॥੩੫॥ਲਿਖੀ ਬੈਂਤ*ਆਛੀ ਸੁ ਬਨਾਇ। ਜਿਸ ਕੋ ਪਠਿ ਬੈਰਾਗ ਉਪਾਇ। ਇਸ ਪ੍ਰਕਾਰ ਸਰਮਦ ਕੋ ਮਾਰਾ। ਦ੍ਰੋਹੀ ਸ਼ਾਹੁ ਮਹਾਂ ਕੁਰਿਆਰਾ॥੩੬॥ ਕਰਤਿ ਘਾਤ ਪਾਤਕ ਨਹਿ ਜਾਨਹਿ। ਰਾਜ ਤੇਜ ਨਿਜ ਸੁਖ ਕੋ ਹਾਨਹਿ। ਦਾਰਸ਼ਕੋਹ ਭ੍ਰਾਤ ਮਰ-ਵਾਏ। ਤਿਸ ਤੇ ਪੰਦ੍ਰਾ ਦਿਵਸ ਬਿਤਾਏ॥੩੭॥ ਸਰਮਦ† ਬਡ ਦਰਵੇਸ਼

---

*ਇਕ ਸ਼ਿਅਰ ਕਤਲ ਸਮੇਂ ਸਰਮਦ ਦਾ ਉਚਾਰਿਆ ਮਿਲਦਾ ਹੈ:—

ਸਰ ਦਰ ਰਾਹੇ ਦਿਲਦਾਰ ਅਦਾ ਸ਼ੁਦ, ਖ਼ੁਸ਼ ਬਜਾ ਸ਼ੁਦ।
ਈਂ ਬਾਰੇ ਗਿਰਾਂ ਬੂਦ ਅਦਾ ਸ਼ੁਦ, ਖ਼ੁਸ਼ ਬਜਾ ਸ਼ੁਦ। [ਉਰ: ਨਾਰ: ਪ੍ਰ

ਅਰਥਾਤ—"ਸਿਰ ਪਿਆਰੇ ਦੇ ਰਾਹ ਵਿਚ ਭੇਟ ਹੋ ਗਿਆ, ਬਹੁਤ ਚੰਗਾ ਹੋਯਾ।
ਇਹ ਵੱਡਾ ਭਾਰ ਸੀ, ਅਦਾ ਹੋ ਗਿਆ, ਬਹੁਤ ਚੰਗਾ ਹੋਯਾ।

†ਸਰਮਦ ਦੇ ਹਾਲਾਤ ਲਿਖੇ ਹੋਏ ਮੁਫੱਸਲ ਨਹੀਂ ਮਿਲਦੇ, ਖ਼ਾਫ਼ੀਖ਼ਾਂ ਆਦਿਕ ਔਰੰਗਜ਼ੇਬੀ ਸਮੇਂ ਦੀਆਂ ਤਾਰੀਖ਼ਾਂ ਵਿਚ ਬੀ ਨਹੀਂ ਮਿਲਦੇ। ਸੂਫ਼ੀ ਫ਼ਕੀਰਾਂ ਵਿਚ ਰਵਾਇਤਾਂ, ਵੇਦਾਂਤੀਆਂ ਵਿਚ ਕਥਾ ਦੇ ਤੌਰ ਤੇ ਇਸ ਦੇ ਹਾਲਾਤ ਟੁਰੇ ਰਹੇ ਤੇ ਵਧਦੇ ਘਟਦੇ ਗਏ। ਜਦੋਂ ਸਿੱਖਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਿਚ ਗੁਰੂ ਕੀਆਂ ਸਾਖੀਆਂ ਦੇ ਵਰਣਨ ਕਰਨ ਦੇ ਨਾਲ ਰਿਵਾਜ ਹੌਲੇ ਹੌਲੇ ਪੈ ਗਿਆ ਕਿ ਵੇਦਾਂਤੀਆਂ, ਸੂਫ਼ੀਆਂ ਤੇ ਹਰ ਮਜ਼ਹਬ ਦੇ ਫ਼ਕੀਰਾਂ ਦੇ ਹਾਲ ਕਹੇ ਜਾਣ ਤਾਂ ਸੂਫ਼ੀ ਫ਼ਕੀਰਾਂ ਦੇ ਤਜ਼ਕਰੇ ਬੀ ਟੁਰ ਪਏ, ਉਸ ਤਰ੍ਹਾਂ ਦੇ ਹਾਲਾਤ ਕਵਿ ਜੀ ਨੇ ਦੱਸੇ ਹਨ। ਔਰੰਗਜ਼ੇਬ ਦੇ ਪੱਖੀ ਲੇਖਕ ਦੀ ਲਿਖੀ 'ਮਿਰਾਤੁਲ ਖ਼ਯਾਲ' ਤੇ 'ਰਿਆ-ਜ਼ੁਲ ਸ਼ੁਅਰਾ' ਆਦਿ ਕਿਤਾਬਾਂ ਤੋਂ ਸੰਖੇਪ ਜਹੇ ਹਾਲ ਐਉਂ ਦੇ ਮਿਲਦੇ ਹਨ:—ਸਰਮਦ ਯਹੂਦੀ ਯਾ ਅਰਮੀਨੀਆ ਅਸਲ ਦਾ ਈਰਾਨੀ ਸੀ। ਮਜ਼ਹਬ ਯਹੂਦੀ ਯਾ ਈਸਾਈ ਸੀ ਫਿਰ ਮੁਸਲ-ਮਾਨ ਹੋ ਗਿਆ; ਕੰਮ ਵਪਾਰ ਦਾ ਕਰਦਾ ਸੀ। ਈਰਾਨ ਤੋਂ ਮਾਲ ਲੈ ਕੇ ਹਿੰਦੁਸਤਾਨ ਆਯਾ। ਸਿੰਧ ਦੇ ਠੱਠੇ ਸ਼ਹਿਰ ਵਿਚ ਇਸ਼ਕ ਜਾਗਿਆ। ਪਹਿਲਾਂ ਜ਼ਾਹਰੀ ਫੇਰ ਫ਼ਕੀਰੀ ਰੰਗ ਵੱਲ ਪਲਟ ਗਿਆ।ਫ਼ਕੀਰੀ ਰੰਗ ਵਿਚ ਫਿਰਦਾ ਦਿੱਲੀ ਆਇਆ; ਦਾਰਾ ਸ਼ਕੋਹ ਦਾ ਇਸ ਨਾਲ ਪ੍ਰੇਮ ਹੋ ਗਿਆ। ਲੋਕਾਂ ਵਿੱਚ ਫ਼ਕੀਰ ਪ੍ਰਸਿੱਧ ਹੋ ਗਿਆ। ਜਦ ਦਾਰਾ ਮਾਰਿਆ ਗਿਆ ਔਰੰਗਜ਼ੇਬ ਦਾਰਾ ਦਾ ਪੱਖੀ ਜਾਣ ਕੇ ਇਸ ਨੂੰ ਮਾਰਨਾ ਚਾਹੁੰਦਾ ਸੀ, ਸੋ ਪਹਿਲਾ ਬਹਾਨਾ ਸਰਮਦ ਦਾ ਉਹ ਸ਼ੇਅਰ ਸੀ ਜਿਸ ਵਿਚ ਉਸ ਨੇ ਕਿਹਾ ਹੈ—'ਮੁਲਾਂ ਕਹਿੰਦਾ ਹੈ ਕਿ ਮੁਹੰਮਦ ਅਸਮਾਨ ਗਿਆ, ਸਰਮਦ ਕਹਿੰਦਾ ਹੈ ਕਿ ਅਸਮਾਨ ਵਾਲਾ ਮੁਹੰਮਦ ਵਿਚ ਆ ਗਿਆ।' "ਮੁਲਾਂ ਗੋਇਦ ਕਿ ਬਰ ਫ਼ਲਕ ਸ਼ੁਦ ਅਹਮਦ, ਸਰਮਦ ਗੋਯਦ ਕਿ ਫ਼ਲਕ ਬਅਹਿਮਦ ਦਰ ਸ਼ੁਦ।" ਇਸ ਤੋਂ ਮੁਹੰਮਦ ਦਾ ਸਰੀਰ ਨਾਲ ਅਸਮਾਨਾਂ ਤੇ ਜਾਣਾਂ ਰੱਦ ਹੁੰਦਾ ਹੈ ਸੋ ਕੁਫ਼ਰ ਹੈ। ਫਿਰ ਔਰੰਗਜ਼ੇਬ ਨੇ ਵਡੇ ਕਾਜ਼ੀ ਨੂੰ ਸਰਮਦ ਦੇ ਨੰਗੇ ਰਹਿਣ ਦਾ ਸਬੱਬ ਪੁੱਛਣ ਘੱਲਿਆ ਤਾਂ ਜਵਾਬ ਮਿਲਿਆ:—"ਉਸ ਉੱਚੇ ਸੁਹਣੇ ਨੇ ਮੈਨੂੰ ਨੀਵਾਂ ਕੀਤਾ, ਉਸ ਦੀਆਂ ਅੱਖਾਂ ਮੈਨੇ ਹਥੋਂ ਪਜਾਮਾ

(ਬਾਕੀ ਦੇਖੋ ਅਗਲਾ ਪੰਨਾ)

ਸਿਖ੍ਯਾਰਨੋ। ਨਰਕ ਪਰਨ ਕੋ ਤ੍ਰਾਸ ਨ ਧਾਰਨੈ। ਅਪਰ ਤੁਰਕ ਕੈ ਹਿੰਦੂ ਕੋਇ। ਗਹੈ ਸ਼ਰ੍ਹਾ ਹਿਤ ਮੂਰਖ ਸੋਇ॥੩੮॥ ਕੇਤਿਕ ਕੋ ਗਹਿ ਕਰਿ ਮਰਿਵਾਵੈ। ਨਤੁਰ ਸ਼ਰ੍ਹਾ ਕੇ ਮੱਧ ਚਲਾਵੈ। ਹੁਤੋ ਕੈਦ ਮਹਿਂ ਪਿਦਰ ਵਿਚਾਰਾ। ਤੇਜ ਸੁ ਰਾਜ ਅਧਿਕ ਜਿਹ ਧਾਰਾ॥੩੯॥ ਅਲਪ ਅਹਾਰ ਨੀਰ ਕੋ ਦੇਤਿ। ਬਹੁ ਦੁਖ ਪਾਇ ਛੁਧਿਤ ਤ੍ਰਿਖ ਹੇਤੁ*। ਗਹਨੈ ਇਕਾਕੀ ਰਾਖਿ ਬਿਠਾਇ। ਸੰਕਟ ਦੈ ਦੈ ਬਹੁ ਤਰਸਾਇ ॥ ੪੦ ॥ ਜਿਸ ਤੇ ਉਤਪਤਿ ਮੂਰਖ ਹੋਵਾ।

---

(ਪਿਛਲੇ ਪੰਨੇ ਦੀ ਬਾਕੀ ਟੂਕ)
ਦੇਹ ਲੈ ਗਈਆਂ, ਓਹ ਮੇਰੀ ਬਗ਼ਲ ਵਿਚ ਹੈ ਤੇ ਮੈਂ ਉਸ ਦੀ ਢੂੰਡ ਵਿਚ ਹਾਂ, ਅਜੀਬ ਦੌਰ ਨੇ ਮੈਨੂੰ ਨੰਗਾ ਕਰ ਦਿੱਤਾ ਹੈ':—"ਦੁਸ਼ ਬਾਲਾਏ ਕਰਦਹ ਦੂਨੀ ਪਸਤ ਮਰਾ। ਚਸ਼ਮੇ ਬਦੋ ਜਾਮ ਦੁਰਦਹ ਅਜ਼ ਦਸਤ ਮਰਾ। ਓ ਦਰ ਬਗ਼ਲੇ ਮਨ ਅਸਤੋ ਮਨ ਦਰ ਤਲਬਸ਼। ਦੁਜ਼ਦੇ ਅਜਬੇ ਬਰਹਿਨਹ ਕਰਦਹ ਅਸਤ ਮਰਾ"। ਗੁੱਸੇ ਹੋਕੇ ਕਾਜ਼ੀ ਚਲਾ ਗਿਆ ਹੋਰ ਕਈ ਗੱਲਾਂ ਹੋਈਆਂ ਹੋਸਨ। ਆਖ਼ਰ ਮੌਲਵੀਆਂ ਦੇ ਸਮਾਜ ਵਿੱਚ ਸਰਮਦ ਸੱਦਿਆ ਗਿਆ, ਔਰੰਗਜ਼ੇਬ ਵੀ ਮੌਜੂਦ ਸੀ। ਫਿਰ ਨੰਗੇ ਰਹਿਣ ਤੋਂ ਬਹਿਸ ਸ਼ੁਰੂ ਹੋਈ। ਇਕ ਰੁਬਾਈ ਇਥੇ ਇਕ ਪਿੱਛੇ ਸਰਮਦ ਦੇ ਜਵਾਬ ਦੀ ਦੇ ਆਏ ਹਾਂ। ਇਹ ਗਲ ਕੋਈ ਜ਼ੋਰਦਾਰ ਬਹਾਨਾ ਨਹੀਂ ਸੀ ਬਣਦੀ ਤਾਂ ਮੁਲਾਣਿਆਂ ਕਿਹਾ 'ਕਲਮਾ ਪੜ੍ਹ' ਸਰਮਦ 'ਲਾ ਇਲਾ' ਤੋਂ ਵੱਧ ਨਹੀਂ ਸੀ ਪੜ੍ਹਦਾ। ਇਸ ਦੇ ਅਰਥ ਹਨ:—'ਨਹੀਂ ਹੈ ਅਲਾ' ਇਹ ਇਨਕਾਰ ਹੈ। ਅਗੋਂ ਕਲਮਾ ਹੈ 'ਇਲ ਲਿੱਲਾ':—'ਸਿਵਾ ਅੱਲਾ ਦੇ', ਇਕਰਾਰ ਹੈ। ਕਾਜ਼ੀਆਂ ਕਿਹਾ 'ਸਾਰਾ ਕਲਮਾ ਪੜ੍ਹ'। ਸਰਮਦ ਨੇ ਕਿਹਾ ਕਿ 'ਮੈਂ ਨਫੀ ਦੇ ਦਰਜੇ ਵਿਚ ਮਗਨ ਹਾਂ ਅਸਬਾਤ ਤੇ ਨਹੀਂ ਅਜੇ ਪੁੱਜਾ। ਝੂਠ ਮੈਂ ਕਹਿਣਾ ਨਹੀਂ"। ਇਸ ਪਰ ਫਤਵਾ ਕਤਲ ਦਾ ਲਾ ਦਿੱਤਾ ਗਿਆ। ਜਦ ਜਲਾਦ ਆਇਆ ਤੇ ਸਰਮਦ ਨੇ ਕਿਹਾ:—'ਤੇਥੋਂ ਸਦਕੇ। ਆ ਆ ਕਿ ਜਿਸ ਸ਼ਕਲ ਵਿੱਚ ਤੂੰ ਆਵੇਂ ਮੈਂ ਤੈਨੂੰ ਖੂਬ ਪਛਾਣਦਾ ਹਾਂ'। "ਫਿਦਾਏ ਤੋ ਸ਼ਵਮ, ਬਿਆ ਬਿਆ ਬਹਰ ਰੰਗੇ ਕਿ ਮੈ ਆਈ ਮਨ ਤੁਰਾ ਖ਼ੂਬ ਮੀ ਸ਼ਨਾਸਮ"। ਫਿਰ ਏਹ ਸ਼ਿਅਰ ਪੜ੍ਹਦਿਆਂ ਸਿਰ ਝੁਕਾ ਕੇ ਤਲਵਾਰ ਦਾ ਵਾਰ ਹਸਦਿਆਂ ਸਹਕੇ ਜਾਨ ਦੇ ਦਿੱਤੀ:—'ਰੌਲਾ ਪਿਆ ਤਾਂ ਅਸਾਂ ਅਨੰਦ ਦੀ ਨੀਂਦ ਤੋਂ ਅੱਖ ਖੁਹਲੀ, ਪਰ ਡਿੱਠਾ ਕਿ ਫਿਤਨੇ ਦੀ ਰਾਤ ਅਜੇ ਬਾਕੀ ਹੈ ਸੋ ਫੇਰ ਸੌਂ ਗਏ'। "ਸ਼ੋਰੇ ਸ਼ੁਦ ਅਜ਼ ਖ਼੍ਵਾਬੇ ਅਦਮ ਚਸ਼ਮ ਕੁਸ਼ੂਦੇਮ। ਦੀਦਮ ਕਿ ਬਾਕੀਸਤ ਸ਼ਬੇ ਫਿਤਨਾ ਗ਼ਨੂਦੇਮ।" ਸਰਮਦ ਦੇ ਕਤਲ ਦਾ ਸੰਨ "ਮਿਰਾਤੁਲ ਖਯਾਲ" ਨੇ ੧੦੭੨ ਹਿ:, ਔਰੰਗਜ਼ੇਬ ਦੇ ਗੱਦੀ ਨਸ਼ੀਨ ਹੋਣ ਤੋਂ ਤੀਸਰਾ ਸਾਲ ਦਿੱਤਾ ਹੈ। ਸਰਮਦ ਦੇ ਕਤਲ ਵੇਲੇ ਸਾਰੀ ਦਿੱਲੀ ਕਤਲਗਾਹ ਵਿਚ ਵੇਖਣ ਗਈ ਤੇ ਸ਼ੋਕ ਕਰਦੀ ਸੀ।

*ਸ਼ਾਹਜਹਾਂ ਵਲੋਂ ਇਕ ਰੁੱਕਾ ਔਰੰਗਜ਼ੇਬ ਵੱਲ ਲਿਖਿਆ ਅੱਜ ਤੋੜੀ ਮਿਲਦਾ ਹੈ:—"ਬਾਬਾਇ ਮਨ। ਬਹਾਦੁਰੇ ਮਨ। ਦੀ ਰੋਜ਼ ਸਾਹਿਬੇ ਲਕ ਸਵਾਰ

(ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ)

ਤਿਸੀ ਪਿਦਰ ਕੋ ਸੁਖ ਤੇ ਖੋਵਾ। ਕੈਦ ਬਿਖੈ ਹੀ ਮਾਰਨਿ ਕਰਨੈ। ਇੱਤਯਾਦਿਕ ਪਾਪਨਿ ਗਨ ਧਰਨੇ ॥ ੪੧ ॥ ਅਪਰ ਕੁਚਾਲੀ ਕੀਨਿ ਅਨੇਕ। ਅਤਿ ਮਤਿਮੰਦਾ ਹੀਨ ਬਿਬੇਕ। ਜੋ ਨਿਜ ਪਿਦਰ ਸੰਗ ਇਮ ਖੋਟਾ। ਛਰੇ ਸਰਬ, ਪੁਨ ਕਿਨਹੁ ਨ ਹੋਟਾ ॥ ੪੨ ॥ ਅਪਰ ਕਹਾਂ ਲਗਿ ਕਹੌਂ ਖੁਟਾਈ। ਕਰਤਿ ਭਯੋ ਪਾਤਕ ਸਮੁਦਾਈ। ਕੁਛਕ ਸੁਨਾਵਨਿ ਕਰੌਂ ਸੁਜਾਨਿ। ਜਿਸ ਤੇ ਸਲਤਨ ਤੁਰਕਨਿ ਹਾਨ ॥ ੪੩ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਸਜਾਹ ਮਰਨ' ਪ੍ਰਸੰਗ ਬਰਨਨੰ ਨਾਮ ਤ੍ਰੈਬਿੰਸਤੀ ਅੰਸੂ ॥ ੨੩ ॥

## ੨੪. [ਔਰੰਗਜ਼ੇਬ ਦਾ ਵੇਸ਼ਵਾ ਤੇ ਸੂਫੀ ਫਕੀਰਾਂ ਨਾਲ ਸਲੂਕ]

ਦੋਹਰਾ ॥ ਇਸ ਪ੍ਰਕਾਰ ਔਰੰਗ ਨੇ ਹਤੇ ਪਿਤਾ ਅਰੁ ਭ੍ਰਾਤ। ਦੁਸ਼ਟ, ਪਾਪ ਕਰਮਾ ਮਹਾਂ ਬਹੁ ਲੋਕਨਿ ਦੁਖ ਦਾਤ ॥ ੧ ॥ ਚੌਪਈ ॥—ਸ਼ਰਾ ਬੀਚ ਸਭਿ ਜਗਤ ਚਲਾਵਹੁ। ਜੋ ਨਹਿਂ ਮਾਨੈ ਤਿਸੈ ਮਰਾਵਹੁ—।ਅਸ ਸੰਕਲਪ ਕੀਨਿ ਦ੍ਰਿੜ੍ਹ ਮਨ ਮੈਂ। ਅਤਿ ਬਾਦੀ ਤੁਰਕਨਿ*ਕੇ ਗਨ ਮੈਂ ॥ ੨ ॥ ਹਠ ਕਰਤਾ ਜਿਦ ਮੈ ਜੁ ਮਹਾਨੇ। ਜਿਨਹੁੰ ਮਾਇਨੇ ਅਰਬੀ ਜਾਨੇ। ਬੀਚ ਪਾਰਸੀ ਨਿਪੁਨ ਸੁਜਾਨੇ। ਅਸ ਰਾਖੇ ਬਹੁ ਨਿਕਟਿ ਮੁਲਾਨੇ ॥੩॥ ਆਦਰ ਦਰਬ ਦੇਇ ਬਹੁਤੇਰਾ।ਤਿਨਕੀਸੰਗਤਿ ਕਰਤਿ ਘਨੇਰਾ।ਪਰਮੇਸ਼ੁਰ ਪ੍ਰਾਪਤਿ ਮਗ ਅੰਧੇ¹।ਗਾਢੇ ਸ਼ਰ੍ਹਾ ਫਾਸ ਸੰਗ ਬੰਧੇ॥੪॥ ਅੰਧਨਿ ਸਾਥ ਅੰਧ ਮਿਲਿ ਜੈਸੇ।

¹ਪਰਮੇਸ਼ਰ ਦੀ ਪ੍ਰਾਪਤੀ ਦੇ ਰਾਹ ਤੋਂ ਅੰਨ੍ਹੇ। *ਪਾ:—ਸਭਿਹਿਨਿ।

☛ [ਪਿਛਲੇ ਪੰਨੇ ਦੀ ਬਾਕੀ ਟੂਕ]

ਬੂਦਮ; ਇਮਰੋਜ਼ ਮੁਹਤਾਜੇ ਯਕ ਕਾਸਾ ਆਬਮ। ਦਰੀਂ ਦੁਨੀਆਂ ਮਗ਼ਰੂਰ ਨ ਬਾਇਦ ਬੂਦ, ਦਰ ਹਿੰਦੋਸਤਾਨ ਚਿਹ ਹਿੰਦੂ ਚਿਹ ਮੁਸਲਮਾਂ, ਹਮਾਂ ਬੇਈਮਾਨ ਬਰਾਏ ਨਾਨੋ ਪਾਰਚਾ ਦੀਨੇ ਖ਼ੁਦ ਰਾ ਮੇ ਫ਼ਰੋਸ਼ੰਦ।

ਰੁਬਾਈ:--ਆਫ਼ਰੀਂ ਬਾਦ ਹਿੰਦੂਆਂ ਹਰ ਬਾਬ, ਮੁਰਦਹ ਰਾ ਮੇ ਦਿਹੰਦ ਦਾਇਮ ਆਬ।
ਐ ਪਿਸਰ! ਤੂ ਅਜਬ ਮੁਸਲਮਾਨੀ, ਜ਼ਿੰਦਾ ਜਾਨਮ ਬ ਆਬ ਨ ਰਸਾਨੀ।"

ਅਰਥਾਤ:—'ਹੇ ਮੇਰੇ ਪੁਤ੍ਰ! ਮੇਰੇ ਬਹਾਦੁਰ! ਕੱਲ ਮੈਂ ਲੱਖ ਸਵਾਰ ਦਾ ਮਾਲਿਕ ਸਾਂ, ਅੱਜ ਇਕ ਪਾਣੀ ਦੇ ਪਿਆਲੇ ਦਾ ਮੁਹਤਾਜ ਹਾਂ, ਏਸ ਦੁਨੀਆਂ ਵਿਚ ਹੰਕਾਰੀ ਨਹੀਂ ਹੋਣਾ ਚਾਹੀਦਾ, ਹਿੰਦੁਸਤਾਨ ਵਿਚ ਕੀ ਹਿੰਦੂ ਕੀ ਮੁਸਲਮਾਨ ਸਾਰੇ ਬੇਈਮਾਨ ਹਨ ਤੇ ਰੋਟੀ ਕਪੜੇ ਵਾਸਤੇ ਆਪਣੇ ਦੀਨ ਨੂੰ ਵੇਚਦੇ ਹਨ। (ਰੁਬਾਈ) ਹਰ ਤਰ੍ਹਾਂ ਹਿੰਦੂਆਂ ਨੂੰ ਸ਼ਾਬਾਸ਼ ਹੈ ਜੋ ਪਿਤਰਾਂ ਨੂੰ ਸਦਾ ਪਾਣੀ ਦਿੰਦੇ ਹਨ, ਹੇ ਪੁੱਤ੍ਰ ਤੂੰ ਅਜੇਹਾ ਮੁਸਲਮਾਨ ਹੈਂ ਕਿ ਮੈਂ ਜੀਉਂਦਾ ਹਾਂ ਤੇ ਤੂੰ ਪੀਣ ਜੋਗਾ ਪਾਣੀ ਨਹੀਂ ਦੇਂਦਾ।' ਜਿਸ ਦੇ ਉੱਤਰ ਵਿਚ ਰੁੱਕਾ ਲਿਆਉਣ ਵਾਲੇ ਦੇ ਰਾਹੀਂ ਕਹਿ ਭੇਜਿਆ ਕਿ "ਜਿਸ ਦਵਾਤ ਨਾਲ ਇਹ ਰੁੱਕਾ ਲਿਖਿਆ ਹੈ ਉਸ ਦਾ ਮੂੰਹ ਚੂਸ ਲਓ।"

[ਇਤਿਹਾਸ ਨਾ: ਪ੍ਰੋ: ਗੁਰਮੁਖ ਸਿੰਘ ਜੀ]

ਗਯਾਨ ਦ੍ਰਪ ਕੋ ਹੋਹਿ ਨ ਕੈਸੇ[1]।ਤਥਾ ਸ਼ਰ੍ਹਾ ਸਭਿ ਅੰਧੇਕਰੇ।ਮਗ ਖ਼ੁਦਾਇ ਕਨੈਂ ਦ੍ਰਿਸ਼ਟੀ ਪਰੇ ॥ ੫ ॥ ਰਿਦੇ ਨੁਰੰਗੇ ਕੀਨਿ ਬਿਚਾਰ ।–ਬੇਸ਼ਯਾ ਬ੍ਰਿੰਦ ਬਜ਼ਾਰ ਮਝਾਰ । ਸਭਿ ਹਰਾਮ ਕਰਿ ਬੈਸ ਬਿਤਾਵੈਂ । ਸ਼ਰ੍ਹਾ ਬੀਚ ਏ ਨਹਿੰ ਦ੍ਰਿਸ਼ਟਾਵੈਂ–॥੬॥ ਸਗਰੀ ਕਰਿ ਕੈ ਹੁਕਮ ਹਕਾਰੀ । ਆਈ ਬ੍ਰਿੱਧ, ਤਰੁਨ ਅਰੁ ਬਾਰੀ[2] । ਕਹਯੋ 'ਕਾਰ ਅਪਨੀ ਇਹੁ ਤ੍ਯਾਗਿ । ਇਕ ਇਕ ਖਸਮ ਸੰਗ ਲਿਹੁ ਲਾਗ ॥੭॥ ਨਾਂਹਿ ਤ ਦੋਜ਼ਕ ਮੈਂ ਦੁਖ ਪਾਵਉ। ਬਹੁ ਸੋਂ ਮਿਲੌ ਹਰਾਮ ਕਮਾਵਉ' । ਸੁਨਿ ਕਰਿ ਬੇਸ਼ਯਾ ਬਹੁਤ ਪੁਕਾਰੀ। 'ਇਹੀ ਕਦੀਮੀ ਕਾਰ ਹਮਾਰੀ ॥ ੮ ॥ ਬਰਖ ਹਜ਼ਾਰਹੁੰ ਬੀਤ ਗਏ ਹੈਂ । ਬਡੇ ਬਡੇ ਪਤਿ-ਸ਼ਾਹੁ ਭਏ ਹੈਂ । ਕਿਨਹੂੰ ਨ ਹਮ ਕੋ ਟੋਕਨਿ ਕੀਨਿ । ਕਰਤਿ ਰਹੀ ਨਿਸ਼ ਕਾਰ ਧਨੀਨ[3] ॥੯॥ਹਮ ਕੈਸੇ ਅਬਿ ਤ੍ਯਾਗਨਿ ਕਰੈਂ।ਜਬਰੀ ਕਰਹੁ ਬੈਠਿ ਦਰ ਮਰੈਂ" । ਨੌਰੰਗ ਸੁਨਿ ਖੁਨਸਾਯੋ,ਨਹਿੰ ਭਾਈ[4]।ਨੌਕਾ ਪਰ ਗਨ ਬੋਲਿ ਚਢਾਈ ॥੧੦॥ ਜਮੁਨਾ ਕੇ ਪ੍ਰਵਾਹ ਮੈਂ ਜਾਇ । ਗਹਿ ਗਹਿ ਸਗਰੀ ਦਈ ਡੁਬਾਇ । ਹਾਹਾਕਾਰ ਪੁਰੀ ਮਹਿਂ ਹੋਵਾ । 'ਇਹ ਦੁਰਮਤਿ ਕੁਲ ਕੋ ਜਸੁ ਖੋਵਾ' ॥੧੧॥ਕਰਾਮਾਤ ਕੁਛ ਸੋਂ ਇਕ ਪੀਰ।ਤਿਸ ਢਿਗ ਗਈ ਬੇਸ਼ਯਨਿ ਭੀਰ । ਬ੍ਰਿਥਾ[5] ਆਪਨੀ ਸਕਲ ਸੁਨਾਈ । 'ਇਹ ਨੌਰੰਗ ਬਾਦੀ ਦੁਖ-ਦਾਈ ॥ ੧੨ ॥ ਇਸ ਤੇ ਰੱਛਯਾ ਕਰਹੁ ਹਮਾਰੀ । ਨਾਂਹਿ ਤ ਨਾਸਹਿਂ ਸਭਿ ਇਕ ਬਾਰੀ' । ਸੁਨਤਿ ਪੀਰ ਕੇ ਕਰੁਨਾ ਆਈ । ਗਾਵਨ ਮਹਿਂ ਇਮ ਖ਼ਯਾਲ ਬਨਾਈ ॥ ੧੩ ॥ 'ਗਾਵਹੁ ਜਾਇ ਦੁਰਗ ਪਿਛਵਾਰੇ । ਸੁਨਿ ਨੌਰੰਗ ਤੁਮ ਕੋ ਨਹਿਂ ਮਾਰੇ' । ਆਗਯਾ ਪਾਇ ਸੀਖ ਕਰਿ ਆਈ । ਮਿਲਿ ਬੇਸ਼੍ਯਾ ਹੈ ਕੈ ਸਮੁਦਾਈ ॥੧੪॥ ਜਹਿਂ ਕੀ[6] ਧੁਨਿ ਸੁਨਿ ਨੌਰੰਗ ਕਾਨ । ਤਹਾਂ ਜਾਇ ਊਚੇ ਕਰਿ ਗਾਨ । ਪੀਰ ਬਨਾਵਟ ਮਨ ਮਹਿਂ ਜਾਨਿ । ਹੁਕਮ ਸ਼ਾਹਿ ਨੇ ਕੀਨਿ ਬਖਾਨ ॥ ੧੫ ॥ 'ਜੋ ਤਿਸਕੀ ਮਰਜ਼ੀ ਹੈ ਐਸੇ । ਹਮ ਨਹਿਂ ਕਰਹਿਂ, ਕਰਹੁ ਸ਼੍ਰਿਤ ਤੈਸੇ। ਪੀਰ ਹੁਕਮ ਕੋ ਕਬਿ ਨ ਹਟਾਵੈਂ । ਜਿਸ ਆਗੇ ਮੈਂ ਸੀਸ ਨਿਵਾਵੈਂ" ॥੧੬॥ ਇਮ ਸੁਨਿ ਕੈ ਬੇਸ਼ਯਾ ਹਰਖਾਇ। ਬਚ ਕਰਿ ਰਹੀ ਬਸੀ ਗ੍ਰਿਹ ਆਇ । ਜਥਾ ਸਰਪ ਘੇਰੇ ਮੈਂ ਹੋਇ । ਡਸਿਬੇ ਤੇ ਬਚਿ ਹੈ ਬਿਧਿ ਕੋਇ॥੧੭॥ਤੁਰਕਨਿ ਮਹਿਂ ਇਕ ਹੋਤਿ[7] ਫਕੀਰ।

[1]ਅੰਨ੍ਹੇ ਨੂੰ ਦ੍ਰਪ ਦਾ ਗਿਆਨ ਕਿਵੇਂ ਤਰ੍ਹਾਂ ਨਹੀਂ ਹੁੰਦਾ । [2]ਬਾਲਕੀਆਂ । [3]ਇਸਤ੍ਰੀਆਂ । ( ਅ ) ਧਨਵਾਨਾਂ ਲਈ । [4]ਚੰਗੀ ਨਾ ਲੱਗੀ । [5]ਪੀੜਾ । [6]ਜਿੱਥੋਂ ਦੀ । [7]ਹੁੰਦੇ ਸਨ ।

ਸੂਫੀ[1] ਕੇ ਪਹਿਰੈਂ ਸੁਭ ਚੀਰ। ਢੋਲਕ ਬਜਤਿ ਰਵਹਿ ਜਿਨ ਹਾਲ। ਸਿਰ ਭਰਮਾਇ[2], ਬਿਸੁੱਧ ਬਿਹਾਲ ॥ ੧੮ ॥ ਸੋ ਦਿੱਲੀ ਪੁਰਿ ਮਹਿਂ ਸਮੁਦਾਇ। ਤਿਨ ਕੋ ਨੌਰੰਗ ਲੀਨਿ ਬੁਲਾਇ। ਸਭਿ ਇਕਠੇ ਕਿਯ ਭਏ, ਘਨੇਰੇ। ਬੂਝਨਿ ਲਗਯੋ ਤਿਨਹੁੰ ਕਰਿ ਨੇਰੇ॥੧੯॥'ਤੁਮ ਕੈਸੇ ਬੇਸੁਧ ਹੁਇ ਜਾਵਹੁ?। ਆਪਨ ਪਰ ਕਾ ਨਹੀਂ ਲਖਾਵਹੁ। ਰਿਦੇ ਤੁਮਾਰੇ ਮਹਿ ਕਯਾ ਹੋਇ?। ਬੇ ਇਖਤਯਾਰੀ ਕਾਰਨ ਕੋਇ॥ ੨੦ ॥ ਇਹ ਤੌ ਸ਼ਰ੍ਹਾ ਬਿਖੈ ਨਹਿਂ ਬਾਤ। ਲਖੀਅਤਿ ਜਾਂ ਤੇ ਦੰਭ ਕਮਾਤਿ'। ਸੁਨਤਿ ਫਕੀਰਨਿ ਉੱਤਰ ਦੀਏ। 'ਏਵ ਸਿਰੜ[3] ਦਰਵੇਸ਼ਨਿ ਕੀਏ ॥ ੨੧ ॥ ਤੁਮ ਕਯਾ ਕਹਤਿ, ਕਹੈ ਕਿਮ ਕੋਈ[4]। ਜਥਾ ਫਕੀਰਨਿ ਮਰਜ਼ੀ ਹੋਈ। ਮਗ ਖ਼ੁਦਾਇ ਕੇ ਜੋ ਨਰ ਚਾਲੇ। ਮਨ ਬੰਧ ਜਾਇ ਪ੍ਰੇਮ ਪ੍ਰਭੁ ਨਾਲੇ ॥੨੨॥ ਨਿਸ ਦਿਨ ਸੁਰਤਿ ਟਿਕੀ ਜਿਨ ਰਹੈ। ਇਕ ਦਰ ਕੇ ਆਸ਼ਿਕ ਨਿਤ ਅਹੈਂ। ਢੋਲਕ ਆਦਿ ਬਜਾਵਨਿ ਕਰਿ ਕੇ। ਗੁਨ ਖ਼ੁਦਾਇ ਗਾਵਨਿ ਸੰਗ ਸੁਰ ਕੇ ॥ ੨੩ ॥ ਤਬਿ ਤਿਨ ਰਿਦੈ ਚੋਟ ਸੀ ਲਾਗੇ। ਬੇਇਖਤਯਾਰ ਹੋਹਿਂ ਅਨੁਰਾਗੇ। ਬਿਸਰਿ ਜਾਤਿ ਸੁਧਿ ਸਰਬ ਸ਼ਰੀਰ।ਧੀਰਜ ਕਹਾਂ ਸੰਭਾਰਨਿ ਚੀਰ ॥੨੪॥ ਸੰਗ ਖ਼ੁਦਾਇ ਮਿਲਾਵਹਿ ਮਨ ਕੋ। ਬ੍ਰਿੱਤਿ ਸਮੇਤ ਬਿਸਾਰਹਿ ਤਨ ਕੋ। ਜਥਾ ਚੋਟ ਕੈ[5]ਮੁਰਛਾ ਪਾਇ। ਐਸੇ ਖਯਾਲ ਤਿਨਹੁੰ ਬਨਿ ਜਾਇ' ॥੨੫॥ ਤਿਨ ਤੇ ਸੁਨਿ ਨੌਰੰਗ ਨੇ ਬਰਨੀ। 'ਜੇ ਕਰਿ ਤੁਮਰੇ ਇਹੁ ਸਚ ਕਰਨੀ। ਭੋਰ ਹੋਤਿ ਮੈਂ ਪਰਖਨਿ ਕਰਿਹੌਂ। ਕੂਰੇ ਨਹੀਂ ਬਹੁਰ ਉਰ ਧਰਿਹੌਂ ॥ ੨੬ ॥ ਅਬਿ ਤੁਮ ਜਾਹੁ ਹੋਹੁ ਸਮੁਦਾਇ। ਇਹ ਬਿਧਿ ਮੋਹਿ ਦੇਹੁ ਦਿਖਰਾਇ। ਹੋਤਿ ਪ੍ਰਭਾਤਿ ਨਿਹਾਰਨਿ ਕਰੌਂ। ਨਿਜ ਹਜ਼ੂਰ ਪਤਿਆਊ ਨਿਹਰੌਂ ॥੨੭॥ ਪੁਨ ਤੁਮ ਕੋ ਨਹਿ ਕਿਤ ਤੇ ਤ੍ਰਾਸ। ਕਰਿ ਦਿਖਰਾਵਹੁ ਸਚੁ ਮੁਝ ਪਾਸ'। ਸਭਿ ਫਕੀਰ ਚਲਿ ਬਾਹਰ ਆਏ। ਇਕਠੇ ਜਹਿ ਤਹਿਂ ਭੇ ਸਮੁਦਾਏ ॥ ੨੮ ॥ ਰਿਦੇ ਬਿਚਾਰਹਿ ਕਰਹਿਂ ਬਖਾਨਿ।'ਇਹ ਨੌਰੰਗ ਬਾਦੀ ਬਲਵਾਨ। ਬਿਨ ਪਰਖੇ ਨਹਿ ਤਯਾਗਹਿ ਕਾਹੂ। ਸ਼ਕਤਿ ਬਿਲੋਕਿ ਲੇਹੁ ਨਿਜ ਮਾਂਹੂ' ॥੨੯॥ ਚਿੰਤਾ ਬਸਿ ਸੁਪਤੇ ਨਿਸ ਨਾਂਹੀ। ਭਈ ਪ੍ਰਭਾਤਿ ਜਾਗਬੇ ਮਾਂਹੀਂ[6]। ਨੌਰੰਗ ਨੇ ਇਕ ਥਾਨ ਬਨਾਇਵ। ਊਚੇ ਤੇ ਫਿਸਲਨ ਗਤਿ ਪਾਇਵ[7]' ॥ ੩੦ ॥ ਤਰੇ

[1]ਮੁਸਲਮਾਨੀ ਮਤ ਦਾ ਇਕ ਫਿਰਕਾ। [2]ਸਿਰ ਮਾਰਨਾ, ਹਾਲ ਖੇਡਣਾ। [3]ਹਠ। [4]ਕੋਈ ਕਿਵੇਂ ਕਹੇ। [5]ਚੋਟ ਕਰਕੇ। [6]ਜਾਗਦਿਆਂ ਹੀ ਸਵੇਰ ਹੋ ਗਈ। [7](ਜਿੰਦ) ਉੱਚੀ ਥਾਉਂ ਤਿਲਕ ਕੇ ਹੇਠਾਂ ਜਾ ਪਵੇ।

ਤੰਦੂਰ ਲੋਹ ਕੋ ਧਰਨੋ। ਅਗਨਿ ਤਪਾਇ ਲਾਲ ਸੋ ਕਰਨੋ। ਜਿਸ ਕੋ ਦੇਖਤਿ ਉਪਜਤਿ ਤ੍ਰਾਸ। ਦਾਹਤਿ ਹੈ ਪਹੁੰਚੇ ਤਿਹ ਪਾਸ॥ ੩੧ ॥ ਊਪਰ ਬੈਠਕ ਭਲੀ ਬਨਾਇ। ਗਾਇਕ ਦੀਏ ਤਹਾਂ ਬਿਠਾਇ। ਤਬਿ ਸਭਿ ਸੂਫੀ ਔਰ ਫਕੀਰ। ਕਰੇ ਹਕਾਰਨਿ ਅਪਨੇ ਤੀਰ ॥ ੩੨ ॥ ਤਹਿੰ ਬਿਠਾਇ ਢੋਲਕ ਬਜਿਵਾਈ। ਸੁਰ ਅਲਾਪ ਕੈ ਤਾਨ ਬਸਾਈ।ਪਿਖਿ ਫਕੀਰ ਕਰਿ ਤ੍ਰਾਸ ਘਨੇਰਾ। ਕਿਸਹੂੰ ਨ ਚਢ੍ਯੋ ਹਾਲ ਤਿਸ ਬੇਰਾ ॥ ੩੩ ॥ ਤਿਨ ਮਹਿੰ ਇਕ ਨੇ ਤਬਹਿ ਬਿਚਾਰਾ ।–ਇਕ ਖ਼ੁਦਾਇ ਇਸ ਵਖਤ ਹਮਾਰਾ–। 'ਪਰਵਦਗਾਰ! ਨਾਮ ਪਰ ਬੇਸ[1]। ਰਾਖਿ ਲਾਜ ਨਿਜ,ਤਵ ਦਰਵੇਸ਼[2] ॥੩੪॥ ਹਮ ਝੂਠੇ ਭੀ ਤਬਿ ਤੁਮ ਨਾਮ। ਰਾਖਹੁ ਪਤਿ ਖ਼ੁਦਾਇ ਸੁਖ ਧਾਮ!'। ਸਭਿਨਿ ਅਰਾਧਨੋ ਪੀਰਨ ਪੀਰ। ਭਨੀ ਬਿਨੈ ਹ੍ਵੈ ਕਰਿ ਭੈ ਭੀਰ ॥ ੩੫ ॥ ਤਬਿ ਫਕੀਰ ਇਕ ਹਾਲ ਚਢ੍ਯੋ ਹੈ।ਸਭਿ ਕੇ ਮਨ ਆਨੰਦ ਬਢ੍ਯੋ ਹੈ। ਇਤ ਉਤ ਬਿਚਰਤਿ ਬੇਸੁਧ ਹੋਇ।ਵਿਸਲ੍ਯੋ ਪੈਰ ਨ ਠਹਿਰ੍ਯੋ ਸੋਇ ॥ ੩੬ ॥ ਲਾਲ ਬਿਸਾਲ ਤਪਤ ਤੰਦੂਰ।ਗਿਰ੍ਯੋ ਤਿਸੀ ਮੈਂ ਸਭਿਨਿ ਹਜ਼ੂਰ।ਜਬਿ ਫਕੀਰ ਕੋ ਪਰਸ੍ਯੋ ਗਾਤ। ਸੀਤਲ ਭਯੋ ਸੁ ਅਚਰਜ ਬਾਤ ॥ ੩੭ ॥ ਦੇਖਿ ਦੇਖਿ ਕਰਿ ਸਭਿ ਬਿਸਮਾਏ। ਸਾਰੇ ਰਹੇ ਸ੍ਵਾਂਗ ਨਿਬਹਾਏ।ਨੌਰੰਗ-ਕਹ੍ਯੋ 'ਜਾਹੁ ਨਿਜ ਡੇਰੇ। ਬਾਂਛਤਿ ਕਰਹੁ,ਨ ਅਬਿ ਕੋ ਫੇਰੇ[3]' ॥ ੩੮ ॥ ਇਮ ਫਕੀਰ ਸੋ ਛੁਟਿ ਕਰਿ ਆਏ। ਸਿਮਰ ਖ਼ੁਦਾਇ ਰਿਦੈ ਹਰਖਾਏ। ਨੌਰੰਗ ਬਾਦੀ ਕੌ ਦੇਂ ਗਾਰੀ। 'ਅਗਹ ਮੂਢ ਦਰਵੇਸ਼ ਅਗਾਰੀ' ॥ ੩੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਤੁਰਕੇਸੁਰ' ਪ੍ਰਸੰਗ ਬਰਨਨ ਨਾਮ ਚਤੁਰ ਬਿੰਸਤੀ ਅੰਸੂ ॥ ੨੪ ॥

੨੫. [ਬੇਨਵਾ]।

ਦੋਹਰਾ ॥ ਆਵਤਿ ਜਾਤੇ ਬੇਨਵਾ[4] ਸਭ ਪਰ ਕਰਹਿ ਅਵਾਜ[5]। ਕਿਤਿਕ ਮੁਲਾਨਨ ਸੰਗ ਭੀ ਕਰਹਿਂ ਤਰਕਨਾ ਸਾਜ ॥ ੧ ॥ ਚੌਪਈ ॥ ਸਭਿਨਿ ਮੁਲਾਨੇ ਮਤੇ ਮਤਾਇ॥ ਕਹਿ ਨੌਰੰਗ ਸੋ ਲੀਏ ਬੁਲਾਇ। ਕਰੇ ਸਮੂਹ ਇਕਠੇ ਸੋਇ। ਚਲਿ ਆਏ ਮਿਲਿ ਕੈ ਸਭਿ ਕੋਇ॥ ੨ ॥ ਨਿਕਟਿ ਹਕਾਰ ਬੂਝਨਾ ਕਰੀ। 'ਸ਼ਰ੍ਹਾ ਬਾਹਰ ਤੁਮ ਕਲ ਮਤ ਧਰੀ?। ਸਾਦਰ ਕਿਸਹਿ

[1]ਹੇ ਪਰਵਰਦਗਾਰ! (ਤੇਰੇ) ਨਾਮ ਤੇ (ਸਾਡਾ) ਭੇਖ ਹੈ। [2]ਤੇਰੇ ਦਰਵੇਸ਼ ਹਾਂ। [3]ਕੋਈ ਨਾ ਹਟਾ ਗਾ। [4]ਇਕ ਪ੍ਰਕਾਰ ਦੇ ਫਕੀਰ। [5]ਸਭ ਤੇ ਅਵਾਜ਼ ਕਰਦੇ ਹਨ (ਕਿ ਤੁਸੀਂ ਕਿਉਂ ਡੂੰਗੇ ਵਿਚ ਭ੍ਰਮ ਪਏ ਹੋ)।

ਨ ਬਾਕ ਬਖਾਨਹੁ । ਹਾਸ ਸਮੇਤ ਤਰਕਨਾ ਠਾਨਹੁ ॥੩॥ ਕਹਾ ਤੁਮ ਨੈ ਅਪਨੇ ਮਨ ਜਾਨੀ ? । ਮਹਦ ਹੋਹਿ ਕਿਮ ਜਿਸ ਤੇ ਮਾਨੀ[1] । ਤ੍ਯਾਗਹੁ ਸਗਲ ਨ ਮਨਮਤਿ ਕੀਜੈ।ਚਲਨਿ ਸ਼ਰਾ ਕਹੁ ਮਾਰਗ ਲੀਜੈ ॥੪॥ ਨਾਂਹਿ ਤ ਦੋਜ਼ਕ ਮਹਿਂ ਦੁਖ ਪਾਵਹੁ । ਤਾਂਹਿ ਬਚਾਵਹਿ ਤਿਸਹਿ ਮਨਾਵਹੁ[2]" । ਸੁਨਤਿ ਬੇਨਵਨਿ ਕਹ੍ਯੋ ਨ ਮਾਨਾ । ਖੋਟਾ ਨੌਰੰਗ ਸੰਗ ਬਖਾਨਾ ॥ ੫ ॥ 'ਹਮ ਪਰ ਤੇਰੋ ਹੁਕਮ ਨ ਕੋਈ । ਮਨ ਭਾਵਤਿ ਹਮ ਬੋਲਹਿਂ ਸੋਈ । ਚੋਰ ਧਾੜ ਕਰਨੀ ਬਟਪਾਰੀ । ਤਿਸੈ ਸਜ਼ਾਇ ਦੇਹੁ ਹਿਤ ਧਾਰੀ ॥ ੬ ॥ ਹਮ ਫਕੀਰ ਦਰਵੇਸ਼ਨਿ ਰੀਤਿ । ਉਚਿਤ ਸਜ਼ਾਇ ਦੋਸ਼ ਨਾਹਿਂ ਚੀਤ[3] । ਹਮ ਦੁਨੀਆਂ ਤੇ ਫਾਰਕ[4] ਅਹੈਂ । ਤੁਝ ਕਹਿਬੇ ਮਾਂਹਿ ਕਹੋਂ ਕਰਿ ਰਹੈਂ ॥ ੭ ॥ ਕਿਨਹੁੰ ਨ ਕਬਿ ਕੈਸੇ ਕਿਤ ਕਹ੍ਯੋ । ਨ੍ਰਿਭੈ ਸਦਾ ਹਮ ਭੈ ਨਾਹਿਂ ਲਹ੍ਯੋ । ਕਰਤਿ ਰਹੇ ਜਿਮ ਬਡੇ ਹਮਾਰੇ । ਸਿਰ ਧਰਿ ਚਲਹਿ ਤਿਸੀ ਅਨੁਸਾਰੇ' ॥ ੮॥ ਸੁਨਿ ਨੌਰੰਗ ਕੇ ਰਿਸ ਉਰ ਆਈ । ਸਭਿ ਨੌਕਾ ਪਰ ਦੀਏ ਚੜ੍ਹਾਈ। ਕਹ੍ਯੋ 'ਨਦੀ ਕੇ ਬਡ ਪਰਵਾਹ।ਜਾਇ ਡੁਬਾਵਹੁ ਬਾਚਹਿਂ ਨਾਂਹਿ'॥੯॥ਬਹੁ ਮਾਨੁਖ ਹ੍ਵੈ ਕਰਿ ਰਖਵਾਰੇ । ਲੇਕਰਿ ਨੌਕਾ ਤਿਤਹਿ ਸਿਧਾਰੇ । ਇਤਨੇ ਮਹਿਂ ਇਕ ਬੇਨਵ ਔਰ । ਆਇ ਪੁਕਾਰ੍ਯੋ ਊਚੇ ਠੌਰ ॥੧੦॥ 'ਮੈਂ ਦਮਾਦ ਨੌਰੰਗ ਕੋ ਖਰੋ । ਇਸ ਕੋ ਤ੍ਯਾਗਨਿ ਕੈਸੇ ਕਰੋ।ਇਨ ਸੰਗ ਮੋਹ ਚੜ੍ਹਾਇ ਸਿਧਰੀਅਹਿ। ਇਸ ਕੀ ਦੁਹਿਤਾ ਬਿਧਵਾ ਕਰੀਅਹਿ' ॥੧੧॥ ਸੁਨਿ ਨੌਰੰਗ ਨੇ ਦਿਏ ਛੁਟਾਇ । 'ਇਹ ਤੌ ਬਡੇ ਢੀਠ ਸਮੁਦਾਇ । ਮਰਿਬ ਮੈਂ ਬਿਲੰਬ ਅਬਿ ਨਹਾਂ । ਤਉ ਨਿਧਰਕ ਬਾਤ ਇਨ ਕਹਾਂ ॥੧੨॥ ਮਰੇ ਨ ਸਮੁਝਹਿਂ ਪਾਛਲ ਰਹੇ[5] । ਹਠ ਤੇ ਅੜਹਿਂ, ਪੰਥ ਅਸ ਅਹੇ[6] ਇਨ ਕੋ ਤ੍ਯਾਗਹੁ ਕਛੂ ਨਹਿਂ ਕਹੇ । ਢੀਠ ਮੂਢਤਾ ਮੈਂ ਬਡ ਲਹੇ॥੧੩॥ਦੇਸ਼ ਦੇਸ਼ ਤੇ ਇਹ ਚਾਲ ਆਇ । ਹੋਹਿਂ ਸਮੂਹ ਫਤੂਰ ਉਠਾਇ' । ਬਚੇ ਬੇਨਵਾ ਇਮ, ਚਲਿ ਗਏ ਮਨਹੁਂ ਕਾਲ ਤੇ ਛੂਟਤ ਭਏ ॥ ੧੪ ॥ ਇੱਤ੍ਯਾਦਿਕ ਤੁਰਕਨਿ ਸੰਗ ਬਾਦਨਾ[7] । ਨੌਰੰਗ ਮਹਾਂ ਮੂਢ ਪਰਮਾਦਨਾ[8] । ਪੁਨ ਹਿੰਦੁਨਿ ਪਰ ਤਰਕ

---

[1] ਬੜੇ ਕਿਵੇਂ ਹੋਏ ਹੋ ? (ਵੱਸੋ) ਜਿਸ ਤੋਂ ਅਸੀਂ ਮੰਨੀਏ । (ਅ) ਵੱਡੇ ਹੰਕਾਰੀ ਕਿਵੇਂ ਹੋਏ ਹੋ । [2] ਤਿਸ (ਖ਼ੁਦਾ) ਨੂੰ ਮੰਨੋ ਜੋ ਓਥੇ (ਦੋਜ਼ਖ ਤੋਂ) ਬਚਾਵੇ । [3] ਸਜ਼ਾ ਤੇ ਦੋਸ਼ ਵੱਲ ਨਾ ਚਿਤਵੋ । [4] ਭਾਵ ਅਲੱਗ [ਅ:, ਫਾਰਗ] । [5] (ਇਨ੍ਹਾਂ ਦੇ) ਮਰਿਆਂ ਪਿੱਛੇ ਰਹੇ (ਬਾਕੀ ਦੇ) ਨਹੀਂ ਸਮਝਣਗੇ । [6] ਪੰਥ (ਮਤ) ਹੀ ਇਹੋ ਜਿਹਾ ਹੈ । [7] ਝਗੜਾ ਕੀਤਾ । [8] ਭੁੱਲਿਆ ਹੋਇਆ ।

ਬਡਾਈ। 'ਬੁਤ ਪੂਜਤਿ ਇਨ ਸਮੁਝਿ ਨ ਕਾਈ॥੧੫॥ ਥਾਨ ਥਾਨ ਮੰਦਰ ਬਹੁ ਕਰੇ। ਘਰ ਘਰ ਪਾਥਰ ਘਰ ਘਰਿ[1] ਧਰੇ।ਚੰਦਨ ਫੂਲ ਲਾਇ ਘਨ-ਸਾਰਾ। ਬਾਰਿ[2] ਪਖਾਰਹਿਂ ਬਾਰੰਬਾਰਾ ॥ ੧੬ ॥ ਧੋਇ ਬੁਤਨ ਕੋ ਪੀਵਹਿਂ ਪਾਨੀ। ਝੂਠਹੁ ਅੰਨ ਧਰਹਿਂ ਅਗਵਾਨੀ। ਪੁਨਹਿ ਉਠਾਇ ਆਪ ਲੇ ਖਾਹਿਂ। ਇਸ ਤੇ ਕਹੈਂ ਭਿਸਤ ਹਮ ਜਾਹਿਂ' ॥ ੧੭ ॥ ਮਿਲ ਕਾਜ਼ੀ ਮੁੱਲਾਂ ਸਮੁਦਾਇ। ਨੌਰੰਗ ਕੋ ਕਹਿ ਕਹਿ ਸਮੁਝਾਇ।'ਆਲਮਗੀਰ ਅਹੈਂ ਤੂੰ ਏਕ। ਤੁਝ ਕਹਿਬੇ ਮਹਿਂ ਖ਼ਲਕ ਅਨੇਕ ॥ ੧੮ ॥ ਮਾਰਗ ਭਲੇ ਚਲਾਵਨਿ ਚਹੀਅਹਿ। ਸਭਿ ਪਰ ਹੁਕਮ ਅਪਨਿ ਨਿਰਬਹੀਅਹਿ। ਸ਼ਰ੍ਹਾ ਦੀਨ ਬਿਰਧਾਵਨਿ ਕਰੀਅਹਿ। ਚਿਰੰਕਾਲ ਜਸੁ ਜੁਤਿ ਜਗ ਥਿਰੀਅਹਿ॥੧੯॥ ਮਹਾਂਦੀਨ[3] ਕੋ ਹ੍ਵੈ ਅਤਿ ਪਯਾਰੋ। ਜੋ ਸੁਖ ਦੇਇ ਸਭਿਨਿ ਤੇ ਭਾਰੋ। ਕੋ ਨ ਦੀਨ ਮਹਿਂ ਤੁਝ ਸਮ ਭਯੋ। ਹ੍ਵੈ ਹੈ, ਨਹਿਂ ਹੈ, ਕਬਹੁਂ ਨ ਹੁਯੋ ॥ ੨੦॥ ਜੋ ਕਛੁ ਕਰਨੋ ਚਹੈਂ ਜਗ ਮਾਂਹੀ। ਸੋ ਹੁਇ ਸਾਚ ਅੰਨਥਾ[4] ਨਾਂਹੀ। ਨਦੀ ਅਗਾਧ ਨੀਰ ਬਡ ਬਹੇ। ਹੋਹਿ ਪਗਾਰ ਤੋਹਿ ਕੋ ਲਹੇ[5] ॥ ੨੧ ॥ ਜਿਤ ਦਿਸ਼ਿ ਰਿਸ ਕਰਿ ਕਰਹਿਂ ਚਢਾਈ। ਬਹਿਰ ਬਹਿਰ* ਥਿਰ ਰਹਿ ਨ ਸਕਾਈ[6]। ਪਾਇਨਿ ਪਰਹਿਂ ਉਪਾਇਨਿ ਆਨਹਿਂ। ਹੁਕਮ ਆਪ ਕੋ ਸਿਰ ਪਰ ਮਾਨਹਿਂ ॥ ੨੨ ॥ ਸ਼ੱਤ੍ਰੁ ਹ੍ਵੈ ਨ ਸਕੈ ਜਗ ਕੋਈ। ਹੋਇ ਜੁ, ਖੰਡ ਖੰਡ ਤਨ ਸੋਈ। ਦੁਰਗਮ[7] ਥਾਨੈ ਦੁਰਗ ਸਭਿ ਮਾਰੇ। ਤਵ ਪ੍ਰਤਾਪ ਜਸੁ ਫੈਲਨੋ ਸਾਰੇ॥੨੪॥ ਦੇਸ਼, ਦੁਰਗ, ਦਲ, ਦਰਬ ਰੁ ਦਾਨ। ਪੰਚ ਦਕਾਰੀ[8] ਭੂਪ ਪ੍ਰਧਾਨ। ਸੋ ਤੁਵ ਸਦਨ ਪਾਯਤੇ ਸਾਰੋ। ਅਪਰ ਨ ਕੋ ਸਮਤਾ ਕਿਮ ਧਾਰੋ[9] ॥ ੨੪ ॥ ਬਖ਼ਸ਼ਿਸ਼ ਕਰੀ ਪਿਕੰਬਰ ਤੋਹਿ। ਅਤਿ ਪ੍ਰਸੰਨਤਾ ਹਿਰਦੇ ਹੋਹਿ। ਸੋ ਇਕ[10] ਕਾਰਣ ਤੇ ਮਨ ਜਾਨ:- ਕਰਨਿ ਖ਼ਲਕ ਮਹਿਂ ਦੀਨ ਮਹਾਨ ॥੨੫॥ ਪੈਕੰਬਰ ਕੋ ਕਾਰਜ ਏਹੁ। ਬਾਂਛਤਿ ਕਰਹੁ ਕਨੌਂ ਨ ਜਸੁ ਲੇਹੁ। ਚਲਹਿ ਸੁ ਮਾਰਗ ਕਲਮਾ ਗਾਇ। ਪਠਿ ਕੁਰਾਨ ਕੋ ਲਖਹਿ

---

[1]ਘੜ ਘੜ ਕੇ। [2]ਜਲ ਨਾਲ। [3]ਹਜ਼ਰਤ ਮੁਹੰਮਦ। [4]ਵਿਅਰਥ। [5]ਭਾਵ ਗਿੱਟੇ ਗਿੱਟੇ ਹੋ ਜਾਏਗਾ ਤੈਨੂੰ ਦੇਖਕੇ। ਪਗਾਰ=ਏਡਾ ਪਾਣੀ ਜਿਸ ਵਿਚ ਦੀ ਪੈਦਲ ਲੰਘਿਆ ਜਾ ਸਕੇ। [6](ਬਹਿਰ=) ਸਮੁੰਦਰ ਤੇ (ਬਹਿਰ=) ਧਰਤੀ ਤੇ ਕੋਈ ਅਟਕ ਨਹੀਂ ਸਕਦਾ। [7]ਕਠਨ, ਔਖੀ। [8]ਪੰਜ ਦੱਦੇ ਵਾਲਾ। [9]ਹੋਰ ਕੋਈ ਕਿਵੇਂ ਬਰਾਬਰੀ ਨਹੀਂ ਰੱਖ ਸਕਦਾ। [10]ਇਕ (ਇਹ)।

*ਪਾ:-ਬਹਿਰ ਬਹਿਰ, ਪੁਨਾ: ਬਹਿਰ ਬਹਿਰ। ਸ਼ਾਇਦ ਅਸਲ ਪਾਠ ਇਉਂ ਹੋਸੀ- ਬਰੈ ਬਹਿਰ ਥਿਰ ਰਹਿ ਨ ਸਕਾਈ। ਫ਼ਾਰਸੀ ਮੁਹਾਵਰਾ ਹੈ:-ਬਰੋਬਹਰ=ਧਰਤੀ ਤੇ ਸਮੁੰਦਰ।

ਖ਼ੁਦਾਇ ॥ ੨੬ ॥ ਹਿੰਦੂ ਚਲਹਿਂ ਕੁਮਗ ਦਖ ਪਾਇ। ਕਯਾਮਤ ਦੋਜ਼ਕ ਲਹੈਂ ਸਜ਼ਾਇ। ਨਹਿਂ ਪੈਕੰਬਰ ਹਾਮੀ ਭਰਿਹੀ। ਅਪਰ ਨ ਰਾਖਾ ਤਹਾਂ ਨਿਹਰਿਹੀ ॥੨੭॥ ਇਸ ਲਾਇਕ ਤੁਮ ਕਰੇ ਖ਼ੁਦਾਇ। ਸਕਲ ਖ਼ਲਕ ਪਰ ਹੁਕਮ ਟਿਕਾਇ। ਦਾਰਸ਼ਕੋਹ ਭ੍ਰਾਤ ਜੋ ਤੇਰੋ। ਸੰਗ ਕਾਫਰਨਿ ਕਰਤਿ ਬਡੇਰੋ ॥ ੨੮ ॥ ਹਜੋਂ ਭਈ ਸਭਿ ਮੈਂ ਤਿਸ ਕੇਰੀ। ਪਤਿਸ਼ਾਹਿਤਿ ਤੇ ਖ਼ਾਰਜ ਹੇਰੀ। ਰਾਹ ਸ਼ਰ੍ਹਾ ਕੇ ਤੁਮ ਮਰਿਵਾਵਾ। ਯਾਂ ਤੇ ਜਸੁ ਬਿਸਾਲ ਜਗ ਪਾਵਾ ॥ ੨੯ ॥ ਤੁਵ ਬਿਨ ਸਰੈ ਨ ਕਿਸ ਤੇ ਕਾਰੀ। ਤੁਰਕ ਬਨਾਵਨਿ ਖ਼ਿਲਕਤ ਸਾਰੀ। ਰਾਹ ਸ਼ਰ੍ਹਾ ਕੇ ਸਕਲ ਚਲਾਵਹੁ। ਹਿੰਦੂਨਿ ਕੋ ਪੁਰਬ ਸਮੁਝਾਵਹੁ ॥੩੦॥ ਪੁਨ ਲਾਲਚ ਦੀਜੈ ਜਿਸ ਚਾਹੂ। ਮਾਨਹਿਂ ਜਥਾ ਸ਼ਰ੍ਹਾ ਕੋ ਰਾਹੂ। ਭਗਨੀ ਕੈ ਤਨਿਯਾ ਨਿਜ ਦੇਹੈ। ਜਨੈਂ ਕਨੈਂ ਤੁਰਕ ਬਨਾਇ ਸੁ ਲੈਹੈਂ ॥੩੧॥ ਪੈਕੰਬਰ ਪ੍ਰਸੰਨ ਹੁਇ ਜਿਸ ਤੇ। ਹਿੰਦੂ ਤੁਰਕ ਬਨੈ ਜਬਿ ਕਿਸ ਤੇ[2]। ਸਰਬ ਭਾਂਤਿ ਮਹਿਂ ਸਮਰਥ ਤੁਮ ਹੋ। ਬਧਹਿ ਦੀਨ ਠਾਨਹੁ ਬਿਧਿ ਤਿਮ ਹੋ ॥ ੩੨ ॥ ਬੁਤ ਪੂਜਨ ਤੇ ਬਰਜਨਿ ਕਰੀਅਹਿ। ਸਭਿ ਤੇ ਕਲਮਾ ਅਪਨਿ ਉਚਰੀਅਹਿ। ਅਪਨੇ ਢਿਗ ਇਕ ਮਥੁਰਾ ਪੁਰੀ। ਤਹਿਂ ਹਿੰਦੂ ਸਭਿ ਕਰਤੇ ਬੁਰੀ ॥ ੩੩ ॥ ਦੋਹਰਾ ॥—ਇਹਾਂ ਮੁਧੋ ਹਮਰੋ ਬਡੋ—ਤਿਸ ਕੀ ਕਥਾ ਬਤਾਇਂ।—ਸਾਥ ਅਨਿਕ ਇਸਤ੍ਰੀਨਿ ਕੇ ਕਰੈ ਬਿਲਾਸ ਬਨਾਇ—॥ ੩੪ ॥ ਚੌਪਈ ॥ ਅਬਿ ਤਿਸ ਕੇ ਸੋ ਚਲਿਤ ਬਨਾਵਹਿਂ। ਕਰਿ ਸ਼ਿੰਗਾਰ ਨਾਚਹਿਂ ਅਰੁ ਗਾਵਹਿਂ। ਬਕਹਿਂ ਕੁਫਰ ਕਛੁ ਸੁਨਯੋ ਨ ਜਾਈ। ਬਿਗਸਹਿ ਖੇਲਹਿਂ ਮੋਦ ਬਢਾਈ ॥ ੩੫ ॥ ਕਰਹਿਂ ਪਾਪ ਜਿਸ ਤੇ ਹੁਇ ਸ਼ੋਕ। ਇਮ ਕਰਿ ਚਾਹਤਿ ਸੁਖ ਪਰਲੋਕ। ਤਿਸ ਕੋ ਬੁਤ ਬਨਾਇ ਬਹੁ ਭਾਂਤੀ। ਪੂਜਹਿਂ ਬਿਬਿਧ[3] ਦਿਵਸ ਅਰੁ ਰਾਤੀ ॥ ੩੬ ॥ ਬਾਰਹਿਂ ਦੀਪਕ ਪੁਸ਼ਪ ਚਢਾਵਹਿਂ। ਚੰਦਨ ਚਰਚੈਂ ਬਾਜ ਬਜਾਵਹਿਂ। ਮਿਲਿ ਕਰਿ ਇਸਤ੍ਰੀ ਪੁਰਖ ਘਨੇਰੇ। ਖੇਟ ਪਰਸਪਰ ਕਰਹਿਂ ਬਡੇਰੇ ॥ ੩੭ ॥ ਕਰੇ ਹਜ਼ਾਰੈਂ ਬੁਤ ਕੇ ਮੰਦਰ। ਲਾਇ ਦਰਬ ਰਚਿ ਰਾਖੇ ਸੁੰਦਰ। ਸਭਿ ਹਿੰਦੂ ਇਨ ਮਾਨਤਿ ਅਹੈਂ। ਧਰਮ ਆਪਨੇ ਕੌ ਨਿਰਬਹੈਂ ॥ ੩੮ ॥ ਆਪ ਚਲਹੁ ਬੁਤ ਦੇਹੁ ਢੁਰਾਇ[4]। ਮੰਦਰ ਦਿਹੁ ਬਿਦਾਰ ਸਮੁਦਾਇ। ਤ੍ਰਾਸ ਉਪਾਵਹੁ ਸਭਿ ਕੋ

[1]ਨਿੰਦਿਆ। [2]ਜਦੋਂ ਕਿਸੇ ਤਰ੍ਹਾਂ ਹਿੰਦੂ, ਤੁਰਕ ਬਣਨ। [3]ਕਈ ਤਰ੍ਹਾਂ। [4]ਤੁੜਾ ਦਿਓ। ਢੋਹ ਲਾ ਤੋਂ ਢੁਹਵਾਓ।

ਮਾਂਹੀ । ਤੁਰਕ ਜਿ ਬਨਹਿ ਦੇਹੁ ਸੁਖ ਤਾਂਹੀ ॥੩੯॥ ਉੱਤਮ ਥान ਹਿੰਦੁ-ਅਨਿ ਕੇ ਜਹਿਂ । ਸਭਿਹਿ ਬਿਦਾਰ ਮਸੀਤ ਰਚਹੁ ਤਹਿਂ।ਹਿੰਦੂ ਤ੍ਰਾਸ ਦਿਹੁ, ਤੁਰਕ ਬਨਾਈ । ਬਿਨਾਂ ਬਨਾਏ ਸਭਿ ਬਨ ਜਾਈ" ॥੪੦॥ ਇੱਤਯਾਦਿਕ ਕਹਿ ਬਹੁ ਸਮੁਝਾਵਾ । ਬਾਦੀ ਨੌਰੰਗ ਬਾਦ ਉਠਾਵਾ । ਦੀਨ ਬਧਾਵਨਿ ਕੀ ਅਭਿਲਾਖਾ । 'ਚਲਹਿਂ ਤੌਰ ਕੌ ਚਢਿ ਕਰਿ' ਭਾਖਾ ॥ ੪੧ ॥

ਇਤਿ ਸ਼੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਨੌਰੰਗ' ਪ੍ਰਸੰਗ ਬਰਨਨੰ ਨਾਮ ਪੰਚ ਬਿੰਸਤੀ ਅੰਸੂ ॥ ੨੫ ॥

੨੬. [ਮਥੁਰਾ] ।

ਦੋਹਰਾ ॥ ਭਈ ਤੌਰ ਨੌਰੰਗ ਚਢਨੈ ਮਥਰਾ ਕੇ ਸਮੁਹਾਇ । ਬਾਦ ਕਰਨਿ ਹਿੰਦੁਵਾਨ ਸੋਂ ਮਹਾਂ ਮੂਢ ਦੁਖਦਾਇ ॥ ੧ ॥ ਚੌਪਈ ॥ ਚਢਿ ਅਸਵਾਰੀ ਨੌਰੰਗ ਧਾਯੋ । ਮਥਰਾ ਆਇ ਸਿਵਰ ਨਿਜ ਪਾਯੋ । ਹੇਰੇ ਮੰਦਰ ਖਰੇ ਹਜ਼ਾਰੋਂ । ਮੂਰਤਿ ਅੰਦਰ ਬਿਬਿਧ ਪਕਾਰੋ ॥ ੨ ॥ ਬਜਤ ਘੰਟਨਿ ਕੇ ਸ਼ਬਦ ਉਠੰਤੇ । ਅਨਿਕ ਰੀਤਿ ਉਤਸਾਹ ਕਰੰਤੇ । ਪਿਖਤਿ ਨੁਰੰਗਾ ਜਰ ਬਰ ਗਯੋ । ਮੁੱਖਯ ਮਨੁੱਖ ਹਕਾਰਤਿ ਭਯੋ ॥ ੩ ॥ ਬਿੱਪ੍ਰ ਬਿਰਾਗੀ ਜਬਿ ਚਲਿ ਆਏ । ਸਭਿਨਿ ਸਾਥ ਬਚ ਦੁਖਦ ਅਲਾਏ । 'ਕਯਾ ਤੁਮ ਦੇਖਤ ਕਮਾਵਨਿ ਕੀਨਸਿ ? । ਮਗ ਖ਼ੁਦਾਇ ਮਿਲਿਬੋ ਨਹਿਂ ਚੀਨਸਿ ? ॥੪॥ ਬੁਤ ਪੂਜਤਿ ਅਪਰਾਧ ਮਹਾਨਾ।ਸੋ ਤੁਮ ਨਿਸਦਿਨ ਕਰਹੁ ਅਜਾਨਾ।ਪਾਥਰ ਮਹਿ ਖ਼ੁਦਾਇ ਕੋ ਮਾਨਿ । ਲੋਕਨਿ ਠਗਹੁ, ਦੇਹਿਂ ਧਨ ਆਨਿ ॥੫॥ਬੁਤ ਪੂਜਨ ਕੌ ਦੇਹੁ ਹਟਾਇ। ਨਹਿਂ ਦੋਜ਼ਕ ਮਹਿਂ ਮਿਲਹਿ ਸਜ਼ਾਇ।ਕਲਮਾ ਪਠਹੁ ਦੀਨ ਮਹਿਂ ਆਵਹੁ।ਚਲਨਿ ਸ਼ਰਾ ਮਹਿਂ ਰੁਚਿ ਉਪਜਾਵਹੁ ।੬। ਭਿਸਤ ਬਿਖੈ ਪਹੁੰਚਨਿ ਕਹੁ ਰਾਹੂ।ਅਨਤ ਭੁਮਤਿ ਦੋਜ਼ਕ ਮਹਿਂ ਜਾਹੂ"[1]। ਇੱਤਯਾਦਿਕ ਕਹਿ ਬਹੁ ਸਮੁਝਾਇ।ਸਭਿਨਿ ਕਹਯੋ 'ਹਮਰੋ ਧਮ ਜਾਇ।੭।ਜੋ ਆਗੇ ਤੇ ਬਨੇ ਬਨੇਰੇ। ਤਿਨਹਿ ਬਤਾਯਹੁ ਮਗ, ਜਿਨ ਹੇਰੇ[2] । ਤੁਮਰੋ ਹਮਰੋ ਦੀਰਘ ਅੰਤਰ[3] । ਨਿਜ ਨਿਜ ਮਤਿ ਮਹਿਂ ਚਲੈਂ ਨਿਰੰਤਰ ॥ ੮॥ ਕਯੋਂ ਕਰਿ ਧਰਮ ਆਪਨੋ ਛੋਰੈਂ । ਨਰਕ ਪਰਨਿ ਕਹੁ ਕਯੋਂ ਕਰਿ ਲੋਰੈਂ । ਧੇਨੁ ਘਾਤ ਲੈ ਕਰਹੁ ਅਧਰਮ । ਯਾਂਤੇ ਸੁਖ ਚਹਿ ਭਰਮੋ ਭਰਮ[4] ॥ ੯ ॥ ਖਾਨ ਪਾਨ ਮਹਿਂ ਸੌਚ ਵਿਹੀਨੇ । ਤੁਮਰੇ ਨਹਿਂ ।ਗਲਾਨ ਕਿਮ ਚੀਨੇ । ਗਮਨ ਭਿਸ਼ਤ ਕੋ ਜਾਨਯੋ

[1]ਫੇਰ ਪਾਣੋ ਕਰਮਣੇ ਕਰਕੇ ਨਰਕ ਵਿਚ ਜਾਣਗੇ। [2]ਜਿਨ੍ਹਾਂ (ਜੋੜਿਆਂ ਨੇ ਕ੍ਰਿਸ਼ਨ ਜੀ ਨੂੰ) ਦੇਖਿਆ ਸੀ। [3]ਭੇਦ, ਫਰਕ। [4]ਇਸ (ਅਧਰਮ) ਤੋਂ ਸੁਖ ਲੋਚਦੇ ਹੋ, ਇਹ ਭਰਮ ਵਿਚ (ਭੁਮਣਾ) ਭਟਕਣਾ ਹੈ।

ਜੋਇ। ਗਿਰੈ ਨਰਕ, ਬਿਨ ਸੰਸੈ ਸੋਇ॥੧੦॥ ਪ੍ਰਭੁ ਅਵਤਾਰਨਿ ਕੀ ਬਹੁ ਪੂਜਾ। ਜਿਸ ਕੇ ਸਮ ਸਮਰਥ ਨਹਿਂ ਦੂਜਾ। ਸੋ ਹਮ ਮੂਰਤਿ ਬਿਖੈ ਅਰੋਪਿ। ਮਾਨਤਿ ਸਕਲ ਸਦਾ ਚਿਤ ਚੋਪ ॥ ੧੧ ॥ ਕਹਿਂ ਤੁਮਰੋ ਮਤਿ ਗਾਮਨਿ ਅਧੋਗਤਿ[1]। ਕਹਿਂ ਹਮਰੋ ਸੁਭ ਸਾਧ ਸੁਧੋ ਚਿਤ। ਅਵਿਨੀ ਸਕਲ ਰਾਜ ਤੁਮ ਭਯੋ। ਤ੍ਰਿਮਰਲਿੰਗ ਆਦਿਕ ਤੇ ਬਿਧੋ॥੧੨। ਕਿਸਹੁੰ ਨ ਕਬਿ ਇਹ ਗਿਰਾ ਬਖਾਨੀ। ਕਰਿ ਹੰਕਾਰ ਜੁ ਤੁਮੰ ਅਬਿ ਠਾਨੀ। ਆਪ ਆਪਨੇ ਮਤ ਸਭਿ ਰਹੇ। ਕਰਿ ਸੁਭ ਕਰਮ ਊਚ ਪਦ ਲਹੇ॥ ੧੩ ॥ ਬਿਨ ਕਰਨੀ ਹਿੰਦੂ ਕਨਾ ਤੁਰਕ। ਸੁਖ ਨਹਿਂ ਪੱਧਤਿ ਪਰਤੇ ਨਰਕ'। ਇੱਤ੍ਯਾਦਿਕ ਕਰਕਸ ਬਚ[2] ਕਹੇ। ਸੁਨਤਿ ਨੁਰੰਗੇ ਕੋ ਮਨ ਦਹੇ ॥ ੧੪ ॥ ਕਹਤਿ ਭਯੋ ਇਮ ਮੂਢ ਗਵਾਰ। 'ਤਬਿ ਜਾਨਹਿਂ ਜਬਿ ਸਿਰ ਹੁਇ ਮਾਰ'। ਹੁਕਮ ਦੀਓ 'ਮੰਦਰ ਦਿਹੁ ਗੇਰਿ। ਮੂਰਤਿ ਭਗਨਹੁ ਅੰਗ ਬਖੇਰਿ ॥੧੫॥ ਹੋਇ ਨਿਕਟਿ ਬੋਲਹਿ ਜੋ ਕੋਈ। ਕੈਦ ਕਰਹੁ ਗਹਿ ਮਾਰਹੁ ਸੋਈ। ਦੰਡ ਦੇਹੁ ਕਰਿ ਕੈ ਜਬਰਾਈ। ਬਾਜਹਿ ਸੰਖ ਨ ਫਿਰਹਿ ਦੁਹਾਈ ॥ ੧੬ ॥ ਬਹੁਤ ਮਿਹਨਤੀ ਦੇਹੁ ਲਗਾਇ। ਮੂਲ ਢਿਗ ਹੋਤੇ ਦੇਹੁ ਢਹਾਇ। ਜਹਿਂ ਜਹਿਂ ਮੰਦਿਰ ਖਰੇ ਬਡੇਰੇ। ਤਹਿਂ ਮਸੀਤ ਚਿਨਵਹੁ ਬਿਨ ਦੇਰੇ ॥ ੧੭ ॥ ਜਹਿਂ ਜਹਿਂ ਹਿੰਦੁਨਿ ਕੇ ਅਸਥਾਨ। ਇਨਹਿ ਜੇਜਵਾ[3] ਲਗਹਿ ਮਹਾਨ। ਸਗਲ ਠੌਰ ਬਹੁ ਦੰਭ ਕਮਾਵਾ। ਚਲਨਿ ਸ਼ਰ੍ਹਾ ਕੋ ਇਨਹਿ ਨ ਭਾਵਾ॥ ੧੮ ॥ ਦਿਹੁ ਸਜ਼ਾਇ ਸਭਿ ਭਾਂਤਿਨਿ ਇਨੈ। ਤਬਹਿ ਪਠਨਿ ਕਲਮਾ ਮਨ ਮਨੈ। ਜਿਸ ਕੋ ਝਗਰੋ ਦੇਹੁ ਜਿਤਾਇ। ਤਿਸਹਿ ਸ਼ਰ੍ਹਾ ਮਹਿਂ ਲੇਹੁ ਚਲਾਇ ॥੧੯॥ ਹਿੰਦੂ ਹ੍ਵੈ ਕਰਿ ਰਹੈਂ ਨਿਤਾਣੇ। ਹੀਨ ਜੀਵਕਾ ਹੁਇ ਤਬਿ ਜਾਣੇ'। ਜਬਿ ਇਮ ਹੁਕਮ ਦੁਸ਼ਟ ਨੇ ਦੀਨਾ। ਮਹਾਂ ਮੂਢ ਹੰਕਾਰ ਮਲੀਨਾ ॥ ੨੦ ॥ ਧਾਏ ਜਹਿਂ ਕਹਿਂ ਦੁਸ਼ਟ ਘਨੇਰੇ। ਕਰਤਿ ਬਿਦੀਰਨਿ ਮੰਦਿਰ ਗੇਰੇ। 'ਹਾਇ ਹਾਇ' ਹਿੰਦੁਨਿ ਮਹਿਂ ਹੋਵਾ। ਕੋ ਕਨੈਂਹੂ ਨਹਿਂ ਸਮੁਖ ਖਰੋਵਾ ॥ ੨੧ ॥ ਦੁਰੇ ਸਦਨ ਮਹਿਂ ਪੀੜਿਤ ਰੋਏ। ਬ੍ਰਿਥਾ ਅਟਲ[4]* ਮਹਿਂ ਰਿਦਾ ਪੁਰੋਏ। 'ਰਾਮ ਰਾਮ' ਕਹਿ ਭਏ ਲਚਾਰ। ਨਾਹਿਂ ਮਨ ਆਵਹਿ ਕੋ

[1] ਕਿਧੋ ਤੁਹਾਡਾ ਮਤ ਨੀਚ ਗਤੀ ਨੂੰ ਲਿਜਾਣ ਵਾਲਾ। [2] ਖਰ੍ਹਵੇ ਬਚਨ। [3] ਜੇਜ਼ੀਆ, ਕਰ ਜੋ ਮੁਸਲਮਾਨ ਪਾਤਸ਼ਾਹ ਹੋਰ ਮਜ਼ਹਬ ਵਾਲਿਆਂ ਤੇ ਲਾਉਂਦੇ ਸਨ। [4] ਅਟਲ ਪੀੜਾ। *ਪਾ:-ਅਨਲ।

ਉਪਚਾਰ ॥ ੨੨ ॥ ਜਿਮ ਹਰਨਾਖਸ਼ ਕੀਨਿ ਕਚਾਲੀ । ਛੀਨਿ ਧਰਮ ਤੇ ਕਰੇ ਕੁਢਾਲੀ । ਜਿਮ ਸਤਿਜੁਗ ਮਹਿਂ ਬੇਨ ਮਹੀਸ਼ਾ[1] । ਸ਼ੁਭ ਕਰਮਨਿ ਕੋ ਕੀਨਸਿ ਖੀਸਾ[2] ॥੨੩॥ ਪੁਨ ਤ੍ਰੇਤੇ ਰਾਵਨ ਬਰਿਆਰੀ । ਸਭਿ ਦੇਵਨਿ ਕੀ ਪੂਜਾ ਟਾਰੀ । ਅਪਨ ਆਪ ਕੌ ਮਾਨਿ ਮਹਾਨਾ । ਸਭਿ ਜਗ ਕੋ ਦੀਨਸਿ ਦੁਖ ਦਾਨਾ ॥ ੨੪ ॥ ਪੁਨ ਦ੍ਵਾਪੁਰਿ ਮਹਿਂ ਦੁਸ਼ਟ ਬਡੇਰੇ । ਕੰਸ ਆਦਿ ਦੁਰਮਤਿ ਨੇ ਪ੍ਰੇਰੇ । ਧਰਮ ਲੋਪ ਕੋ ਚਾਹਤਿ ਮਰੇ[3] । ਛੀਨ ਓਜ ਹ੍ਵੈ ਛਿਤ ਪਰ ਪਰੇ ॥੨੫॥ ਤਿਮ ਕਲਿਜੁਗ ਮਹਿਂ ਨੌਰੰਗ ਹੋਵਾ । ਮਹਾਂ ਮਲੇਛ ਚਹਤਿ ਧੂਮ ਏਵਾ । ਹਿੰਦੁਨਿ ਊਪਰ ਅਨਿਕ ਉਪਾਧਿ । ਦੇਤਿ ਭਯੋ ਦੁਖ ਸਾਧ ਅਸਾਧਿ[4] ॥੨੬॥ ਤੁਰਕ ਤਰਕਨਾ ਕਰਹਿਂ ਅਨੇਕ । ਦੀਨ ਬਧਾਵਨਿ ਹੀਨ ਬਿਬੇਕ । ਮਥੁਰਾ ਮਹਿਂ ਜੇਤਿਕ ਸ਼ੁਭ ਮੰਦਿਰ । ਬਹੁ ਸੁੰਦਰ ਮੂਰਤਿ ਜੇ ਅੰਦਰ ॥ ੨੭ ॥ ਲਗੇ ਮਿਹਨਤੀ ਮਹਤ ਬਿਦਾਰਹਿਂ । ਤੁਰਕ ਤੇਜ਼ ਕੀ ਜੜਹਿਂ ਉਪਾਰਹਿਂ[5] । ਕੰਚਨ ਕਲਸ ਚਿਨੇ ਰੰਗ ਚੂਨਾ । ਫੋਰੇ ਸਗਲ ਕਰਜੋ ਜਨੁ ਦੂਨਾ[6] ॥ ੨੮ ॥ ਲੈ ਲੈ ਮੂਰਤਿ ਅੰਗ ਬਿਦਾਰਹਿਂ । ਹਾਥ ਪਾਵ ਗ੍ਰੀਵਾ ਕਟਿ ਡਾਰਹਿਂ । ਦੂਰ ਬਗਾਵਹਿਂ ਨਦੀ ਮਝਾਰਾ । ਕਰਿ ਬਹੁ ਖੰਡ ਦੇਹਿਂ ਛਿਤ ਡਾਰਾ ॥ ੨੯ ॥ ਭਏ ਦੇਵਤਾ ਬ੍ਯਾਕੁਲ ਸਾਰੇ । ਲਖਿ ਰੂਪ ਤੁਰਕ ਨ ਕੋ ਨਿਰਵਾਰੇ । ਮੰਦਿਰ ਭ੍ਰਿਸ਼ਟ ਕਰੈਂ ਜਹਿਂ ਕਹਾਂ । ਪ੍ਰਤਿਮਾ[7] ਤੋਰਿ ਫੋਰਿ ਕਰਿ ਮਹਾਂ ॥ ੩੦ ॥ ਕਿਤ ਕਿਤ ਥਲ ਮਸੀਤ ਚਿਨਵਾਈ । ਦੇਤਿ ਬਾਂਗ ਉਚੇ ਕਿਲਕਾਈ । ਰੋਜ਼ਾ ਈਦ ਨਿਵਾਜ਼ ਗੁਜ਼ਾਰਹਿਂ । ਹਿੰਦੂ ਪਿਖਤਿ ਝਿਰਕਿਬੋ ਧਾਰਹਿਂ ॥੩੧॥ ਜਾਵਤਿ[8] ਮੂਰਤਿ ਮੰਦਿਰ ਸਾਰੇ । ਤੋਰਿ ਫੋਰਿ ਕਰਿ ਸਕਲ ਬਿਦਾਰੇ । ਤਾਵਤ[9] ਨੌਰੰਗ ਰਾਖਜੋ ਡੇਰਾ । ਦੇਤਿ ਹਿੰਦੁਅਨਿ ਤ੍ਰਾਸ ਘਨੇਰਾ ॥੩੨॥ ਬਨਹਿ ਤੁਰਕ ਝਗਰਾ ਜਿਤ ਜਾਵਹਿ[10] । ਸਕਲ ਸ਼ਰੀਕਨਿ ਤੇ ਬਿਰਧਾਵਹਿ । ਕਿਸਹੂੰ ਦਰਬ ਦੇਹਿ ਚਿਤ ਚਾਹੂ । ਆਨਹਿ ਅਪਨ ਸ਼ਰ੍ਹਾ ਕੇ ਮਾਂਹੂ ॥ ੩੩ ॥ ਕਿਸ ਹੂੰ ਕੋ ਤਨਿਧਾ ਦੇ ਆਪਨਿ । ਜਨੇਂ ਤਨੇਂ ਧਰਮ ਕਰਹਿਂ ਤਿਨ ਥਾਪਨਿ । ਭਯੋ ਤ੍ਰਾਸ ਹਿੰਦੁਨਿ ਮਹਿ ਭਾਰੀ ।

[1]ਬੇਨ ਰਾਜਾ । [2]ਨਾਸ਼ ਕੀਤਾ [ਸੰਸ:, ਕਿਸ਼੍ਵ । ਹਿੰ:, ਖੀਸ] । [3]ਧਰਮ ਲੋਪ ਕਰਨਾ ਚਾਹੁੰਦੇ ਮਰ ਗਏ । [4]ਸਾਧਣੇ ਤੇ ਅਸਾਧ ਦੁਖ (ਅ) ਅਸਾਧਾਂ ਨੂੰ (ਅਸਾਧ=)ਕਠਨ ਦੁੱਖ । [5]ਜੜ੍ਹਾਂ ਪੁੱਟ ਰਹੇ ਹਨ । [6]ਦੂਰਾ, ਧੂੜਾ ਭਾਵ ਨਾਸ਼ । [7]ਮੂਰਤੀਆਂ । [8]ਜਦ ਤਕ । [9]ਤਦ ਤਕ । [10]ਜੋ ਮੁਸਲਮਾਨ ਹੋ ਜਾਵੇ ਝਗੜਾ (ਮੁਕੱਦਮਾ) ਜਿੱਤ ਜਾਵੇ ।

ਨਹੀਂ ਪਰਸਪਰ ਕਰਤੇ ਗਾਰੀ ॥੩੪॥ ਜੌ ਕਲੌਂਹੂੰ ਲਰਿ ਪਰਿ ਹੈ ਕੋਇ।
'ਬਨਿਹੌਂ ਤੁਰਕ' ਉਠਹਿ ਕਹਿ ਸੋਇ। ਤਿਸ ਕੋ ਲੇਂ ਤਤਕਾਲ ਮਿਲਾਇ।
ਚਿਤ ਇੱਛਾ ਕੋ ਦੇਤਿ ਪੁਜਾਇ ॥ ੩੫ ॥ ਪਿਤਾ ਪੁੱਤ੍ਰ ਕੇ ਤਾੜਹਿ ਨਾਹੀ।
ਭੂੱਪਤਿ ਭ੍ਰਾਤ ਨ ਆਪਸ ਮਾਂਹੀ। ਅਪਰਨਿ ਕੀ ਗਿਨਤੀ ਕਿਨ ਕਰੀ।
ਅੱਸ ਹਿੰਦੁਨਿ ਪਰ ਅਪਦਾ ਪਰੀ।੩੬।ਇਮ ਬਿਗਾਰ ਕਰਿ ਨੌਰੰਗ ਹਰਖਤੇ।
ਮਨਹੁੰ ਕਸ਼ਟ ਕੇ ਬਾਦਰ ਬਰਖਤੇ। ਪੂਰਬ ਜਨਮ ਕੀਨਿ ਤਪ ਘੋਰਾ।
ਅਤਿਸ਼ੈ ਤੇਜ ਭਯੋ ਜਿਹ ਜ਼ੋਰਾ॥੩੭॥ਬਰਜਨਹਾਰ ਨ ਦੀਖਤ ਕੋਊ।ਜਿਮ
ਇੱਛਾ ਚਿਤ ਕਰਿ ਹੈ ਸੋਊ*। ਮਥੁਰਾ ਮਹਿਂ ਇਮ ਓਜ ਦਿਖਾਇ। ਦਿਜ
ਆਦਿਕ ਹਿੰਦੂਨ ਦੁਖਦਾਇ*।੩੮।ਕਰਿ ਕੈ ਸਗਰੇ ਭ੍ਰਿਸ਼ਟ ਸਥਾਨ।ਰੋਕਤੇ
ਪੂਜਨਿ ਪਠਨਿ ਮਹਾਨ। ਚਿਤਵਹਿ-ਕੇਤਿਕ ਦਿਨ ਮਹਿ ਸਾਰੇ। ਪਾਇਂ
ਕਸ਼ਟ ਹੁਇਂ ਸ਼ਰ੍ਹਾ ਮਝਾਰੇ ॥੩੯॥ ਬਿਨਾ ਬਨਾਏ ਸਭਿ ਬਨਿ ਜਾਇਂ।ਜਬਹਿ

---

*ਔਰੰਗਜ਼ੇਬ ਦੇ ਜ਼ੁਲਮਾਂ ਬਾਬਤ ਹੋਰ ਇਤਿਹਾਸਕਾਰਾਂ ਨੇ ਬੜੇ ਹਾਲ ਦਿੱਤੇ ਹਨ, ਸੰਖੇਪ ਮਾਤ੍ਰ ਕੁਛ ਦੱਸਦੇ ਹਾਂ:—

੧. "ਮਿ: ਐਲਫਿਨਸਟੋਨ" ਆਪਣੀ ਹਿਸਟਰੀ ਆਫ ਇੰਡੀਆ" ਦੇ ਭਾਗ ਦੇ ਵਿਖੇ ਇਸ ਪ੍ਰਕਾਰ ਲਿਖਦਾ ਹੈ:—

**Aurangzib's vexatious treatment of the Hindus.**

He appointed a Mullah, with a party of horse attached to him, to suppress all drinking and gambling houses, and to check all ostentatious display of idol worship. Not long afterwards, he abolished all taxes not expressly authorised by the Mahometan law, and all duties on goods sold at the great Hindu fairs, which he considered as polluted by their original connection with idolatry.........The custom and road duties, which were by much the most vexatious of all, were rather increased than diminished. .........Some years later he forbade fairs on Hindu festivals altogether; and about the same time he issued an edict against music, dancing, and buffoons, and discharged all the singers and musicians attached to the palace. He likewise forbade astrology, and dismissed the astrologers previously attached to the court. He also discountenanced poets, who used to be honoured and pensioned, and abolished the office and salary of royal poet............ (Pages 491-92.)

............The revival of jezia excited the utmost discontent among the Hindus. Those at Delhi and the neighbourhood assembled in crowds, and besieged the King's palace with their complaints and clamours. No attention was paid to these remonstrances. On the next Friday, when the king was going in procession to the mosque, he found the streets completely choked by the crowd of suppliants. He waited some time in hopes that a passage might be opened by fair means; but as the mob continued to hold their ground, he ordered his retinue to force their way through; and many persons were trampled under foot by the horses and elephants, (Pages 493-94).

He cordially detests the Hindus, and has very little more good will towards the Shias, but he lays out no money on mosques or endowments, shows no signs of being under the influence of the recognised clergy, and often expresses his contempt for the assumed sanctity of Fakirs and dervises. (Pages 552-53.)

[ਬਾਕੀ ਨੋਟ ਅਗੇ ਦੇਖੋ ਅਗਲੇ ਪੰਨੇ ਦੇ ਹੇਠ ☞

ਜਾਵਰਾ ਹਾਥ ਨ ਆਇ ਤੁਰਕਾਨ ਤਿਥੇ ਹੋਹਿ ਧਨਵਾਨ ਚਲਾਇ ਸ਼ਹਾ ਕੇ
ਲੋਂ ਮਨ ਮਾਨਿ—॥ ੪੦ ॥ ਦੋਹਰਾ ॥ ਇਮ ਮਲੁਹਾ ਕੋ ਭ੍ਰਿਸ਼ਟ ਕਰਿ ਦੁਸ਼ਟ

---

[ਪਿਛਲੇ ਪੰਨੇ ਦੀ ਬਾਕੀ ਟੂਕ]

੨. "ਲਾਲਾ ਰੁਖ ਐਂਡ ਆਇਰਿਸ਼ ਮੈਲੋਡੀਜ਼" ਕ੍ਰਿਤ 'ਥਾਮਸ ਮੂਰ' ਦੇ ਸਫ਼ਾ ੨੧੮ ਤੇ "ਹਿਸਟਰੀ ਆਫ ਹਿੰਦੁਸਤਾਂ" ਰਚਿਤ "ਡੋ" ( Dow ) ਦਾ ਹਵਾਲਾ ਦੇਕੇ ਲਿਖਿਆ ਹੈ:—

**Religion of which Aurungzebe was a munificent protector**

This hypocritical Emperor would have made a worthy associate of certain Holy Leagues.—"He held the cloak of religion (says Dow) between his actions and the vulgar; and impiously thanked the Divinity for a success which he owed to his own wickedness. When he was murdering and prosecuting his brothers and their families, he was building a magnificent Mosque at Delhi, as an offering to God for his assistance to him in the Civil Wars. He acted as high priest at the consecration of this temple; and made a practice of attending divine service there, in the humble dress of a Fakeer. But when he lifted one hand to the Divinity, he, with the other, signed warrants for the assassination of his relations." (History of Hindostan, Vol iii P. 355.)

੩. "ਈ. ਮਾਰਸਡਨ ਬੀ. ਏ." ਆਪਣੀ "ਈਜ਼ੀ ਸਟੋਰੀਜ਼ ਫ੍ਰਾਮ ਇੰਡੀਅਨ ਹਿਸਟਰੀ" ਵਿਚ ਲਿਖਦੇ ਹਨ:—

Aurangzeb put his trust only in Muhammadans. He dismissed from his service many Hindus. He put on them a tax which was allowed by Muhammadan law, but which Akbar had wisely dropped. He pulled down a famous temple in the Hindu holy city of Benares, and on the site he built a lofty mosque. All this made the Hindus very angry. The Rajputs would not help him as they helped Akbar and the next two kings. One by one they left him (Page 109.)

੪. "ਪ੍ਰੋਫੈਸਰ ਮਨਮੋਹਨ ਐਮ. ਏ. ਤੇ ਪ੍ਰੋ: ਅਬਦੁਲ ਹਮੀਦ ਐਮ. ਏ." ਆਪਣੀ "ਤਾਰੀਖੇ ਹਿੰਦ ਉਰਦੂ" ਵਿਚ ਐਉਂ ਲਿਖਦੇ ਹਨ:—

ਔਰੰਗਜ਼ੇਬ ਕੀ ਪਾਲਿਸੀ—ਬਨਾਰਸ ਕੇ ਬ੍ਰਹਮਨੋਂ ਕੋ ਵੇਦੋਂ ਕੀ ਤਾਲੀਮ ਦੇਨੇ ਕੀ ਸਖ਼ਤ ਮੁਮਾਨਤ ਕੀ ਗਈ, ਔਰ ਉਸ ਜਗ੍ਹਾ ਕੇ ਮਸ਼ਹੂਰ ਮੰਦਰ ਵਿਸ਼ਨਾਥ ਕੋ ਗਿਰਾ ਕਰ ਉਸ ਪਰ ਏਕ ਮਸਜਿਦ ਤਿਆਰ ਹੂਈ। ਮੁਲਕ ਕੇ ਕਈ ਹਿੱਸੋਂ ਮੇਂ ਮੰਦਰੋਂ ਕੋ ਤਹਿਓਬਾਲਾ ਕੀਆ ਗਿਆ, ਔਰ ਮੂਰਤੀਆਂ, ਬੁਤ, ਜਿਨ ਕੋ ਹਿੰਦੂ ਦੇਵਤਾ ਮਾਨਤੇ ਹੈਂ ਜ਼ਾਇਆ ਕੀਏ ਗਏ, ਹਰ ਏਕ ਕਿਸਮ ਕੇ ਮੇਲੇ ਬੰਦ ਕਰ ਦੀਏ ਗਏ। ਸ਼ਿਅਰ ਖ੍ਵਾਨੀ ਔਰ ਇਲਮਿ ਮੌਸੀਕੀ ਕੇ ਬਰਖ਼ਿਲਾਫ਼ ਫ਼ੁਰਮਾਨ ਜਾਰੀ ਹੂਏ, ਹਕਾਯਤ ਕਰਤੇ ਹੈਂ:—ਕਿ ਜਬ ਗਾਨੇ ਬਜਾਨੇ ਵਾਲੇ ਲੋਗੋਂ ਕੋ ਦਰਬਾਰ ਕੀ ਮੁਲਾਜ਼ਮਤ ਸੇ ਜੁਵਾਬ ਮਿਲਾ ਔਰ ਹਰ ਜਗ੍ਹਾ ਰਾਗੋ ਰੰਗ ਬੰਦ ਹੋ ਗਿਆ ਤੋ ਉਨ ਸਭ ਲੋਗੋਂ ਨੇ ਏਕ ਬੜਾ ਜਨਾਜ਼ਾ ਤਿਆਰ ਕੀਆ ਔਰ ਪਾਤਸ਼ਾਹੀ ਮਹੱਲਾਤ ਕੇ ਸਾਹਮਨੇ ਸੇ ਰੋਤੇ ਪੀਟਤੇ ਗੁਜ਼ਰੇ, ਔਰੰਗਜ਼ੇਬ ਨੇ ਪੂਛਾ ਕਿ "ਯਿਹ ਕਿਸ ਕਾ ਜਨਾਜ਼ਾ ਹੈ?" ਜਵਾਬ ਮਿਲਾ ਕਿ "ਇਲਮੇ ਮੌਸੀਕੀ ਕਾ।" ਕਹਾ ਕਿ "ਖੂਬ, ਇਸੇ ਐਸੀ ਗਹਿਰੀ ਕਬਰ ਮੇਂ ਦਫ਼ਨ ਕਰਨਾ ਕਿ ਫਿਰ ਨ ਉਠ ਸਕੇ।" ਤਾਰੀਖ ਦਾਨੋ ਕੋ ਭੀ ਹੁਕਮ ਮਿਲਾ ਕਿ ਕੋਈ ਤਾਰੀਖ ਨਾ ਲਿਖੇ.........ਖਫ਼ੀ ਖਾਂ ਨੇ ਜੋ ਕੁਛ ਹਾਲ ਇਸ

[ਬਾਕੀ ਟੂਕ ਦੇਖੋ ਅਗਲਾ ਪੰਨਾ]

ਧਾਰਿ ਹੰਕਾਰ।ਅਪਰ ਥਾਨ ਚਲਿਬੋ ਚਹਤੇ ਲੋਪਨਿ ਧਰਮਉਦਾਰ¹ ॥੪੧॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਤੁਰਕੇਸ਼ੁਰ' ਪ੍ਰਸੰਗ ਬਰਨਨੰ ਨਾਮ ਖਸ਼ਟਬਿੰਸਤੀ ਅੰਸੂ ॥ ੨੬ ॥

੨੭. [ਜੈਪੁਰ]।

ਦੋਹਰਾ ॥ ਤਿਹ ਥਲ ਕਿਸਹੂੰ ਦੁਸ਼ਟ ਨੇ ਨੌਰੰਗ ਕੋ ਸਮੁਝਾਇ। 'ਬੁਤ ਪੂਜਨਿ ਕੀ ਅਧਿਕਤਾ ਜੈ ਪੁਰਿ ਮਹਿਂ ਬਹੁ ਥਾਇਂ ॥੧॥ ਚੌਪਈ ॥ ਤਹਿਂ ਜੈ-ਸਿੰਘ ਸਵਾਈ ਰਾਜਾ*।ਕਰੈ ਬਹੁਤ ਹਿੰਦਾਨ ਕੇ ਕਾਜਾ।ਬਡੇ ਬਡੇ ਮੰਦਿਰ ਬਨਵਾਏ। ਕੰਚਨ ਕਲਸ ਮਹਾਂ ਛਬਿ ਛਾਏ ॥ ੨ ॥ ਜਿਨਹੁੰ ਬਿਲੋਕਤਿ

¹ਹਿੰਦੂ ਧਰਮ ਨਾਸ਼ ਕਰਨ ਨੂੰ ਉਦਾਰ ਹੋਕੇ।

*ਦੇਖੋ ਰਾਸਿ ੧੦ ਅੰਸੂ ੩੨ ਅੰਕ ੧੫ ਦੀ ਹੇਠਲੀ ਟੂਕ।

[ਪਿਛਲੇ ਪੰਨੇ ਦੀ ਬਾਕੀ ਟੂਕ]

ਅਹਦ ਕਾ ਲਿਖਾ ਹੈ ਡਰਤੇ ਡਰਤੇ ਔਰ ਦੂਢੀਆ ਤੌਰ ਪਰ ਲਿਖਾ ਹੈ। [ਪੰਨਾ ੩੧੨

੫. "ਤ੍ਰਾਨਹਿ ਕੁਮਰੀ ਔਰੰਗਜ਼ੇਬ ਉਰਦੂ" ਉਲਥਾ 'ਸਟੈਨਲੀ ਲੇਨ ਪੋਲ ਸਾਹਿਬ ਬੀ. ਏ.' ਦਾ, ਅਨੁਵਾਦਿਕ ਮੌਲਵੀ ਮੁਹੰਮਦ ਲਤੀਫ ਸਾਹਿਬ ਬੀ. ਏ. ਵਿਚ ਦਰਜ ਹੈ:—

ਕਹਾ ਜਾਤਾ ਹੈ ਕਿ "ਉਸ ਹਾਦੀਏ ਇਸਲਾਮ ਨੇ ਸਭ ਸੂਬਜਾਤ ਕੇ ਹਾਕਮੋਂ ਕੇ ਨਾਮ ਫਰਮਾਨ ਜਾਰੀ ਕਰ ਦੀਏ ਕਿ ਪੂਰੇ ਤੌਰ ਸੇ ਮੁਸਤਅਦ ਹੋ ਕਰ ਕਾਫਰੋਂ ਕੇ ਸਭ ਮਦਰਸੇ ਔਰ ਮੰਦਿਰ ਮਿਸਮਾਰ ਕਰ ਡਾਲੇ, ਔਰ ਸਖਤ ਤਾਕੀਦ ਹੂਈ ਕਿ ਬੁਤਪ੍ਰਸਤੀ ਕੇ ਤਰੀਕਾ ਕੀ ਤਾਲੀਮੋ ਤਲਕੀਨ ਬਿਲਕੁਲ ਬੰਦ ਕਰਦੀ ਜਾਏ"......ਇਸੀ ਗ਼ਰਜ਼ ਸੇ ਵਿਸ਼ਨੂੰ ਜੀਕਾ ਮੰਦਰ ਮਿਸਮਾਰ ਕੀਆ ਗਿਆ, ਮਥੁਰਾ ਕਾ ਏਕ ਨਫੀਸ ਮੰਦਰ ਜ਼ਮੀਨ ਕੇ ਬਰਾਬਰ ਕਰ ਦੀਆ ਗਿਆ ਔਰ ਉਸ ਕੀ ਜਗਹ ਏਕ ਆਲੀਸ਼ਾਨ ਮਸਜਿਦ ਤਾਮੀਰ ਹੂਈ। ਇਨ ਮੰਦਰੋਂ ਮੇਂ ਜੋ ਬੁਤ ਮਿਲੇ ਵੋਹ ਆਗਰਾ ਪਹੁੰਚਾ ਦੀਏ ਗਏ ਔਰ ਵਹਾਂ ਮਸਜਿਦੋਂ ਕੀ ਸੀੜ੍ਹੀਓਂ ਕੇ ਨੀਚੇ ਦਫਨ ਕਰ ਦੀਏ ਗਏ ਤਾਕਿ ਪੱਕੇ ਮੁਸਲਮਾਨ ਉਨਕੋ ਅਪਨੇ ਪਾਓਂ ਕੇ ਨੀਚੇ ਪਾਮਾਲ ਕਰਕੇ ਅਪਨਾ ਦਿਲ ਖੁਸ਼ ਕਰੇਂ। [ਪੰਨਾ ੨੦੭—੨੦੮

......ਤਾਰੀਖ ਲਿਖਨੇ ਕੀ ਕਤਅਨ ਮੁਮਾਨਤ ਹੋ ਗਈ। [ਪੰਨਾ ੨੧੧

੬. ਉਰਦੂ ਨਾਨਕ ਪ੍ਰਕਾਸ਼, ਮੁਕਲਫ਼ ਕਰਤਾ ਸ੍ਰ: ਗੁਰਮੁਖ ਸਿੰਘ ਜੀ ਦੀਵਾਨ ਪਟਿਆਲਾ, ਦੇ ਪੰਨਾ ੧੯ ਤੇ ਲਿਖਿਆ ਹੈ ਕਿ ਇਕ ਦਿਨ ਇਸ ਫ਼ਰੇਬੀ (ਔਰੰਗਜ਼ੇਬ) ਨੇ ਆਪਣੀ ਧੀ ਨੂੰ ਲਿਖਿਆ:—

"ਸਲਤਨਤ ਰਾ ਇੱਜ਼ਤ ਅੰਦਰ ਆਲਮੇ ਫਾਨੀ ਕੁਜਾਸਤ ?
ਮਾ ਗਦਾਜ਼ਾਏਮ ਮਾਰਾ ਐਸ਼ ਸੁਲਤਾਨੀ ਕੁਜਾਸਤ ?
ਈਂ ਦਿਲੇ ਦੀਵਾਨਹ ਰਾ ਗੁਫਤਮ ਕਿ ਆਕ਼ਲ ਸ਼ੌ, ਨ ਸ਼ੁਦ ?
ਆਹੇ ਆਹੇ ਤਿਫਲ ਰਾ ਮੈਲੇ ਸਬਕ ਖ੍ਵਾਨੀ ਕੁਜਾਸਤ ?"

ਅਰਥਾਤ—'ਪਾਤਸ਼ਾਹ ਨੂੰ ਇਸ ਅਸਾਰ ਸੰਸਾਰ ਵਿਚ ਇੱਜ਼ਤ ਕਿੱਥੇ ਹੈ? ਭਾਵ ਹੈ ਨਹੀਂ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਸ਼ਰਧਾ ਜਾਗੈ । ਮੂਢਨਿ ਕੇ ਭੀ ਮਨ ਅਨੁਰਾਗੈ । ਬਹੁਤ ਜੀਵਕਾ ਤਿਨਹੁੰ ਬਨਾਈ।ਜੋ ਬੁਤ ਪੂਜਂਤਿ ਹੈਂ ਚਿਤੁ ਲਾਈ॥੩॥ ਰੁਚਿਰ ਸੁ ਪ੍ਰਤਿਮਾ ਚਤੁਰ ਚਿਤੇਰੇ । ਰਚੀ ਚੌਪ ਚਿਤ ਰੁਚਿਰ ਘਨੇਰੇ। ਕੰਚਨ ਅਲੰਕਾਰ ਘਰਵਾਏ । ਮੁਕਤਾ ਝਾਲਰ ਦਰ ਲਰਕਾਏ ॥ ੪ ॥ ਚਾਰੁ ਚੁਕੌਨ ਚੌਕੀਅਨਿ ਰਚੀ । ਸੁਭਤਿ ਜਰਾਇ੍ ਖਚਨ ਤੇ ਖਚੀ[1] । ਚੌਰ ਚਮਕ ਜਨੁ ਚਿਕਨੇ ਚੀਨਸਿ । ਢੋਰਤਿ[2], ਝੋਰਤਿ ਬਿਜਨੋ ਲੀਨਸਿ[3] ॥ ੫ ॥ ਦਿਨਪ੍ਰਤਿ ਨਏ ਕਰਤਿ ਉਤਸਾਹੁ।ਬਾਦਿਤ ਬਜਹਿਂ ਅਧਿਕ ਧਨਿ ਜਾਂਹੁ। ਦੁੰਦਭਿ ਸੰਖ ਝਾਂਝ ਝਨ-ਕੰਤੇ । ਮਿਲਿ ਕਬਿ ਜੈ ਜੈ ਸ਼ਬਦ ਉਠੰਤੇ ॥ ੬ ॥ ਬੁਤ ਆਗੇ ਨਿੰਮ੍ਰੀ ਬਹੁ ਹੋਵੈਂ । ਹਾਥਨਿ ਜੋਰਹਿਂ ਸਮੁਖ ਖਰੋਵਹਿਂ।ਜੈਸਿੰਘ ਆਪ ਜਾਇ ਧਨ ਦੇਵੈ। ਭਏ ਧਨੀ ਜੋ ਪੂਜਾ ਲੇਵੈਂ ॥ ੭ ॥ ਤੀਰਥ ਪੂਜਨਿ ਪਾਠ ਪੁਰਾਨਾ । ਇਹ ਹਿੰਦੁਨਿ ਕੌ ਥੰਭ[4] ਮਹਾਨਾ । ਇਨ ਕਹੁ ਜਗ ਤੇ ਕਰਹੁ ਬਿਨਾਸ਼ । ਹੁਇ ਸੁਖੇਨ ਪੁਨ ਤੁਰਕ ਪ੍ਰਕਾਸ਼ ॥ ੮॥ ਹੇਰਿ ਹੇਰਿ ਧੀਰਜ ਨਹਿਂ ਰਹੈ । ਕਲਮਾ ਪਹੁਰ ਚਾਹ ਕਰਿ ਕਹੈ । ਇਮ ਕਾਜ਼ੀ ਮੁੱਲਾਂ ਬਹੁ ਬਾਦੀ । ਕਹਿ ਨੁਰੰਗ ਕੋ ਕਰਹਿਂ ਪ੍ਰਮਾਦੀ[5] ॥੯॥ ਚਢਿ ਮਥੁਰਾ ਤੇ ਜੈਪੁਰਿ ਗਮਨਜੋ। ਗਜ ਬਾਜੀ ਸਾਜਜੋ ਦਲ ਰਵਨਜੋ[6] । ਘੰਟਨ ਕੇ ਨਠਕਾਰ ਉਠੰਤੇ । ਕੂਦਹਿਂ ਤੁਰੰਗ ਹਿਰੇਖ ਕਰੰਤੇ ॥ ੧੦ ॥ ਤੋਪਨਿ ਕੀ ਸ਼ਲਖੈਂ ਬਹੁ ਚਲੀ । ਉਠਜੋ ਸ਼ਬਦ

[1] ਜੜਤ ਨਾਲ ਜੜੀਆਂ ਹੋਈਆਂ । [2] ( ਚੌਰ ) ਝੁਲਾਂਵਦੇ ਸਨ । [3] ਪੱਖਾ ਲੈਕੇ ਝੁਲਾਂਵਦੇ ਹਨ । [4] ਆਸਰਾ । [5] ਝਲਾਵਣਾ । [6] ਤੁਰਿਆ ।

[ਪਿਛਲੇ ਪੰਨੇ ਦੀ ਬਾਕੀ ਟੂਕ]

ਅਸੀਂ ਮੰਗਤੇ ਹਾਂ ਸਾਨੂੰ ਪਾਤਸ਼ਾਹੀ ਐਸ਼ ਕਿੱਥੇ, ਇਸ ਸੁਦਾਈ ਦਿਲ ਨੂੰ ਕਹਿੰਦਾ ਹਾਂ ਕਿ ਸਿਆਣਾ ਬਣ ਪਰ ਨਹੀਂ ਮੰਨਦਾ, ਹਾਂ, ਹਾਂ, ( ਠੀਕ ਹੈ ) ਝੱਲੇ ਨੂੰ ਸਿੱਖਿਆ ਲੈਣ ਦੀ ਕਿੱਥੇ ਚਾਹ ਹੁੰਦੀ ਹੈ ।' ਜਿਸ ਦੇ ਉੱਤਰ ਵਿਚ ਉਸ ਦੀ ਲੜਕੀ ਉਸ ਦੇ ਜ਼ੁਲਮਾਂ ਦਾ ਜ਼ਿਕਰ ਕਰਦੀ ਹੋਈ ਲਿਖਦੀ ਹੈ:—

ਬੇ ਤਕੱਲਫ ਦਰਬਦਰ ਗਰਦੀ ਤੁਰਾ ਸਾਨੀ ਕੁਜਾਸਤ ?
ਚੂੰ ਤੋ ਖ਼ੂੰਰੇਜ਼ੇ ਦਿਗਰ ਦਰ ਆਲਮੇ ਫਾਨੀ ਕੁਜਾਸਤ ?
ਅਜ਼ ਬਰਾਏ ਸਲਤਨਤ ਖ਼ੂਨੇ ਬਰਾਦਰ ਰੇਖਤੀ,
ਬਾਜ਼ ਮੇ ਗੋਈ ਕਿ ਮਾਰਾ ਐਸ਼ੇ ਸੁਲਤਾਨੀ ਕੁਜਾਸਤ ?

ਅਰਥਾਤ—'ਬਿਨਾ ਝਿਜਕ ਥਾਂ ਕੁਥਾਂ ਫਿਰਨ ਵਾਲਾ ਤੇਰੇ ਜਿਹਾ ਦੂਜਾ ਕਿਹੜਾ ਹੈ ? ਤੇਰੇ ਵਰਗਾ ਹਤਿਆਰਾ (ਇਸ) ਅਸਾਰ ਸੰਸਾਰ ਵਿਚ ਦੂਸਰਾ ਕਿੱਥੇ ਹੈ ? ਪਾਤਸ਼ਾਹਤ ਵਾਸਤੇ ਤੂੰ ਭਰਾ ਦਾ ਖ਼ੂਨ ਕੀਤਿਆ ਤੇ ਫੇਰ ਕਹਿੰਦਾ ਹੈਂ ਕਿ ਸਾਨੂੰ ਬਾਦਸ਼ਾਹੀ ਐਸ਼ ਕਿੱਥੇ ?'

ਅਵਿਨੀ ਕਲਮਲੀ[1]। ਫਰਰੇ ਛੁਟੇ ਨਿਸ਼ਾਨ ਹਜ਼ਾਰੋਂ। ਜਹਿਂ ਕਹਿਂ ਦੁੰਦਭਿ ਅਨਿਕ ਧੁੰਕਾਰੇ ॥੧੧॥ ਆਸੂਦੈ[2] ਲਸ਼ਕਰ ਜਿਸ ਕੇਰਾ। ਚਲਤਿ ਕੁਲਾਹਲ ਉਠੈ ਘਨੇਰਾ॥ ਭੂਖਨ ਜਟਿਤਿ ਸੁਭਟ ਝਮਕੇਤੇ। ਰੰਗ ਰੰਗ ਕੇ ਬਸਤ੍ਰ ਸੁਭੇਤੇ ॥ ੧੨ ॥ ਤ੍ਰਾਸ ਪਾਇ ਰਿਪੁ ਰਹ੍ਯੋ ਨ ਕੋਈ। ਨੌਰੰਗ ਕੇ ਅਨੁਸਾਰੇ ਹੋਈ। ਕ੍ਰਮ ਕ੍ਰਮ ਪੰਥ ਉਲੰਘਨਿ ਕਰ੍ਯੋ। ਪਹੁੰਚ੍ਯੋ ਜੈਪੁਰਿ ਨਗਰ ਨਿਹਰ੍ਯੋ ॥ ੧੩ ॥ ਥਾਨ ਥਾਨ ਜਹਿਂ ਠਾਕੁਰ ਦ੍ਵਾਰੇ। ਜਿਨ ਮਹਿਂ ਪ੍ਰਿਤਮਾ ਸ਼ੋਭਤਿ ਸਾਰੇ। ਰੰਗ ਰੰਗ ਕੀ ਬਨੀ ਪਤਾਕਾ[3]। ਸਭਿ ਮੰਦਿਰ ਪਰ ਠਟ ਸੁਠ ਜਾਂਕਾ[4] ॥ ੧੪ ॥ ਸਹੁ ਸੰਖਨਿ ਕੇ ਸ਼ਬਦ ਉਠੰਤੇ। ਗਾਇ ਬਿਸ਼ਨਪਦ ਹਰਖ ਕਰੰਤੇ। ਪੁਰੀ ਨਿਕਟਿ ਹੁਇ ਡੇਰਾ ਕੀਨਸਿ। ਪਿਖਿ ਸਮਾਜ ਕੋ ਤਿਸ ਮਨ ਭੀਨਸਿ ॥੧੫॥ 'ਬੁਤ ਕੋ ਪੂਜਤਿ ਹਿੰਦੁ ਅਜਾਨਾ। ਦਿਖੀਅਤਿ ਦੇਵ ਸਕਲ ਹੀ ਥਾਨਾ। ਕਰਾ ਬਾਲਕ ਸਮ ਬਾਲਕ ਮਹਾਂ[5]। ਖੇਲ ਸਕੇਲਤਿ ਜਨੋਂ ਜਹਿਂ ਕਹਾਂ ॥ ੧੬ ॥ ਸੁਭ ਆਇ ਕੋ ਜਾਨਹੈਂ ਸਭਿ ਹੂੰ। ਕਾਫਰ ਸੰਖ ਬਜਾਵਤਿ ਅਬਿਹੂੰ। ਗਮਨਹੁ ਬਹੁਤ ਮਿਹਨਤੀ ਲੇਹੁ। ਲੋਹ ਦੇਹ ਭੰਗਨਿ ਕਰਿ ਦੇਹੁ' ॥ ੧੭ ॥ ਦੁਸ਼ਟ ਹੁਕਮ ਤੇ ਹ੍ਵੈ ਸਮੁਦਾਇ। ਗਮਨੇ ਤੁਰਤ ਲੋਹ ਘਨ[6] ਲਜਾਇ। ਲਗੇ ਬਿਦਾਰਨਿ ਮੰਦਰ ਭਾਰੇ। ਜੋ ਬੋਲੈ ਗਹਿ ਤਿਸ ਕੋ ਮਾਰੇਂ ॥੧੮॥ ਦਾਦ ਪੁਕਾਰ ਕਰਹਿ ਜੋ ਕੋਊ। ਗਹਿ ਲੀਜਤਿ ਕੈਦਹਿ ਕਰਿ ਸੋਊ। ਦੇਖਿ ਦੇਖਿ ਭਖਿ ਚਲੇ ਪਲਾਈ। ਨਿਜ ਜੀਵਨਿ ਤੇ ਮਨ ਸਿਕਾਈ ॥ ੧੯ ॥ ਲਗੇ ਬਿਦਾਰਨਿ ਮੰਦਿਰ ਸਾਰੇ। ਕੇਤਿਕ ਨ੍ਰਿਪ ਢਿਗ ਜਾਇ ਪੁਕਾਰੇ। 'ਨੌਰੰਗ ਬਾਦੀ ਆਨਿ ਪਰ੍ਯੋ ਹੈ।ਮਹਾਂ ਉਪੱਦ੍ਰਵ ਨਗਰ ਕਰ੍ਯੋ ਹੈ ॥ ੨੦ ॥ ਢਾਹਨਿ ਲਾਗਸਿ ਠਾਕੁਰ ਦ੍ਵਾਰੇ। ਗਹਿ ਪ੍ਰਤਿਮਾ ਕੇ ਅੰਗ ਬਿਦਾਰੇ। ਤੁਰਕ ਬਨਾਵਨਿ ਚਾਹਤਿ ਸਾਰੇ। ਜੋ ਬੋਲਤਿ ਗਹਿ ਕੈਦ ਕਿ ਮਾਰੇ' ॥੨੧॥ ਸੁਨੀ ਬਾਤ ਜੈ ਸਿੰਘ ਸਵਾਈ। ਭਾ ਦਿਲਗੀਰ ਬਧੀ ਦਿਲਗਾਈ। ਅਪਰ ਉਪਾਇ ਨ ਕੋਈ ਜਾਨਾ। ਮਿਲਿਬੇ ਕੋ ਮਤ ਨਿਜ ਠਹਿਰਾਨਾ ॥ ੨੨ ॥ ਸਭਿ ਸਚਿਵਨਿ ਸੰ ਮੰਤ੍ਰ ਪਕਾਯੋ। 'ਮਿਲਿਬੇ ਬਿਨਾ ਨ ਕਛੁ ਬਨਿਆਯੋ'।ਨਿਕਸ੍ਯੋ ਲੇ ਮਾਨਵ ਪਰਧਾਨ।ਬਹੁਤ ਉਪਾਇਨ ਲੀਨਸਿ ਪਾਨ ॥ ੨੩ ॥ ਮੁਕਤਾ ਹੀਰਨਿ ਕੇ ਸਮੁਦਾਇ।

---

[1]ਧਰਤੀ ਕੰਬੀ। [2]ਸੁਖੀ, ਤਿਆਰ ਬਰਤਿਆਰ। [3]ਝੰਡੀਆਂ। [4]ਜਿਨ੍ਹਾਂ ਦਾ ਸੁੰਦਰ ਬਣਾਉ। [5]ਖੀ ਬਾਲਕਾਂ ਵਾਂਗ ਮਹਾਂ ਅਗਿਆਤ। [6]ਲੋਹੇ ਦੇ ਵਦਾਣ।

ਲਈ ਧਰਤ ਮਹਾਂ ਉਜਰਾਇ।ਦੇ ਮਨਾਂ ਕੋ ਹਨ ਕੇ ਨੈਦਾਸ਼ ਲਰ ਦਾਰ ਫੂਲਤੇ ਮੈਦਾ[1]॥੨੪॥ਕਰੈ ਫ਼ਤੇਗ ਇਕਾਰਾਸ਼ ਤਰਾਗ। ਜਾਹੂਨਦ[2] ਕੇ ਜ਼ੀਨ ਉਦਾਰ। ਚਪਲ ਚਲਾਕ ਚਤੁਰ ਰੁਚਿ ਚਾਰੂ। ਚਮਕਤਿ ਚਲਤਿ ਚੌਂਪ ਬਰਿਆਰੂ[3] ॥ ੨੫ ॥ ਪਸ਼ਮੀਨ ਸਾਹੂ ਮੋਲੇ ਲਏ। ਭਯੋ ਤਯਾਰ ਦ੍ਵਾਰੇ ਨਿਕਸਏ।ਹਾਥ ਜੋਰਿ ਹੁਇ ਦੀਨ ਬਿਸਾਲਾ।ਨਮੋ ਕਰਤਿ ਦਰਹਿੰ ਤਿ ਚਾਲਾ ॥ ੨੬ ॥ ਸਨਮੁਖ ਗਯੋ ਸਮੀਪ ਖਰੋਵਾ। ਬਿਨਤੀ ਠਾਨਿ ਅਧੀਨੈ ਹੋਵਾ। 'ਤੁਮ ਏਤੀ ਕਸੇਂ ਏਚਲ ਕਰੀ? । ਕਾਰਜ ਅਲਪ ਹੁਤੋ ਇਮ ਪੁਰੀ ॥ ੨੭ ॥ ਆਪ ਜਿ ਲਿਖਿ ਭੇਜਤਿ ਪਰਵਾਨਾ। ਮੈਂ ਚਾਕਰ ਤੁਮਰੋ ਇਤ ਥਾਨਾ। ਸਭਿ ਕਾਰਜ ਕਰਿ ਦੇਤਿ ਸੁਖਾਰੇ।ਦੇਤਿ ਢਹਾਇ ਜਿ ਠਾਕੁਰ ਦ੍ਵਾਰੇ ॥੨੮॥ਜਿਸ ਪ੍ਰਕਾਰ ਤੁਮਰੇ ਮਨ ਹੋਈ। ਸੋ ਮੈਂ ਕਰਹਿ ਨ ਮਿਟਿ ਹੈ ਕੋਈ'। ਪਿਖਿ ਕਰਿ ਨੈਨਨਿ ਸੁਨਿ ਕਰਿ ਬਾਤ।ਬੋਲਯੋ ਮੂਢ ਮਹਾਂ ਦੁਖ ਦਾਤ॥੨੯॥ 'ਇਸ ਕਾਰਜ ਮਹਿਂ ਤੁਮਰੋ ਜ਼ਿਕਰ। ਕਛੁ ਨਹੀਂ ਕੀਜੈ ਤੁਮ ਫ਼ਿਕਰ। ਸਦਨ ਆਪਨੇ ਬੈਠੇ ਰਹਹੁ।ਬਿਨ ਹਮਰੋ ਮਹਜ਼ੀ ਕਿਮ ਕਹਹੁ ॥੩੦॥ ਜੋ ਜਗ ਮਹਿਂ ਚਲਿ ਰਹੀ ਕੁਚਾਲੀ। ਮੇਟਹੁਂ ਮੈਂ ਹਿੰਦੂ ਦੈਤ ਬਿਸਾਲੀ। ਦਰਬ ਲੋਨਿ ਕਹੁ ਦੰਭ ਕਮਾਵੈਂ। ਤਹਿਂ ਦੋਨਹੁਂ ਲੋਕਨਿ ਦੁਖ ਪਾਵੈਂ'॥੩੧॥ਇਮ ਸੁਨਿ ਕੈ ਨ੍ਰਿਪ ਨਿਜ ਘਰ ਆਇਵ।ਰਿਦੈ ਬਿਸੂਰਤਿ ਕਛੁ ਨ ਬਸਾਇਵ[4]। ਸਗਰੀ ਭੇਟ ਦਈ ਤੁਰਕੇਸ਼। ਬੈਠਿ ਰਹਯੋ ਲਖਿ ਬਲੀ ਵਿਸ਼ੇਸ਼ ॥ ੩੨ । ਭਿੱਪ ਬਿਰਾਗਨਿ ਕੋ ਕਹਿ ਐਸੇ। 'ਇਹ ਸੰਗ ਮੇਰੋ ਬਲ ਨਹਿਂ ਕੈਸੇ। ਜਿਮ ਠਾਕੁਰ ਕੀ ਮਰਜ਼ੀ ਅਹੈ। ਹੋਇ ਸੁ ਸਾਚੁ ਮਿਟਨਿ ਕਿਮ ਲਹੈ॥੩੩॥ ਸੁਨਿ ਕੈ ਪੂਜਕ ਠਾਕੁਰ ਕੇਰ। ਮਹਾਂ ਅਨੀਤਿ ਬਿਬਸ ਕਹੁ ਹੇਰਿ। ਲੈ ਲੈ ਪ੍ਰਤਿਮਾ ਗਏ ਪਲਾਈ। ਘਰ ਅੰਤਰ ਘਰ ਦੁਰੇ ਸੁ ਜਾਈ ॥੩੪॥ ਕੇਤਿਕ ਦੌਰਤਿ ਗਹਿ ਗਹਿ ਲੀਨੇ।ਸਹਿਤ ਸਮਾਜਨਿ ਪ੍ਰਤਿਮਾ ਛੀਨੇ[5]। ਅੰਗ ਭੰਗ ਘਨ ਸੰਗ[6] ਕਰਾਏ। ਖੰਡ ਖੰਡ ਕਰਿ ਅਵਨਿ ਗਿਰਾਏ ॥੩੫॥ ਪੂਜਨਿ ਕੇ ਬਾਸਨ ਸਭਿ ਲੀਏ। ਮੰਦਿਰ ਬਡੇ ਬਿਦਾਰਨਿ ਕੀਏ। ਸਗਲ ਪਤਾਕਾ ਦਈ ਗਿਰਾਇ। ਪੂਜਕ ਜਿਤ ਕਿਤ ਅਤਿ ਬਿਕੁਲਾਇ ॥ ੩੬ ॥ ਤਿਨ ਸੋਂ ਕਹੈ:-'ਸ਼ਰ੍ਹਾ ਮਹਿਂ ਆਵਹੁ। ਕਲਮਾ ਪਢਹੁ ਤੁਰਕ ਬਨਿ ਜਾਵਹੁ।ਬਡੀ

[1]ਖੁਸ਼ੀ ਨਾਲ। [2]ਨਿਨੇ। [3]ਜ਼ੋਰ ਨਾਲ। [4]ਕੁਛ ਵੱਸ ਨਾ ਚੱਲਿਆ। [5]ਸਾਮਾਨ ਸਣੇ ਮੂਰਤੀ ਖੋਹ ਲਈਆਂ। [6]ਹਥੌੜਿਆਂ ਨਾਲ।

ਮਸੀਤ ਦੇਹਿਂ ਬਨਵਾਇ। ਤਿਨ ਮਹਿਂ ਬੈਠਹੁ ਧਨ ਬਹੁ ਪਾਇ ॥ ੩੭ ॥
ਪਾਤਿਸ਼ਾਹਿ ਤੇ ਪਟੇ ਲਿਖਾਵਹੁ। ਗ੍ਰਾਮ ਜ਼ਮੀਨ ਲੇਹੁ ਹਰਖਾਵਹੁ। ਸੁਖ
ਪਾਵਹੁ ਇਸ ਲੋਕ ਮਝਾਰ। ਮਰਿ ਕਰਿ ਭਿਸਤ ਲਹੋ ਹਿਤ ਧਾਰਿ'॥੩੮॥
ਅਪਰ ਖਿਝਾਵਨਿ ਕੀ ਬਹੁ ਬਾਤ। ਕਹੈਂ ਮਲੇਛ ਕਸ਼ਟ ਉਪਜਾਤਿ। ਕੁਛ
ਬਸ ਚਲਹਿ ਨ ਉੱਤਰ ਦੇਹਿਂ। ਮਨ ਮਹਿਂ 'ਰਾਮ ਰਾਮ' ਕਹਿ ਲੇਹਿਂ ॥
੩੯ ॥ ਗ੍ਯਾਰਹ ਸੈ ਮੰਦਿਰ ਤਹਿਂ ਖਰਜੇ। ਤੁਰਕ ਬਿਦਾਰਨਿ ਸਭਿ ਕੋ
ਕਰਜੋ। ਦਿਏ ਉਜਾਰ 'ਨ ਪੁਨ ਕੋ ਕਰੈ। ਕਰੈ ਜੁ, ਦੰਡ ਹਮਾਰੋ ਭਰੈ'॥
੪੦॥ ਇਮ ਹਿੰਦੁਨਿ ਕੋ ਧਰਮ ਬਿਗਾਰਾ। ਜੈ ਪੁਰਿ ਮਹਿਂ ਭਾ ਹਾਹਾਕਾਰਾ।
ਤ੍ਰਾਸ ਕਰੈਂ ਘਰ ਬੈਠੇ ਰਹੈਂ। ਮਿਲਿ ਕਰਿ ਕਹੂੰ ਨ ਬਾਤੈਂ ਕਹੈਂ ॥ ੪੧ ॥
ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਜੈਪੁਰਿ ਔਰੰਗਾ' ਪ੍ਰਸੰਗ ਬਰਨਨ ਨਾਮ ਸਪਤ ਬਿੰਸਤੀ ਅੰਸੂ ॥ ੨੭ ॥

੨੮. [ਪ੍ਰਸ਼ਕਰ]।

ਦੋਹਰਾ ॥ ਗ੍ਯਾਰਹ ਸੈ ਮੰਦਿਰ ਮਹਦ ਜੈਪੁਰਿ ਤੇ ਢਹਿਵਾਇ। ਤ੍ਰਾਸ ਉਪਾ-
ਇਵ ਹਿੰਦ ਕੋ ਤੁਰਕ ਤੇਜ ਤਪਤਾਇ ॥ ੧ ॥ ਚੌਪਈ ॥ ਭਈ ਪ੍ਰਾਤਿ ਜਬਿ
ਸਭਾ ਲਗਾਈ। ਕਾਜ਼ੀ ਅਰੁ ਮੁੱਲਾਂ ਸਮੁਦਾਈ। ਜਿਦ ਕੈ ਬਾਦ ਕਰਤਿ
ਜੋ ਗਾਢੇ[1]। ਅਪਰ ਅਨਿਕ ਆਇ ਹੁਇ ਠਾਂਢੇ ॥੨॥ ਸਭਿਨਿ ਸੰਗ ਨੌਰੰਗ
ਨੇ ਕਹ੍ਯੋ। 'ਇਸ ਪੁਰਿ ਕੋ ਮੰਦਿਰ ਗਨ ਢਹ੍ਯੋ। ਆਗੈ ਨਹੀਂ ਬਨਾਵੈ
ਕੋਈ। ਇਮ ਸਜ਼ਾਇ ਸਭਿਹਿਨਿ ਕਹੁ ਹੋਈ ॥ ੩ ॥ ਭਗਨਿ ਕਰੇ ਬ੍ਰਤ
ਮੰਦਿਰ ਗਿਰੇ। ਤ੍ਰਾਸ ਬਿਲੰਦ ਰਿਦੈ ਮਹਿਂ ਧਰੇ। ਅਪਨਿ ਧਰਮ ਤੇ ਧੀਰਜ
ਛੂਟੇ। ਕਰਹਿਂ ਬਿਲੋਕਨਿ ਇਸ਼ਟ ਜਿ ਟੂਟੇ ॥੪ ॥ ਅਬਿ ਹਿੰਦਵਾਇਨਿ ਕੋ
ਜਹਿਂ ਜ਼ੋਰ। ਚਲਿ ਹੈਂ ਤਹਾਂ ਬਤਾਵਹੁ ਠੌਰ। ਜਹਿਂ ਇਕ ਥਲ ਸਜ਼ਾਇ
ਕਹੁ ਦੈਬੋ[2]। ਉੱਤਮ ਅਪਨੋ ਮਤੋ ਦਿਖੈਬੋ[3] ॥੫॥ ਬਾਨ ਹਜ਼ਾਰ ਮੂਠਨਹਿਂ[4]
ਅਰੁ ਹੋਰੇ। ਉਪਜਹਿ ਸਭਿ ਮੈਂ ਤ੍ਰਾਸ ਬਡੇਰੇ। ਆਵਹਿਂ ਸ਼ਰ੍ਹਾ ਬਿਖੈ ਬਿਨ
ਕਹੇ। ਉੱਤਮਤਾ ਤੁਰਕਾਨ ਕੀ ਲਹੇ' ॥੬॥ ਇਮ ਸੁਨਿ ਸ਼ਰ੍ਹਾ ਬੀਚ ਜਿਵ
ਜੋਈ। ਹਰਖ ਬਧਾਵਤਿ ਬੋਲੇ ਤੇਈ। ਸਨਮਾਨਤਿ ਨੌਰੰਗ ਕੋ ਕਹ੍ਯ।
'ਕਰਤਿ ਕਾਜ ਬਾਂਛਤਿ ਕੋ ਲਹ੍ਯੋ[5] ॥੭॥ਹਜ਼ਰਤ ਸੁਨਹੁ ਬਤਾਵਹਿਂ ਸੋਊ।

[1]ਜ਼ਿਦ ਕਰਕੇ ਜੋ ਭਾਰੀ ਝਗੜਾ ਕਰਦੇ ਹਨ। [2]ਜਿੱਥੇ ਇਕ (ਮੁਖੀ) ਸਥਾਨ (ਠੇਰੇ ਤੂ ਮੈਂ) ਸਜ਼ਾ ਦੇਵਾਂ। [3]ਦਿਖਾਵਾਂ। [4]ਹਜ਼ਾਰਾਂ ਬਾਣਾਂ ਵਿਚ ਮੂਠਨ। [5]ਭਾਵ ਅਸਾਂ ਇਹ ਜਾਣਿਆਂ ਹੈ ਕਿ ਜੋ ਸਾਡੇ ਚਿਤ ਵਿਚ ਹੁੰਦੀ ਹੈ ਤੁਸੀਂ ਵੀ ਓਹੋ ਕਰਦੇ ਹੋ।

ਕਰਹਿਂ ਏਕ ਸੋ,ਛਰ ਬਹੁ ਹੋਊ¹। ਜਸ ਤੀਰਥ ਮਥੁਰਾ ਮੁਖਿ ਮਾਨਾ। ਤਸ
ਪੁਸਕਰ ਹੈ ਨਿਕਟਿ ਸਥਾਨਾ ॥ ੮ ॥ ਲਾਖਹੁਂ ਲੋਕ ਕਰਹਿਂ ਇਸ਼ਨਾਨ।
ਨਾਨਾ ਬਿਧਿ ਕੇ ਦੇ ਬਹੁ ਦਾਨ। ਦੂਰ ਦੂਰ ਤੇ ਹਿੰਦੂ ਆਵੈਂ। ਬੁਤ ਪੂਜਹਿਂ
ਅਰ ਦਰਬ ਚਢਾਵੈਂ ॥੯॥ ਸੋ ਸਥਾਨ ਜੇ ਹੋਇ ਹਮਾਰੇ। ਬਨੈਂ ਤੁਰਕ ਜੇ
ਕਹੈਂ ਹਜ਼ਾਰੇ²। ਤਹਿਂ ਭੀ ਮੰਦਿਰ ਊਚੇ ਖਰੇ। ਸੁੰਦਰ ਬ੍ਰਿੰਦ ਹਿੰਦੁਵਨਿ
ਕਰੇ ॥ ੧੦ ॥ ਸਹਿਤ ਬੁਤਨਿ ਕੋ ਭੰਗ ਕਰੀਜੈ। ਪੂਜਕ ਗਨ ਕੌ ਤ੍ਰਾਸ
ਦਿਖੀਜੈ'। ਸੁਨਿ ਨੌਰੰਗ ਕਹਿ 'ਕਰਹੁ ਤਯਾਰੀ। ਸਾਜਿ ਹਕਾਰਹੁ ਸਭਿ
ਅਸਵਾਰੀ' ॥ ੧੧॥ ਬਜੇ ਸੰਖਰੇ ਦੁੰਦਭਿ ਤਬੈ। ਬਾਦਿਤ ਅਪਰ ਬਜਾਏ
ਤਬੈ। ਗਜ ਬਾਜੀ ਸ਼ਿੰਗਾਰਨਿ ਕਰੇ। ਚਢੇ ਅਰੂਢਿ ਪਯਾਨੋ ਕਰੇ ॥ ੧੨॥
ਪਹੁੰਚਨੇ ਪੁਸ਼ਕਰ ਤਟ ਤਤਕਾਲਾ। ਜਾਇ ਤਹਾਂ ਡੇਰਾ ਨਿਜ ਘਾਲਾ।
ਤੀਰਥ ਰੁਚਿਰ ਬਿਲੋਕਨਿ ਕਰਨੋ।ਨਿਕਟਿ ਨਿਕਟਿ ਮੰਦਿਰ ਗਨ ਖਰਨੋ॥
੧੩ ॥ ਪ੍ਰਤਿਮਾ ਸਭਿ ਕੇ ਅੰਤਰ ਸੋਹੈਂ। ਭੂਖਨ ਬਸਨ ਧਰੇ ਜਨ ਮੋਹੈਂ।
ਗਾਇਂ ਬਿਸ਼ਨਪਦ ਭੋਗ ਲਗਾਵਹਿਂ। ਕਰਹਿਂ ਆਰਤੀ ਨਾਦ ਬਜਾਵਹਿਂ ॥
੧੪ ॥ ਲਖਨੋ ਦੁਸ਼ਟ ਕੋ ਆਯੋ ਡੇਰਾ। ਦੂਰੇ ਪਲਾਏ ਤ੍ਰਾਸ ਬਡੇਰਾ। ਲਘੁ
ਲਘੁ ਪ੍ਰਤਿਮਾ ਲਈ ਉਠਾਇ। ਪੁਨਹਿ ਤੁਰਕ ਨੇ ਦਏ ਹਟਾਇ ॥ ੧੫॥
ਏਕ ਜਾਮਨੀ ਤਹਾਂ ਬਿਤਾਈ। ਉਠਿਓ ਪ੍ਰਾਤਿ ਦੁਸ਼ਟ ਦੁਖਦਾਈ। ਫਿਰਨੋ
ਚੁਫੇਰੇ ਹੇਰੇ ਮੰਦਿਰ।ਪ੍ਰਤਿਮਾ ਜੁਗਤਿ ਬਿਰਾਜੇ ਸੁੰਦਰ॥੧੬॥ਇਕ ਠਾਕੁਰ
ਕੋ ਮੰਦਿਰ ਊਚੋ। ਅਪਰ ਨ ਸਮਸਰ ਜਾਸ ਪਹੂਚੋ। ਸ੍ਰੀ ਬਰਾਹ ਕੀ
ਪ੍ਰਤਿਮਾ ਤਹਾਂ।ਲੋਕ ਸਕਲ ਤਿਸ ਮਾਨਹਿਂ ਮਹਾਂ ॥੧੭॥ਬਡ ਊਚੋ ਮੰਦਿਰ
ਤਿਸ ਕੇਰਾ। ਗਜ ਪੰਚਾਸੀ ਮਿਣ ਕਰਿ ਹੇਰਾ। ਅਨਖਨੋ ਦੁਸ਼ਟ ਹੁਕਮ
ਕੋ ਦੀਨਸਿ। 'ਇਸਹਿ ਢਹਾਵਹੁ ਤੂਰਨ ਕੀਨਸਿ ॥ ੧੮॥ ਪੁਨ ਅਪਰਨਿ
ਕੋ ਦੇਹੁ ਢਹਾਇ। ਭਗਨਹੁ ਬੁਤ ਲੇ ਕਰਿ ਸਮੁਦਾਇ। ਬਨਹਿ ਤੁਰਕ ਜੋ
ਲੇਹੁ ਬਨਾਇ। ਦਿਹੁ ਕਲਮਾ ਤਤਕਾਲ ਪਢਾਇ' ॥ ੧੯ ॥ ਸੁਨਤਿ
ਹੁਕਮ ਕੋ ਲਗੇ ਬਿਦਾਰਨਿ। ਬੋਲਹਿ ਜੋ, ਕਿਛੁ ਕਰਹਿ ਪੁਕਾਰਨਿ। ਤਿਸ
ਗਹਿ ਲੇਹਿਂ ਮਾਰ ਬਹੁ ਕਰੈਂ। ਕਿਧੌਂ ਕੈਦ ਕਰਿ ਦਿਢ ਤਿਹ ਧਰੈਂ³ ॥ ੨੦

¹ਇਕ ਥਾਂ ਨਾਲ(ਜੋ ਸਲੂਕ)ਕਰੋਗੇ ਤਿਸ ਦਾ ਫਲ ਬਹੁਤੀ ਥਾਵੀਂ ਹੋਵੇਗਾ। ²ਕਹੇ ਤਾਂ ਹਜ਼ਾਰਾਂ ਹੀ ਤੁਰਕ ਬਣ ਜਾਣਗੇ।(ਅ) (ਉਪਦੇਸ਼)ਕਹਿਣ ਨਾਲ ਹਜ਼ਾਰਾਂ""। ³ਤਿਸ ਨੂੰ ਤਕੜਾ ਕਰਕੇ ਰੱਖਣ।

॥ ਸੁੰਦਰ ਮੰਦਿਰ ਪਾਥਰ ਕੇਰਾ। ਮਿਲਿ ਦੁਸ਼ਟਨਿ ਬਹੁ ਸ਼ੀਘ੍ਰ ਸੁ ਗੇਰਾ। ਜਥਾ ਲੁਹਾਰ ਘਰਹਿਂ ਥਰ ਆਏ[1]। ਤਥਾ ਪ੍ਰਹਾਰਹਿਂ ਸ਼ਬਦ ਉਠਾਏ॥੨੧ ॥ ਲੇ ਲੇ ਪਾਥਰ ਦੂਰ ਬਗਾਵੈਂ। ਤੁਰਕ ਬਿਲੋਕਤਿ ਹਰਖ ਉਪਾਵੈਂ। ਮੂਰਖ ਨਹਿਂ ਜਾਨਹਿ ਇਹ ਬਾਤ।–ਮੋਹੇ ਤੇਜ ਨਾਸ਼ ਹੁਇ ਜਾਤਿ–॥ ੨੨ ॥ ਅਪਰ ਅਲਪ ਜੇ ਠਾਕੁਰਦ੍ਵਾਰੇ। ਸਨੇ ਸਨੇ ਸਭਿ ਫੋਰਿ ਬਿਗਾਰੇ। ਪ੍ਰਤਿਮਾ ਕੇ ਕਰ ਪਗ ਭਗਨੰਤੇ। ਖੰਡ ਖੰਡ ਕਰਿ ਅਵਨਿ ਗਿਰੰਤੇ ॥ ੨੩ ॥ ਪੂਜਨ ਸੌਜ ਖਸੋਟਨਿ ਕਰੈਂ। ਧਾਂ ਤੇ ਬਹੁਤ ਛਪਾਇ ਸੁ ਧਰੈਂ। ਬਸ ਨਹਿਂ ਚਲੈ ਬਿਮੂਰਤਿ ਐਸੇ। ਕਹੈਂ 'ਭਯੋ ਹਰਨਾਖਸ਼ ਜੈਸੇ' ॥ ੨੪ ॥ ਹਿੰਦੂ ਸਗਰੇ ਭਏ ਦੁਖਾਰੇ। ਤਪ ਮਲੇਛ ਤਪਿਬੇ ਤੇ ਹਾਰੇ[2]। ਜਿਨ ਤੇ ਬਨਹਿ ਉਪਾਇ ਨ ਕੋਊ। ਸਾਮ ਦਾਮ ਭੇਦਾਦਿਕ ਜੋਊ ॥ ੨੫ ॥ ਤੀਰ ਤੀਰ ਤੀਰਥ ਕੇ ਖਰੇ। ਸਕਲ ਬਿਦਾਰੇ ਬਲ ਸਮ ਕਰੇ। ਮਨ ਭਾਵਤ ਨੌਰੰਗ ਕਰਿਵਾਇ। ਬੈਠਯੋ ਦੇਖੈ ਤਰਕ ਉਠਾਇ ॥ ੨੬ ॥ 'ਮੰਦਿਰ ਪ੍ਰਤਿਮਾ ਸਗਲ ਬਿਗਾਰੀ ਇਹ ਤੀਰਥ ਜਿਸ ਮਹਿਂ ਬਡਭਾਰੀ[3]। ਇਸਹਿ ਬਿਗਾਰੇ ਕਾਰਜ ਸਰੈ। ਬਹੁਰ ਕਬਹੁਂ ਨਹਿਂ ਕੋ ਕਿਮ ਕਰੈ ॥ ੨੭ ॥ ਮਥੁਰਾ ਪੁਰਿ ਮਹਿਂ ਸਰਿਤਾ ਭਾਰੀ। ਸੋ ਕਿਸਹੂੰ ਤੇ ਜਾਇ ਨ ਟਾਰੀ। ਰਾਤਿ ਦਿਵਸ ਜਹਿ ਜਲ ਸਮੁਦਾਇ।ਨਿਤ ਨਵੀਨ ਆਵਤਿ ਉਮਡਾਇ॥੨੮॥ਸੋ ਤੌ ਆਦਿ ਨ ਮਿਟ ਹੈ ਬਾਰੀ। ਹਾਰ ਪਰਹਿ ਕਰਹਿ ਜੁ ਉਪਚਾਰੀ। ਇਹ ਤਲਾਉ ਮੈਂ ਜਲ ਗੰਭੀਰ। ਮ੍ਰਿਤਕਾ ਡਾਰਿ ਸੁਕਾਵੈਂ ਨੀਰ ॥ ੨੯ ॥ ਪੁਨ ਹਿੰਦੁਨਿ ਬਲ ਹੋਇ ਬਿਨਾਸ। ਕਰਿ ਨਹਿਂ ਸਕਹਿ ਇਸਹਿ ਪਰਕਾਸ਼'। ਸੁਨਿਕੈ ਬਾਕ ਸਭਾਸਦ ਸਾਰੇ। ਸਤਿਕਾਰਤਿ ਕਰ ਜੋਰਿ ਉਚਾਰੇ ॥ ੩੦ ॥ 'ਜੋ ਅਭਿਲਾਖਾ ਹੋਇ ਤੁਮਾਰੀ। ਪੂਰਵਹੁ ਸਗਲੀ ਬਿਨਾ ਅਵਾਰੀ। ਜੋ ਜਮਨਾ ਕਉ ਚਹਿਤ ਹਟਾਈ। ਸੋਪਿ ਲੋਭ ਕਰਿ ਰਚਹਿ ਉਪਾਈ ॥ ੩੧ ॥ ਅਰੁ ਇਹ ਤਾਲ ਅਲਪ ਹੈ ਬਾਤ। ਕਰਹੁ ਪੁਰਾਵਨਿ ਅਬਿ ਬਿੱਖਯਾਤ। ਰਾਵਰਿ ਹੁਕਮ ਦੇਨ ਕੀ ਦੇਰੀ। ਪੂਰਨ ਹੋਇ, ਆਪ ਲਿਹੁ ਹੇਰੀ ॥੩੨॥ ਇਸ ਕੇ ਪੂਰਨ ਬਿਨਾ ਕਰਾਏ। ਹੋਵਹਿ ਪੁਨ ਮੰਦਰ ਸਮੁਦਾਏ। ਬਡੋ ਹਿੰਦੁਆਨ ਕੋ ਇਹ ਥੰਭਾ। ਹੇਰਿ ਹੇਰਿ ਜਲ ਮਾਨਿ ਅਚੰਭਾ[4] ॥੩੩॥ ਜੁ ਕਿਛੁ ਮਨੋਰਥ ਰਾਵਰ ਕੇਰਾ।

[1]ਬਲੋ ਨਾਲ। [2]ਮਲੇਛ ਦੇ ਤਪ ਤਪਣੇ ਤੋਂ (ਹਿੰਦੂ) ਹਾਰ ਗਏ। [3]ਬਹੁਤਾ ਜਲ ਹੈ। [4]ਜਲ (ਦੀ ਡੂੰਘਿਆਈ ਨੂੰ) ਦੇਖ ਦੇਖ ਕੇ ਮੰਨਦੇ ਹਨ ਅਚੰਭਾ।

ਸੋ ਖੁਦਾਇ ਕੁ ਰਾਹ ਬਿਨ ਦੇਰਾ[1]। ਇਮ ਨੁਰੰਗ ਸੁਨਿ ਹਰਖ ਉਪਾਵੇ। 'ਡਾਰਹੁ ਮ੍ਰਿਤਕਾ' ਹੁਕਮ ਅਲਾਵੇ ॥੩੪॥ 'ਇਸ ਬਿਨ ਪੂਰੇ ਮੈਂ ਨਹਿਂ ਜਾਨਾ। ਨਿਜ ਹਜ਼ੂਰ ਹੇਰੌਂ ਇਸਥਾਨਾ॥ ਬਹੁਤ ਮਿਹਨਤੀ ਦੇਹੁ ਲਗਾਇ। ਅਧਿਕ ਮਜੂਰੀ ਤਿਨਹਿ ਦਿਵਾਇ॥੩੫॥ ਮ੍ਰਿਤਕਾ ਤੇ ਜਬਿ ਹ੍ਵੈ ਹੈ ਪੂਰਨ। ਬਹੁ ਮਾਨਵ ਤੇ ਥਲ ਸਮ ਤੂਰਨ। ਅਪਨੋ ਡੇਰਾ ਬੀਚ ਲਗਾਇ। ਏਕ ਨਿਸਾ ਬਸਿ ਕੈ ਇਸ ਥਾਂਇ ॥੩੬॥ ਪੁਨ ਮੈਂ ਅਪਰ ਥਾਨ ਚਲਿ ਜੈ ਹੌਂ। ਥ੍ਰਿਤ ਤੀਰਥ ਸਗਰੇ ਮਿਟਵੈ ਹੌਂ। ਸਭ ਜਗ ਕਰੌਂ ਏਕ ਤੁਰਕਾਨਾ। ਧਰਮ ਹਿੰਦਵਾਨ ਕਰੌਂ ਸਭਿ ਹਾਨਾ' ॥੩੭॥ ਇਮ ਕਹਿ ਨੌਰੰਗ ਸਭਿ ਸੌਂ ਥਾਨਿ*। ਕਰੀ ਤਗੀਦ ਸ਼ੀਘ੍ਰਤਾਵਾਨ[2]। 'ਅਪਨ ਅਪਨੇ ਲਾਇ ਮਜੂਰ। ਨਿਜ ਨਿਜ ਦਿਸ਼ਿ ਤੇ ਕੀਜਹਿ ਪੂਰ'॥੩੮॥ ਇਮ ਸੁਨਿ ਕੈ ਨਰ ਸਭਿਨਿ ਬੁਲਾਏ। ਦੇਦੇ ਦਰਬ ਕਾਰ ਤਿਸ ਲਾਏ। ਪਰਹਿ[3] ਟੋਕਰੀ, ਪੂਰਨ ਕਰਹਿਂ। ਇਤ ਉਤ ਕਰਤਿ ਸ਼ੀਘ੍ਰਤਾ ਫਿਰਹਿਂ ॥੩੯॥ ਹੁਕਮ ਸ਼ਾਹ ਕ 'ਕਰਨਿ ਸ਼ਿਤਾਬੀ। ਕਰਹੁ ਤਾਲ ਸਕਲੋ ਬਿਨ ਆਬੀ[4]'। ਨਿਜ ਨਿਜ ਦਿਸ਼ਿ ਸੂਬ ਹੁਇ ਖਰੇ। ਕਾਰ ਕਰਾਵਹਿਂ ਤੂਰਨ ਕਰੇ ॥੪੦॥ ਅਪਨਿ ਅਧਿਕਤਾ ਕੋ ਦਿਖਰਾਇ। ਚਹੈਂ ਪ੍ਰਸੰਨਤਾ ਸ਼ਾਹੁ ਉਪਾਇ। ਲਗੇ ਮਜੂਰ ਹਜ਼ਾਰਹੁੰ ਕਾਰ। ਕਰਤਿ ਸ਼ੀਘ੍ਰਤਾ ਮ੍ਰਿਤਕਾ ਡਾਰਿ ॥੪੧॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਪੁਸ਼ਕਰ ਪੂਰਬਕ' ਪ੍ਰਸੰਗ ਬਰਨਨੋ ਨਾਮ ਅਸ਼ਟ ਬਿੰਸਤੀ ਅੰਸੂ ॥੨੮॥

## ੨੯. [ਪੁਸ਼ਕਰ]।

ਦੋਹਰਾ ॥ ਪੁਸ਼ਕਰ ਕੇ ਪੂਰਨ ਬਿਖੇ ਸਭਿ ਮਿਲਿ ਕੀਨਿ ਉਪਾਇ। ਲਗੇ ਮਜੂਰ ਸਹੰਸ੍ਰ ਹੀ ਪੂਰਹਿ ਰੌਰ ਮਚਾਇ ॥੧॥ ਚੌਪਈ ॥ ਇਕ ਪਾਟੈਂ, ਇਕ ਮ੍ਰਿਤਕਾ ਆਨੈ। ਇਕ ਉਠਾਇ, ਇਕ ਸ਼ੀਘ੍ਰ ਪਧਾਨੈਂ। ਇਕ ਲੇ ਛਟੀ ਕਹਨਿ ਪਰ ਖਰੇ। ਇਕ ਧਨ ਦਾਹਿ ਕਹੈਂ ਲਿਹੁ ਭਰੇ॥੨॥ ਤੀਰਥ ਤੀਰ ਖਰੇ ਇਕ ਹੇਰੈਂ। ਸ਼ਾਹੁ ਸੁਨਾਇ ਸ਼ੀਘ੍ਰ ਇਕ ਪ੍ਰੇਰੈਂ। ਜਲ ਮਾਹਿ ਪਰੈ ਮ੍ਰਿਤਕਾ ਗਰੈ[5]। ਉਛਲਹਿ ਅਧਿਕ, ਫਨ[6] ਬਹੁ ਕਰੇ ॥੩॥ ਚਹੂੰ ਓਰ ਪੁਸ਼ਕਰ ਕੇ ਤੀਰ। ਲਾਖਹੁ ਲੋਕ ਬਿਲੋਕਤਿ ਤੀਰ। ਤ੍ਰਿਣ ਕਾਸ਼ਟ ਕੇ ਲਨਾਵਤ ਧਾਏ। ਪਾਇ ਪਾਇ ਪੂਰਤਿ ਸਮੁਦਾਏ ॥੪॥ ਪਰੈ ਮ੍ਰਿੱਤਕਾ ਲੇ ਹੁਇ ਜਾਇ ਤ੍ਰਿਣ ਕਾਸ਼ਟ ਕੋ ਆਨਹਿ ਪਾਇ[7]। ਮਹਾਂ ਕੁਲਾਹਲ ਭਯੋ ਨਗਨ ਮਾਹਿਂ।

---

[1]ਬਾਣੀ। [2]ਕਾਹਲੀ ਵਾਲੀ। [3](ਤਲਾ ਵਿਚ) ਪੈਂਦੀਆਂ ਹਨ। [4]ਪਾਣੀ ਬਿਨਾਂ। [5]ਗਲ ਜਾਂਦੀ ਹੈ। [6]ਝੱਗ। [7]ਲਿਆ ਪਾਉਂਦੇ ਹਨ। *ਪਾ:-ਥਾਨ।

ਜਿਤ ਕਿਤ ਪੂਰਹਿ, ਪੂਰ ਨ ਹ੍ਵੈ ਰਹਿ[1] ॥੫॥ ਲਾਖਹੁੰ ਦਰਬ ਖਰਚ ਕਰਿਵਾਇਵ। ਦੇਤਿ ਮਜੂਰੀ ਸਭਿਨਿ ਬੁਲਾਇਵ। ਸੁਨਿ ਸੁਨਿ ਗ੍ਰਾਮ ਨਗਰ ਮਹਿਂ ਸਾਰੇ।ਧਾਇ ਧਾਇ ਪਹੁਚਹਿਂ ਬਲਵਾਰੇ ॥੬॥ਅਧਿਕ ਮਜੂਰੀ ਪਾਵਨਿ ਕਰਿਹੀਂ। ਸ਼ਾਹਿ ਕੋਸ਼ ਤੇ ਦਰਬ ਨਿਕਰਿਹੀਂ। ਦਿਨ ਪ੍ਰਤਿ ਸੰਧ੍ਯਾ ਕਉ ਸਭਿ ਲੇਤਿ। ਬਹੁ ਨਰ ਬੈਠਹਿਂ ਗਿਨ ਗਿਨ ਦੇਤਿ ॥੭॥ ਕੇਤਿਕ ਦਿਵਸ ਬਿਤੀਤ ਗਏ ਹੈਂ। ਰਿਦੈ ਕੌਤੂਹਲ ਸਭਿਨਿ ਭਏ ਹੈਂ। ਅਨਿਕ ਉਪਾਵ ਕਰਤਿ ਹੀ ਹਾਰੇ। ਤ੍ਰਿਣ ਮ੍ਰਿਤਕਾ ਕਾਸ਼ਟ ਗਨ ਡਾਰੇ॥ ੮॥ ਕਹਾਂ ਪਰਹਿਂ ਖਪ ਜਾਹਿਂ ਕਿਥਾਈਂ।ਕਿਧੋਂ ਉਠਾਵਹਿ[2] ਕੋ ਲੇ ਜਾਈ।ਇਸ ਪ੍ਰਕਾਰ ਕਰਿ ਹੈਂ ਅਨੁਮਾਨੇ। ਖਰਚ ਸੰਬੂਹ ਦਰਬ ਕੋ ਜਾਨੇਂ ॥੯॥ ਤਊ ਕਰਤਿ ਹਠ ਮੂਢ ਕੁਪੱਤੇ। ਕਰਹਿਂ ਜਤਨ ਪੂਰੇ ਚਵਗੱਤੇ[3]। ਲਾਖਹੁੰ ਨਰ ਅਕੁਲਾਇ ਰਹੇ ਹੈਂ। 'ਭਰਹੁ ਭਰਹੁ' ਮੁਖ ਬਾਕ ਕਹੇ ਹੈਂ ॥੧੦॥ ਫਿਰਹਿਂ ਜਤਨ ਕਰਤੇ ਚਹੁੰ ਓਰ।ਆਵਹਿਂ ਜਾਹਿਂ ਉਠਾਵਹਿਂ ਸ਼ੋਰ।ਕਿਤਿਕ ਦਿਵਸ ਗੁਜ਼ਰੇ ਇਮ ਜਬੈ। ਇਕ ਦੁਇ ਥਲ ਊਚੇ ਦਿਖਿ ਤਬੈ ॥ ੧੧ ॥ ਹਰਖ ਭਰਯੋ ਨੌਰੰਗ ਉਰ ਮਾਂਹਿ। ਕਹ੍ਯੋ ਅਪਾਨ ਲੋਕਨਿ ਕੇ ਪਾਹਿ।'ਸ਼ਮਿਯਾਨੋ ਤੰਬੂ ਮਮ ਡੇਰਾ। ਦਿਹੁ ਲਗਾਇ ਨਹਿਂ ਕੀਜਹਿ ਦੇਰਾ॥ ੧੨॥ ਕਰੌਂ ਸੈਨ ਕੋ ਰੈਨ ਮਝਾਰ। ਪੁਰਵੋਂ ਪੈਜ ਅਪਨਿ ਇਸ ਬਾਰ[4]।ਬਹੁਰ ਕੂਚ ਕਰਿ ਹੈਂ ਹਮ ਕਾਲੀ। ਪੁਰਵਾਵਹੁ ਇਹੁ ਤਾਲ ਉਤਾਲੀ' ॥੧੩॥ ਸੁਨਿ ਫਰਾਸ਼[5] ਨੇ ਲਾਯਹੁ ਡੇਰਾ। ਜਰੀਦੋਜ਼[6] ਸੁਠ ਮਖਮਲ ਕੇਰਾ। ਸੁੰਦਰ ਲਗੀ ਕਨਾਤ ਬਨਾਤੀ। ਤਾਨਿ ਬਿਤਾਨ[7] ਰੰਗ ਬਹੁ ਭਾਂਤੀ॥ ੧੪ ॥ ਰੇਸ਼ਮ ਕੀ ਦੀਰਘ ਗਨ ਡੋਰੈਂ। ਗੰਦੇ ਜ਼ਰੀਦਾਰ ਚਹੁੰ ਓਰੈਂ। ਊਪਰ ਕੰਚਨ ਕਲਸ ਬਨਾਏ। ਚਮਤਕਾਰ ਚਹੁੰਦਿਸ਼ ਛਬਿ ਛਾਏ॥ ੧੫ ॥ ਚਾਰ ਘਟੀ ਜਬਿ ਦਿਵਸਿ ਲਹ੍ਯੋ ਹੈ। ਨੌਰੰਗ ਬਾਦੀ ਜਾਇ ਰਹ੍ਯੋ ਹੈ। ਅਪਰ ਸਮਾਜ ਸਮੀਪੀ ਕੇਰੇ। ਲੇ ਕਰਿ ਸਕਲ ਧਰੇ ਵਿਚ ਡੇਰੇ ॥੧੬॥ ਫਰਸ਼ ਅਨੇਕ ਰੀਤਿ ਕੇ ਕਰੇ। ਕੰਚਨ ਰਜਤ ਸੁ ਬਾਸਨ ਧਰੇ। ਭਈ ਸੰਝ ਖਾਨੇ ਕਹੁ ਖਾਇ। ਪਰ੍ਯੋ ਮੰਦਮਤਿ ਚੌਂਪ ਬਢਾਇ॥ ੧੭ ॥ ਸੁਖ ਸੋਂ ਸੁਪਤ੍ਯੋ ਨਿਸ ਕੋ ਪਾਇ।

---

[1] ਭਰਦੇ ਹਨ (ਤਲਾ) ਪਰ ਭਰਦਾ ਨਹੀਂ। [2] ਉਠਾਕੇ। [3] ਚੌਗੁਣੇ ਦੇ ਪੂਰੇ ਦੇਵੇ। [4] ਆਪਣਾ ਪ੍ਰਣ ਇਸ ਵਾਰੀ ਪੂਰਾ ਕਰ ਲਵਾਂ। [5] ਫਰਸ਼ ਕਰਨ ਵਾਲੇ ਨੇ। [6] ਜ਼ਰੀਦਾਰ। [7] ਚੰਦੋਆ।

ਗਾਢੋ ਅੰਧਕਾਰ ਜਗ ਛਾਇ। ਨਿਜ ਨਿਜ ਸਿਵਰ ਪਰੇ ਸਭਿ ਕੋਈ। ਹਿੰਦੂ ਮਿਲੇ ਭਜਹਿਂ ਪ੍ਰਭੁ ਸੋਈ ॥ ੧੮ ॥ ਅਰਧ ਜਾਮਨੀ ਜਬਹਿ ਬਿਤਾਈ। ਉਮਡਨੋ ਜਲ ਪਸਰਨੋ ਸਭਿ ਥਾਈਂ। ਏਕ ਬਾਰ ਹੀ ਬਾਰ[1] ਉਛਾਲਾ*। ਲੇਨਿ ਨ ਦੀਨਸਿ ਕਿਸਹਿ ਸੰਭਾਲਾ॥੧੯॥ਪੂਰਬ ਨੌਰੰਗ ਸੁਪਤਨੋ ਜਹਾਂ। ਪਸਰ ਗਯੋ[2] ਇਕਬਾਰਹਿ ਤਹਾਂ। ਗਿਲਮ ਗਲੀਚੇ ਫਰਸ਼ ਬਿਸਾਲਾ। ਸਭਿ ਪਰ ਜਲ ਪ੍ਰਵਾਹ ਤੇ ਚਾਲਾ ॥੨੦॥ਜਾਗਤਿ ਨਰ ਨੇ ਨੀਰ ਨਿਹਾਰਾ॥ ਸ਼ਾਹ ਸੰਗ ਧੁਨਿ ਊਚ ਪੁਕਾਰਾ। 'ਜਲ ਬਹੁ ਬਢਨੋ ਜਾਇ ਚਲਿ ਆਵਤਿ। ਕਰਹੁ ਸੰਭਾਲ ਉਠਹੁ ਉਤਲਾਵਤ' ॥ ੨੧ ॥ ਸੁਨਤੇ ਤੁਰਤ ਮਤੰਗ ਅਰੂਢਾ। ਭਾਗ ਚਲਨੋ ਬਿਹਬਲ ਮਤਿ ਮੂਢਾ। ਸਰਬ ਸਮਾਜ ਬੂਡ ਕਰਿ ਗਯੋ। ਨਹੀਂ ਸੰਭਾਰਨਿ ਕਿਨ ਹੂੰ ਕਿਯੋ ॥੨੨॥ ਧਰੇ ਤ੍ਰਾਸ ਕੋ ਭਾਗਤਿ ਬੀਬੀ[3]। ਨਹਿਂ ਸੁਧ ਰਹੀ ਬੰਧਿਬੇ ਨੀਬੀ[4]। ਦਾਸੀ ਖਾਸੀ[5] ਚਲੀ ਪਲਾਇ। ਅਨਿਕ ਮਸਾਲੈਂ ਲਈ ਜਰਾਇ ॥ ੨੩ ॥ ਬਿੰਦ ਮਤਾਬੀ ਆਗ ਲਗਾਈ।ਭਯੋ ਪ੍ਰਕਾਸ਼ ਦਿਵਸ ਕੀ ਨਜਾਈਂ। ਹੇਰਿ ਹੇਰਿ ਥਲ ਊਚੇ ਗਏ। ਨਿੰਮ੍ਰਿ ਸਥਲ ਪਰਪੂਲਤੇ ਭਏ[6] ॥ ੨੪ ॥ ਹਾਥੀ ਪਰ ਹੌਦਾ ਨਹਿਂ ਪਰੇ। ਬਹੇ ਜਾਹਿਂ ਕਿਨਹੂੰ ਨਹਿਂ ਧਰੇ। ਜ਼ੀਨ ਤੁਰੰਗਨਿ ਕੇ ਬਹਿ ਚਾਲੇ। ਸ਼ਸਤ੍ਰ ਬਸਤ੍ਰ ਕਿਨਹੂੰ ਨ ਸੰਭਾਲੇ ॥ ੨੫ ॥ ਕੂਕ ਪੁਕਾਰਤਿ ਮਾਚਨੋ ਰੌਰਾ। ਖਰੇ ਹੋਇਂ ਨਹਿ ਨਿਜ ਨਿਜ ਠੌਰਾ। ਪੁਸ਼ਕਰ ਤੀਰਥ ਰਿਸ ਬਹੁ ਕੀਨਸਿ। ਸਭਿ ਲਸ਼ਕਰ ਕਉ ਸੰਕਟ ਦੀਨਸਿ ॥ ੨੬ ॥ ਐਸੇ ਨੀਰ ਉਛਾਰਨੋ ਨਿਜ ਤੇ। ਬਯਾਕੁਲ ਭਏ ਤੁਰਕ ਗਨ ਭਜਤੇ। ਨਿੰਮ੍ਰਿ ਸਥਲ ਕੇ ਬੂਡੇ ਘਨੇ। ਸਹਿਤ ਸਮਾਜ ਨ ਨਿਕਸਨਿ ਬਨੇ ॥ ੨੭ ॥ ਅੰਨ ਲਵਨ ਮਿਸ਼ਟਾਨ ਮਹਾਨ। ਇੱਤ੍ਰਾਦਿਕ ਸੌਜਨਿ ਕਰਿ ਹਾਨਿ। ਕਹਿਂ ਲੌ ਗਨੌਂ ਸਮਾਜ ਬਿਸਾਲਾ। ਸ਼ਾਹੁ ਸੈਨ ਕੋ ਬਹਿ ਕਰਿ ਚਾਲਾ॥੨੮॥ਬਡ ਅਪਦਾ ਤੁਰਕਨਿ ਪਰ ਆਈ। ਪੁਸ਼ਕਰ ਨੇ ਕੀਨਸਿ ਬਿਕੁਲਾਈ। ਤੀਰਥ ਮਾਂਹਿ ਮਹਾਤਮ

---

[1]ਪਾਣੀ। [2](ਜਲ) ਪਸਰ ਗਿਆ। [3]ਭਾਵ ਬੇਗਮ। [4]ਨਾਲਾ ਤੰਬੂ ਦੀ [ਸੰਸ:, ਨੀਵਿ]। [5]ਖਾਸ ਦਾਸੀ।(ਅ) ਬਹੁਤੀਆਂ ਦਾਸੀਆਂ [ਫਾ: ਖਾਸੀ=ਬਹੁਤੀ] [6]'ਨੀਵੇਂ' ਥਾਂ ਸਾਰੇ ਭਰ ਗਏ (ਪਾਣੀ ਨਾਲ) [ਸੰਸ:, ਪਰਿਪੂਰ੍ਤ]। (ਅ) ਵੇਖਦੇ ਹਨ ਕਿ ਜੋ ਥਾਂ ਉੱਚੇ ਹੋ ਗਏ ਸਨ (ਮਿੱਟੀ ਪਾਉਣ ਨਾਲ) ਉਹ ਥਲ 'ਨੀਵੇਂ' ਪਿਛੇ ਚਿੱਕੜ ਹੋ ਗਏ ਹਨ [ਸੰਸ:, ਪੁਲਿਨ=ਉਹ ਚਿੱਕੜ ਵਾਲਾ ਥਾਂ ਜੋ ਨਦੀ ਦੇ ਕਿਨਾਰੇ ਨਵੇਂ ਪਾਣੀ ਪੈਣ, ਜਾ ਹੜ੍ਹ ਪਾਣੀ ਦੇ ਦੌੜ ਨਾਲ [illegible] ਜਿਹਾ ਹੋ ਜਾਂਦਾ ਹੈ]। *ਪਾ:-ਜਲ ਬਢਨੈ ਉਛਾਲਾ।

ਮਹਾਂ।ਮਹਾਂ ਪ੍ਰਤਾਪਵੰਤ ਅਘ ਦਹਾ॥ ੨੯ ॥ ਪੂਰਬ ਸਤਿਜੁਗ ਕੇਰ ਮਝਾਰ। ਕਮਲਾਸਨ ਸ਼ੁਭ ਰਚ੍ਯੋ ਉਦਾਰ। ਤੀਨ ਲੋਕ ਮਹਿਂ ਬਿਦਤ ਸੁਜਸੁ ਹੈ। ਜਿਹ ਸ਼ਨਾਨ ਤੇ ਕਲਮਲ ਨਸਿ ਹੈਂ ॥ ੩੦ ॥ ਤੁਰਕ ਅਵੱਗ੍ਯਾ ਕੀਨਸਿ ਭਾਰੀ। ਦਿਯੋ ਦੰਡ ਨਹਿਂ ਸਕ੍ਯੋ ਸਹਾਰੀ। ਬਹੁ ਬਿਹਾਲ ਲਸ਼ਕਰ ਕਉ ਹੇਰਾ। ਹਾਹਾਕਾਰ ਸੁਨ੍ਯੋ ਤਿਸਬੇਰਾ ॥ ੩੧ ॥–ਸਹਤ ਸਮਾਜ ਨਾਸ਼ ਕਹੁ ਪਾਵੈਂ।ਜਲ ਤੇ ਨਹੀਂ ਬਚਹਿਂ,ਕਿਤ ਜਾਵੈਂ–। ਇਮ ਨੌਰੰਗ ਚਿਤਵਤ ਚਿਤ ਮਾਂਹੀ।–ਕੋ ਉਪਚਾਰ ਬਨੈ ਅਬਿ ਨਾਂਹੀ ॥ ੩੨ ॥ ਦਿਵਸ ਨਹੀਂ, ਮੁਸ਼ਕਲ ਅਬਿ ਧਾਤੇ।ਸੁਧ ਨ ਸੰਭਾਰਿ ਸਕਹਿਂ ਨਰ ਜਾਤੇ।ਕਿਮ ਦਲ ਸੰਕਟ ਸਕਲ ਬਿਦਾਰਉਂ।ਕਿਤ ਮਜੂਰ ਲਾਵਉਂ¹ਜਲ ਟਾਰਉਂ ॥੩੩॥ ਕਿਤ ਤੇ ਉਛਰ੍ਯੋ ਪਸਰ੍ਯੋ ਜਾਈ। ਸੋ ਥਲ ਨਿਸ ਮਹਿਂ ਲਖ੍ਯੋ ਨ ਜਾਈ। ਅਪਰ ਉਪਾਇ ਨ ਹੁਇ ਇਸ ਕਾਲਾ–। ਖਰੋ ਤੁਰਕ ਪਤਿ ਚਿੰਤ ਬਿਸਾਲਾ ॥ ੩੪ ॥ ਲਖ੍ਯੋ ਮਹਾਤਮ ਤੀਰਥ ਕੇਰਾ।–ਜਲ ਉਛਾਲਿ ਡੋਬਤਿ ਮਮ ਡੇਰਾ। ਕਰਨੀ ਬਿਨੈ ਅਬਹਿ ਬਨਿ ਆਵੈ।ਹੁਇ ਪ੍ਰਸੰਨ ਦਲ ਮੋਰ ਬਚਾਵੈ ॥੩੫॥ ਅਕ਼ਲਮੰਤਵਾਨ ਮਹਾਨ ਸੁਜਾਨਾ–। ਭਯੋ ਦੀਨ ਜੋਰਤਿ ਜੁਗ ਪਾਨਾ। 'ਛਿਮਹੁ ਅਵੱਗ੍ਯਾ ਮੈਂ ਨਹਿਂ ਜਾਨ੍ਯੋ। ਮਹਾਂ ਸ਼ਕਤਿ ਕੇ ਸਹਤਿ ਪਛਾਨ੍ਯੋ ॥ ੩੬ ॥ ਸਭਿ ਤੀਰਥ ਮੈਂ ਤੁਵ ਬਡਿਆਈ। ਬਿਦਤ ਮਹਦ ਅਬਿ ਹੋਹਿ ਸਵਾਈ। ਜਿਤੋ ਬਿਗਾਰ ਆਨਿ ਮੈਂ ਕਰ੍ਯੋ।ਗਨ ਮੰਦਿਰ ਕੋ ਮੂਲ ਉਖਰ੍ਯੋ॥੩੭॥ਸੋ ਰਚਨਾ ਅਬਿ ਫੇਰ ਬਨਾਵਉਂ। ਮ੍ਰਿਤਕਾ ਗੇਰੀ ਸੋ ਕਢਿਵਾਵਉਂ। ਤਵ ਨਮਿਤ ਕਰਿ ਭੋਜਨ ਦੇਵੋਂ। ਜੀਵਤਿ ਰਹੌਂ ਸੁ ਤਾਵਦ ਸੇਵੋਂ' ॥੩੮॥ ਭਯੋ ਦੀਨ ਇੱਤ੍ਯਾਦਿਕ ਕਹਿ ਕਹਿ। ਗਜ ਤੇ ਉਤਰਿ ਨਮੋ ਕਿਯ ਮਹਿ ਮਹਿਂ²। ਪੁਨ ਪੁਸ਼ਕਰ ਜਲ ਥੋਰੋ ਕੀਨਸਿ। ਸਿਮਟ੍ਯੋ ਭਯੋ ਆਇ ਬਿਚ ਲੀਨਸਿ॥੩੯॥ ਹੜ੍ਹ ਕੋ ਜਲ ਸਮ ਉਤਰਿ ਗਯੋ ਹੈ। ਪੁਨ ਲਸ਼ਕਰ ਟਿਕ ਸਥਲ ਭਯੋ ਹੈ। ਭੀਗੇ ਗਹਿ ਗਹਿ ਬਸਤ੍ਰ ਨਿਚੋਰਤਿ।ਇਤ ਉਤ ਫਿਰ ਫਿਰ ਸ਼ਸਤ੍ਰਨਿ ਟੋਰਤਿ ॥ ੪੦ ॥ ਕਹੌਂ ਕਹਾਂ ਲਗਿ ਸੰਕਟ ਦਲ ਕੋ। ਟਿਕੇ ਸਕਲ ਪਿਖਿ ਨਿਜ ਨਿਜ ਥਲ ਕੋ। ਬਡੇ ਕਸ਼ਟ ਸੋਂ ਨਿਸਾ ਬਿਤਾਈ। ਜਾਗਤਿ ਹੀ ਪ੍ਰਭਾਤਿ ਹੁਇ ਆਈ॥੪੧ ॥ ਸਕਲ ਦਰੋਗ਼ੇ ਸ਼ਾਹੁ ਹਕਾਰੇ। ਤੂਰਨ ਤਿਨ ਪ੍ਰਤਿ ਹੁਕਮ ਉਚਾਰੇ। 'ਆਗੇ ਤੇ ਦਿਹੁ ਦੁਗਨਿ ਮਜੂਰੀ। ਨਿਕਸਾਵਹੁ

¹ਕਿਸ ਪਾਸੋਂ ਮਜੂਰ ਲਾਕੇ। ²ਧਰਤੀ ਤੇ।

ਮ੍ਰਿਤਕਾ ਕਰਿ ਦੂਰੀ ॥੪੨॥ ਮੰਦਿਰ ਬਿਸਦ ਬਿਲੰਦ ਬਿਦਾਰਨੋ। ਜਿਸ ਪ੍ਰਕਾਰ ਸੋਂ ਪ੍ਰਥਮ ਨਿਹਾਰਨੋ। ਉਸਰਾਵਹੁ ਤਸ ਬਿਧਿ ਕਰਿ ਤ੍ਯਾਰੀ। ਅਪਰ ਚਿਨਾਵਹੁ ਬਿਲਮ ਬਿਸਾਰੀ' ॥ ੪੩ ॥ ਇਮ ਕਹਿ ਤਹਿਂ ਕੇ ਬਿਪ੍ਰ ਬੁਲਾਏ। ਦਿਯੋ ਦਾਨ ਭੋਜਨ ਅਚਵਾਏ। ਕਾਰ ਕਾਰ ਪਰਕਰਿ ਨਰ ਖਰੇ¹। ਸੌਂਪਿ ਕਹ੍ਯੋ 'ਤੂਰਨ ਲਿਹੁ ਕਰੇ ॥੪੪॥ ਰਚਨਾ ਜੈਸੀ ਦਿਹੁ ਬਨਵਾਇ। ਬਿੰਦ ਮਜੂਰਨਿ ਅਬਿ ਲਗਵਾਇ। ਪੁਸ਼ਕਰ ਮੈਂ ਅਜ਼ਮਤ ਧੁਨਿ ਜਾਨਾ। ਇਸ ਮਹਿਂ ਨਹਿਂ ਪਖੰਡ ਕਛੁ ਛਾਨਾ²' ॥ ੪੫ ॥ ਇਮ ਕਹਿ ਸ਼ਾਹ ਕਰੀ ਅਸਵਾਰੀ। ਗਮਨ੍ਯੋ ਮਾਰਗ ਬਿਲਮ ਬਿਸਾਰੀ। ਜਹਿਂ ਅਜਮੇਰ ਸਮੀਪ ਸਥਾਨਾ। ਤਹਾਂ ਜਾਇ ਉਤਰ੍ਯੋ ਦਲ ਨਾਨਾ ॥ ੪੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਪੁਸ਼ਕਰ' ਪ੍ਰਸੰਗ ਬਰਨਨ ਨਾਮ ਉਨਤ੍ਰਿੰਸਤੀ ਅੰਸੂ ॥ ੨੯ ॥

## ੩੦. [ਅਜਮੇਰ]।

ਦੋਹਰਾ ॥ ਆਜ ਲਗੌਂ ਪੁਸ਼ਕਰ ਬਿਖੈ ਇਮ ਪ੍ਰਸੰਗ ਕੇ ਚਿੰਨ੍ਹ। ਪ੍ਰਗਟ ਮਹਾਤਮ ਜਗਤ ਮਹਿ ਕਰ੍ਯੋ ਤੁਰਕਪਤਿ ਛਿੰਨ¹* ॥੧॥ ਚੌਪਈ ॥ ਛੋਰੇ

¹(ਅ:ਤਾਂ ਅੱਗੋਂ) ਤੇ ਮਾਂ ਕਾਰਾਂ ਤੇ ਆਦਮੀ ਖੜੇ ਕਰਕੇ। ²ਕੋਈ ਪਖੰਡ ਲੁਕਿਆ ਨਹੀਂ। ¹ਤੇਲ੍ਹਨੇ ਜਿਤਾ।

*ਇਸਤੋਂ ਪਤਾ ਲੱਗਾ ਕਿ ਕਵੀ ਜੀ ਨੇ ਇਹ ਪ੍ਰਸੰਗ ਆਪ ਪੁਸ਼ਕਰ ਜਾਕੇ ਸੁਣਿਆਂ ਤੇ ਰਵਾਯਤ ਵਰਨਨ ਕਰਨ ਵਾਲਿਆਂ ਦੇ ਦੱਸੇ ਨਿਸ਼ਾਨ ਦੇਖੇ। ਇਸ ਵਿਚ ਸ਼ੱਕ ਨਹੀਂ ਕਿ ਪੁਸ਼ਕਰ ਨੂੰ ਪੂਰ ਦੇਣ ਦੀ ਮੂਰਖਤਾ ਔਰੰਗਜ਼ੇਬ ਨੇ ਕੀਤੀ ਹੋਵੇ। ਉਹ ਅੱਤ ਦਾ ਤਅੱਸਬੀ ਤੇ ਤੰਗ ਦਿਲ ਸੀ। ਪੁਸ਼ਕਰ ਇੱਕ ਕੁਦਰਤੀ ਅਥਾਹ ਜਲ ਦੀ ਝੀਲ ਹੈ, ਉਸਦਾ ਪੂਰਿਆ ਜਾਣਾ ਕੋਈ ਮਖੌਲ ਨਹੀਂ। ਉਸਦੇ ਉਥੇ ਹੁੰਦਿਆਂ, ਬਰਖਾ ਲਗਿਆਂ ਲਾਗੇ ਦੇ ਪਹਾੜਾਂ ਦਾ ਜਲ ਹੜ੍ਹ ਹੋਕੇ ਆ ਜਾਣਾ, ਪਾਈ ਮਿੱਟੀ ਦਾ ਹੇਠ ਜਾਕੇ ਪੁਲਿਨ ਬਨ ਜਾਣਾ, ਸਾਰੀਆਂ ਗੱਲਾਂ ਹੋ ਸਕਦੀਆਂ ਹਨ। ਔਰੰਗਜ਼ੇਬ ਨੇ ਅਪਣੇ ਵਕਤ ਇਤਿਹਾਸ ਲਿਖਣੇ ਦੀ ਬੀ ਰੋਕ ਕੀਤੀ ਸੀ, ਇਸ ਕਰਕੇ ਸ਼ਾਇਦ ਮੁਸਲਮਾਨ ਮੁਅੱਰਖਾਂ ਦੇ ਲੇਖ ਵਿੱਚ ਇਹ ਗਲ ਨਾ ਆਈ ਹੋਵੇ, ਤੇ ਜਿੱਥੇ ਹੋਣੀ ਹੋਈ ਹੈ, ਉਥੇ ਰਵਾਯਤਾਂ ਕਰ ਕਰ ਘਟਕੇ ਕੁਛ ਮੋਟੇ ਵਾਕਿਆਂ ਤੇ ਨਿਰਭਰ ਹੋ ਜਾਂਦੀ ਹੋਵੇਗੀ, ਰਵਾਯਤਾਂ ਇਸ ਤਰਾਂ ਹੀ ਹੁੰਦੀਆਂ ਹਨ। ਪਰ ਔਰੰਗਜ਼ੇਬ ਵਰਗੇ ਕੱਟੜ ਨੂੰ ਇਹ ਨਿਸ਼ਚਾ ਆ ਜਾਣਾ ਕਿ ਤੀਰਥ ਨੇ ਕੋਪ ਕੀਤਾ ਹੈ ਤੇ ਇਮਾਨ ਲੈ ਆਵੇ ਅਣਹੋਣੀ ਬਾਤ ਹੈ, ਉਹ ਤਾਂ ਅੰਦਰੋਂ ਦੀਨਦਾਰ ਮੁਸਲਮਾਨ ਬੀ ਨਹੀਂ ਸੀ, ਸ਼ਰਾ ਤੇ ਦੀਨ ਤਾਂ ਉਸਨੇ ਪਰਦੇ ਬਣਾਏ ਹੋਏ ਸਨ ਆਪਣੀ ਚਾਲਬਾਜ਼ੀ ਨੂੰ ਢੱਕਣ ਲਈ ਤੇ ਮੁਸਲਮਾਨਾਂ ਨੂੰ ਖੁਸ਼ ਕਰਕੇ ਅਪਣੀ ਰਾਜਸੀ (ਪੁਲੀਟੀਕਲ) ਤਾਕਤ ਨੂੰ ਸੰਘਠਣ ਕਰਨ ਲਈ ਉਸਨੇ ਸ਼ਰਈ ਮੁਸਲਮਾਨ ਹੋਣ ਦਾ ਤਾਂ ਇਕ ਜਾਮਾ ਪਾਇਆ ਹੋਇਆ ਸੀ। ਹਿੰਦੂਆਂ ਦਾ ਨਿਰਬਲਤਾ ਦਾ ਜਾਣੂੰ ਸੀ ਤੇ ਜਬਰੀ ਦੀਨ

[ਬਾਕੀ ਟੂਕ ਦੇਖੋ ਅਗਲੇ ਪੰਨੇ ਦੇ ਹੇਠ]

ਜਾਇ ਕਰਯੋ ਅਜਮੇਰ*। ਉਤਰਯੋ ਲਸ਼ਕਰ ਜਾਇ ਬਡੇਰ। ਏਕ ਜਾਮਨੀ ਕਰਿ ਕੈ ਬਾਸਾ। ਮਾਰਤੰਡ ਜਬਿ ਭਯੋ ਪ੍ਰਕਾਸ਼ਾ ॥ ੨ ॥ ਸਕਲ ਮੁਜਾਵਰ ਤਬਹਿ ਹਕਾਰੇ। ਹਿਤ ਬੂਝਨਿ ਇਮ ਬਾਕ ਉਚਾਰੇ। 'ਤੁਮ ਨੇ ਕਹਾ ਇਹ ਦੰਭ ਕਮਾਯੋ? ਕਰਿ ਬੰਚਕਤਾ[1] ਧਨ ਉਪਜਾਯੋ ॥ ੩ ॥ ਮੇਰ ਕਮਾਨ ਚਢੀ ਨਹਿੰ ਕੈਸੇ[2]? ਦਾਰਸ਼ਕੋਹੁ ਕੇਰਿ ਕਿਯ ਜੈਸੇ[3]। ਸ਼ਾਹਿ ਜਹਾਂ ਕੇ ਸਾਥ ਬਖਾਨੀ। -ਤੁਵ ਬਡ ਸੁਤ ਕੀ ਚਢੀ ਕਮਾਨੀ- ॥੪॥ ਭਯੋ ਪ੍ਰਸੰਨ ਜਿ ਤਿਸ ਪਰ ਖ੍ਵਾਜਾ[4]। ਮਿਸ ਕਮਾਨ ਕੇ ਬਿਦਤ ਨਿਵ੍ਹਾਜਾ[5]। ਤੌ ਪਤਿਸ਼ਾਹਿਤ ਕਯੋਂ ਨਹਿ ਪਈ[6]। ਭ੍ਰਮਤਿ ਮਰਯੋ ਕਿਛ ਹਾਥ ਨ ਆਈ ॥੫॥ ਤਖਤ ਬੈਠਿਬੋ ਮੋਹਿ ਨ ਅਯੋ। ਨਹੀਂ ਨਿਵਾਜਯੋ ਸਭਿ ਨੇ ਲਹਯੋ[7]। ਅਬਿ ਮੈਂ ਸਭਿ ਪਤਿ-ਸ਼ਾਹਿਤ ਪਾਈ। ਇਹ ਕਹਾ ਭਯੋ ਦੇਹੁ ਬਤਲਾਈ? ॥੬॥ ਯਾਂਤੇ ਮੈਂ ਜਾਨਤਿ ਹੌਂ ਐਸੇ। ਤੁਮ ਹੀ ਕਰਹੁ ਦੰਭ ਕਿਛ ਕੈਸੇ। ਕੈ ਤੁਮ ਦੀਜੈ ਸਾਚ ਬਤਾਇ। ਨਾਂਹਿ ਤ ਮੈਂ ਦੇਖਵ ਪਤੀਆਇ' ॥੭॥ ਸਕਲ ਮੁਜਾਵਰ ਇਕਠੇ ਭਏ। ਨਹਿੰ ਨੌਰੰਗ ਕੌ ਉੱਤਰ ਦਏ। ਕਹੈਂ ਕਿ 'ਅਸ ਖ਼ੁਦਾਇ ਕੀ ਮਰਜ਼ੀ। ਬਖ਼ਸ਼ਹਿ ਜਿਸਹਿ ਸੁਨਹਿ ਤਿਸ ਅਰਜ਼ੀ ॥੮॥ ਇਸੀ ਭਾਂਤਿ ਮੈਂ ਹਮਰੌ ਚਾਰਾ। ਕਹਾਂ ਚਲਹਿ, ਚਿਤ ਲੇਹੁ ਬਿਚਾਰਾ'। ਸਮੁਝਯੋ ਨੌਰੰਗ -ਬੋਲਹਿਂ ਪਾਜ[8]। ਹੈ ਇਨ ਦੰਭ ਲੇਨਿ ਧਨ ਕਾਜ- ॥੯॥ ਬੇਲਦਾਰ ਗਨ[9] ਲੀਏ ਬੁਲਾਇ। ਕਹਯੋ 'ਸਥਾਨ ਉਖਾਰਹੁ ਜਾਇ'। ਇਕ ਦੁਇ ਸੰਗ ਕਰੇ ਉਮਰਾਵ। 'ਪਿਖਹੁ ਜਾਇ ਕਹਾ ਬਿਧਿ ਤਿਸ ਥਾਂਵ' ॥੧੦॥ ਹੁਕਮ ਪਾਇ

---

[1]ਠੱਗੀ। [2]ਮੇਰੀ ਕਮਾਨ ਕਿਉਂ ਨਾ ਚੜ੍ਹਾਈ (ਕਮਾਨ ਦਾ ਵੇਰਵਾ ਇਸੇ ਅੰਸੂ ਵਿਚ ਅੱਗੇ ਆਵੇਗਾ)। [3]ਈ ਜਿਵੇਂ (ਚਲਾਕੀ) ਕੀਤੀ ਸੀ। [4]ਖ੍ਵਾਜੇ ਦੀ ਖਾਨਗਾਹ ਹੈ ਇਹ ਮੰਦਰ। [5]ਕਮਾਨ ਦੇ ਬਹਾਨੇ ਜੋ ਪ੍ਰਗਟ ਵਡਿਆਇਆ ਸੀ (ਦਾਰਾਸ਼ਕੋਹ ਨੂੰ)। [6]ਭਾਵ (ਦਾਰਾ ਸ਼ਕੋਹ ਨੇ)। [7](ਤੁਹਾਡੇ ਹਿਸਾਬ ਤਾਂ) ਮੇਰੇ (ਭਾਗ ਵਿਚ) ਨਹੀਂ ਸੀ ਆਇਆ ਤਖਤ ਤੇ ਬੈਠਣਾ, (ਕਿਉਂਕਿ ਤੁਸਾਂ ਮੈਨੂੰ) ਨਹੀਂ ਸੀ ਨਿਵਾਜਿਆ, (ਇਹ) ਸਭ ਨੇ ਡਿੱਠਾ ਹੈ (ਪਰ ਦੱਸੋ ਕਿ ਕਿਉਂ)। [8]ਝੂਠ। [9]ਬਹੁਤੇ ਪੁਟਣ ਵਾਲੇ।

*ਇਹ ਚਿਸ਼ਤੀ ਫਕੀਰਾਂ ਦਾ ਭਾਰੀ ਡੇਰਾ ਹੈ।

[ ਪਿਛਲੇ ਪੰਨੇ ਦੀ ਬਾਕੀ ਟੂਕ ]

ਵਿਚ ਲੈ ਆਉਣ ਨਾਲ ਉਹ ਆਪਣੀ ਇਸਲਾਮੀ ਰਾਜਸੀ ਤਾਕਤ ਦਾ ਵਾਧਾ ਸਮਝਦਾ ਸੀ।

ਕਵਿ ਜੀ ਨੇ ਬੀ ਪੀਰਾਂ ਦੇ ਕਹੇ ਨੂੰ ਸੱਚ ਮੰਨ ਕੇ ਲਿਖ ਦਿਤਾ ਹੈ, ਆਪ ਵਿਸ਼ੇਸ਼ ਖੋਜ ਨਹੀਂ ਕਰ ਸਕੇ।

ਨੌਰੰਗ ਕੋ ਗਏ। ਬਲ ਅੰਤੁਰਿ ਕੋ ਖੋਦਤਿ ਭਏ। ਹਤੋ ਪਾਸ ਕਛ ਤਨਕ ਉਖਾਰਾ। ਤਤਛਿਨ ਤਹਿਂ ਪੌਲਾੜ ਨਿਹਾਰਾ ॥ ੧੧ ॥ ਖਨਨਿ ਲਗੇ ਜਬਿ ਤਿਸਹਿ ਅਗਾਰੀ। ਦੀਰਘ ਸਾਂਤਿਹਨਿ ਸੁਰੰਗ ਨਿਹਾਰੀ। ਤਿਸ ਕੋ ਪਾਟਤਿ ਜਬਿ ਕਿਛ ਗਏ। ਘਰ ਮਜਾਵਰਨਿ ਕੋ ਜਹਿਂ ਥਿਏ॥੧੨॥ਤਿਨ ਮਹਿਂ ਗਈ ਸੁਰੰਗ ਅਗਾਰੇ। ਛਪਨੋ ਜੁ ਪਰਦੋ ਕਰਨੋ ਉਘਾਰੇ। ਕਹੂੰ ਮਹਿੰਮ ਚੜ੍ਹਹਿ ਜਬਿ ਸ਼ਾਹੁਕੇ ਪਤਿਸ਼ਾਹਿਤ ਦੈਨੀ ਕਾਹੁ ॥੧੩॥ ਇੱਤਯਾ-ਦਿਕ ਜੋ ਕਾਜ ਮਹਾਨ। ਦਿੱਲੀਪਤ ਆਵਤਿ ਇਸ ਥਾਨ। ਕਰ ਜੋਰਹਿ ਬਡ ਦਰਬ ਚਢਾਇ। ਜਿਸ ਕਾਰਜ ਮੈਂ ਸੰਸੈ ਪਾਇ ॥ ੧੪ ॥ ਤਿਸ ਹਿਤ ਅੰਤਰ ਧਰਹਿ ਕਮਾਨ। 'ਕਰਹਿਂ ਕਿ ਨਹੀ' ਸੰਕਲਪਹਿ ਠਾਨਿ। ਸੁੰਦਰ ਮੰਦਿਰ ਅੰਦਰ ਧਰਹਿ। ਪੁਨਹਿ ਕਪਾਟ ਅਸੰਜਤਿ ਕਰਹਿਂ ॥੧੫॥ ਪੁਨ ਗਾਢੇ ਦੋਂ ਕੁਲਫ ਲਗਾਇ। ਦਰ ਪਰ ਪਹਿਰੂ ਰਹਿਂ ਸਮੁਦਾਇ। ਨਿਜ ਘਰ ਤੇ ਸੁਰੰਗ ਕੇ ਰਾਹੁ। ਜਾਇ ਮੁਜਾਵਰ ਮੰਦਿਰ ਮਾਹੁ ॥੧੬॥ ਅੰਦਰ ਦੇਹਿ ਕਮਾਨ ਚੜ੍ਹਾਇ। ਇਸ ਬਿਧਿ ਰਾਖੀ ਬਣਤ ਬਨਾਇ। ਕਰਹਿ ਮੰਨਤਾ ਸ਼ਾਹ ਘਨੇਰ। ਅਪਰਨਿ ਕੀ ਕਹਾ ਗਿਨਤੀ ਫੇਰ ॥੧੭॥ ਇਮ ਅਜ਼ਮਤ ਕੋ ਤਹਾਂ ਜਨਾਵੈਂ। ਸਿਦਕ ਸਹਿਤ ਪਿਖਿ ਦਰਬ ਚੜ੍ਹਾਵੈਂ। ਜਬਿ ਸੁਰੰਗ ਘਰ ਪ੍ਰਵਿਸ਼ੀ ਜਾਇ। ਬਹੁ ਦਿਨ ਕੀ ਜਿਮ ਬਨਤ ਬਨਾਇ॥੧੮॥ਪਰਦਾ ਜ਼ਾਹਰ ਹੋਇ ਸੁ ਗਯੋ। ਜਿਸ ਤੇ ਬਹੁ ਲੋਕਨਿ ਛਲ ਲਯੋ। ਚੜ੍ਹੇ ਕਮਾਨ ਸਕਲ ਬਿਸਮਾਵੈਂ। ਜਾਨਿ-ਖੁਆਜੇ ਆਨਿ ਚਢਾਵੈ-॥ ੧੯ ॥ ਸਿਦਕ ਸਹਿਤ ਦਿੱਲੀਪਤਿ ਆਇ। ਹਾਰ ਜੀਤ ਇਸ ਤੇ ਪਤੀਆਇ। ਇਮ ਸ਼ਾਹਨਿ ਕੇ ਸਿਦਕ ਨਿਹਾਰੇ। ਹਿੰਦੂ ਤੁਰਕ ਪੂਜ ਹੈਂ ਸਾਰੇ ॥ ੨੦ ॥ ਸੋ ਪਰਦਾ ਨੌਰੰਗ ਉਘਾਰਾ। ਬਿਨ ਅਜ਼ਮਤ ਕਿਮ ਨਹਿਂ ਪਤਿਆਰਾ। ਇਸ ਆਗੈ ਨਹਿਂ ਅਟਕੈ ਦੇਤਾ। ਤਿਸ ਮਾਨੈ ਜੋ ਕਰੈ ਅਚੰਭਾ ॥ ੨੧॥ ਸੁਨਤਿ ਸ਼ਾਹਿ ਉਰ ਹਰਖ ਬਢਾਇ। ਸਭਿ ਮੈਂ ਬੋਲਯੋ:-'ਕਸਾ ਛਲ ਲਾਇ। ਚਾਤੁਰ ਮੂਰਖ ਕਿਨਹੁੰ ਨ ਜਾਨੀ। ਰਾਉ ਰੰਕ ਗਨ ਸਭਿਹਿਨ ਮਾਨੀ ॥ ੨੨ ॥ ਮਹਦ ਪਖੰਡ ਕਰਤਿ ਇਹ ਰਹੇ। ਮਰਮ ਇਨਹੁੰ ਕਹੁ ਕਿਨਹੁੰ ਨ ਲਹੇ। ਕਰਨੈ ਬਿਲੋਕਨਿ ਨੀਕੇ ਆਜੁ। ਚਿਰਕਾਲ ਕੀ ਉਘਰਯੋ ਪਾਜੁ' ॥੨੩॥ ਨਿਕਟਿ ਮੁਜਾਵਰ ਲੀਏ ਬੁਲਾਇ। ਧਰੇ ਤ੍ਰਾਸ ਆਏ ਸਮੁਦਾਇ। ਕਹੈ ਕ੍ਰੋਧ ਨੌਰੰਗ

*ਤੁਖਮੇ ਫੈਦ ਕਰ ਦੇਣ।

ਤਬਿ ਬੋਲਾ। ਸੁਨਤਿ ਤਿਨਹੁਂ ਕੇ ਅੰਤਰ ਹੌਲਾ ॥ ੨੪ ॥ 'ਇਹ ਕਸਾ ਕੀਨਸਿ ਤੁਮ ਬਡ ਦੇਖਾ? । ਸਭਿਨਿ ਦਿਖਾਵਤਿ ਰਹੇ ਅਚੰਭਾ। ਛਲ ਕਰਿ ਦਰਬ ਹਰਨੋ ਸਭਿ ਕੇਰਾ। ਕੋਇ ਨ ਜਾਨ ਸਕਨੋ ਕਿਸ ਬੇਰਾ ॥ ੨੫ ॥ ਬਹੁਤ ਖ਼ਤਾ ਤੁਮ ਨੇ ਨਿਤ ਕਰੀ । ਕਿਤੀ ਪ੍ਰਜਾ ਕੀ ਦੌਲਤ ਹਰੀ। ਬਡੇ ਤੁਮਾਰੇ ਕਰਤਿ ਸੁ ਰਹੇ। ਸ਼ਾਹੁ ਅਚਰਿਤ ਨ ਕਿਨਹੂੰ ਲਹੇ[1] ॥ ੨੬ ॥ ਪ੍ਰਾਨ ਹਾਨਿ ਕੋ ਦੰਡ ਬਿਸਾਲਾ। ਤੁਮ ਕੋ ਚਹਿਯਤਿ ਹੈ ਇਸ ਕਾਲਾ'। ਇਸ ਪ੍ਰਕਾਰ ਕਹਿ ਕਹਿ ਬਹੁ ਬਾਰੇ। ਕੂਰੇ ਕਰੇ ਮੁਜਾਵਰ ਸਾਰੇ ॥ ੨੭ ॥ ਸਦਨ ਸਮਾਜ ਖੋਸ ਕਰਿ ਸਾਰੇ। ਅਪਰ ਲੀਨਿ ਧਨ ਕਰਿ ਕਰਿ ਮਾਰੇ। ਦੇ ਕਰਿ ਦੰਡ ਛੋਰਿ ਸਭਿ ਦੀਨੇ। ਪੁਨ ਆਗੇ ਕਹੁ ਬਰਜਨਿ ਕੀਨੇ ॥ ੨੮ ॥ 'ਤ੍ਯਾਗਿ ਦੇਹੁ ਇਹ ਕਪਟ ਕਮਾਵਨਿ। ਇਮ ਕੋ ਅਰਪਹਿ ਕਰਹਿ ਸੁ ਖਾਵਨਿ। ਜੇ ਇਸ ਬਿਧਿ ਸੋਂ ਕਰਹੁ ਕਮਾਈ। ਮੈਂ ਸੁਨਿ ਲੇਹੁਂ ਦੇਹੁਂ ਮਰਵਾਇ' ॥ ੨੯ ॥ ਇਸ ਪ੍ਰਕਾਰ ਕਹਿ ਦੀਨਸਿ ਤ੍ਰਾਸੁ। ਕੂਰ ਡਰੇ ਨ ਉਕਾਸਹਿਂ ਸ੍ਵਾਸੁ[2]। ਛੁਟਿ ਕਰਿ ਸਦਨ ਆਪਨੇ ਗਏ। ਦੁਰੇ ਨ ਬਦਨ ਦਿਖਾਵਤਿ ਭਏ ॥ ੩੦ ॥ ਕਰਿ ਕੈ ਇਮ ਨੌਰੰਗ ਅਜਮੇਰ। ਚਢਨੋ ਹਰਖ ਕਰਿ ਰਿਦੈ ਬਡੇਰ। ਸੁਨਹਿ ਕਹੂੰ ਜਬਿ ਠਾਕੁਰ ਦ੍ਵਾਰੇ। ਦੇਤਿ ਹੁਕਮ ਤਹਿਂ ਢਾਹਿ ਬਿਦਾਰੇ ॥ ੩੧ ॥ ਪ੍ਰਤਿਮਾ ਅੰਗ ਭੰਗ ਕਰਿਵਾਵੈ। ਤਹਿਂ ਤੇ ਲੇ ਕਰਿ ਦੂਰ ਗਿਰਾਵੈ। ਤ੍ਰਾਸ ਦੇਹਿ ਜਹਿਂ ਪਿਖਹਿ ਪੁਜਾਰੀ। ਝਿਰਕਹਿ ਦੰਡਹਿ ਕਰਿ ਕਰਿ ਮਾਰੀ ॥ ੩੨ ॥ ਜਹਿਂ ਕਹਿਂ ਲਿਖਤ ਭਯੋ ਪਰਵਾਨੇ। ਜੇ ਸੂਬੇ ਉਮਰਾਵ ਮਹਾਨੇ। ਆਮਿਲ ਮੁਲਖਨਿ[3] ਕੇ ਜਿਸ ਥਾਈਂ। ਸਭਿਹਿਨਿ ਕਹੁ ਸੁਧ ਦੀਨਿ ਸੁਨਾਈ ॥ ੩੩ ॥ 'ਬੁਤ ਪ੍ਰਸਤੀ ਕਿਤ ਹੋਨਿ ਨ ਪਾਵੈ। ਮੰਦਿਰ ਭਗਨਹੁ ਕੋ ਨ ਚਿਨਾਵੈ। ਤੁਰਕ ਜੁ ਬਨਹਿ ਲੋਭ ਕਰਿ ਕੋਈ। ਲੇਹੁ ਬਨਾਇ ਵਸਤੁ ਦਿਹੁ ਸੋਈ' ॥ ੩੪ ॥ ਸਭਿ ਦੇਸ਼ਨਿ ਪਹੁੰਚੇ ਪਰਵਾਨੇ। ਸਨਮਾਨਤਿ ਸਿਰ ਪਰ ਧਰਿ ਮਾਨੇ। ਸਕਲ ਦੇਸ਼ ਮਾਹਿ ਹਿੰਦੂ ਤ੍ਰਾਸੇ। ਗਹੈਂ ਓਜ ਤੇ[4] ਧਰਮ ਬਿਨਾਸੈਂ ॥ ੩੫ ॥ ਠਾਕੁਰ ਦ੍ਵਾਰੇ ਭਗਨ ਕਰੰਤੇ। ਪ੍ਰਤਿਮਾ ਫੋਰਹਿਂ ਕਿਤਹੁਂ ਗਿਰੰਤੇ। ਨਹਿਂ ਬਸਿ ਚਲਹਿ ਰਹਹਿਂ ਪਛੁਤਾਇ। ਮੌਨ ਧਰਹਿਂ ਘਰਿ ਮਹਿਂ ਪ੍ਰਵਿਸ਼ਾਈ ॥ ੩੬ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਨੌਰੰਗ' ਪ੍ਰਸੰਗ ਬਰਨਨੰ ਨਾਮ ਤ੍ਰਿੰਸਤੀ ਅੰਸੂ ॥ ੩੦ ॥

[1]ਕਿਸੇ ਪਾਤਸ਼ਾਹ ਨੇ (ਇਸ) ਕੌਤਕ ਨੂੰ ਨਾ ਜਾਣਿਆ। [ਹਿੰ. ਸੰ., ਅਚਰਿਤ=ਅਨੋਖਾ, ਕੌਤਕ]। [2]ਸਾਹ ਨਾ ਕਢਿਆ। [3]ਮੁਲਕਾਂ ਦੇ ਹਾਕਮ। [4]ਤਕੜੇ ਬਲ ਨਾਲ।

## ੩੧. [ਕਾਂਸ਼ੀ]

ਦੋਹਰਾ ॥ ਗ਼ਾਢੇ ਬਡੇ ਜੁ ਸ਼ਰ੍ਹਾ ਮਹਿਂ ਮਾਨੀ ਮੂਢ ਗਵਾਰ। ਨੌਰੰਗ ਕੋ ਸਿਖਰਾਵਹੀਂ ਕਰਿ ਨਿਜ ਦੀਨ ਹੰਕਾਰ[1]॥ ੧ ॥ ਚੌਪਈ ॥ 'ਕਿਨਹੁਂ ਨ ਇਨ ਕੇ ਪਾਜ ਉਘਾਰੇ। ਬਿਨ ਜਾਨੇ ਦੇਤੇ ਧਨ ਸਾਰੇ। ਮਤਿ ਖੁਦਾਇ ਤੁਮਰੇ ਅਸ ਪਾਈ। ਜਿਸ ਤੇ ਛਾਨਾ[2] ਬਾਤ ਨ ਕਾਈ ॥ ੨ ॥ ਬੁਤਪ੍ਰਸਤੀ ਪਰ ਹੌਧਹੁ ਦੰਡ। ਜਹਿਂ ਕਹਿਂ ਰਾਵਰਿ ਹੁਕਮ ਪ੍ਰਚੰਡ। ਭਯੋ ਤ੍ਰਾਸ ਹਿੰਦਵਾਨ ਬਿਸਾਲੇ। ਆਇ ਸ਼ਰ੍ਹਾ ਮਹਿਂ ਬਨੈਂ ਸੁਖਾਲੇ ॥ ੩ ॥ ਸੁਜਸੁ ਬਿਲੰਦ ਆਪ ਕਹੁ ਹੋਵਾ। ਤੇਜ ਪ੍ਰਚੰਡ ਸਭਿਨਿ ਬਲ ਜੋਵਾ। ਸੁਖ ਪਾਵੈਂ ਜੇ ਤੁਰਕ ਬਨੈਂਗੇ। ਬਿਨਾ ਬਨੇ ਬਹੁ ਬ੍ਰਿਥਾ ਬਹੈਂਗੇ ॥ ੪ ॥ ਇਕ ਮਕਾਨ ਹਿੰਦੁਨਿ ਕੋ ਭਾਰੋ। ਕਾਸ਼ੀ ਨਾਮ ਮਹਿਦ ਬਿਸਤਾਰੋ। ਖਰੇ ਸੈਂਕਰੇ ਠਾਕੁਰ ਦ੍ਵਾਰੇ। ਬੁਤ ਪ੍ਰਸਤੀ ਨਰ ਕਰਤਿ ਅਪਾਰੇ ॥ ੫ ॥ ਆਪ ਚਲਹੁ ਤਹਿਂ ਪਿਖਹੁ ਪਖੰਡ। ਮੇਟਹੁ ਦੀਜੈ ਦੰਡ ਪ੍ਰਚੰਡ। ਤਹਿਂ ਹਿੰਦੁਨਿ ਕੋ ਧਰਮ ਬਿਨਾਸ਼ਹੁ। ਚਲਨਿ ਸ਼ਰ੍ਹਾ ਮਹਿਂ ਬਿਖੇ ਪ੍ਰਕਾਸ਼ਹੁ ॥੬॥ ਸੋ ਮਕਾਨ ਜੇ ਦੇਹੁ ਬਿਗਾਰ। ਬਨਹਿਂ ਤੁਰਕ ਸਭਿ ਦਿਸ਼ਿ ਤੇ ਹਾਰ'। ਸੁਨਤਿ ਸ਼ਾਹੁ ਮਨ ਮੋਦ ਉਪਾਵਾ। ਤਹਾਂ ਚਲਨਿ ਕਹੁ ਕਰ੍ਯੋ ਉਪਾਵਾ ॥ ੭ ॥ ਗਜ ਬਾਜੀ ਪੈਦਲ ਸੰਗ ਘਨੇ। ਲਸ਼ਕਰ ਚਲ੍ਯੋ ਦੀਹ, ਕੌ[3] ਗਨੇ। ਕ੍ਰਮ ਕ੍ਰਮ ਮਾਰਗ ਉਲੰਘ੍ਯੋ ਸਾਰੋ। ਕਾਂਸ਼ੀ ਪਹੁੰਚ੍ਯੋ ਸਿਵਰ ਉਤਾਰੋ[4] ॥ ੮ ॥ ਸੁਨਿ ਸੁਨਿ ਹਿੰਦੁਨਿ ਕੋ ਸਮੁਦਾਯਾ। ਮਹਾਂ ਤ੍ਰਾਸ ਧਰਿ ਧਰਿ ਬਿਕੁਲਾਯਾ। ਦੂਰਿ ਦੂਰਿ ਜਾਂਹਿਂ ਸਦਨ ਸਭਿ ਅਪਨੇ।—ਹੇ ਪ੍ਰਭੁ! ਇਸੈ ਦਿਖਾਉ ਨ ਸੁਪਨੇ—॥੯॥ ਘਰ ਤੁਰਕਨਿ ਕੇ ਹੋਤਿ ਬਧਾਈ। ਮਿਲਿ ਮਿਲਿ ਕਰਹਿਂ 'ਦੀਨ ਬਿਰਧਾਈ। ਨੌਰੰਗ ਸ਼ਾਹਿ ਸ਼ਰ੍ਹਾ ਮਹਿਂ ਗਾਢੇ। ਜਿਸ ਤੇ ਤੁਰਕਾਨਾ ਬਹੁ ਬਾਢੇ' ॥੧੦॥ ਏਕ ਨਿਸਾ ਕਰਿ ਕੈ ਬਿਸਰਾਮੂ। ਪ੍ਰਵਿਸ਼੍ਯੋ ਅੰਤਰ ਪੁਰਿ ਅਭਿਰਾਮੂ। ਥਾਨ ਥਾਨ ਜਹਿਂ ਪੁੰਜ ਸ਼ਿਵਾਲੇ। ਬਾਜੈਂ ਘੰਟੇ ਸੰਖ ਬਿਸਾਲੇ ॥੧੧॥ ਕਰਹਿਂ ਆਰਤੀ ਕੇਰ ਉਤਾਰਨਿ। ਪੁਸ਼ਪ ਪੱਤ੍ਰ ਪੂਜਾ ਬਿਸਥਾਰਨਿ। ਗਾਇਂ ਬਿਸ਼ਨਪਦ ਬਾਦਿਤ ਬਾਜਹਿਂ। ਗਨ ਮੰਦਿਰ ਉਤਸਾਹਨਿ ਸਾਜਹਿਂ ॥ ੧੨ ॥ ਕੌਤਕ ਥਾਨ ਪੁਰਾਨਨਿ ਬਾਚਹਿਂ। ਸੁਨਿ ਸੁਨਿ ਨਰ ਉਰ ਸ਼ਰਧਾ ਰਾਚਹਿਂ। ਬੇਦ ਘੋਖ ਪਾਵਨ ਕਹੁ ਕਰਿਹੀਂ[5]।

---

[1] ਆਪਣੇ ਦੀਨ ਦਾ ਹੰਕਾਰ ਕਰਕੇ। [2] ਛੁਪੀ। [3] ਕੌਣ। [4] ਉਤਰਿਆ। [5] ਪਵਿੱਤ੍ਰ ਵੇਦ ਧੁਨੀ ਨੂੰ ਕਰਦੇ ਹਨ।

ਹਾਥਨਿ ਕੇ ਬਹੁ ਭਾਵ ਉਸਰਹੀਂ ॥੧੩॥ ਦਿਜ ਬਾਹਜ ਬਹੁ ਬੈਸ ਸੂਦ੍ਰਗਨ।
ਹਿੰਦੁ ਧਰਮ ਸਭਿ ਕਰਹਿਂ ਭਲੇ ਮਨ[੧]। ਬਿੱਸੂਨਾਥ[੨] ਸਰਬੋਤਮ ਜਹਾਂ। ਪੂਜਾ
ਅਧਿਕ ਹੋਤਿ ਹੈ ਤਹਾਂ ॥ ੧੪ ॥ ਲੋਕ ਹਜ਼ਾਰਹੁਂ ਆਇਂ ਪ੍ਰਭਾਤੀ। ਬੰਦਾਤਿ
ਪੂਜਤਿ ਹੈਂ ਬਹੁ ਭਾਂਤੀ। ਬਿੱਲ ਪੱਤ੍ਰ ਅਰੁ ਅਰਕ ਦਲਨਿ[੩] ਤੇ। ਕਨਕਪੱਤ੍ਰ[੪]
ਬਹੁ ਫੂਲ ਫਲਨਿ ਤੇ ॥ ੧੫ ॥ ਸ੍ਰੀ ਗੰਗਾ ਜਲ ਅਤਿਸੈ ਪਾਵਨ। ਭਰਿ
ਭਰਿ ਲੋਟੇ ਕਰਹਿਂ ਸੁ ਪਾਵਨਿ। ਦੇਂਵਹਿਂ* ਧੂਪ ਪ੍ਰਕਰਮਾ ਕਰਿ ਕਰਿ।
ਅਜ ਸਮ ਬੋਲਹਿਂ ਮੁਖ ਪਰ ਕਰ ਧਰਿ[੫] ॥ ੧੬ ॥ ਸਭਿ ਮੰਦਿਰ ਕੋ ਸੁਭ
ਸਿਰ ਮੌਰ। ਜਿਹ ਠਾਂ ਤੁੰਗ ਲਿੰਗ ਸਿਰ ਮੌਰ[੬]। ਪ੍ਰਥਮ ਨੁਰੰਗਾ ਤਹਿ ਚਲਿ
ਗਯੋ। ਬ੍ਰਿੰਦ ਨਰਨਿ ਕਹੁ ਦੇਖਤਿ ਭਯੋ ॥ ੧੭ ॥ ਤਬਿ ਸੋ ਲਿੰਗ ਉਖਰ
ਕਰਿ ਉਛਰਯੋ। ਗ੍ਯਾਨ ਕੂਪ ਮੈਂ ਤੂਰਨ ਪਰਯੋ†। ਤੁਰਕ ਦੁਸ਼ਟ ਕੇ ਜਾਨੇ
ਕਰਿ ਕੈ। ਲਖਿ ਤਪ ਤੇਜ ਰਹਯੋ ਨਹਿਂ ਥਿਰ ਕੈ ॥ ੧੮ ॥ ਜਿਮ ਰਾਵਣ
ਤੇ ਟਰਿ ਕਰਿ ਰਹੇ। ਬ੍ਰਹਮਾ ਬਿਸ਼ਨੁ ਆਦਿ ਜੋ ਅਹੇ। ਜਬਹਿ ਸਮੋਂ ਤਿਸ
ਨਾਸ਼ਨਿ ਹੋਵਾ। ਰਾਮਚੰਦ ਤਨ ਧਰਿ ਸੋ ਖੋਵਾ ॥੧੯॥ ਤਿਮ ਮਲੇਛ ਨੌਰੰਗ
ਕੇ ਗਏ। ਬਿੱਸੂਨਾਥ[੨] ਥਲ ਤ੍ਯਾਗਤਿ ਭਏ। ਅਪਰ ਜਿ ਪ੍ਰਤਿਮਾ ਸਗਲ
ਬਿਦਾਰੀ। ਅੰਗ ਭੰਗ ਕਰਿ ਕਿਤ ਕਿਤ ਡਾਰੀ ॥ ੨੦ ॥ ਜਹਿਂ ਭੈਰਵ ਕੋ
ਹੁਤੋ ਸਥਾਨੋ। ਲਠ ਠਾਂਢੀ ਗਾਢੀ ਜਨ ਮਾਨੋ[੭]। ਦੁਸ਼ਟਨਿ ਭਨਯੋ ਨੁਰੰਗੇ
ਸੰਗ। 'ਇਹ ਕਯਾ ਪਾਥਰ ਖਰੋ ਉਤੰਗ?' ॥੨੧॥ 'ਲਠ ਭੈਰਵ ਕੀ' ਸਕਲ
ਬਖਾਨੇ। 'ਹਿੰਦੂ ਦੇਤਿ ਦਰਬ ਬਹੁ ਮਾਨੇ। ਆਪ ਕਰਹੁ ਅਵਿਲੋਕਨਿ ਠੌਰ।
ਉਚਿਤ ਭਗਨਿ ਕੇ ਲਖਿ, ਦਿਹੁ ਫੋਰਿ' ॥੨੨॥ ਸੁਨਿ ਤੁਰਕੇਸ਼ ਗਯੋ ਤਿਸ
ਥਾਨ। ਲਠ ਅਵਿਲੋਕੀ ਖਰੀ ਮਹਾਨ। ਊਚੀ ਅਧਿਕ ਸੁ ਗਾਢੀ ਠਾਢੀ।
ਬਹੁਤ ਮਹਾਤਮ ਮਹਿਮਾ ਬਾਢੀ ॥ ੨੩ ॥ ਜਰ ਨਹਿਂ ਸਕਯੋ ਜਰਯੋ ਮੱਤ
ਮੰਦਾ। ਤਤਛਿਨ ਦੀਨਸਿ ਹੁਕਮ ਬਿਲੰਦਾ। 'ਖੰਡ ਖੰਡ ਇਸਕੇ ਕਰਿਵਾਵਹੁ।

---

[੧]ਭਲੀ ਤਰ੍ਹਾਂ ਮੰਨਦਾ। [੨]ਇਕ ਵਡੇ ਮੰਦਰ ਦਾ ਨਾਮ ਹੈ। [੩]ਅੱਕ ਦੇ ਪੱਤੇ। [੪]ਧਤੂਰੇ ਦੇ ਪੱਤ੍ਰ।
[੫]ਮੂੰਹ ਤੇ ਹੱਥ ਰੱਖ ਕੇ ਬੱਕਰੇ ਵਾਂਙੂ ਬੋਲਦੇ ਹਨ। ਸ਼ੈਵੀ ਸ਼ਿਵ ਮੰਦਰ ਵਿਚ ਇਕੁਰ ਕਰਨਾ ਪੁੰਨ ਸਮਝਦੇ ਹਨ। [੬]ਵਡਾ ਸ਼ਿਰੋਮਣੀ ਲਿੰਗ। [੭]ਲੋਕ ਮੰਨਦੇ ਸਨ (ਜਿਸ ਨੂੰ)।

*ਪਾ:—ਧੁਖਵਹਿਂ। ਪੁਨਾ—ਖੇਵਹਿਂ।

†ਸ਼ੈਵੀ ਅੱਜ ਤਕ ਇਵੇਂ ਹੀ ਕਹਿੰਦੇ ਹਨ, ਉਨ੍ਹਾਂ ਦੀ ਕਥਨੀ ਮੁਕਰੋ ਕਵਿ ਜੀ ਅੰਕਿਤ ਕਰ ਰਹੇ ਹਨ। ਹੋ ਸਕਦਾ ਹੈ ਕਿ ਔਰੰਗਜ਼ੇਬ ਆਉਂਦਾ ਸੁਣਕੇ ਉਪਾਸਕਾਂ ਨੇ ਨਿਰਾਦਰੀ ਤੋਂ ਡਰਦੇ ਸ਼ਿਵਲਿੰਗ ਆਪ ਚੁੱਕ ਕੇ ਕੂਪ ਗ੍ਯਾਨ ਖੂਹ ਵਿਚ ਸੁੱਟ ਦਿਤਾ ਹੋਵੇ।

ਫੋਰਿ ਫੋਰਿ ਕਰਿ ਅਵਨਿ ਮਿਲਾਵਹੁ ॥ ੨੪ ॥ ਜਰ[1] ਖਨਵਾਵਹੁ ਜਹਿਂ ਲਗਿ ਅਹੈ । ਕਰਹੁ ਉਖਾਰਨਿ ਫੇਰ ਨ ਰਹੈ' । ਇਮ ਭਨਿ ਨੌਰੰਗ ਪੁਨ ਬੀਚਾਰੋ । ਕਹ੍ਯੋ 'ਤੋਪ ਸੰਗ ਗੋਰੇ ਮਾਰੋ ॥ ੨੫ ॥ ਟੂਟ ਪਰੈ ਜਬਿ ਅਵਨੀ ਮਾਹਿ । ਪੁਨ ਖਨਵਾਹਿਂ ਜਹਾਂ ਲਗਿ ਜਾਹਿ' । ਹੁਕਮ ਸੁਨਤਿ ਤੁਰਕਨ ਤੁਰਕਾਨਾ । ਗਇ ਧਾਇ ਕਰਿ ਹਰਖ ਮਹਾਨਾ ॥੨੬॥ ਦੀਰਘ ਤੋਪ ਤਹਾਂ ਲੈ ਆਇ । ਸਹਿਤ ਸਮਾਜ ਸ਼ਾਹੁ ਜਿਸ ਥਾਇ । ਬਹੁ ਬਰੂਦ ਕੀ ਭਰਿ ਭਰਿ ਥੈਲੀ । ਗਜ ਸੋਂ ਠੋਕਿ ਤੋਪ ਮਾਹਿਂ ਮੇਲੀ ॥੨੭॥ ਅਧਿਕ ਭਾਰਿ ਅਯਮਯ ਬਡ ਗੋਰਾ[2] । ਭਰ੍ਯੋ ਤਯਾਰ ਕਰਿ ਲਠ ਮੁਖ ਓਰਾ । ਲਈ ਜੂਲਤਿ ਜੁਤਿ ਅਗਨਿ ਮਤਾਬੀ[3] । ਭਰ੍ਯੋ ਪਲੀਤਾ ਮਿਲਤਿ ਸ਼ਿਤਾਬੀ ॥ ੨੮ ॥ ਛੁਟੀ ਗਰਜ ਜਨੁ ਗਾਜ[4] ਪਰੀ ਹੈ । ਧਰਕਤਿ ਉਰ ਜਿਸ ਸ਼੍ਰਵਨ ਕਰੀ ਹੈ।ਇਕ ਗੋਰਾ ਜਬਿ ਲਠ ਕੌ ਮਾਰਾ । ਦੂਸਰ ਕਰ੍ਯੋ ਤਯਾਰ ਬਡ ਭਾਰਾ ॥੨੯॥ਨਰ ਸੰਘੱਟ ਅਧਿਕ ਤਿਸ ਠੌਰ । ਪਿਖਹਿਂ ਖਰੇ ਇਕ ਨਿਕਸ੍ਯੋ ਭੌਰ[5] । ਸ਼ਾਹ ਸਮਾਜ ਸਾਥ ਜਹਿਂ ਠਾਢੇ । ਕਰਹਿ ਬਿਲੋਕਨਿ ਦੁਸ਼ਟ ਜੁ ਗਾਢੇ ॥ ੩੦॥ ਗੁੰਜਾਰਤਿ ਕਰਿ ਬੇਗ ਬਿਸਾਲਾ । ਗਯੋ ਨੁਰੰਗੀ ਨਿਕਟਿ ਕਰਾਲਾ । ਲਠ ਤੇ ਨਿਕਸਿ ਉਡਤਿ ਭਾ ਐਸੇ । ਛੂਟਹਿ ਬਾਨ ਧਨੁਖ ਤੇ ਜੈਸੇ ॥ ੩੧ ॥ ਤੁਰਕੇਸ਼ੁਰ ਕੇ ਸਨਮੁਖ ਗਯੋ । ਲਗ੍ਯੋ ਬਦਨ ਪਰ ਬਾਢਨਿ ਕਯੋ[6]।ਬੁਰਕ ਭਰ੍ਯੋ ਤਿਸ ਆਮਿਖ ਕੇਰਾ । ਜਿਸ ਤੇ ਉਪਜ੍ਯੋ ਕਸ਼ਟ ਬਡੇਰਾ ॥ ੩੨ ॥ ਬਲ ਤੇ ਹਤ੍ਯੋ ਹਾਥ ਤਿਸ ਤਾਂਈ । ਲਗਨਿ ਨ ਪਾਯੋ ਉਡ੍ਯੋ ਪਲਾਈ । ਮੁਖ ਸਗਰੇ ਪਰ ਸੋਜ ਬਢੀ ਹੈ । ਬਸ ਨ ਬਸਾਵੈ ਬ੍ਰਿਥਾ[7] ਬਢੀ ਹੈ ॥ ੩੩ ॥ ਇਤਨੇ ਮਹਿਂ ਦੂਸਰ ਬਡ ਗੋਰਾ।ਛੂਟ ਕਰਿ ਗਯੋ ਸੁ ਲਠ ਕੀ ਓਰਾ।ਲਗੋ ਸ਼ਬਦ ਭਾ ਅਤਿਸ਼ੈ ਗਾਜਾ । ਜਿਸ ਤੇ ਧਰਕ੍ਯੋ ਦਿੱਲੀ ਰਾਜਾ ॥੩੪॥ ਤਬਿ ਤਿਸ ਲਠ ਮੈ ਨਿਕਸੇ ਭੌਰ । ਠੌਰ ਠੌਰ ਦੌਰਤਿ ਕਰਿ ਰੌਰ।ਬਾਢਹਿਂ ਨਰਨ ਤੇਦੱਧੇ ਫਿਰੈਂ[8] । ਸੁਜਹਿ ਮੁਖ ਬਹੁ ਸੰਕਟ ਭਰੈਂ ॥ ੩੫ ॥ ਕੁਛ ਉਪਚਾਰ ਸਕਹਿ ਨਹਿ ਹੋਇ । ਦੌਰੇ ਫਿਰੇ ਤ੍ਰਸਤਿ ਸਭਿ ਕੋਇ । ਭਿਨਭੂੰ[9] ਤੇਦੱਧੇ[10] ਬ੍ਰਿੰਦ ਫਿਰੈ ਤੋ।ਲਸ਼ਕਰ ਪਰ ਦੌਰੇ ਮੁਖ ਹੈਤੋ[11] ॥੩੬॥ ਜਹਾਂ ਕਹਾ ਉਛ ਕਰਿ

---

[1]ਜੜ੍ਹ । [2]ਲੋਹੇ ਦਾ ਵੱਡਾ ਗੋਲਾ । [3]ਅਗਨੀ ਨਾਲ ਜਗਦੀ ਹੋਈ ਮਤਾਬੀ । [4]ਬਿਜਲੀ । [5]ਭਮਕਾ ਭੌਰਾ । [6]ਵੱਢਣਾ ਕੀਤਾ । [7]ਪੀੜਾ । [8]ਲਾਲ ਭੌਰਾ ਲੋਕਾਂ ਨੂੰ ਵੱਢਦੇ ਫਿਰਦੇ ਹਨ [ਪ੍ਰੰਜ਼ ਦਾ ਕਾ]। [9]ਪੀਲੇ ਭੌਰਾ । [10]ਲਾਲ ਭੌਰਮ । [11]ਡੰਗ ਮਾਰਦੇ ।

ਭਸਿ ਲੇਤਿ । ਦੂਜੇ ਮਖ ਬਹੁ ਅੰਗ ਸਮੇਤ । ਕਰਹਿ ਤੁਰਕਪਤਿ ਕੀ ਰਖਵਾਰੀ । ਬਸਤ੍ਰਨਿ ਸਾਥ ਪ੍ਰਹਾਰਹਿਂ ਟਾਰੀ ॥ ੩੭ ॥ ਦਾਸ ਸੈਂਕਰੇ ਹਾਥ ਭ੍ਰਮਾਵੈਂ । ਮਾਰਹਿਂ ਦੌਰਹਿਂ ਰੌਰ ਮਚਾਵੈਂ । ਕੇਤਿਕ ਕੀ ਪਗੀਆ ਗਿਰਪਰੀ। ਸ਼ਸਤ੍ਰ ਬਸਤ੍ਰ ਕੀ ਸੁਧ ਨ ਸੰਭਰੀ॥੩੮॥ ਲਸ਼ਕਰ ਕੇ ਨਰ ਰੌਰਾ ਕਰਨੇ । 'ਦਲ ਤੀਂਦਨਿ ਆਇ ਸੁ ਪਰਨੋ' । ਅਜ਼ਮਤ ਲਠ ਕੀ ਲਖੀ ਮਹਾਨਾ । ਰਹਕ ਤ੍ਰਾਸ ਤੁਰਕੇਸ਼ੁਰ ਮਾਨਾ ॥ ੩੯ ॥ ਬਿਸਮੈਨੋ ਸ਼ਾਹੁ ਸਮੇਤ ਸਮਾਜਾ । –ਕਿਤ ਤੇ ਭੇ ਉਤਪਤਿ ਇਹ ਆਜਾ । ਜਿਤ ਕਿਤ ਫਿਰਤਿ ਅਸੰਖ ਨਿਹਾਰੇ–। ਬਿਸਮਤਿ ਚਿਤ ਹੁਇ ਸ਼ਾਹੁ ਉਚਾਰੇ ॥੪੦॥ 'ਕਰਹੁ ਕਬੂਲ ਜੁ ਨਜ਼ਾਰ ਘਨੇਰੀ । ਅਜ਼ਮਤ ਕੇ ਸਮੇਤ ਲਿਹੁਂ ਹੇਰੀ¹ । ਕਰਹੁਂ ਅਵੱਗਯਾ ਨਹਿ ਇਮ ਫੇਰੀ । ਬਾਂਟਿ ਸ਼ੀਰਨੀ ਦੇਹੁ ਬਡੇਰੀ ॥ ੪੧ ॥ ਛਿਮਾ ਕਰਾਵਹੁ ਹਾਥਨਿ ਜੋਰਿ।ਨਹਿਂ ਕਰਨੋ ਕਿਸ ਹੂੰ ਬਿਧਿ ਜੋਰ'। ਤਤਛਿਨ ਸੀਸ ਨਿਵਾਯੋ ਸਭਿ ਹੂੰ । ਨਿੰਮ੍ਰਿ ਨੁਰੰਗਾ ਹੋਯਹੁ ਜਬਿਹੂੰ* ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਕਾਸ਼ੀ ਮੈਂ' ਪ੍ਰਸੰਗ ਬਰਨਨੰ ਨਾਮ ਏਕਤ੍ਰਿੰਸਤੀ ਅੰਸੂ ॥ ੩੧ ॥

---

¹ਦੇਖ ਲਿਆ ਹੈ (ਮੈਂ)।

*ਇਹ ਭੀ ਗਾਲਬਨ ਕਵਿ ਜੀ ਨੇ ਬਨਾਰਸ ਜਾਕੇ ਉਪਾਸਕਾਂ ਤੋਂ ਰਵਾਯਤ ਸੁਣੀ ਹੈ। ਵਿਸ਼੍ਵਨਾਥ ਦਾ ਮੰਦਰ ਢਾਹ ਕੇ ਮਸਜਦ ਬਣਾਈ ਸੀ, ਜੋ ਹੁਣ ਤੱਕ ਖੜੀ ਹੈ। ਇਹ ਗਲ ਦੂਸਰੇ ਇਤਿਹਾਸਕਾਰਾਂ ਨੇ ਭੀ ਲਿਖੀ ਹੈ। ਦੇਖੋ ਇਸੇ ਰਾਸ ਦੇ ਅੰਸੂ ੨੬ ਅੰਕ ੩੮ ਦੀ ਹੇਠਲੀ ਟੂਕ। ਤੇ ਇਸ ਮਸਜਦ ਦੀ ਪਿੱਠ ਪਿੱਛੇ ਸਮੇਂ ਪਏ ਤੇ ਹਿੰਦੂਆਂ ਨੇ ਫਿਰ ਨਵਾਂ ਮੰਦਰ ਬਣਵਾ ਲਿਆ ਹੋਯਾ ਹੈ। ਔਰੰਗਜ਼ੇਬ ਦੀ ਜਬਰੀ ਹਟਾਈ ਹੋਈ ਬੁਤਪ੍ਰਸਤੀ ਫੇਰ ਜਾਰੀ ਹੈ ਕਿਉਂਕਿ ਔਰੰਗਜ਼ੇਬ ਦਿਲਾਂ ਵਿਚੋਂ ਬੁਤਪ੍ਰਸਤੀ ਨਹੀਂ ਸੀ ਕੱਢ ਸਕਿਆ। ਜੋ ਸੁਹਣੇ ਬੁਤ ਜਿਨ੍ਹਾਂ ਪਰ ਕਲਾ ਕੌਸ਼ਲ ਵਾਲਿਆਂ ਹੁਨਰ ਦਿਖਾਏ ਹੋਏ ਸਨ ਟੁੱਟ ਫੁੱਟ ਤਬਾਹ ਹੋ ਗਏ ਤੇ ਸ਼ਿਲਪ ਵਿਦਿਆ ਗਿਰ ਜਾਣ ਕਰਕੇ ਬੁਤਪ੍ਰਸਤਾਂ ਜੋ ਫੇਰ ਬੁਤ ਬਣਾਏ ਉਹ ਖੂਬਸੂਰਤ ਤੇ ਹੁਨਰ ਵਾਲੇ ਨਹੀਂ ਬਣੇ। ਸੋ ਸਿਵਾ ਹੁਨਰ ਤਬਾਹ ਕਰਨ ਦੇ ਔਰੰਗਜ਼ੇਬ ਆਪਣੇ ਇਰਾਦੇ ਵਿਚ ਪੂਰੀ ਤਰ੍ਹਾਂ ਨਾ-ਕਾਮਯਾਬ ਰਿਹਾ ਹੈ। ਪੁਰਾਣੀ ਇਮਾਰਤ ਵਿਚ ਚੂਹਿਆਂ ਦਾ ਘਰ ਹੋਵੇ ਤੇ ਟੁੱਟਣ ਤੇ ਨਿਕਲਣ ਅਚਰਜ ਨਹੀਂ, ਪਰ ਸੱਚ ਮੁਚ ਕਰਾਮਾਤ ਮੰਦਰਾਂ ਨੇ ਜੇ ਕੋਈ ਦੱਸੀ ਹੁੰਦੀ ਤਾਂ ਢਹਿੰਦੇ ਨਾ। ਹਿੰਦੂਆਂ ਦੇਖ ਜੋੜ, ਮੁਹਰਾਂ ਮਾਲ ਤੇ ਮੁੰਦਰੀਆਂ ਭੇਟ ਦੇ ਦੇਕੇ ਸਮਾਂ ਬਿਤਾਇਆ ਸੀ। ਹਾਂ ਕਿਸੇ ਹਿੰਦੂ ਨੇ ਇਸ ਮੰਦਰ ਦੇ ਢਹਿਕੇ ਮਸੀਤ ਬਣਨੇ ਪਰ ਇਕ ਸ਼ੇਅਰ ਤਦੋਂ ਕਿਹਾ ਸੀ:–"ਬਬੀਂ ਕਰਾਮਤੇ ਬੁਤਖਾਨਾਏ ਮਰਾ ਐ ਸ਼ੇਖ! ਕਿ ਚੂੰ ਖ਼ਰਾਬ ਸ਼ਵਦ ਖਾਨਾਏ ਖ਼ੁਦਾ ਗਰਦਦ"। ਜਿਸ ਦਾ ਭਾਵ ਇਹ ਹੈ, ਕਿ ਐ ਸ਼ੇਖ! ਦੇਖ ਮੇਰੇ ਬੁਤਖਾਨੇ ਦੀ ਕਰਾਮਾਤ ਕਿ ਜਦੋਂ ਖਰਾਬ ਹੋ ਗਿਆ (ਢੈ ਗਿਆ) ਤਾਂ (ਹੋਰ) ਰੱਬ ਦਾ ਘਰ ਬਣ ਗਿਆ।

### ੩੨. [ਕਾਂਸ਼ੀ। ਹਿੰਦੂਆਂ ਦੀ ਗਿਰਾਵਟ]

ਦੋਹਰਾ ॥ ਸਭਿ ਲਸ਼ਕਰ ਕਰ ਜੋਰਿ ਕੈ ਸਭਿ ਹੂੰ ਸੀਸ ਨਿਵਾਇ। ਭੌਰ ਭਿਰਡ਼ ਤਤਕਾਲ ਹੀ ਗਏ ਅਕਾਸ਼ ਬਿਲਾਇ ॥ ੧ ॥ ਚੌਪਈ ॥ ਨਯਾਜ਼ ਸ਼ੀਰਨੀ ਸਭਿਨਿ ਚਢਾਇ।ਅਜ਼ਮਤ ਕਹੁ ਦੇਖਤਿ ਪਤੀਆਇ।ਕਹਿਨਿ ਲਗੇ ਤਾਰੀਫ ਬਡੇਰੀ। ਮਹਿੰਮਾ ਅਬਿ ਲਾਖਹੁਂ ਨਰ ਹੇਰੀ ॥ ੨ ॥ ਭੌਰ, ਭਿਰਡ਼, ਤੇਦੱਧਾ ਘਨੇ। ਸਭਿ ਕੋ ਡਸਤੇ ਡੰਗ ਦੁਖ ਸਨੇ। ਲਸ਼ਕਰ ਮਹਿਂ ਪਾਯੋ ਬਡ ਰੌਰਾ। ਫਿਰਤਿ ਉਡਤਿ ਜੇਤਿਕ ਦਲ ਠੌਰਾ ॥੩॥ ਜਬਿ ਕੀ ਨਯਾਜ਼ ਸ਼ੀਰਨੀ ਦਈ। ਤਬਿ ਕੀ ਇਨਹੁ ਮੰਦ ਗਤਿ ਲਈ। ਸਨੇ ਸਨੇ ਗਮਨੈ, ਨਹਿਂ ਪਾਏ। ਜਾਨੀ ਜਾਇ ਨ ਗੇ ਕਿਸ ਥਾਂਏ ॥ ੪ ॥ ਕਿਤ ਤੇ ਨਿਕਸੇ ? ਲਠ ਨਹਿਂ ਪੋਲੀ। ਮਨਹੁਂ ਕਿਨਹੁਂ ਇਨ ਥੈਲੀ ਖੋਲੀ। ਏਕਹਿ ਬਾਰ ਨਰਨਿ ਪਰ ਪਰੇ। ਮਨਹੁਂ ਤੀਰ ਕਿਨ ਛੋਰਨਿ ਕਰੇ' ॥ ੫ ॥ ਇੱਤ੍ਯਾਦਿਕ ਅਨੇਕ ਕਹਿਂ ਬਾਤ।ਲਠ ਕੀ ਅਜ਼ਮਤ ਭੀ ਬੱਖ੍ਯਾਤ।ਕੀਨਸਿ ਕੂਚ ਨੁਰੰਗੀ ਡੇਰਾ। ਨਿਜ ਰਜਧਾਨੀ ਕਉ ਕਿਯ ਫੇਰਾ ॥ ੬ ॥ ਦ੍ਵੈ ਗੋਰੇ ਲਾਗੇ ਲਠ ਬੀਚ। ਰਹੇ ਚਿਨ੍ਹ ਪਿਖਿ ਊਚ ਰੁ ਨੀਚ।ਚਿਰੰਕਾਲ ਪੁਨ ਪੀਛੇ ਰਹੀ।ਆਂਚ[1]* ਪਰੇ ਦ੍ਵੈ ਸਭਿ ਹੂੰ ਲਹੀ[1] ॥ ੭ ॥ ਪੁਨਹਿ ਅਠਾਰਹਿ ਸੈ ਅਰੁ ਸਾਂਠ[2]। ਭਯੋ ਬਿਘਨ ਤਿਸ ਭੈਰਵ ਲਾਠ। ਹਿੰਦਵਾਇਨ ਅਰੁ ਬਹੁ ਤੁਰਕਾਨਾ। ਬਧ੍ਯੋ ਪਰਸਪਰ ਬਾਦ ਮਹਾਨਾ ॥ ੮ ॥ ਕਾਂਸ਼ੀ ਪੁਰੀ ਸਪਰਧਾ ਬਾਢੀ। ਦੁਹਿ ਦਿਸ਼ਿ ਤੇ ਰਿਸ ਉਪਜੀ ਗਾਢੀ। ਹਿੰਦੂ ਮਿਲਿ ਸੰਬੂਹ ਬਲ ਧਾਰਾ। ਦਾਹ੍ਯੋ ਜਹਿਂ ਅਮਾਮ ਕੋ ਬਾਰਾ[3] ॥੯॥ ਚਹੁੰ ਦਿਸ਼ਿ ਤੇ ਪਾਵਕ ਜੁਲਤਾਈ। ਹਨ੍ਯੋ ਤੁਰਕ ਤਬਿ ਆਰ੍ਯੋ ਜੁ ਆਈ। ਪਿਖਿ ਇਕਠੇ ਹੁਇ ਕਰਿ ਤੁਰਕਾਨਾ। ਸ਼ਸਤ੍ਰ ਸਿੰਗਾਰਿ ਭਏ ਸਵਧਾਨਾ ॥ ੧੦ ॥ ਕਈ ਹਜ਼ਾਰ ਮਿਲੇ ਹਿਤ ਜੁੱਧ। ਮਾਰਹਿਂ ਮਰਹਿਂ ਬਢ੍ਯੋ ਅਤਿ ਕ੍ਰੁੱਧ। ਲਠ ਭੈਰਵ ਕੀ ਚਹੁਂਦਿਸ਼ਿ ਘੇਰੀ। ਭਏ ਸੁਚੇਤ ਤੁਰਕ ਤਿਸ ਬੇਰੀ ॥ ੧੧ ॥ ਈਂਧਨ ਬਹੁ ਸਕੇਲ ਕਰਿ ਲੀਨਸਿ।ਚਹੁਂ ਦਿਸ਼ਿ ਲਠ ਕੇ ਸਭਿ ਧਰਿ ਦੀਨਸਿ।ਲੈ ਕਰਿ ਅਗਨੀ ਦਈ ਜਲਾਇ। ਏਕਹਿ ਬਾਰ ਦਾਰ[4] ਸਮੁਦਾਇ ॥ ੧੨ ॥ ਭਸਮ ਦਈ ਕਰਿ ਸਗਰੀ ਲਾਠ। ਜਹਿਂ ਕਹਿਂ ਤੇ ਬਹੁ ਪਾਯੋ ਕਾਠ। ਭਈ ਭਸਮ ਸਮ,ਤਿਸ

---

[1]ਦੋਵਾਂ ਦੇ ਪੈ ਗਈਆਂ ਸਭਨਾਂ ਨੇ ਦੇਖੀਆਂ। [2]ਸੰਮਤ ੧੮੬੦। [3]ਅਮਾਮ ਵਾੜਾ, ਸ਼ੀਈਆ ਮੁਸਲਮਾਨਾਂ ਦਾ ਧਰਮਿਕ ਇਕਾਠਾ। [4]ਲਕੜੀ। *ਪਾ:-ਪਾਰ।

ਤੇ ਪਾਛੇ । ਨੌਰੰਗ ਕਥਾ ਸਨਹੁ ਪਨ ਆਛੇ ॥੧੩॥ ਦਿੱਲੀ ਬਿਖੈ ਸੁ ਆਇ ਪ੍ਰਵੇਸ਼ਾ । ਹਿੰਦੁ ਧਰਮ ਸੌਂ ਹਠੀ ਵਿਸ਼ੇਸ਼ਾ। ਚਿਤਵਤਿ ਨਿਤ ਉਪਾਇ ਚਿਤ ਮਾਂਹੀ । ਤੁਰਕ ਜਗਤ ਸਭਿ ਜਿਮ ਹੁਇ ਜਾਹੀ ॥ ੧੪ ॥ ਤਿਸ ਪ੍ਰਕਾਰ ਹੀ ਜਤਨ ਬਨਾਵਹਿ । ਦੇਸ਼ ਬਿਦੇਸ਼ਨਿ ਹੁਕਮ ਪਠਾਵਹਿ । ਬਾਰਬਧੂ ਹਿੰਦਵਾਇਨਿ ਜੇਤੀ। ਬੀਚ ਬਜ਼ਾਰਨਿ ਬਰਜੀ ਤੇਤੀ॥੧੫॥ਕਰੀ ਪਠਾਵਨਿ ਸਭਿ ਤੁਰਕਾਨੀ। ਇਮ ਬਿਚਾਰ ਉਰ ਮੈਂ ਬਿਧਿ ਠਾਨੀ।-ਹਿੰਦਨੀ ਬੇਸ਼ਯਾ ਨਹਿ ਜਬਿ ਹੋਇ। ਰਮਹਿ ਤੁਰਕਨੀ ਹਿੰਦੂ ਜੋਇ ॥ ੧੬ ॥ ਤਤਛਿਨ ਅਪਨੋ ਧਰਮ ਨਸਾਵੈਂ।ਤੁਰਕ ਮਤੇ ਇਮ ਬਧਤੋ ਜਾਵੈ।ਕਾਮ ਕੇਲ ਕਰਿਬੇ ਤੇ ਪਾਛੇ। ਪੁਨ ਕੈਸੇ ਹਿੰਦੂ ਰਹਿਂ ਆਛੇ-॥ ੧੭ ॥ ਰਜਕ[1], ਕੁਜਰੋ[2], ਪਾਨੀਹਾਰ[3] । ਸਗਰੇ ਤੁਰਕ ਕਰੇ ਤਿਸ ਬਾਰ।ਇੱਤਯਾਦਿਕ ਕ੍ਰਿਤ ਠਾਨਹਿਂ ਜੋਈ। ਹਿੰਦੂ ਕਰੇ ਹਟਾਵਨਿ ਸੋਈ ॥ ੧੮ ॥ ਸਗਲੇ ਥਲ ਮਹਿਂ ਤੁਰਕ ਬਿਠਾਏ । ਇਮ ਸਭਿ ਸਨੇ ਸਨੇ ਮਿਲਿ ਜਾਏਂ। ਲਿਖਿ ਲਿਖਿ ਪਠਤਿ ਭਏ ਪਰਵਾਨੇ। ਜਹਿਂ ਕਹਿਂ ਸੂਬਨਿ ਕੇਰ ਟਿਕਾਨੇ ॥ ੧੯ ॥ ਪੁਰੀ ਸਹੰਦ ਲਹੌਰ ਪਠਾਏ। ਕਾਸ਼ਮੀਰ ਕੋ ਪੁਨਹਿਂ ਪਠਾਏ। ਪੁਰਿ ਮੁਲਤਾਨ ਪਠਾਵਨਿ ਕਰੇ। ਸੁਨਿ ਸੁਨਿ ਹਿੰਦੂ ਤ੍ਰਾਸ ਉਰ ਭਰੇ॥੨੦॥ਲਿਖਿ ਪੂਰਬ ਕੌ ਪੁਨਹਿਂ ਪਠਾਏ। ਕੇਤਿਕ ਗਿਨੀਅਹਿ ਪੁਰਿ ਸਮੁਦਾਏ । ਜਿਸ ਜਿਸ ਥਲ ਤੁਰਕਨਿ ਕਹੁ ਰਾਜ। ਤਹਿਂ ਤਹਿਂ ਕਰਨੋ ਤਿਸੀ ਬਿਧਿ ਕਾਜ ॥ ੨੧ ॥ ਹਿੰਦੁਨੀ ਬਾਰਬਧੂ ਸਭਿ ਬਰਜੀ। ਤੁਰਕਨਿ ਕਰੀ ਸ਼ਾਹਿ ਲਖਿ ਮਰਜ਼ੀ। ਅਪਰ ਕਾਰਖਾਨੇ ਸਭਿ ਜੇਈ। ਜਹਿਂ ਕਹਿਂ ਤੁਰਕਨਿ ਸਾਂਭੇ ਤੇਈ ॥੨੨॥ ਝਗਰਤਿ ਰਿਸ ਕਰਿ ਸੰਗ ਜਿ ਭ੍ਰਾਤਾ।ਜੋ ਸਭਿ ਤੇ ਲਘੁ ਪਰਿ ਜੰ ਜਾਤ[4]।ਸੋ ਤਤਕਾਲ ਤੁਰਕ ਮਤ ਧਰੈ । ਕਲਮਾ ਪਠਹਿ ਸ਼ਰ੍ਹਾ ਮਹਿਂ ਪਰੈ ॥ ੨੩ ॥ ਸਭਿ ਤੇ ਜੀਤਹਿ ਝਗਰਾ ਸੋਇ। ਹਾਰਹਿ ਹਿੰਦੂ ਰਹੈ ਜਿ ਕੋਇ। ਦਰਬ ਲੋਭ ਤੇ ਕੇਤਿਕ ਬਨਿ ਹੈਂ। ਕੈ ਬਯਾਹਨਿ ਕੇ ਝਗਰੇ ਮਨ ਪੈ[5] ॥ ੨੪ ॥ ਇਸੀ ਰੀਤਿ ਬਹੁ ਦੇਸ਼ਨਿ ਬੀਚ।ਹਿੰਦੂ ਧਾਰਹਿਂ ਮਤੋ ਜੁ ਨੀਚ।ਲੋਭ ਪਦਾਰਥ ਕੋ ਉਰ ਧਰਿ ਕੈ । ਮੁਸਲਮਾਨ ਹੁਇਂ ਕਲਮਾ ਪੜ੍ਹਿ ਕੈ ॥੨੫॥ ਸ਼ਾਸਤ੍ਰਨਿ ਤੇ

[1]ਧੋਬੀ। [2]ਰਾਈਂ, ਕੁੰਜੜੇ। [3]ਮਹਿਰੇ। [4]ਭਾਵ ਹੈ ਕਿ ਝਗੜਾ ਆਪੋ ਵਿਚ [illegible] ਬਰਾਬਰ ਦੇਖ ਤਾਂ [illegible] ਪੈ ਜਾਵੇ ਭਾਵ ਹਾਰ ਜਾਵੇ। [5]ਵਿਵਾਹ ਦੇ [illegible] ਕਰ (ਤੁਰਕ ਮਤ ਨੂੰ) ਮੰਨਦੇ ਹਨ।

ਸੁ ਜੀਵਕਾ ਹਟੀ । ਪਠਾਨ ਸੁਨਨਿ ਤੇ ਸਭਿ ਮਤਿ ਨਟੀ । ਪਢੈਂ ਪਾਰਸੀ ਹਿੰਦੂ ਜੋਇ । ਅਧਿਕ ਜੀਵਕਾ ਪ੍ਰਾਪਤਿ ਹੋਇ ॥ ੨੬ ॥ ਇਮ ਬਿਧਿ ਲਖਿ ਕੇ ਹਿੰਦ ਧਨੀ । ਲਗੇ ਪਾਰਸੀ ਪਢਿਬੇ ਘਨੀ । 'ਸਲਾਮਾਲੈਕਮ*' ਮੁਖਹੁੰ ਅਲਾਵੈਂ† । ਬੈਠ ਮਸੀਤੇ ਸਬਕ ਪਕਾਵੈਂ‡ ॥੨੭॥ ਰਾਮ ਰਾਮ ਅਰੁ ਬੰਦਨ ਕਹਨੀ । ਸਭਿਨਿ ਪਰਸਪਰ ਕੀਨਸਿ ਹਰਨੀ । ਮਿਲਤਿ ਸਲਾਮ ਕਰੈ ਸਭਿ ਕੋਇ । ਸ਼ਾਸਤ੍ਰ ਬਿੱਦਯਾ ਨਿੰਦਯਾ ਸੋਇ ॥ ੨੮ ॥ ਕਹੈਂ 'ਡਕੌਤੀ ਪਢਨੋ ਏਹੁ[1] । ਹੇ ਸੁਤ ! ਕਯਾ ਇਸ ਪਠਿ ਕਰਿ ਲੇਹੁ' । ਨਿਜ ਸਿਸ ਤੁਰਕ ਸਮੀਪ ਬਿਠਾਵੈਂ । ਕਹੈਂ 'ਪਠਹੁ ਇਸ ਤੇ ਧਨ ਪਾਵੈਂ'॥੨੯॥ ਕਹੈਂ ਸਲਾਮਾ ਲੇਕਮ ਘਨੀ । ਭੰਗਾਨ ਕਰੀ ਮ੍ਰਿਯਾਦਾ ਘਨੀ । ਤੁਰਕਨਿ ਸੋਂ ਮਿਲਿ ਦਰਬ ਉਪਾਵੈਂ । ਬਿੱਪ੍ਰਨਿ ਅਪਨੋ ਧਰਮ ਨ ਭਾਵੈ ॥ ੩੦ ॥ ਛੱਤ੍ਰੀ ਪਠਹਿਂ ਪਾਰਸੀ ਇਲਮ । ਤ੍ਯਾਗਤਿ ਧਰਮ ਨ ਲਾਵੈਂ ਬਿਲਮ । ਧਨੀ ਹੋਇ ਪੁਨ ਗਰਬਹਿਂ ਘਨੇ । ਬਿਨਾ ਇਲਮ ਲਖਿ ਹਸਿ ਹਸਿ ਭਨੇ ॥ ੩੧ ॥ ਇਕ ਕੌ ਦੇਖਤਿ ਦੂਤੀਓ ਪਢੈ । ਤੁਰਕ ਤਰੀਫੈਂ ਤਉ[2] ਧਨ ਬਢੈ । ਧਰਮਾਧਰਮ ਨ ਕਛੂ ਬਿਚਾਰਹਿਂ । ਲੋਭੀ ਭਏ ਦਰਬ ਅਨੁਸਾਰਹਿਂ ॥ ੩੨ ॥ ਏਕ ਬਾਰ ਜਗ ਬਿਗਰਯੋ ਧਰਮ । ਭਰਮ ਭਰਮ ਹੁਇਂ ਤੁਰਕ ਬਿਸ਼ਰਮ[3] । ਬੈਸ ਸੂਦ੍ਰ ਕੀ ਕਯਾ ਹੈ ਗਿਨਤੀ । ਤੁਰਕਨਿ ਆਗੈ ਕਰਹਿਂ ਸੁ ਬਿਨਤੀ ॥੩੩॥ ਦਿਜ ਬ੍ਰਾਹਮ ਅਰੁ ਬੈਸ ਮਹਾਨੇ । ਪੋਸ਼ਿਸ਼ ਤੁਰਕਨਿ ਕੀ ਤਨ ਠਾਨੇ । ਤੰਬੇ ਤੇਰ ਪਾਇ ਕਰਿ ਜਾਇਂ । ਇੱਤ੍ਯਾਦਿਕ ਬਿੱਪ੍ਰ ਸਮੁਦਾਇ[4] ॥ ੩੪ ॥ ਤੁਰਕਨਿ ਮੇਂ ਬੈਠੈਂ ਰਲਿ ਮਿਲਿ ਕੈ । ਮੁਖ ਪਰ ਲਗੇ ਸੁਆਸ ਤਿਨ ਚਲਿ ਕੈ ।

[1](ਸ਼ਾਸਤ੍ਰ ਵਿਦਿਆ ਦਾ) ਪੜ੍ਹਨਾ ਡਕੌਤੀ ਹੈ, ਭਾਵ ਨੀਵਾਂ ਕੰਮ ਹੈ । ਡਕੌਂਤ ਇਕ ਜਾਤ ਹੈ, ਜੋ ਨਿਜ ਨੂੰ ਬ੍ਰਾਹਮਣ ਕਹਿੰਦੇ ਹਨ; ਛਾਯਾ ਪਾਤ੍ਰ, ਸਿਰ ਵਾਰਣੇ, ਛਨਿਛਰ ਪੂਜਾ ਆਦਿ ਦਾ ਦਾਨ ਲੈਂਦੇ ਹਨ, ਇਸ ਕਰਕੇ ਨੀਵੇਂ ਸਮਝੇ ਜਾਂਦੇ ਹਨ । [2]ਜੇ ਤੁਰਕਾਂ ਦੀ ਉਸਤਤ ਕਰਨ, ਤਾਂ । [3](ਧਰਮ ਨੂੰ) ਭੋਲ ਭੋਲ ਕੇ ਬੇਸ਼ਰਮ (ਹਿੰਦੂ) ਤੁਰਕ ਹੋ ਜਾਂਦੇ ਹਨ । [4]ਸਾਰੇ ਉਲਟੇ ਹੋ ਗਏ ।

*ਪਾ:—ਸਾਲਾਮਾਲੈਕ । †ਪਾ:—ਪਢਾਵੈਂ ।

‡ਦੋ ਲਿਖਤੀ ਨੁਸਖਿਆ ਵਿਚ ਇਸ ਚੌਪਈ ਦੀਆਂ ਇਹ ਦੋ ਤੁਕਾਂ ਨਹੀਂ ਹਨ, ਚੌਪਈ ਦੇ ਕੇਵਲ ਦੋ ਚਰਨ ਹੀ ਹਨ, ਤੇ ਇਕ ਹੋਰ ਲਿਖਤੀ ਨੁਸਖੇ ਵਿਚ ਇਨ੍ਹਾਂ ਤੁਕਾਂ ਦੀ ਥਾਵੇਂ ਇਹ ਪਾਠ ਹੈ:— ਧਰਮ ਖੀਨ ਦਿਨ ਦਿਨ ਪ੍ਰਤਿ ਹੋਇ । ਤੁਰਕ ਮੁਦਿਤ ਯਾ ਬਿਧਿ ਅਵਿਲੋਇ ।

ਗੋਦੋਂਧੂਮ[1] ਨਿਕਾਸਹਿ ਆਨਨਾਛਾਦਿ ਹਿੰਦੂ ਕੇ ਮੁਖ ਨਖ ਕਾਨਨਿ[2] ॥੩੫॥ ਬੈਠ ਰਹੈਂ ਅਨੰਦ ਕੋ ਮਾਨਿ। ਮੁਖ ਸਕੁਚਿ ਨਹਿਂ ਕਰੈਂ ਗਿਲਾਨਿ। ਬਸਤ੍ਰ ਬਸਤ੍ਰ ਸੋਂ ਭਲੇ ਮਿਲਾਇ। ਅਤਿਸੈ ਨਿਕਟਿ ਬੈਠਿ ਮੁਦ ਪਾਇ ॥ ੩੬ ॥ ਮੀਆਂ ਆਦਿਕ ਤੁਰਕ ਬਡਾਈ। ਲੇ ਲੇ ਹਿੰਦੂ ਉਰ ਗਰਬਾਈਂ। ਅਪਨੇਂ ਧਰਮ ਨ ਕਛੁ ਬਿਚਾਰਹਿ। ਮਿਲਿ ਮਿਲਿ ਧਨ ਕੀ ਲਾਲਸ ਧਾਰਹਿਂ ॥ ੩੭ ॥ ਜਿਮ ਰਾਵਨ ਗਨ ਧਰਮ ਹਟਾਏ। ਤਪਸੀ ਆਦਿਕ ਅਧਿਕ ਦੁਖਾਏ। ਤਿਮ ਨੌਰੰਗ ਬਾਦੀ ਚਵਗੱਤਾ[3]। ਨਾਨਾ ਭਾਂਤਿਨਿ ਕੀਨਿ ਕੁਮੱਤਾ[4] ॥ ੩੮ ॥ ਹਿੰਦੂ ਧਰਮ ਬਿਗਾਰਨੋ ਜਗ ਮਹਿਂ*। ਤੁਰਕ ਸਰਾ ਬਿਰਧਾਵਨਿ ਕਉ ਚਹਿ†। ਦੇਸ਼ ਬਿਦੇਸ਼ਨਿ ਰਾਜ ਬਿਸ਼ੇਸ਼ਹਿ। ਔਰੰਗ ਦੁਸ਼ਟ ਸੁ ਕਰਤਿ ਅਸ਼ੇਸ਼ਹਿ ॥ ੩੯ ॥ ਪੂਰਬ ਤਪ ਕੇ ਬਲ ਕੋ ਪਾਇ। ਜਗ ਮਹਿਂ ਬਹੁਤਨਿ ਕੋ ਦੁਖਦਾਇ। ਕਵਿ ਸੰਤੋਖ ਸਿੰਘ ਇਸੀ ਪ੍ਰਕਾਰ। ਹਿੰਦੂ ਅਨਿਕ ਧਰਮ ਗੋ ਹਾਰ ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਨੌਰੰਗ' ਪ੍ਰਸੰਗ ਬਰਨਨੰ ਨਾਮ ਦ੍ਵਿਤ੍ਰਿੰਸਤੀ ਅੰਸੂ ॥੩੨॥

## ੩੩. [ਮੁੱਲਾਂ, ਕਾਜ਼ੀਆਂ ਦਾ ਨੌਰੰਗੇ ਨੂੰ ਪ੍ਰੇਰਨਾ]।

ਦੋਹਰਾ ॥ ਹਿੰਦੁਨਿ ਸੰਗ ਬਦ ਬਰ[5] ਭਯੋ ਇਮ ਨੁਰੰਗ ਤੁਰਕੇਸ਼। ਤੁਰਕਨਿ ਮਿਲਿ ਕਰਿ ਏਕ ਹੁਇ ਰਚਹਿ ਉਪਾਇ ਬਿਸ਼ੇਸ਼ ॥ ੧ ॥ ਚੌਪਈ ॥ ਭੂਮਿ ਭੌਨ ਕੇ ਧਨ ਕੇ ਝਗਰੇ। ਸਾਕ ਕਰਨਿ ਆਦਿਕ ਜੇ ਸਗਰੇ। ਹਿੰਦੂ ਹੋਇ ਤੁਰਕ ਬਨ ਜਾਇ। ਤਿਸ ਕੋ ਸਭਿ ਤੇ ਦੇਹਿਂ ਜਿਤਾਇ ॥ ੨ ॥ ਕਿਧੌਂ ਛੁਧਾਤੁਰ ਹਿੰਦੂ ਹੋਇ। ਕੈ ਦਾਰਿੱਦ੍ਰੀ ਧਨ ਚਹਿ ਕੋਇ। ਤਿਸ ਤੇ ਆਦਿ ਅਨੇਕ ਪ੍ਰਕਾਰੇ। ਜਿਮ ਕਿਮ ਤੁਰਕ ਬਨਾਇ ਬਿਗਾਰੇਂ ॥ ੩ ॥ ਚਹਹਿਂ ਸੁ ਦੇਹਿਂ, ਦੀਨ ਮਹਿ ਆਵੈਂ[6]। ਪੁਨਹਿ ਜੀਵਕਾ ਤਾਂਹਿ ਬਨਾਵੈਂ। ਸਭਿ ਦੇਸ਼ਨਿ ਮਹਿਂ ਅਸ ਗਤਿ ਹੋਈ। ਰਾਖਾ ਦੁਤਿਯ ਨ ਦੀਸਤਿ ਕੋਈ ॥ ੪ ॥ ਜਹਿਂ ਜਹਿਂ ਦ੍ਰਿੜ੍ਹਤਾ ਹਿੰਦੁਨਿ ਕੇਰੀ। ਤਹਿਂ ਤਹਿਂ ਜ਼ੋਰ ਪਾਇ ਕਰਿ ਜ਼ੇਰੀ[7]। ਜਿਸ ਨੇ ਅਜ਼ਮਤ ਕਿਛੁ ਦਿਖਰਾਈ। ਤਿਸ ਤੇ ਹਟਕ ਰਹਨੇ ਪਛੁਤਾਈ॥ ੫॥ ਬਨਨੇ ਨ ਤੁਰਕ, ਕਰਨੇ ਹਠ ਜਾਂਹੀ। ਅਰੁ ਅਜ਼ਮਤ ਦੀਨਸਿ ਕਿਮ ਨਾਂਹੀ। ਤਤਛਿਨ ਤਿਸੈ ਗਹੈ ਸੰਘਾਰੈ। ਅਰੁ ਤਿਸਕੋ ਪੱਖੀ ਗਹਿ ਮਾਰੈ ॥

---

[1]ਤਮਾਕੂ ਦਾ ਧੂਆਂ। [2]ਮੂੰਹ ਅਖਾਂ ਤੇ ਕੰਨਾਂ ਵਿਚ। [3]ਮੁਗ਼ਲ ਜ਼ਾਤੀ। [4]ਖੋਟੀ ਮਤੀ। [5]ਬਹੁਤ ਬੁਰਾ। [6]ਜੋ ਚਾਹੁੰਦੇ ਸੋ ਦੇਂਦੇ ਹਨ (ਇਸ ਤਰ੍ਹਾਂ) ਦੀਨ ਵਿਚ ਆਂਵਦੇ ਹਨ। [7]ਨੀਵੇਂ ਕੀਤੇ।

*ਪਾ:—ਜਗ ਮੈਂ। †ਪਾ:—ਮਗ ਮੈਂ।

੬ ॥ ਮਹਾਂ ਕੂਰ ਕਰਮਾ ਮਤਿ ਮੰਦ। ਕਾਜ਼ੀ ਮੁੱਲਾਂ ਮੂੜ੍ਹ ਬਿਲੰਦ। ਜਿਮ ਹਿੰਦੁਨਿ ਪਰ ਹੁਇ ਕਠਨਾਈ। ਤਿਮ ਨੁਰੰਗ ਕੋ ਦੇਤਿ ਸਿਖਾਈ ॥ ੭ ॥ ਪੂਰਬ ਸੋ ਗੁਰ ਘਰ ਕੇ ਦ੍ਰੋਹੀ। ਕਹਤਿ ਸੁ ਮੰਦ ਬਾਤ ਜਿਮ ਹੋਹੀ। ਸ਼ਾਹੁ-ਜਹਾਂ ਬਿਗਰਯੋ ਜਬਿ ਹੀ ਤੇ। ਠਾਨਤਿ ਅਧਿਕ ਦ੍ਵੈਖ-ਤਬਿ ਹੀ ਤੇ ॥ ੮ ॥ ਕਹਿ ਕਹਿ ਕੂਰੇ ਕ੍ਰੋਧ ਉਪਾਵੈਂ। ਸਤਿਗੁਰ ਘਰ ਸੋਂ ਬੈਰ ਬਧਾਵੈਂ। 'ਸੁਨਹੁ ਸ਼ਾਹੁ ਹਿੰਦੁਨਿ ਗੁਰ ਏਕ। ਜਿਸ ਕੋ ਮਾਨਹਿਂ ਦੇਸ਼ ਅਨੇਕ ॥੯॥ ਕਰਾਮਾਤ ਕੇ ਧਨੀ ਕਹਾਵੈਂ। ਜੋ ਜਿਮ ਚਾਹੈਂ ਤਿਮ ਦਿਖਰਾਵੈਂ। ਜਹਾਂਗੀਰ ਸ਼ਾਹੁ ਜੁ ਤੁਵ ਦਾਦਾ। ਤਿਨਹੁਂ ਹਕਾਰੇ ਹਿਤ ਅਹਿਲਾਦਾ ॥ ੧੦ ॥ ਗ੍ਵਾਲੀਏਰ ਕੇ ਦੁਰਗ ਮਝਾਰੇ। ਕਿਤਿਕ ਦਿਵਸ ਸੋ ਤਹਾਂ ਬਿਠਾਰੇ। ਰਹਯੋ ਤਹਾਂ ਸਾਧਯੋ ਚਾਲੀਸਾ। ਕਰਯੋ ਕਾਜ ਜਿਮ ਚਹਯੋ ਮਹੀਸ਼ਾ ॥ ੧੧ ॥ ਤਿਸ ਪਸ਼ਚਾਤ ਸਾਥ ਬਹੁ ਰਹੇ।ਜਹਿਂ ਲਗਿ ਸ਼ਾਹ ਜੀਅਨਿ ਜਗ ਲਹੇ।ਸ਼ਾਹਜਹਾਂ ਹੋਯੋ ਤਿਸ ਪਾਛੇ। ਰਹੇ ਸੰਗ ਕੁਛ ਦਿਨ ਬਿਧ ਆਛੇ ॥ ੧੨ ॥ ਬਿਗਰ ਪਰਯੋ ਤਬਿ ਸ਼ਾਹੁ ਰਿਸਾਯੋ। ਲਸ਼ਕਰ ਤਿਸ ਪਸ਼ਚਾਤ ਚਢਾਯੋ। ਤਿਨ ਕੇ ਸ੍ਰੀ ਅੰਮ੍ਰਿਤਸਰ ਥਾਨ। ਰਾਢ ਠੂਰਨ ਤਹਿਂ ਕੀਨ ਪਯਾਨ ॥ ੧੩ ॥ ਬਡੋ ਜੰਗ ਐਸੇ ਤਹਿਂ ਭਯੋ। ਲਸ਼ਕਰ ਬ੍ਰਿੰਦ ਲਰਤਿ ਹੀ ਛਯੋ[2]। ਗਨ ਸੁਭਟਾਨ ਅਰੁ ਹਯਾਨ ਖਪਾਯੋ। ਜਿਧਾਤ ਰਹਯ ਦਲ ਤੂਸਤਿ ਭਜਾਯੋ ॥ ੧੪ ॥ ਸ਼ਾਹਜਹਾਂ ਸੁਨਿ ਰਿਸਯੋ ਬਿਸਾਲਾ। ਪਠਾਨ ਲਗਯ ਲਸ਼ਕਰ ਜਿਸ ਕਾਲਾ। ਛਾਰ ਸੁਧਾਸਰ ਕੋ ਤਬ ਗਏ।ਜੰਗਲ ਦੇਸ਼ ਪ੍ਰਵੇਸ਼ਤਿ ਭਏ॥੧੫॥ ਪੁਨ ਤਹਿ ਜਾਇ ਤੁਰੰਗ ਕਾਢਵਾਏ। ਦਰਿਆਉਨਿ ਤਾਰ ਗੁਨ ਸਮੁਦਾਏ[3]। ਲੱਲਾ ਕੇਬਰ ਸੂਬੇ ਦੋਇ।ਕਰੇ ਪਠਾਵਨਿ ਰਿਸ ਮੈਂ ਹੋਇ॥੧੬॥ਜੰਗਲ ਦੇਸ਼ ਜੰਗ ਕਰਿ ਭਾਰੇ। ਦੋਨਹੁਂ ਕੌ ਦਲ ਜੁਤਿ ਸੰਘਾਰੇ। ਪੁਨ ਕਰਤਾਰ ਪੁਰੇ ਮਹਿਂ ਲਰਿਓ।ਤਹਿਂ ਭੀ ਲਸ਼ਕਰ ਲਰ ਬਹੁ ਮਰਿਓ॥੧੭॥ਅਬ ਗਾਦੀ ਪਰ ਤਿਸ ਕੇ ਪੋਤਾ।ਦੀਰਘ ਕਰਾਮਾਤ ਕੌ ਪੋਤਾ[4]। ਦਾਰਸ਼ਕੋਹ ਮਿਲਯੋ ਤਿਸ ਜਾਈ। ਅਪਨਿ ਹਕੀਕਤਿ ਸਕਲ ਸੁਨਾਈ ॥ ੧੮ ॥ ਦੇਤਿ ਰਹਯੋ ਤਿਸ ਕੋ ਉਪਦੇਸ਼ਾ—ਕਰਿ ਤ੍ਰਾਤਾ ਸੋ ਜੁਧ ਵਿਸ਼ੇਸ਼ਾ। ਹਮ ਸੰਗੀ ਤੁਵ ਲਰਬ ਮਾਂਹਿ। ਸੇਵਕ ਸੈਨ ਸਕਲ ਹਿਂ ਪਾਹ ॥੧੯॥ ਅਪਰ ਭੂਪ ਲੈਂ ਸੰਗ ਮਿਲਾਇ। ਜਯੋਂ ਤਯੋਂ

[1]ਭਾਵ ਕਾਜ਼ੀ ਆਦਿ ਕਹਿੰਦੇ ਹਨ। [2]ਨਾਸ਼ ਹੋ ਗਿਆ। [3]ਦਰੀਆਵਾਂ ਦੇ ਤੈਰਨ (ਆਦਿ) ਵਾਲੇ ਗੁਣਾਂ ਵਾਲੇ (ਘੋੜੇ)। [4]ਖਜ਼ਾਨਾ।

ਤੁਝ ਕੌ ਕਰੈਂ ਸੁ ਰਾਇ[1]। ਪਤਿਸ਼ਾਹਿਤ ਕੈ ਮਾਲਿਕ ਅਹੈਂ। ਤੇਰੋ ਸਾਥ ਸਦਾ ਨਿਰਬਹੈ*–।੨੦। ਅਸ ਮਸਲਤ ਬਹੁਤੀ ਸਿਖਲਾਈ।ਰਹਤਿ ਭਯੋ ਤੁਮ ਸੰਗ ਲਰਾਈ। ਦਾਰਸ਼ਕੋਹੁ ਸਾਥ ਕਰਿ ਪਯਾਰਾ। ਬੈਰ ਠਾਨਿ ਚਹਿ ਤੁਮਹਿਂ ਬਿਗਾਰਾ॥੨੧॥ ਤੁਮਰੇ ਭਯੋ ਖੁਦਾਇ ਸਹਾਈ।ਪਤ੍ਰਿਸ਼ਾਹਿਤ ਸਭਿ ਜਗ ਕੀ ਪਾਈ। ਅਬਿ ਸੋ ਦੇਸ਼ ਤੁਮਾਰੇ ਰਹੇ।ਭਲੋ ਆਪ ਕੋ ਜੋ ਨਹਿਂ ਚਹੇ ॥ ੨੨ ॥ ਕਰਾਮਾਤ ਕੋ ਧਨੀ ਕਹਾਵੈ। ਹਿੰਦੂ ਭੇਟ ਅਸੰਖ ਚੜ੍ਹਾਵੈਂ। ਸਭਿਹਿਨਿ ਕੋ ਦੇ ਨਿਜ ਉਪਦੇਸ਼।ਸੇਵਕ ਕੀਨਸਿ ਦੇਸ਼ ਅਸ਼ੇਸ਼॥੨੩॥ਅਬਿ ਤਿਸ ਕੋ ਨਿਜ ਨਿਕਟਿ ਹਕਾਰੋ। ਕਰਾਮਾਤ ਕੌ ਲਾਨ ਉਚਾਰੋ। ਜੋ ਕੁਛ ਕਹੋ ਸੁ ਦੇ ਦਿਖਰਾਇ। ਹਰਖ ਉਪਾਵਹੁ ਅਚਰਜ ਪਾਇ ॥ ੨੪॥ ਨਾਹਿ ਤ ਸ਼ਰ੍ਹਾ ਬਿਖੈ ਲੇ ਆਵਹੁ। ਬੰਛਤਿ ਰਿਦੇ ਮਨੋਰਥ ਪਾਵਹੁ। ਹਿੰਦੁਨਿ ਕੇ ਅਲੰਬ ਬਡ ਭਾਰੇ। ਇਸ ਬਿਨ ਸੋ ਹੁਇਂ ਤੁਰਕ ਸੁਖਾਰੇ[2] ॥੨੫॥ ਲਾਖਹੁੰ ਇਨ ਕੇ ਕਹੇ ਮਝਾਰ। ਜਿਮ ਇਹ ਕਹਿਤ ਕਰਤ ਤਿਮ ਕਾਰ। ਦੀਨ ਲੇਨਿ ਕਹੁ ਇਹ ਉਪਦੇਸ਼ਹਿਂ। ਆਇਂ ਸ਼ਰ੍ਹਾ ਮਾਂਹਿ ਹਿੰਦੂ ਅਸ਼ੇਸ਼ਹਿਂ॥੨੬॥ ਅਪਨਿ ਆਪ ਕੋ ਗੁਰੂ ਕਹਾਵੈਂ। ਸਭਹਿਨ ਤੇ ਨਿਜ ਚਰਨ ਪੁਜਾਵੈਂ। ਰਾਹੁ ਸ਼ਰ੍ਹਾ ਇਹੁ ਮਾਨਹਿਂ ਜਬੈ। ਬਿਨਾ ਕਹੇ ਤੁਰਕ ਸੁ ਹੁਇਂ ਸਬ ॥੨੭॥ ਦੋ ਮਹਿਂ ਭਲੀ ਬਾਤ ਇਕ ਹੋਇ। ਅਜ਼ਮਤ ਕਹੇ ਦੇਹਿ ਗੋ ਸੋਇ। ਕਿਤੀ ਬਿਧਿਨਿ ਅਨਬਨ ਬਨਿਵਾਵਹੁ[3]। ਅਦਭੁਤ ਦੇਖਹੁ ਉਰ ਹਰਖਾਵਹੁ ॥ ੨੮॥ ਨਾਂਹਿ ਤ ਅਲਪ ਜਤਨ ਤੇ ਸਾਰ। ਹਿੰਦੂ ਤੁਰਕ ਬਨਹਿਂ ਇਕ ਬਾਰ। ਇਸ ਤੇ ਨੀਕੋ ਬਾਤ ਨ ਔਰ। ਪਠਹੁ ਹਕਾਰਨਿ[4] ਹੈਂ ਜਿਸ ਠੌਰ॥ ੨੯॥ ਵਸਤੁ ਜੁ ਅਪਨੇ ਹਾਥ ਨ ਆਵੈ। ਤਿਹ ਕਹਿ ਦੇਵਹੁ ਤੁਰਤ ਮੰਗਾਵੈ। ਜਬ ਕੁਛ ਸੁਧ ਕਿਸ ਬਿਧਿ ਤ ਲੀਨੀ। ਤਬਿ ਤੁਮ ਕਹੋ,ਕਰਹਿਂ ਸੋ ਦੀਨੀ[5] ॥੩੦॥ ਇਮ ਕਾਜ਼ੀ ਮੁੱਲਾਂ ਉਲਮਾਉ[6]। ਕਹਿ ਕਹਿ ਬਹੁਬਾਧ ਬਾਕ ਪ੍ਰਭਾਉ[7]। ਭਲੇ ਪ੍ਰਬੋਧੇਂ ਲਾਭ ਦਿਖਾਵਹਿਂ। 'ਵਲਹਿ ਮਨੋਰਥ ਤੋਹ ਜਨਾਵਹਿਂ[8] ॥੩੧॥ ਅਜ਼ਮਤ ਸੋਂ ਹੋਵਹਿਂ ਭਰਪੂਰ। ਕਿਧੋਂ ਪੁਰਖ ਸਾਹਬ

[1] ਰਾਜਾ। [2] ਇਸ (ਗੁਰੂ ਜੀ ਤੋਂ) ਬਿਨਾ (ਸਭ) ਉਹ (ਹਿੰਦੂ) ਤੁਰਕ ਛੇਤੀ ਹੋ ਜਾਣਗੇ। (ਅ) ਇਸ (ਅਲੰਬ) ਦੇ ਟੁੱਟਿਆਂ ਸੌਖੇ ਤੁਰਕ ਹੋ ਜਾਣਗੇ। [3] ਕਿਤਨੀਆਂ ਅਣ ਬਣ ਰੀਤੀਆਂ (ਇਨ੍ਹਾਂ ਪਾਸੋਂ) ਬਣਵਾਵੋ। [4] ਬੁਲਾ ਭੇਜੋ। [5] ਸੋ ਕਰ ਦੇਣਗੇ। [6] ਆਲਮ ਫ਼ਾਜ਼ਲ। [7] ਪ੍ਰਭਾਵ (ਅਸਰ) ਵਾਲੇ ਵਾਕ। [8] ਤੈਨੂੰ (ਉਹ ਗਲ) ਦੱਸਦੇ ਹਾਂ (ਅਸੀਂ ਕਿ) ਜਿਸ ਨਾਲ ਤੇਰਾ ਮਨੋਰਥ ਸਿੱਧ ਹੋ ਜਾਵੇ।

*ਦੇਖੋ ਇਸੇ ਰਾਸ ਦੇ ਅੰਸੂ ੧੮ ਅੰਕ ੧੬ ਦੀ ਹੇਠਲੀ ਟੂਕ।

ਸ਼ਾਹੁਰ¹। ਕਿਧੋਂ ਇਲਮ ਕੋ ਹੈ ਉਲਮਾਉ। ਕੈ ਖ਼ੁਦਾਇ ਕੋ ਸੁਮਗ ਜਨਾਉ ॥੨੨॥ ਸ਼ਾਹ ਆਪ ਤੁਮ ਦਾਨਸ਼ਵੰਦ। ਸਭਿ ਕੋ ਸਮਝਹੁ ਮਗਜ਼ ਬਿਲੰਦ। ਤਊ ਹਮੈ ਕਹਿਬੋ ਇਮ ਬਨੈ। ਜਿਸ ਤੇ ਪ੍ਰਾਪਤਿ ਹੁਇ ਹਿਤਸਨੈ ॥੨੩॥ ਇਕ ਤੌ ਪਾਛਲ ਬੈਰ ਮਿਟਾਵਹੁ। ਅਜ਼ਮਤ ਬਹੁਤ ਪ੍ਰਕਾਰ ਨਿਹਾਰਹੁ। ਜੇ ਨ ਹੋਇ ਤੌ ਮੁਸ਼ਕਲ ਕਰੌ²। ਤਿਨ ਕੋ ਧਰਮ ਜ਼ੋਰ ਤੇ ਹਰਹੁ'॥੨੪॥ ਸੁਨਤਿ ਸ਼ਾਹੁ ਕੇ ਮਨ ਮੈਂ ਭਾਈ। ਮਿਲਿ ਮੂਢਨਿ ਜੋ ਬਾਤ ਬਤਾਈ। -ਰਾਜ ਤੇਜ ਮੇਰੋ ਹੁਇ ਹਾਨੀ-॥ ਮੂਰਖ ਨੇ ਇਹ ਬਾਤ ਨ ਜਾਨੀ ॥੨੫॥ -ਸਾਹਿਬ ਕਰਾਮਾਤ ਜੋ ਨਰ ਹੈਂ। ਚਿਤ ਬਾਂਛਨਿ ਕੋ ਤਤਛਿਨ ਕਰਿ ਹੈਂ। ਤਿਨ ਸੋਂ ਬਨਹਿ ਬੇਨਤੀ ਕਰਨੀ। ਹਲਤ ਪਲਤ ਸੁਖਦਾ ਇਮ ਬਰਨੀ- ॥੨੬॥ਪਤਿਸ਼ਾਹਿਤ ਪ੍ਰਾਪਤਿ ਤੇ ਗਰਬਾਨਿਜ ਕੋ ਬਡੋ ਲਖਹਿ ਲਘੁ ਸਰਬ -ਮੋਹਿ ਸਮਾਨ ਨ ਜਗ ਮਹਿਂ ਆਨ। ਬਲ ਜੁਤਿ ਦਾਨਸ਼ਵੰਦ ਮਹਾਨ- ॥ ੨੭ ॥ ਪਦਰ ਜਿ ਦਾਦਾ ਤਿਨ ਲਘੁ ਜਾਨੇ। ਅਪਰਨਿ ਕੀ ਕਹਾ ਬਾਤ ਬਖਾਨੇ।-ਮੁਝ ਸਮ ਅਕਲ ਨ ਤਿਨ ਮੈਂ ਹੋਈ। ਕਰਿ ਨ ਸਕਹਿਂ, ਮੈਂ ਕਰਿ ਹੌਂ ਸੋਈ-॥੨੮॥ਇਮ ਲਖਿ ਕਰਿ ਅਭਰਨੋ ਹੰਕਾਰੀ।ਸਭਿਨਿ ਸੰਗ ਬਿਗਰਨੋ ਬੁਧਿਹਾਰੀ।ਜਿਨਕੇ ਏਕ ਬਾਕ ਤੇ ਹੋਵੈ।ਇਤੋ ਬਨਨੋ ਕਹਤਿ ਹੀ ਖੋਵੈ³॥੨੯॥ ਤੁੱਛ ਪਦਾਰਥ ਜਗ ਕੇ ਪਾਇ।ਤਿਨ ਸੋਂ ਅਰਨਿ ਚਹਨੋ ਚਿਤ ਚਾਇ।ਕਹਾ ਪ੍ਰਾਪਤਿ ਫਲਹੈ,ਨਹਿਂ ਜਾਨਨੋ।ਸਕਲ ਹਾਨ ਲਹਿ,ਇਮ ਨ ਪਛਾਨਨੋ ॥੪੦॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਨੌਰੰਗ' ਪ੍ਰਸੰਗ ਬਰਨਨੰ ਨਾਮ ਚੌਤ੍ਰਿੰਸਤੀ ਅੰਸੂ ॥ ੩੪ ॥

### ੩੫. [ਔਰੰਗਜ਼ੇਬ ਦੀ ਸਤਿਗੁਰਾਂ ਨੂੰ ਚਿਠੀ]।

ਦੋਹਰਾ ॥ ਮਿਲਿ ਸੂਬੇ ਉਮਰਾਵ ਜੋ ਬਹੁਰ ਮੁਲਾਨੇ ਬ੍ਰਿੰਦ। ਨੌਰੰਗ ਕੋ ਸਮੁਝਾਵਹੀਂ ਗੁਰ ਵਿਸ਼ੇ ਦ੍ਰੋਹ ਬਿਲੰਦ॥ ੧ ॥ ਚੌਪਈ ॥ 'ਦਾਰਸ਼ਕੋਹ ਸਹਾਇਕ ਭਏ।ਮਿਲੇ ਪਰਸਪਰ ਪ੍ਰੀਤੀ ਕਿਏ।ਜਿਮ ਭ੍ਰਾਤਾ ਭਾ ਸ਼ੱਤ੍ਰ ਹਮਾਰੋ। ਤਥਾ ਗੁਰ ਹਰਿਰਾਇ ਬਿਚਾਰੋ'॥੨॥ਸੁਨਿ ਔਰੰਗ ਉਰ ਬਿਖੈ ਰਿਸਾਯੋ। ਮਕਰ ਫਰੇਬਨਿ ਕੋ⁴ ਲਿਖਵਾਯੋ। ਕੇਤਿਕ ਉਪਾਲੰਭ ਇਸ ਭਾਏ। 'ਧਰ ਸ੍ਰੀ ਨਾਨਕ ਫਕਰ ਸਦਾਏ ॥੩॥ ਸਭਿ ਕੋ ਦੇਖੈਂ ਏਕ ਸਮਾਨੇ। ਮਿੱਤ੍ਰ ਸ਼ੱਤ੍ਰ ਕਿਸਹੂੰ ਨਹਿਂ ਜਾਨੇ। ਦਾਰਾ ਕੀ ਤੁਮ ਕਰੀ ਹਿਮਾਇਤ। ਸਲਤਨੌ

¹ਅਕਲਮੰਦ [ਅ:, ਸ਼ਾਹਿਬ ਸ਼ਹ੍ਰਿ]। ²ਔਖਿਆਂ ਕਰੋ (ਉਨ੍ਹਾਂ ਨੂੰ)। ³ਜਿਨ੍ਹਾਂ ਦੇ ਇਕ ਬਚਨ ਦੇ ਕਹਿਣ ਨਾਲ (ਜੋ ਕਹਿਣ) ਹੋ ਜਾਏਗਾ (ਅਰ) ਇਤਨਾਂ ਬਣਿਆਂ (ਸਮਾਜ) ਕਹਿੰਦੇ ਸਾਰ ਖੁੱਸ ਜਾਏਗਾ। ⁴ਮਕਰ ਤੇ ਫਰੇਬ (ਦੀ ਚਿੱਠੀ)।

ਦੀਨਸਿਦੇਸ਼ ਵਲਾਇਤ॥੪॥ਸੋ ਮੈਂ ਪਕਰਿਦਿਯੋ ਮਰਿਵਾਇ।ਕਛੁਨਤੁਮਰੀ ਭਈ ਸਹਾਇ। ਭਈ ਸੁ ਭਈ ਬੀਤ ਸਭਿ ਗਈ। ਅਬਿ ਮਨ ਕਰਹੁ ਸਫਾਈ ਨਈ ॥੫॥ ਹਮ ਸੋਂ ਮਿਲਹੁ ਆਨਿ ਅਬਿ ਆਪ। ਸਥਿਰ ਤਖਤ ਪਰ ਸਹਿਤ ਪ੍ਰਤਾਪ। ਮਿਲਿਬੇ ਕੀ ਬਹੁ ਮੁਝ ਕੋ ਲਾਲਸ। ਤੁਮ ਭੀ ਆਵਹੁ ਕਰਹੁ ਨ ਆਲਸ' ॥ ੬ ॥ ਲਿਖਯੋ ਸ਼ੌਕਨਾਮਾ ਇਸ ਰੀਤਿ। ਅਤਿ ਮਤਿਮੰਦ ਕਪਟ ਧਰਿ ਚੀਤ। ਸਨੇ ਸਨੇ ਸਤਿਗੁਰ ਢਿਗ ਆਯੋ। ਪਠਿ ਕਰਿ ਸਗਲ ਪ੍ਰਸੰਗ ਸੁਨਾਯੋ ॥੭॥ਸ਼੍ਰੀ ਅੰਤਰਜਾਮੀ ਸਭਿ ਜਾਨੀ।–ਕਪਟ-ਮਤੀ ਤੁਰਕੇਸ਼ੁਰ ਠਾਨੀ–। ਤਿਸ ਮੂਰਖਤਾ ਲਖਿ ਬਿਗਸਾਏ।–ਸੰਤਨਿ ਸੋਂ ਇਹ ਦ੍ਰੋਹ ਕਮਾਏ–॥ ੮ ॥ ਤਬਿ ਜਬਾਬ ਖਤ ਕੋ ਲਿਖਵਾਯਹੁ। 'ਹਮੇ ਜੁ ਮਿਲਨੇ ਹੇਤੁ ਬੁਲਾਯਹੁ। ਤੋ ਸੰਗ ਨਹਿੰ ਕੁਛ ਕਾਮ ਹਮਾਰਾ। ਨਹੀਂ ਦੇਸ਼ ਕੋ ਰਾਜ ਉਦਾਰਾ ॥੯॥ ਤੇਰੇ ਦਾਮ ਨਹੀਂ ਹਮ ਦੇਨੇ। ਅਰੁ ਨਹਿੰ ਖਾਹਿਸ਼ ਤੁਮ ਤੇ ਲੇਨੇ। ਪੀਰ ਮੁਰੀਦੀ ਨਾਂਹਿਨ ਕੋਈ। ਕੌਨ ਹੇਤੁ ਕਰਿ ਮਿਲਿਬੋ ਹੋਈ ॥ ੧੦ ॥ ਅਰੁ ਜੋ ਦਾਰਸ਼ਕੋਹ ਪ੍ਰਸੰਗ। ਸਲਤਨ ਦੇਨਿ ਲਿਖਯੋ ਹਮ ਸੰਗ। ਅਟਲ ਸੁ ਛੱਤ੍ਰ ਤਖਤ ਤਿਸ ਦੀਨੋ। ਸਦਾ ਦੀਨ ਕੋ ਦੁਖੀ ਨ ਲੀਨੋ[1] ॥੧੧॥ ਦਾਨਸ਼ਵੰਦ ਦੁਨੀ ਲਖਿ ਫਾਨੀ[2]। ਤਯਾਗੀ,ਲੈਬੇ ਕਹੁ ਨਹਿੰ ਮਾਨੀ। ਕਰਹਿ ਦੀਨ ਕੀ ਸਦ ਪਤਿਸ਼ਾਹੀ। ਅਚਲ ਬਿਸਾਲ ਚਲੈ ਕਬਿ ਨਾਂਹੀ ॥੧੨॥ ਜਿਸ ਪਰ ਮਿਹਰ ਰੱਬ ਕੀ ਹੋਇ। ਦਾਰਸ਼ਕੋਹ ਮਨਿੰਦੇ ਸੋਇ। ਪਤਿਸ਼ਾਹਿਤ ਹਮ ਤੇ ਨਹਿੰ ਲੀਨੀ। ਲਈ ਦੀਨ ਕੀ ਸਲਤਨ ਪੀਨੀ[3]॥੧੩॥ਜੋ ਦਿਲ ਸ਼ੁਭੇ[4] ਤੁਮਾਰੇ,ਲਹੈ।ਦਾਰਾ ਸਲਤਨਨਹੀਂ ਕਿ ਅਹੈ[5]। ਤੌ ਤੁਝ ਖ੍ਵਾਬ ਬੀਚ ਦਿਖਰਾਵੈਂ। ਤਿਸ ਕੋ ਨਿਸ਼ਚਾ ਰਿਦੈ ਟਿਕਾਵੈਂ॥੧੪॥ਜਬਿ ਸੁਪਤਹੁ ਤੁਮ ਐਸੇ ਕਰਨਾ। ਦਾਰਸ਼ਕੋਹ ਧ੍ਯਾਨ ਉਰ ਧਰਨਾ।ਕਰਹੁ ਸੈਨ ਹ੍ਵੈ ਖ੍ਵਾਬ ਤੁਮਾਰੇ[6]।ਭਲੇ ਬੁਰੇ ਸਭਿ ਲੇਹੁ ਨਿਹਾਰੇ॥੧੫॥ ਕਰਹੁ ਕਪਟ ਘਟ ਦੇਹੁ ਮਿਟਾਇ[7]। ਜਾਨਹੁ ਸਭਿ ਕੋ ਏਕ ਖੁਦਾਇ'। ਇੱਤਯਾਦਿਕ ਲਿਖਿ ਗੁਰੂ ਪਠਾਯੋ।ਕਾਸਦ[8]ਲੈ ਅਵਰੰਗ ਪਹਿ ਆਯੋ॥੧੬॥ ਲੈ ਕਰਿ ਪਠਯੋ ਤਬੈ ਬਦਸ਼ਾਹੁ।ਦਾਰਾ ਕੀ ਜਿਸ ਬਿਖੈ ਸਲਾਹੁ।ਸਰਯੋ ਰਿਦੈ

---

[1](ਉਸ ਨੇ ਇਸ ਦੁਨੀਆਂ ਦਾ) ਦੁਖਦਾਈ (ਰਾਜ) ਨਹੀਂ ਲਿਆ। [2]ਨਾਸ਼ਮਾਨ। [3]ਭਾਰੀ ਰਾਜ। [4]ਸ਼ੱਕ। [5]ਦਾਰਾ ਦੀ ਪਾਤਸ਼ਾਹੀ ਹੈ ਕਿ ਨਹੀਂ। [6]ਤੈਨੂੰ ਸੁਪਨਾ ਆਵੇਗਾ। [7]ਜੋ ਕਪਟ ਕਰਦੇ ਹੋ ਸੋ ਦਿਲੋਂ ਮਿਟਾ ਦਿਓ। [8]ਹਲਕਾਰਾ।

ਰਿਸ ਕਰਤਿ ਬਡੇਰੀ।ਬਸ*ਕਛੁ ਚਲਹਿ ਨਹੀਂ ਤਿਸ ਬੇਰੀ॥੧੭॥–ਅਬਿ ਭੀ ਮਝ ਕੌ ਕਛੁ ਨ ਜਾਨਾ। ਸਕਲ ਜਗਤ ਕੋ ਭਾ ਸੁਲਤਾਨਾ। ਲਿਖੀ ਸਿਫਤ ਦਾਰਾ ਕੀ ਫੇਰ। ਸ਼ਰ੍ਹਾ ਵਹਿਰ ਲਖਿ ਮਾਰਯੋ ਗੇਰਿ[1]–॥੧੮॥ ਇਮ ਗਿਨਤੀ ਮਨ ਗਿਨਤਿ ਬਿਸਾਲਾ।ਨਿਸਾ ਭਈ ਭਾ ਸੁਪਤਨਿ ਕਾਲਾ। ਦਾਰਾ ਕੋ ਚਿਤਵਤਿ ਰਿਸ ਧਰੇ। ਟਹਿਰ ਪ੍ਰਯੰਕ ਪੌਢਿਬੋ ਕਰੇ॥੧੯॥ ਭਯੋ ਨੀਂਦ ਬਸਿ ਸੁਪਨੋ ਆਯੋ।ਦਾਰਸ਼ਕੋਹ ਨੂਰ ਦਰਸਾਯੋ। ਬੈਠਯੋ ਤਖਤ ਛੱਤ੍ਰ ਸਿਰ ਫੁਰੇ। ਮਹਾਂ ਜਲੂਸ[2] ਚਹੂੰ ਦਿਸ਼ਿ ਕਰੇ॥੨੦॥ ਹੂਰਾਂ ਅਨਿਕ ਸਰੋਦਨਿ[3] ਗਾਵੈਂ। ਅਨਿਕ ਭਾਵ ਕਰਿ ਤਾਨ ਰਿਝਾਵੈਂ। ਫੁਰਤਿ ਚਮਰ ਚਹੂੰ ਦਿਸ਼ਿ ਚਲ ਚਾਲਾ[4]। ਚਮਤਕਾਰ ਤੇ ਰਹਯੋ ਉਜਾਲਾ॥੨੧॥ ਦਾਸ ਅਨੇਕ ਖਰੇ ਕਰ ਜੋਰੇ। ਆਇਸੁ ਦੇਤਿ, ਕਰਤਿ ਸੋ ਦੌਰੇ। ਫੂਲ ਅਜਾਇਬ ਕੀ ਗਰ ਮਾਲਾ। ਚਹੁੰਦਿਸ਼ਿ ਬਿਥਰੀ ਸ਼ੋਭ ਬਿਸਾਲਾ॥੨੨॥ ਫੋਆ ਚਾਰੁ ਅਤਰ ਖੁਸ਼ਬੋਇ। ਮਹਿਕਤਿ ਚਹੁਦਿਸ਼ਿ ਆਨੰਦ ਹੋਇ। ਕੰਚਨ ਕੇ ਮੰਦਰ ਮਨਿ ਖਚੇ। ਜਿਸ ਮਹਿ ਖਗ ਮ੍ਰਿਗ ਸੁੰਦਰ ਰਚੇ॥੨੩॥ ਨੌਬਤ ਨਾਦ ਹੋਤਿ ਮੁਦਕਾਰੀ।ਬੀਨਾ ਬਜਹਿ ਅਨੇਕ ਪ੍ਰਕਾਰੀ। ਚਹੁੰਦਿਸ਼ਿ ਸੁਜਸੁ ਕਰਤਿ ਬਹੁ ਖਰੇ। ਦਾਰਸ਼ਕੋਹ ਹੁਕਮ ਕੋ ਕਰੇ॥੨੪॥ ਬਹੁਤ ਬਾਹਨੀ ਭਟ ਬਰਿਆਰੇ[5]। ਵਾਹਨ ਅਨਿਕ ਪ੍ਰਕਾਰ ਸ਼ਿੰਗਾਰੇ। ਤਨਯੋ ਬਿਤਾਨ ਦੇਖਿ ਮਨਮੋਹਤਿ। ਸਹਬ ਸਮਾਜ ਸ਼ੋਭ ਤੇਂ[6] ਸੋਹਤਿ॥੨੫॥ਆਪਨਪੌ ਪੁਨ ਪਿਖਿ ਬਿਕਰਾਲਾ। ਬੇਸ ਮਲੀਨ ਰੂਪ ਚੰਡਾਲਾ। ਭਰਯੋ ਟੋਕਰਾ ਬਿਸ਼ਟਾ ਸਾਥ। ਰਹਯੋ ਉਠਾਇ ਆਪਨੇ ਮਾਥ॥੨੬॥ ਉਪਰ ਸੋਂ ਬਰਖਾ ਜਲ ਪਰੇ। ਚਖ ਮੁਖ ਪਰ ਸੋ ਬਿਸ਼ਟਾ ਢਰੇ। ਦ੍ਵੈ ਇਸ ਕੀ ਦਿਸ਼ਿ ਦੌਰਤਿ ਆਏ। ਮਾਰਿ ਲਸ਼ਟਕਾ ਦਯੋ ਹਟਾਏ॥੨੭॥ ਹਟਯੋ ਤਹਾਂ ਤੇ ਤਿਨ ਕੋ ਮਾਰਯੋ। ਫਿਸਲਤਿ ਮੰਦਮੰਦਪਦ ਧਾਰਯੋ।ਪੁਨ ਸੋ ਮਾਰਤਿ ਕਰਤਿ ਪਲਾਇਨ।ਦੀਨ ਨਿਬਲ ਤੇ ਭਾਜਯੋ ਜਾਇ ਨ॥੨੮॥ ਭੇਸ ਭਯਾਨਕ ਭੈ ਧਰਿ ਭਾਰੀ। ਭਾਜਤਿ ਗਮਨਯੋਂ ਗਿਰਯੋ ਅਗਾਰੀ।ਤਬਿਹੀ ਖੁਲੇ ਬਿਲੋਚਨ ਜਾਗਾ।ਸ੍ਰੀਗੁਰ ਕੇ ਬਚ ਸਿਮਰਨਿ ਲਾਗਾ॥੨੯॥–ਲਿਖ ਜੋ ਪਠਯੋ, ਸੁ ਮੁਝ ਸੋਂ ਦਯੋ–।ਬਹੁਤ ਬਿਸੂਰਤਿ ਸੰਕਟ ਕਯੋ। ਦਾਰਾ ਕੋ ਜਲੂਸ[2] ਬਡ ਦੇਖਾ। ਉਰ ਅਫਸੋਸਤਿ

[1]ਮਾਰ ਸੁਟਿਆ ਦਾਰਾ ਨੂੰ। [2]ਦਰਬਾਰ [ ਅ:, ਜਲੂਸ=ਤਖਤ ਸ਼ਾਹੀ ਪਰ ਬੈਠਣਾ ]। [3]ਰਾਗ। [4]ਚੰਚਲ। [5]ਬਲਵਾਨ। [6]ਸ਼ੋਭਾ ਨਾਲ। *ਪਾ:–ਤਬ।

ਕ੍ਰੋਧ ਵਿਸ਼ੇਖਾ ॥੩੦॥–ਇਹ ਕਹਾ ਭਯੋ ਨ ਜਾਨ੍ਯੋ ਗਯੋ । ਸਿਹਰ[1] ਕਿਧੌਂ ਹਿੰਦੁਨਿ ਰਾਰ ਕਿਯੋ–। ਦੁਬਿਧਾ ਚਿਤ ਮਹਿਂ ਭਾ ਮਨ ਭੰਗ । ਕਹਿ ਨ ਸਕਹਿ ਪ੍ਰਸੰਗ ਕਿਹ ਸੰਗ ॥ ੩੧ ॥ ਬਹੁਤ ਬਿਚਾਰਤਿ ਕ੍ਰੋਧ ਬਧਾਇ । ਸਮਝ੍ਯੋ ਨਹਿਂ ਮੂਰਖ ਇਸ ਭਾਇ[2] ।–ਸ੍ਰੀ ਹਰਿਰਾਇ ਸੰਗ ਕਰਿ ਦ੍ਵੈਸ਼ । ਤਿਨਹੁਂ ਕੀਨਿ ਇਹ ਸਿਰਰ[3]*ਵਿਸ਼ੇਸ਼॥੩੨॥ਮੋਹਿ ਦਸ਼ਾ ਕੋ ਸੀਂਦਖਰਾਈ। ਦਾਰਾ ਕੋ ਪਾਤਿਸ਼ਾਹੁ ਬਨਾਈ । ਪਠੌਂ ਸੈਨ ਗਹਿਵਾਇ ਮੰਗਾਵਉਂ । ਮੈਂ ਅਪਨੀ ਅਬਿ ਸ਼ਕਤਿ ਦਿਖਾਵਉਂ–॥੩੩॥ਇਮ ਨਿਸ਼ਚੈ ਕਰਿ ਮੂਰਖਮਾਨੀ । ਕੀਨਿ ਬਾਹਨੀ ਤਯਾਰ ਮਹਾਨੀ। ਇਕ ਉਮਰਾਵ ਪਠ੍ਯੋ ਕਹਿ ਐਸੇ। 'ਗੁਰ ਕਉ ਲ੍ਯਾਵਹੁ ਜੈਸੇ ਕੈਸੇ ॥ ੩੪ ॥ ਜੇ ਕਰਿ ਜੰਗ ਕਰੈ ਅਰ ਧਰੈ । ਸਨਮੁਖ ਲੋਹ ਤੁਮਹੁਂ ਸੋਂ ਕਰੈ । ਤੂਰਨ ਲਿਖਹੁ ਮੋਹਿ ਦਿਸ਼ਿ ਫੇਰਿ । ਬਹੁ ਲਸ਼ਕਰ ਭੇਜਉਂ ਬਿਨ ਦੇਰਿ॥੩੫॥ਕਰਹੁ ਤਿਯਾਰਨਿ ਕੌ ਗਹਿ ਲ੍ਯਾਵਹੁ। ਨਹਿਂ ਮਾਰਗ ਮਹਿਂ ਬਿਲਮ ਲਗਾਵਹੁ' । ਜੰਗ ਸਮਿੱਗ੍ਰੀ ਲੈ ਕਰਿ ਸਭੈ । ਤੋਪ ਤੁਪਕ ਸਮੁਦਾਇਨਿ ਤਬੈ ॥ ੩੬ ॥ ਗਮਨ੍ਯੋ ਦਿੱਲੀ ਤੇ ਕਰਿ ਕੂਚ । ਏਕ ਮਜਲ ਉਮਰਾਵ ਪਹੂਚਿ । ਭਈ ਜਾਮਨੀ ਕੀਨਸਿ ਡੇਰਾ । ਖਾਨ ਪਾਨ ਕਰਿ ਸੁਪਤਿ ਬਸੇਰਾ॥੩੭॥ਹੁਕ ਕਾਚੋ ਆਮਿਖ ਰਹਿ ਗਯੋ। ਭੱਖਨਿ ਕੀਨਿ ਸੁਪਤਿ ਸੋ ਭਯੋ । ਬਿਨਾ ਹਾਜ਼ਮੇ,ਹੈਜ਼ਾ ਹ੍ਵੈ ਕੈ । ਸੋ ਮਰਿ ਗਯੋ ਤਹਾਂ ਦੁਖ ਪੈ ਕੈ ॥੩੮॥ ਪ੍ਰਾਤਿ ਭਈ ਤਿਸ ਕੋ ਦਫਨਾਯੋ । ਲਿਖਿ ਅਵਰੰਗ ਕੇ ਨਿਕਟਿ ਪਠਾਯੋ । ਤਹਿਂ ਤੇ ਸੋ ਲਸ਼ਕਰ ਹਟਿ ਗਯੋ।ਮਹਾਂ ਸ਼ੋਕ ਤਿਨ ਹੂੰ ਮੈਂ ਭਯੋ ॥ ੩੯ ॥ ਕੇਤਿਕ ਦਿਨ ਬਿਤਾਇ ਕਰਿ ਫੇਰ । ਨਹਿਂ ਮੁਰਾਦ[4] ਕੋ ਪ੍ਰਾਪਤਿ ਹੇਰਿ । ਅਪਰ ਕੀਨਿ ਤਯਾਰੀ ਉਮਰਾਵ । ਦੇ ਕਰਿ ਲਸ਼ਕਰ ਜੰਗ ਬਨਾਵ॥੪੦॥ ਸ਼ਾਹੁ ਨਿਕਟਿ ਤ ਰੁਖ਼ਸਤ ਹੋਇ । ਗਮਨ੍ਯੋ ਮਗ ਆਵਨਿ ਕੋ ਸੋਇ।ਕਿਤਿਕ ਮਜਲ ਜਬਿ ਚਲਿ ਕਰਿ ਆਯੋ।ਤੋਪ ਜੰਬੂਰ ਜੰਜੈਲਨਿ ਲ੍ਯਾਯੋ ॥ ੪੧ ॥ ਤਿਸ ਕੇ ਭਯੋ ਰੋਗ ਇਸ ਭਾਂਤੀ । ਜਲਿਬੇ ਲਗੀ ਅਚਾਨਕ ਛਾਤੀ । ਅਸਵਾਰੀ ਪਰ ਚਢ੍ਯੋ ਨ ਜਾਇ । ਜਨੌਂ ਹਾਲਹਿ ਤਸੈਂ ਹਾਥ ਫੁਟਾਹਿਂ ॥੪੨॥ ਕੇਤਿਕ ਦਿਨ ਮਗ ਮਹਿਂ ਧਰਿ ਰਹ੍ਯੋ। ਨੀਠ ਨੀਠ

---

[1] ਜਾਦੂ । [2] ਇਸ ਦਾ (ਅਸਲੀ) ਭਾਵ । [3] ਮੈਂ ਦ੍ਵੈਸ਼ ਕੀਤਾ ਹੈ, ਉਨ੍ਹਾਂ ਨੇ ਤਾਂ ਇਹ ਗੁੱਝੀ ਗੱਲ ਕਰ (ਵਿਖਾਈ ਹੈ) [ਅ:, ਸੱਰ=ਗੁੱਝੀ ਗੱਲ] । [4] ਮਨੋਰਥ [ਅ:, ਮੁਰਾਦ=ਇਰਾਦਾ ਕੀਤਾ ਗਿਆ] ।

*ਸ਼ੁਧ ਪਾਠ 'ਸਿਹਰ' ਹੋਸੀ ।

ਦਿੱਲੀ ਮਗ ਲਹਤੇ। ਸੁਨਿ ਅਵਰੰਗ ਰਿਸਹਿ ਅਕੁਲਾਇ।-ਤਹਿਂ ਲੌ ਪਹੁੰਚਿ ਨ ਕੋਈ ਪਾਇ-॥੪੩॥ਪੁਨ ਕੇਤਿਕ ਦਿਨ ਬੀਤੇ ਜਬੈ।ਸ੍ਰੀ ਹਰਿ-ਰਾਇ ਸਿਮਰਿ ਕਰਿ ਤਬੈ। ਤ੍ਰਿਤਿਯੋ ਪੁਨ ਉਮਰਾਵ ਚਢਾਯੋ। ਹੁਇ ਦੁਖਸਦ ਮਾਰਗ ਗਮਨਾਯੋ ॥੪੪॥ ਸੋ ਭੀ ਕੁਛ ਦੁਖ ਤੇ ਮਰਿ ਗਯੋ।ਕਈ ਬਾਰ ਇਮ ਭੇਜਤਿ ਭਯੋ। ਆਧੋ ਪੰਥ ਨ ਉਲੰਘ੍ਯੋ ਕੋਈ। ਹੋਤਿ ਬਿਘਨ ਪੀਛੇ ਹਟਿ ਸੋਈ ॥੪੫॥ ਸੰਗਤਿ ਦਿੱਲੀ ਤੇ ਚਲਿ ਆਈ। ਬੰਦਨ ਕਰਿ ਅਕੋਰ ਅਰਪਾਈ। ਸੋ ਕਰ ਜੋਰਤਿ ਕਰਿ ਅਰਦਾਸ। 'ਸ੍ਰੀ ਗੁਰੂ ਜੀ ! ਸਭਿ ਬਿਘਨ ਬਿਨਾਸ਼ ॥ ੪੬ ॥ ਸ਼ਾਹੁ ਸੈਨ ਬਹੁ ਬਾਰ ਪਠਾਈ। ਭਏ ਬਿਘਨ ਛਮ ਲਗਿ ਨਹਿਂ ਆਈ'। ਸੁਨਿ ਕਰਿ ਸ੍ਰੀ ਹਰਿਰਾਇ ਬਖਾਨਾ। 'ਗੁਰੂ ਪਿਤਾਮਿ ਪ੍ਰਭੁ ਮਹਾਨਾ ॥ ੪੭॥ ਤਿਨ ਕੋ ਕਹ੍ਯੋ ਬਾਕ ਫੁਰਿ ਹੋਤਾ। -ਜੋ ਤੁਮ ਕੋ ਹੈ ਬਿਘਨ ਉਦੋਤਾ। ਸੋ ਤਤਕਾਲ ਹਟਹਿ ਦੁਖ ਪਾਵਹਿ। ਅਗਨਿ ਨਿਕਟਿ ਓਰਾ[1] ਗਰ ਜਾਵਹਿ' ॥ ੪੮ ॥ ਤੁਮਰੇ ਨਿਕਟਿ ਨ ਆਵੈ ਕੋਈ। ਉੱਦਮ ਕਰਤਿ ਬਿਨਾਸ਼ਨਿ ਹੋਈ-। ਤਿਨ ਕੋ ਬਾਕ ਸਹਾਇਕ ਸਦਾ। ਦੁਸ਼ਟ ਬਿਨਾਸ਼ਕ ਹੈ ਜਦ ਕਦਾ' ॥ ੪੯ ॥ ਕਹ੍ਯੋ ਸਭਾ ਮਹਿਂ ਸ੍ਰੀ ਹਰਿਰਾਇ। ਸੁਨਿ ਸਿਖ ਭਾਖਹਿਂ 'ਤੁਮ ਸੁਖ ਭਾਇ। ਹੋਇਂ ਬਿਨਾਸ਼ਨ ਸ਼ੱਤ੍ਰ ਤੁਮਾਰੇ। ਕੋ ਸਮਰਥ ਜੋ ਸਕਹਿ ਨਿਹਾਰਿ[2]'॥੫੦॥ ਉਤਹਿ ਸ਼ਾਹ ਕੋ ਕਹੈਂਤਿ ਮੁਲਾਨੇ। 'ਲਿਖਹੁ ਸਾਮਤ੍ਰਾ ਸਾਥ ਮਹਾਨੇ। ਜਿਸ ਤੇ ਪ੍ਰੀਤ ਸੁ ਜਾਨੀ ਜਾਇ। ਚਹਹੁ ਸੁ ਕਰਹੁ ਜਬਹਿ ਇਤ ਆਇ ॥ ੫੧ ॥ ਨਿਸ਼ਠੁਰ ਹਰਫ ਨ ਲਿਖੀਅਹਿ ਕੋਈ। ਕਰਿ ਸਨਮਾਨ ਹਕਾਰਹੁ ਸੋਈ। ਏਕ ਬਾਰ ਲਿਹੁ ਨਿਕਟਿ ਬਲਾਇ। ਪੁਨ ਬਰਤਊ ਜੈਸੇ ਚਿਤ ਆਇ' ॥ ੫੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਨੌਰੰਗ ਕੋ' ਪ੍ਰਸੰਗ ਬਰਨਨ ਨਾਮ ਚਤੁਰਤ੍ਰਿੰਸਤੀ ਅੰਸੂ ॥ ੩੪ ॥

### ੩੫. [ਨੌਰੰਗਜ਼ੇਬ ਦਾ ਦੂਤ ਸਤਿਗੁਰੂ ਜੀ ਪਾਸ ਆਯਾ]।

ਦੋਹਰਾ॥ਸੁਨਤੇ ਸਕਲ ਤਿਨਕੇ[3]* ਕਹ੍ਯੋ ਨੌਰੰਗ ਸਹਿਤ ਪ੍ਰਮਾਦ[4]।ਤਿਨਕੀ ਅਕਲ ਸਰਾਹਿ ਕੈ ਰਿਦੈ ਮਹਿਦ ਅਹਿਲਾਦ ॥ ੧ ॥ ਚੌਪਈ ॥ ਤਤਛਿਨ ਲਿਖਵਾਇਵ ਪਰਵਾਨਾ। 'ਰਾਮ ਦਾਸ ਕੇ ਤੁਮ ਬਡ ਥਾਨਾ। ਮਾਨਹਿਂ ਜਗ ਸਗਰੇ ਗੁਰ ਲਹੈਂ।-ਅਜ਼ਮਤ ਧਨੀ-ਲੋਕ ਸਭਿ ਕਹੈਂ

---

[1] ਗੜੇ (ਵਾਙੂ) ਗਲ ਜਾਂਦਾ ਹੈ। [2] ਟੋਕ ਸਕੇ। [3] ਭਾਵ ਸ਼ਰਈ ਕਾਜ਼ੀ ਆਦਿਕਾਂ ਦਾ। [4] ਖ਼ੁਸ਼ਮਿਜ਼ਾਜੀ ਨਾਲ।

*ਪਾ:-ਸੁਨਤੇ ਸਰੀਅਤ ਕੇ।

॥੨॥ ਆਵਤ ਰਹੇ ਹਮੇਸ਼ ਹਮਾਰੇ। ਮਿਲੇ ਬੋਲਨੋਂ* ਭਲੀ ਪ੍ਰਕਾਰੇ।ਮਿਹਰ-
ਬਾਨਗੀ ਅਬਿ ਭੀ ਕਰੀਅਹਿ। ਦਰਸ਼ਨ ਦਿਹੁ ਸੰਸੈ ਸਭਿ ਹਰੀਅਹਿ ॥੩॥
ਮੋ ਕਹੁ ਅਜ਼ਮਤ ਆਦਿ ਦਿਖਾਵਹੁ। ਮਗ ਖੁਦਾਇ ਕੇ ਬਾਕ ਸੁਨਾਵਹੁ'।
ਇੱਤਜ਼ਾਦਿਕ ਲਿਖਿ ਕਰਿ ਪਰਵਾਨਾ। ਬਿਨੈ ਸਹਿਤ ਅਰੁ ਨਿਜ ਬਲਨਾਨਾ
॥ ੪ ॥ ਦੇ ਕਰਿ ਦੂਤ ਪਠਯੋ ਤਤਕਾਲਾ। 'ਦੇਰ ਨ ਕਰਹੁ ਲਯਾਉ
ਦਰਹਾਲਾ''। ਦਿੱਲੀ ਪੁਰਿ ਤੇ ਕੀਨਿ ਪਯਾਨਾ। ਸਤਿਗੁਰ ਕੋ ਘਰ ਜਿਸ
ਪੁਰਿ ਜਾਨਾ ॥ ੫ ॥ ਤੂਰਨ ਗਮਨਯੋ ਮਾਰਗ ਸਾਰਾ। ਕ੍ਰਮ ਕ੍ਰਮ ਉਲੰਘਿ
ਗਯੋ ਹਿਤ ਧਾਰਾ। ਰੋਪਰ ਪੁਰਿ ਤੇ ਚਲਿ ਅਗਵਾਇ। ਕੀਰਤਪੁਰਿ ਪਹੁੰਚਯੋ
ਤਬਿ ਜਾਇ ॥ ੬ ॥ ਤਹਾਂ ਪਹੁੰਚਿ ਤਿਨ ਕੀਨਸਿ ਡੇਰਾ। ਸ਼੍ਰੀ ਸਤਿਗੁਰ
ਜਹਿ ਕਰਤਿ ਬਸੇਰਾ।ਦ੍ਵੈ ਸਹੰਸ੍ਰ ਦ੍ਵੈ ਸਹਸ[2] ਤਰੰਗ। ਉਤਰਯੋ ਪਰਯੋ ਰਹਿਤ
ਨਿਤ ਸੰਗ ॥ ੭ ॥ ਵਾਹਨ ਪੁਸ਼ਟ ਖਰੇ ਬਹੁ ਮੋਲੇ। ਥਾਨ ਸੁਹਾਵਤਿ
ਸੁਨੀਅਤਿ ਬੋਲੇ।ਰੰਗ ਰੰਗ ਕੇ ਸੁੰਦਰ ਘੋਰੇ।ਬਹੁ ਕੁਦਾਤਿ ਚੰਚਲ ਤਨ ਜੋਰੇ[3]॥
੮॥ ਸੁਭਟ ਅਲੰਕ੍ਰਿਤ ਦਰਬ ਸਮੇਤਾ[4]। ਸੂਖਮ ਬਸਤ੍ਰ, ਸ਼ਸਤ੍ਰ ਸੌਂ ਹੇਤਾ।
ਮਚ ਜੁੱਧ ਮੁਖ ਮੋਰਹਿ ਨਾਂਹੀ। ਐਸੇ ਦਲ ਉਤਰਯੋ ਪੁਰਿ ਮਾਂਹੀ ॥ ੯ ॥
ਕਿਤਿਕ ਸਿੱਖ ਸੇਵਕ ਸੰਗ ਰਹੈਂ। ਦਰਸਹਿਂ ਗੁਰੂ ਚਾਕਰੀ ਲਹੈਂ। ਕਿਤਿਕ
ਲੋਹਿ ਧਨ ਨੌਕਰ ਰਾਖੇ। ਮਹਾਂ ਸੂਰ ਨਿਤ ਰਨ ਅਭਿਲਾਖੈਂ ॥੧੦॥ ਪੁਰੀ
ਸੁਹਾਵਨ ਹੇਰੀ ਦੂਤ। ਲਸ਼ਕਰ ਪਰਯੋ ਬਨਯੋ ਸ਼ੁਭ ਸੂਤ[5]। ਸ਼੍ਰੀ ਹਰਿਰਾਇ
ਗੁਰੂ ਸੁਖਕਾਰੀ। ਜਾਨੀ ਸਭਿ ਸੁਧ ਰਿਦੇ ਮਝਾਰੀ ॥ ੧੧ ॥ ਕਹਿ ਕਰਿ
ਸੁੰਦਰ ਸਭਾ ਲਗਾਏ। ਗਿਲਮ ਗਲੀਚਾ ਪਰ ਬਿਛਵਾਏ। ਚੋਬਦਾਰ ਬਹੁ
ਖਰੇ ਚਲੈਤ[6]। ਕੰਚਨ ਦੰਡ ਕਰਨਿ ਮਹਿ ਲੈਤ[7] ॥ ੧੨ ॥ ਚਾਰੁ ਚੰਦੋਵਾ
ਚਿੱਤ੍ਰਿਤਿ ਜ਼ਰੀ[8]।ਨਗ ਬਿਚ ਜਜ਼ਤੀ ਮੁਕਤਨਿ ਲਰੀ।ਰੇਸ਼ਮ ਕੀ ਡੋਰੈਂ ਸੁਠ
ਤਾਨੀ। ਝਾਲਰ ਜ਼ਰੀ ਝੁਲਹਿ ਛਬਿ ਖਾਨੀ॥ ੧੩ ॥ ਸਤਿਗੁਰ ਮੰਦ ਮੰਦ
ਚਲਿ ਆਏ। ਬੈਠਿ ਸਿੰਘਾਸਨ ਮਾਂਹਿ ਸੁਹਾਏ। ਮਨੋ ਸ਼ਾਂਤਿਰਸ ਧਰਯੋ
ਸਰੀਰਾ। ਗਯਾਨ ਵਿਰਾਗ ਭਰੇ ਉਰ ਧੀਰਾ ॥ ੧੪ ॥ ਚਮਰ ਚਾਰੁ ਢੋਰਤਿ
ਦਿਸ਼ਿ ਚਾਰੀ। ਬਿਜਨਾ[9] ਚਮਕਤਿ ਰਵਿ ਅਨੁਹਾਰੀ।ਅਨਿਕ ਮਸੰਦ ਮੇਵੜੇ

[1]ਛੋਟੀ। [2].੨੨੦੦। [3]ਬਲ ਵਾਲੇ। [4](ਸਭ) ਸਾਮਾਨਾਂ ਨਾਲ ਸੂਰਮੇਂ ਭੂਸ਼ਤ ਹਨ। [5]ਸੁਹਣੀ ਮਿਰਯਾਦਾ। [6]ਸੂਰਮੇਂ। [7]ਹੱਥਾਂ ਵਿਚ ਲਈ ਹੋਏ। [8]ਜ਼ਰੀ ਨਾਲ ਚਿੱਤਰਿਆ ਹੋਇਆ। [9]ਪੱਖਾ।
*ਪਾਠ-ਮਿਲਬੋ ਕੋ ਸਦ।

ਆਏ। ਬਡੇ ਧਨਾਢ ਬਸਤ੍ਰ ਸ਼ੁਭ ਪਾਏ॥੧੫॥ਜੇ ਨੌਕਰ ਜੋਧਾ ਸਵਧਾਨਾ॥
ਬਸਤ੍ਰ ਸ਼ਸਤ੍ਰ ਸਜਿ ਕੈ ਬਿਧਿ ਨਾਨਾ। ਸਭਾ ਬਿਖੈ ਚਲਿ ਕੈ ਸਭਿ
ਆਏ। ਪੰਗਤਿ ਲਾਇ ਬੈਠਿ ਸਮੁਦਾਏ ॥ ੧੬ ॥ ਗਨ ਦੇਸ਼ਨਿ ਕੀ ਸੰਗਤਿ
ਜੋਈ। ਦਰਸ਼ਨ ਹਿਤ ਉਤਰੀ ਪੁਰਿ ਸੋਈ। ਸਭਿ ਲੇ ਕਰਿ ਗੁਰ* ਭੇਟ
ਬਿਸਾਲਾ। ਸਭਾ ਬਿਖੇ ਪਹੁੰਚੀ ਤਤਕਾਲਾ ॥੧੭॥ ਦਰਸ਼ਨ ਪਿਖਤਿ ਹੋਹਿ
ਅਰਦਾਸ। ਬੰਦਹਿ ਚਹੁੰਦਿਸ਼ਿ ਤੇ ਸੁਖਰਾਸ। ਕੇਤਿਕ ਘਟਿਕਾ ਜਬਹਿ
ਬਿਤਾਈ। ਪਠਿ ਜਨ ਲੀਨਸਿ ਦੂਤ ਬੁਲਾਈ ॥ ੧੮ ॥ ਆਇ ਪ੍ਰਵੇਸ਼੍ਯੋ
ਸਭਾ ਅਨੰਦਵੰਤ। ਚਹੁੰਦਿਸ਼ਿ ਮਹਿ ਪੂਜਤਿ ਬਰ ਬੰਦਤਿ[1]। ਹੇਰਤਿ ਨੰਮ੍ਰਿ
ਭਯੋ ਕਰ ਜੋਰੇ। ਬੈਠ੍ਯੋ ਜਹਾਂ ਬਤਾਇਵ ਠੌਰੇ ॥ ੧੯ ॥ ਪੁਨ ਆਗੇ ਧਰਿ
ਕਰਿ ਪਰਵਾਨਾ। ਨੌਰੰਗ ਕੋ ਬਿਰਤਾਂਤ ਬਖਾਨਾ। 'ਯਾਦ ਕਰ੍ਯੋ ਤੁਮ ਕੋ
ਪਤਿਸ਼ਾਹੁ। ਮੋ ਕਹੁ ਪਠ੍ਯੋ ਛਿੱਪ੍ਰ ਨਿਜ ਪਾਹੁ[2] ॥ ੨੦ ॥ ਬਨਹਿ ਆਪ ਕੋ
ਚਲਿਬੋ ਤੂਰਨ। ਦਿਹੁ ਦਰਸ਼ਨ ਤਿਹ, ਗੁਨ ਗਨ ਪੂਰਨ[3] !। ਅਜ਼ਮਤ
ਜ਼ਾਹਰ ਜਾਇ ਦਿਖਾਵਹੁ। ਕਰਹੁ ਸ਼ਕਤਿ ਨਿਜ ਓਰ ਝੁਕਾਵਹੁ† ॥੨੧॥
ਕਰਾਮਾਤ ਚਾਹਤਿ ਹੈ ਦੇਖਾ। ਨਿਤ ਅਭਿਲਾਖਾ ਵਧੀ ਵਿਸ਼ੇਖਾ। ਬਿਨ
ਦੇਖੇ ਸੋ ਕ੍ਯੋਂਹੂੰ ਨ ਟਰੈ। ਬਿਦਤਿ ਹਠੀ ਅਤਿ ਹਠ ਕੋ ਧਰੈ' ॥੨੨॥ ਗੁਰ
ਪ੍ਰਤਾਪ ਪਿਖਿ ਮਤਿ ਬਿਸਮਾਈ। ਭਨੇ ਦੂਤ ਬਚ ਮਾਧੁਰਤਾਈ। ਸੁਨਿ
ਸਤਿਗੁਰ ਡੇਰਾ ਕਰਵਾਇਵ। ਖਾਨ ਪਾਨ ਸਨਮਾਨ ਦਿਵਾਇਵ ॥ ੨੩ ॥
ਕਿਤਿਕ ਦੇਰ ਗੁਰ ਦਰਸ਼ਨ ਦੀਨਸਿ। ਪੂਰ ਕਾਮਨਾ ਸੰਗਤਿ ਕੀਨਸਿ।
ਪੁਨ ਅੰਤਹਿਪੁਰ ਕੋ ਗੁਰ ਗਏ। ਸੋ ਸਰਵਰੀ[4] ਬਿਤਾਵਤਿ ਭਏ ॥ ੨੪ ॥
ਹੋਤਿ ਭੋਰ ਪੁਨ ਸਭਾ ਲਗਾਈ। ਸਰਬ ਹਕਾਰਨਿ ਕਰੇ ਤਦਾਈ। ਮੁੱਖ
ਸਭਿਨਿ ਮਾਂਹਿ ਬੇਦੀ ਆਏ। ਤੇਹਣ ਕੁਲ ਭੱਲੇ ਬੁਲਵਾਏ ॥ ੨੫ ॥ ਸੋਢੀ
ਬੀਰ ਬਿਸਾਲ ਹਕਾਰੇ। ਆਇ ਸਕਲ ਸਤਿਗੁਰ ਪਰਵਾਰੇ। ਪਰਮ ਜੋਤਿ
ਸੂਰਜ ਉਜੀਆਰਾ। ਰਹ੍ਯੋ ਪ੍ਰਕਾਸ਼ ਸਮੂਹ ਮਝਾਰਾ[5] ॥ ੨੬ ॥ ਮੋਹ ਤਪਤ
ਅਤਿਸ਼ੈ ਜਰ ਖੋਵਾ[6]। ਗ੍ਯਾਨ ਕਲਾ ਤੇ ਪੂਰਨ ਹੋਵਾ। ਕੀਰਤਿ ਬਿਮਲ

---

[1]ਸ੍ਰੇਸ਼ਟ ਨਮਸਕਾਰਾਂ ਕਰਦੇ ਹਨ। [2](ਪਾਤਸ਼ਾਹ ਨੇ) ਆਪਣੇ ਪਾਸੋਂ। [3]ਹੇ ਸਾਰੇ ਗੁਣਾਂ ਕਰ ਪੂਰਨ !। [4]ਰਾਤ। [5]ਇਥੋਂ ਤਾਈਂ ਸਤਿਗੁਰੂ ਨੂੰ ਸੂਰਜ ਦਾ ਰੂਪਕ ਦਿਤਾ ਹੈ ਤੇ ਅੱਗੋਂ ਵੈਦ ਦਾ। [6]ਮੋਹ ਰੂਪੀ ਤਪਸ਼ ਦੀ ਜੜ੍ਹ ਦੂਰ ਕੀਤੀ।

*ਪਾ:—ਪ੍ਰਨ। ਪੁਰ।

†ਪਾ:—ਓਜ ਲਖਾਵਹੁ। ਓਜ ਝੁਕਾਵਹੂ।

ਚੰਦ੍ਰਿਕਾ ਚਾਰੁ। ਅਸ ਰਾਂਕਾਪਤਿ[1] ਸ਼ੁਭਤਿ ਉਦਾਰੁ ॥ ੨੭ ॥ ਅਜ਼ਮਤ ਸਹਿਤ ਸਭਾਸਦ ਸਾਰੇ। ਚਹੁੰਦਿਸ਼ਿ ਮਹਿਂ ਉਡਗਨ ਪਰਵਾਰੇ। ਅੰਮ੍ਰਿਤ ਬਾਕ ਅਬਿੱਦਯਾ ਮ੍ਰਿਤੁ ਤੇ[2]। ਕਰਹਿਂ ਉਧਾਰਨਿ ਸਿਖ ਕੋ ਹਿਤ ਤੇ ॥੨੮॥ ਦੇਵਰਾਜ[3] ਦੇਵਨ ਮਹਿਂ ਜੈਸੇ। ਹੋਤਿ ਸੁਭਾਇਮਾਨ ਗੁਰ ਐਸੇ।ਸਭਿਹਿਨਿ ਮਹਿਂ ਗੁਰ ਬਾਕ ਬਖਾਨਾ। 'ਤੁਮ ਸਗਰੇ ਪੂਜਨਿ ਅਸਥਾਨਾ ॥ ੨੯ ॥ ਬਡੇ ਗੁਰਨਿ ਕੇ ਬੰਸ ਬਿਸਾਲੇ। ਬਿਦਤ ਸਰੋਵਰ ਮਹਦ ਉਜਾਲੇ[4]। ਬਿਮਲ ਕਮਲ ਤਿਨ ਮਹਿਂ ਤੁਮ ਭਏ। ਸ਼ੌਰਭ[5] ਸੁਜਸੁ ਸਹਿਤ ਦੁਤਿਮਏ॥ ੩੦ ॥ ਅਜ਼ਮਤ ਮਹਿਂ ਪੂਰਨ ਸਭਿ ਭਾਂਤੀ। ਹਤਹੁ ਬਿਘਨ ਜਿਮ ਸੂਰਜ ਰਾਤੀ[6]। ਦਿੱਲੀਪਤਿ ਨੌਰੰਗ ਤੁਰਕੇਸ਼। ਤੁਰਕ ਦੀਨ ਮਹਿਂ ਹਠੀ ਵਿਸ਼ੇਸ਼ ॥ ੩੧ ॥ ਗੁਰ ਘਰ ਕੀ ਮਹਿੰਮਾ ਤਿਨ ਸੁਨੀ। ਸਭਿ ਜਗ ਬਿਦਤ ਅਨੇਕਨਿ ਭਨੀ। ਕਰਾਮਾਤ ਚਾਹਤਿ ਹੈ ਦੇਖਾ। ਪਠਨੈ ਦੂਤ ਅਭਿਲਾਖ ਵਿਸ਼ੇਖਾ ॥ ੩੨ ॥ ਗੁਰ ਘਰ ਕੀ ਜੋ ਰਾਖਹਿ ਲਾਜ। ਪਰ ਉਪਕਾਰ ਹੇਤ ਇਹ ਕਾਜ। ਸ਼ਕਤਿਵੰਤ ਉਰ ਧੀਰਜਧਾਰੀ। ਸੁਗੁਨ ਸਹਿਤ[7] ਹੁਇ ਸਭਾ ਮਝਾਰੀ* ॥ ੩੩ ॥ ਜਾਨਿ ਹੇਤੁ ਤੁਰਕੇਸ਼ਰ ਪਾਹੂ। ਸਭਿ ਮਹਿਂ ਕਰਹਿ ਜੁ ਅਤਿ ਉਤਸਾਹੂ। ਸਰਬ ਰੀਤਿ ਅਜ਼ਮਤ ਦਿਖਰਾਵੈ। ਬਧਜੇ ਦੁਸ਼ਟ ਕੋ ਦਰਪ[8] ਦਬਾਵੈ ॥੩੪॥ ਸੋ ਅਬਿ ਤ੍ਯਾਰ ਹੋਇ ਤਹਿਂ ਜਾਨੇ[9]। ਸਭਾ ਬਿਖੈ ਇਮ ਬਾਕ ਬਖਾਨੇ। ਸੁਨਨੈ ਸਭਿਨਿ ਪੁਨ ਰਿਦੈ ਬਿਚਾਰਾ।–ਨੌਰੰਗ ਹਠੀ ਮਹਦ ਕੁਰਿਆਰਾ॥੩੫॥ਅਜ਼ਮਤ ਜੁਤਿ ਕਿਤਨੇ ਮਰਿਵਾਏ। ਲਖਿ ਪੂਰਬ ਤਪ ਨਹੀਂ ਰਿਸਾਏ। ਹਠ ਕਰਿ ਦੇਤਿ ਭਏ ਤਿਸ ਪ੍ਰਾਨ। ਅਸ ਬਦਬਰ[10] ਹੈ ਬਿਦਤ ਜਹਾਨ ॥ ੩੬ ॥ ਕਾਂਸ਼ੀ ਮਥੁਰਾ ਆਦਿਕ ਸਾਰੇ। ਤੀਰਥ ਹਿੰਦੁਨਿ ਕੇਰ ਬਿਗਾਰੇ। ਸਭਿ ਜਗ ਤੁਰਕ ਬਨਾਵਨਿ ਚਾਹਤਿ। ਧਰਮ ਬਿਸਾਲ ਕਾਲ ਜਿਮ ਦਾਹਤਿ[11]॥੩੭॥ਸਭਿ ਤੁਰਕਨਿ ਕੀ ਸਭਾ ਮਝਾਰ। ਬਡੇ ਬਡੇ ਜਹਿਂ ਗੁਨੀ ਹਜ਼ਾਰ। ਇਲਮ ਏਕ ਤੇ ਏਕ ਮਹਾਨੇ[12]। ਬਹਸ

---

[1]ਪੂੰਨਿਆਂ ਦਾ ਚੰਦ। [2]ਅਵਿਦਯਾ ਰੂਪ ਮੌਤ ਤੋਂ। [3]ਇੰਦ੍ਰ। [4]ਵਡੇ ਗੁਰਾਂ ਦੀ ਵੰਸ਼ ਸਰੋਵਰ ਵਾਂਗ ਵਿਸ਼ਾਲ ਹੈ ਤੇ ਪ੍ਰਕਾਸ਼ ਵਾਂਙੂ ਬਹੁਤ ਪ੍ਰਗਟ ਹੈ। [5]ਸੁਗੰਧਿ। [6]ਰਾਤ ਨੂੰ ( ਦੂਰ ਕਰਦਾ ਹੈ )। [7]ਸ੍ਰੇਸ਼ਟ ਗੁਣਾਂ ਸਹਿਤ। [8]ਹੰਕਾਰ, [9]ਉਥੇ ਜਾਣ ਲਈ। [10]ਐਸਾ ਬਹੁਤ ਭੈੜਾ। [11]ਸ੍ਰੇਸ਼ਟ ਧਰਮ ਨੂੰ ਕਾਲ ਵਾਂਗ ਸਾੜਦਾ ਹੈ। [12]ਇਲਮ ਵਿਚ ਇਕ ਤੋਂ ਇਕ ਵਧੇਰਾ। *ਪਾਠ–ਧਮਾਰੀ।

ਪਰਸਪਰ ਗਨ ਬੁਧਿਵਾਨੇ[1]॥੩੮॥ਕੇਤਿਕ ਪੀਰ ਅਜ਼ਮਤੀ ਭਾਰੀ[2]।ਨੌਰੰਗ ਕੇ ਨਿਤ ਰਹਿਂ ਅਨੁਸਾਰੀ। ਅਪਰ ਅਨੇਕ ਭਾਂਤਿ ਕੀ ਬਾਤੀ। ਜਹਾਂ ਹੋਤਿ ਹੈ ਬਾਸਰ ਰਾਤੀ–॥ ੩੯ ॥ ਅਸ ਬਿਚਾਰ ਕਰਿ ਤੂਸ਼ਨਿ ਹੋਇ। ਨੰਮ੍ਰਿ ਨਾਰ ਕਰਿ[3] ਉਚ ਨ ਜੋਇ। ਕਿਤਿਕ ਦੇਰ ਲੌ ਰਹਿ ਕੇ ਮੌਨ। ਤਕਹਿਂ ਪਰਸਪਰ, ਭਾਖਹਿ ਕੌਨ ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਸ੍ਰੀ ਹਰਿਰਾਇ ਹੰਕਾਰਨ' ਪ੍ਰਸੰਗ ਬਰਨਨ ਨਾਮ ਪੰਚਤ੍ਰਿੰਸਤੀ ਅੰਸੂ ॥ ੩੫ ॥

### ੩੬. [ਦਿੱਲੀ ਜਾਣ ਹਿਤ ਵਿਚਾਰ]।

ਦੋਹਰਾ ॥ ਸਭਿ ਹੀ ਸਭਾ ਬਿਚਾਰਿ ਕੈ ਬੋਲੇ ਮੁੱਖਜ ਜਿਤੇਕ। 'ਨੌਰੰਗ ਢਿਗ ਜਾਨੋ ਕਠਨ ਅਵਗੁਨ ਗਿਨੈਂ ਕਿਤੇਕ ॥ ੧ ॥ ਚੌਪਈ ॥ ਪ੍ਰਾਨ ਹਾਨ ਲੌ ਜਹਿਂ ਕਠਨਾਈ। ਹਿੰਦੂ ਧਰਮ ਦ੍ਰੋਹੀ ਬਿਦਤਾਈ। ਕਿਸ ਕੀ ਜਹਿਂ ਸਹਾਇਤਾ ਨਾਂਹੀ। ਦੁਸ਼ਮਨ ਸਮ ਪੱਧਤਿ ਪੁਰਿ ਮਾਂਹੀ[4]॥੨॥ਨਹੀਂ ਉਬਾਰ ਸਕੈ ਜਹਿਂ ਕੋਈ। ਅਪਨ ਪੱਖਜ ਕੀ ਬਾਤ ਨ ਹੋਈ। ਤਹਿਂ ਪਹੁੰਚਨਿ ਕੋ ਅਤਿ ਉਤਸਾਹੂ। ਨਾਹਿਨ ਲਖੀਅਤਿ ਹਮ ਸਭਿ ਮਾਂਹੂ ॥ ੩ ॥ ਉਚਿਤ ਜਾਨਿ ਕੇ ਹੋ ਅਬ ਆਪੂ। ਸਭਿ ਤੇ ਅਤਿ ਬਿਸਾਲ ਪਰਤਾਪੂ। ਐਸੋ ਜਗ ਮਹਿਂ ਦਿਖਤਿ ਨ ਦੂਜੇ। ਤੁਮਰੀ ਸਮਸਰਤਾ ਕਹੁ ਪੂਜੇ ॥ ੪ ॥ ਜਿਨ ਕੋ ਨਾਮ ਸਿਮਰਿਬੋ ਕਾਰਬੋ। ਬਿਘਨ ਅਨੇਕਨਿ ਤਤਛਿਨ ਹਰਿਬੋ। ਸੋ ਤੁਮ ਆਪ ਜਹਾਂ ਚਲਿ ਜਾਵਹੁ। ਕਾਜ ਸੰਪੂਰਨ ਸਗਲ ਬਨਾਵਹੁ ॥੫॥ਦੁਸ਼ਟ ਦਰਪ ਕਹੁ ਦਮਨਹੁ ਜ਼ਾਇ[5]। ਰਾਵਰਿ ਵਾਕ ਨ ਨਿਸ਼ਫਲ ਜਾਇ। ਤੁਰਕੇਸ਼ੁਰ ਦ੍ਰੋਹੀ ਮਦ ਮੱਤਾ। ਦੀਰਘ ਹੰਕਾਰੀ ਦੌਸ਼ੱਤਾ ॥ ੬ ॥ ਇਸ ਤੇ ਬਿਨਾ ਬਾਨ ਜੋ ਆਨ। ਜਹਿਂ ਪਠਵਹੁ ਤਹਿ ਕਰੈਂ ਪਯਾਨ। ਬੁਧਿ ਬਲ ਤੇ ਕੈ ਅਜ਼ਮਤਿ ਕਰਿ ਕੈ। ਕਾਰਜ ਆਨਹਿ ਸਕਲ ਸੁਧਰਿ ਕੈ ॥ ੭ ॥ ਰਾਵਰਿ ਸਰਬ ਭਾਂਤਿ ਸਮਰੱਥ। ਜਿਸ ਕੇ ਸੀਸ ਧਰਹੁ ਨਿਜ ਹੱਥ। ਸੋ ਸਭਿ ਕਿਛੁ ਕਰਿ ਸਕੈ ਜੁ ਚਹੈ। ਤਿਸ ਕੇ ਆਗੇ ਅਰਨੈ ਨ ਰਹੈ ॥ ੮ ॥ ਤ੍ਰਾਸ ਦੇਹਿ ਸੁਰਪਤਿ ਸੁਰ ਭੌਨ[6]। ਤਿਸ ਆਗੇ ਇਹ ਬਪੁਰਾ ਕੌਨ।

---

[1]ਸਮੂਹ ਬੁਧੀਮਾਨ ਪਰਸਪਰ ਬਹਿਸਾਂ ਕਰਨ ਵਾਲੇ। [2]ਭਾਵ ਉਨ੍ਹਾਂ ਫਕੀਰਾਂ ਤੋਂ ਹੈ ਜੋ ਫਕੀਰੀ ਵਿਚ ਅਜ਼ਮਤ ਭੀ ਰੱਖਦੇ ਹਨ, ਪਰ ਨਿਰਭੈਤਾ ਪਦ ਵਿਚ ਨਹੀਂ ਅੱਪੜੇ ਹੋਏ। [3]ਨੀਵੀਂ ਧੌਣ ਕਰਕੇ। [4]ਭਾਵ ਦਿੱਲੀ ਵਿਚ। [5]ਜਾਕੇ ਹੰਕਾਰ ਨੂੰ ਨਾਸ਼ ਕਰੋ। [6]ਦੇਵ ਲੋਕ ਵਿਚ (ਓਹ) ਇੰਦ੍ਰ ਨੂੰ ਵੀ ਤ੍ਰਾਸ ਦੇ ਸਕਦਾ ਹੈ।

ਪਹੁੰਚਨਿ ਤਹਾਂ ਜੋਗਤਾ ਰਾਵਰਿ। ਅਪਰ ਸੁਨਤਿ ਹੀ ਹੋਤਿ ਡਰਾਉਰ[1]॥
੯॥ ਸਰਬ ਸਭਾ ਕੇ ਸੁਨਿ ਕਰਿ ਬੈਨ। ਸ੍ਰੀ ਹਰਿਰਾਇ ਜਿਨਹੁੰ ਕਿਤ ਭੈ
ਨ। ਸ੍ਰੀ ਮੁਖ ਬਾਕ ਸਧੀਰ ਬਖਾਨਤੇ। 'ਹਮ ਨੈ ਪ੍ਰਨ ਪੂਰਬ ਹੀ ਠਾਨਤੇ॥
੧੦॥ ਨਹਿਂ ਮਲੇਛ ਕਹੁ ਦਰਸ਼ਨ ਦੇਨਾ। ਨਹਿ ਕਬਿ ਤੁਰਕ ਪਤੀ ਕੋ
ਲੇਨਾ। ਯਾਂਤੇ ਹਮਰੋ ਹੋਇ ਨ ਜਾਨੋ। ਮਿਲਹਿ ਨ ਬੋਲਹਿ ਨਿਸ਼ਚੈ ਜਾਨੋ॥
੧੧॥ਇਸੀ ਧਰਮ ਕੋ ਕਰੈਂ ਨਿਬਾਹਨਿ।ਹਮ ਤਿਸ ਕੇ ਅਨੁਸਾਰੀ ਨਾਹਿਨ।
ਇਕ ਤੌ ਜਨਮ ਤੁਰਕ ਘਰ ਪਾਯੋ[2]। ਦੁਤੀਏ ਜਗ ਸੌਂ ਦ੍ਰੋਹ ਮਚਾਯੋ[3]॥
੧੨॥ ਤ੍ਰਿਤੀਏ ਪਿਤਾ ਭ੍ਰਾਤ ਸੰਘਾਰੇ। ਚਤੁਰਥ ਸੰਤ ਕਰੇ ਦੁਖਿਆਰੇ।
ਪੰਚਮ ਬ੍ਰਹਮਗਯਾਨ ਜਿਸ ਹੋਵਾ। ਤਿਸ ਕੋ ਹਤਿ ਪੁਨ ਸੁਖ ਸੌਂ ਸੋਵਾ।
॥੧੩॥ ਸਰਮਦ ਨਾਮ ਕਹੈਂ ਜਿਸ ਕੇਰਾ।ਸਰਬ ਸ਼ਕਤਿ ਮੈਂ ਪ੍ਰਭੁ[4] ਬਡੇਰਾ।
ਇੱਤਯਾਦਿਕ ਗਨ ਪਾਪਨਿ ਪ੍ਰਬਟ। ਕੌਨ ਸੰਤ ਮਿਲਿ ਹੈ ਇਸ ਦੁਸ਼ਟ॥
੧੪॥ ਕਿਸ ਤੇ ਬਖਸ਼ਨ ਜੋਗ ਨ ਏਹੀ। ਅਧਮ ਅਘੀ ਅਤਿ ਦੁਰਮਤਿ
ਤੇਹੀ। ਪੱਖ ਬਾਦ ਮੈਂ ਹਠੀ ਕੁਪੱਤਾ। ਕੁਲ ਦੂਖਕ[5] ਉਪਜਯੋ ਚਕਤੱਤਾ[6]॥
੧੫॥ ਇਤ ਤੇ ਗਯੋ ਨ ਕੋ ਤਿਸ ਤੀਰ। ਕਰਹਿ ਕ੍ਰੋਧ ਤਬਿ ਮੂਢ
ਅਧੀਰ। ਲਰਨ ਹੇਤੁ ਨਿਜ ਸੈਨ ਪਠਾਵੈ। ਬਲ ਦਿਖਾਇ ਆਪਨਿ
ਗਰਬਾਵੈ॥੧੬॥ ਕਰੈਂ ਜੰਗ ਤਿਹ ਸੰਗ ਨਿਸੰਗੈ। ਤੋਮਰ ਤੀਰਨਿ ਤਬਰ
ਤੁਫੰਗੈ।ਤੋਰਿ ਮੋਰਿ ਮੁਖ ਲਸ਼ਕਰ ਕੇਰਾ। ਜੰਗਲ ਦੇਸ਼ ਕਰਹਿਂ ਚਲਿ ਡੇਰਾ
॥੧੭॥ ਰਹੈਂ ਤਹਾਂ ਸਭਿ ਸੁਖ ਕੋ ਪਾਵੈਂ। ਜਿਸ ਥਲ ਇਨ ਕੋ ਬਸ ਨ
ਬਸਾਵੈ'। ਸੁਨਤਿ ਸਭਾਸਦ ਸ਼ੁਭ ਮਤਿ ਸਾਰੇ। ਸ੍ਰੀ ਗੁਰ ਸੌਂ ਪੁਨ ਬਚਨ
ਉਚਾਰੇ॥੧੮॥ 'ਆਪ ਕਰੈਂ ਸੋਈ ਸ਼ੁਭ ਸਨੈ[7]। ਹੁਇ ਜੁ ਅਮੰਗਲ ਮੰਗਲ
ਬਨੈ। ਤਦਪਿ ਹਮਾਰੇ ਮਨ ਇਮ ਆਵੈ।ਰਾਖਹੁ ਸੁਤ' ਇਹੀ ਬਨਿ ਆਵੈ॥

---

[1]ਡਰਨ ਵਾਲੇ ਹੁੰਦੇ ਹਨ। (ਅ) ਦਿਲ ਵਿਚ ਹੌਲ ਉੱਠਦਾ ਹੈ। [2](ਔਰੰਗੇ) ਨੇ ਇਕ ਤਾਂ ਜਨਮ ਤੁਰਕ ਘਰ ਪਾਇਆ ਹੈ। [3]ਦੂਜੇ ਜਗਤ ਦ੍ਰੋਹੀ ਹੋਇਆ ਹੈ। ਭਾਵ ਇਹ ਹੈ ਕਿ ਜੇ ਦੀਨਦਾਰ ਹੁੰਦਾ ਤਾਂ ਉਸ ਦੇ ਤੁਰਕ ਜਨਮ ਦੀ ਅਸੀਂ ਪ੍ਰਵਾਹ ਨਾ ਕਰਦੇ। ਦਰਸ਼ਨ ਦੇਣਾ ਤੇ ਲੈਣਾ ਮਲੇਛ ਦਾ--ਇਹ ਨਫਰਤ ਨਹੀਂ, ਭਾਵ ਹੈ ਕਿ ਮਲੇਛਾਂ ਦੇ ਨਾਲ ਵਰਤਾਉ ਨਹੀਂ ਰੱਖਣਾ, ਇਸ ਲਈ ਕਿ ਉਹ ਪਾਪ ਕਰਦੇ ਹਨ। ਸ਼ਰਨਾਗਤ ਸਾਏ ਮੁਸਲਮਾਨਾਂ ਨੂੰ ਆਪ ਮਿਲਦੇ ਰਹੇ ਹਨ। [4]ਸਮ-ਰੱਥ। [5]ਕੁਲ ਦੂਸ਼ਤ ਕਰਨ ਵਾਲਾ। [6]ਮੂਰਖਤਾ ਸਹਿਤ ਹੈ। [7]ਭਾਵ ਵਿਗੜੇ ਨਾ ਪਾਤਸ਼ਾਹ ਨਾਲ

੧੯ ॥ ਕੀਰਤਿਪੁਰਿ ਮਹਿਂ ਰਾਜਹਿ ਡੇਰਾ। ਪਿਤਾ ਪਿਤਾਮੇ ਜਹਾਂ ਬਸੇਰਾ। ਸ੍ਰੀ ਹਰਿਗੋਬਿੰਦ ਤਜਨੇ ਸ਼ਰੀਰ। ਸ੍ਰੀ ਬਾਬਾ ਗੁਰਦਿੱਤਾ ਧੀਰ ॥ ੨੦ ॥ ਇਸੀ ਸਥਾਨ ਬਿਖੈ ਸਸਕਾਰੇ। ਆਪ ਬਸਹੁ ਸਭਿ ਰੀਤਿ ਸੁਖਾਰੇ। ਸਤੁਦ੍ਰਵ ਕੂਲ ਰੁਚਿਰ ਇਹ ਦੇਸ਼।ਨਿਕਟਿ ਖਰੇ ਗਨ ਸੈਲ ਵਿਸ਼ੇਸ਼॥੨੧॥ ਤ੍ਰਿਣ ਸੁੰਦਰ ਸਭਿ ਵਾਹਨ ਕਾਰਨ। ਫਲ ਦਲ ਫੂਲ ਬਾਰ ਬਿਸਤਾਰਨ। ਕਿਮ ਤ੍ਯਾਗਨਿ ਇਹ ਚਹਹੁ ਗੁਸਾਈਂ। ਬਹੁ ਨੁਕਸਾਨ ਜਿ ਬਧਹਿ ਲਰਾਈ॥੨੨॥ਯਾਂਤੇ ਹਮ ਸਭਿਹਿਨਿ ਕੀ ਮਰਜ਼ੀ। ਸਿਖ,ਸੇਵਕ,ਸੁਭਟਨਿ ਕੀ ਅਰਜ਼ੀ। ਰਾਖਹੁ ਸੂਤ, ਨ ਤ੍ਯਾਗਹੁ ਦੇਸ਼। ਸਭਿ ਕਿਛੁ ਤੁਮਰੇ ਹਾਥ ਵਿਸ਼ੇਸ਼ ॥ ੨੩ ॥ ਜਥਾ ਰਿਦੈ ਰੁਚਿ ਤਥਾ ਕਰੀਤੇ। ਤੁਮ ਸਭਿਹਿਨ ਸਿਰਮੌਰ ਮਹੀਤੇ"। ਇਮ ਪਰਬਿਰਤ ਰਹ੍ਯੋ ਬਿਰਤਾਂਤ। ਆਯੋ ਰਾਮਰਾਇ ਬਲ ਤਾਂਤ ॥ ੨੪ ॥ ਸਹਿਜ ਸੁਭਾਇਕ ਬੈਠੇ ਆਇ। ਚਹੁੰਦਿਸ਼ਿ ਦੇਖਤਿ ਦ੍ਰਿਸ਼ਟਿ ਚਲਾਇ। ਕਹਤਿ ਭਯੋ 'ਕ੍ਯਾ ਹੁਇ ਅਹਿਲਾਦੇ?। ਆਨਿ ਮਿਲੇ ਸਭਿ ਸਾਹਿਬਜ਼ਾਦੇ॥੨੫॥ ਬੇਦੀ ਤ੍ਰੇਹਣ ਭੱਲੇ ਬੰਸ। ਸੋਢੀ ਇਕਠੇ ਭੇ ਜਨੁ ਹੰਸ। ਕਰਨੋ ਹੈ ਅਸ ਕਾਰਜ ਕੌਨ?। ਸਕਲ ਮਿਲੇ ਕਹਿ ਕੈ ਇਕ ਭੌਨ[2]?' ॥ ੨੬॥ ਸੁਨਿ ਕੈ ਇਕ ਬੇਦੀ ਨੇ ਕਹ੍ਯੋ। 'ਨੌਰੰਗ ਬਾਦੀ ਅਤਿ ਤਪ ਰਹ੍ਯੋ। ਕਰਾਮਾਤ ਹੇਰਨਿ ਕੇ ਕਾਰਨ। ਪੁਰਿ ਦਿੱਲੀ ਮਹਿਂ ਕਰਹਿ ਹਕਾਰਨਿ ॥ ੨੭॥ ਦ੍ਰੋਹੀ ਸਭਿ ਹਿੰਦੂਨਿ ਕੋ ਜੋਇ। ਅਪਨੋ ਦੀਨ ਬਧਾਵਹਿ ਸੋਇ। ਕਰਹਿਂ ਸਭਿਨਿ ਸੋਂ ਤਰਕ ਘਨੇਰੇ। ਮੁੱਲਾਂ ਕਾਜ਼ੀ ਗਨ ਜਿਸ ਹੇਰੇ ॥ ੨੮ ॥ ਕਰਹਿਂ ਦਲੀਲ ਅਨੇਕ ਪ੍ਰਕਾਰ। ਸਭਾ ਸਕਲ ਦ੍ਰਿਸ਼ਟਨਿ ਇਕਸਾਰ। ਕੋ ਅਜ਼ਮਤ ਅਬਿ ਜਾਇ ਦਿਖਾਵੈ। ਅਪਨਿ ਸ਼ਕਤਿ ਤੇ ਤਾਂਹਿ ਦਬਾਵੈ ॥ ੨੯ ॥ ਜੀਤੇ ਸਭਾ, ਕਰਾਵੇ ਮੌਨ। ਤਿਸੈ ਬਿਚਾਰਤਿ,–ਹੋਇ ਸੁ ਕੌਨ?–'।ਸੁਨਿ ਸ੍ਰੀ ਰਾਮਰਾਇ ਤਬਿ ਕਹ੍ਯੋ।'ਕ੍ਯੋਂ ਨ ਜਾਹੁ ਜੈਬੋ ਜਹਿਂ ਲਹ੍ਯੋ[3]? ॥ ੩੦ ॥ ਬਿਨਾ ਗਏ ਜਹਿਂ ਬਨਿ ਨਹਿਂ ਆਵੈ। ਤਹਾਂ ਬਿਚਾਰਹੁ ਚਲਨਿ ਸੁ ਭਾਵੈ। ਕ੍ਯਾ ਸਯਾਨਪ ਹੋਵਹਿ ਇਸ ਮਾਂਹੀ। ਜ੍ਯੋਂ ਕ੍ਯੋਂ ਕਰੇ ਮਿਟਹਿ ਜੋ ਨਾਂਹੀ' ॥ ੩੧ ॥ ਸੁਨਿ ਕਰਿ ਸਕਲ ਅਕਲ ਕੇ ਬੈਨ।ਬੋਲਤਿ ਭੁਇ ਚਪਲ ਕਰਿ ਨੈਨ।'ਇਸ ਪ੍ਰਕਾਰ ਜੋ

[1]ਪ੍ਰਜਲੀਕ। [2]ਸਭਨਾਂ ਨੂੰ ਰੱਬ ਦੇ ਇਕ ਘਰ ਦੇ ਬਣੇ ਦੱਸਦੇ ਹੋ। [3]ਜਿੱਥੇ ਜਾਣਾ(ਬਣਦਾ) ਸਮਝਿਆ ਹੈ ਕਿਉਂ ਨਹੀਂ ਜਾਂਦੇ ?

ਧੀਰ ਤੁਮਾਰੋ। ਕਯੋਂ ਨਹਿੰ ਨੌਰੰਗ ਨਿਕਟਿ ਸਿਧਾਰੋ ?॥੩੨॥ ਦਮਨਹੁ ਦੁਸ਼ਟ ਦਰਪ ਕਉ ਜਾਇ। ਸਭਿ ਕੇ ਤੁਮ ਹੀ ਬਨਹੁ ਸਹਾਇ। ਅਪਰ ਬਿਚਾਰਨਿ ਕਯੋਂ ਅਬਿ ਕਰੈਂ। ਜੋ ਇਹ ਕਾਰਜ ਤੁਮ ਤੇ ਸਰੈ॥੩੩॥ ਸਤਿਗੁਰ ਕੇ ਤੁਮ ਪੁੱਤ੍ਰ ਬਡੇਰੇ।ਸਰਬ ਭਾਂਤਿ ਕੇ ਲਾਇਕ ਹੇਰੇ। ਇਹ ਕੁਛ ਬਾਤ ਨਈ ਨਹਿ ਜਾਨੋ। ਤੁਮ ਸਮ ਕਰਹਿ, ਰਹਹਿ ਨਹਿੰ ਛਾਨੋ'॥੩੪॥ ਪਿਤਾ ਆਦਿ ਪੁਨ ਸਭਾ ਜਿ ਸਾਰੀ। ਮਰਜ਼ੀ ਮਿਲੀ ਸੁ ਏਕ ਬਿਚਾਰੀ। -ਮੁਝ ਕੋ ਹੀ ਚਾਹਤਿ ਹੈਂ ਭੇਜਾ। ਦਮਨ ਕਰਨ ਤੁਰਕੇਸ਼ੁਰ ਤੇਜਾ-॥੩੫॥ ਇਮ ਲਖਿ ਰਾਮਰਾਇ ਨੇ ਕਹਯੋ। 'ਜੇ ਕਰਿ ਸਭਿਹਿਨਿ ਇਹ ਮਤ ਚਹਯੋ। ਤਹਾਂ ਜਾਇ ਜੋ ਕਰਿਵ ਦਿਖਾਵਨਿ। ਕਰਾਮਾਤ ਸੋ ਦਿਹਿੰ ਮਨ ਪਾਵਨ[1]*॥੩੬॥ ਸਤਿਗੁਰ ਪਿਤਾ ਪ੍ਰਸੀਦਨਿ ਹੋਇ। ਪਠਿਬ ਉਚਿਤ ਕਰਹਿੰ[2] ਮੁਹਿ ਸੋਇ। ਤੌ ਮੈਂ ਤੁਮ ਸਭਿ ਕੀ ਲੇ ਆਇਸੁ। ਕਰੌਂ ਕਾਜ ਤਿਹ ਨਿਕਟਿ ਸਿਧਾਇਸਿ॥੩੭॥ ਤੁਮ ਸਭਿ ਹੀ ਲਿਹੁ ਰਿਦੇ ਬਿਚਾਰ। ਤੈਹਾਂ ਅਹੇ ਅਜ਼ਮਤ ਕੀ ਕਾਰ। ਧਰਮ ਦ੍ਰੋਹ ਤੁਰਕਨਿ ਮਹਿਂ ਜਾਨੋ[3]। ਤਹਾਂ ਜਾਇ ਕਛੁ ਰਹਨਿ ਨ ਛਾਨੋ[4]॥੩੮॥ ਕਹੈ ਤੁਰਕ ਪਤਿ ਜੈਸੀ

---

[1]ਮੇਰੇ ਮਨ ਵਿਚ ਪਾ ਦੇਣਾ। [2]ਭੇਜਣ ਜੋਗਾ ਕਰ ਦੇਣ। [3]ਧਰਮ ਦੇ ਵੈਰੀ ਤੁਰਕਾਂ ਵਿਚ ਜਾਣਾ ਹੈ। [4]ਇੱਥੇ ਜਾਕੇ ਰਹਿਣਾ ਕੁਛ ਛੁਪਿਆ ਨਹੀਂ (ਕਿ ਕੈਸਾ ਕਠਨ ਹੈ)।

*ਮਹਿਮਾਂ ਪ੍ਰਕਾਸ਼ ਗ੍ਰੰਥ ਵਿਚ, ਗੁਰੂ ਜੀ ਦਾ ਸਾਹਿਬਜ਼ਾਦਿਆਂ ਤੇ ਮੁਖੀ ਸਿੱਖਾਂ ਨੂੰ ਸੱਦਣ, ਕਰਾਮਾਤਾਂ ਵਿਖਾਣ ਲਈ ਔਰੰਗਜ਼ੇਬ ਪਾਸ ਜਾਣ, ਰੁਕ ਅੰਸ਼ ਤੇ ਗੁਰਸਿੱਖਾਂ ਦੇ ਡਰਨ, ਗੁਰੂ ਜੀ ਅੱਗੇ ਸ਼ਾਹ ਦੀ ਬੇਨਤੀ ਕਰਨ ਤੋਂ ਸਤਿਗੁਰ ਜੀ ਦੇ ਇਹ ਕਹਿਣ ਕਿ ਉਹ ਤੁਰਕ ਜਨਮ ਹੈ ਉਹਦੇ ਮੱਥੇ ਅਸਾਂ ਨਹੀਂ ਲੱਗਣਾ ਆਦਿਕ ਗੱਲਾਂ, ਨਹੀਂ ਲਿਖੀਆਂ।

ਮਹਿਮਾਂ ਪ੍ਰਕਾਸ਼ ਵਿਚ ਲਿਖਿਆ ਹੈ ਕਿ ਔਰੰਗਜ਼ੇਬ ਦੇ ਇਸੇ 'ਸਦਾ ਪੱਤ੍ਰ' ਦੇ ਆਵਣ ਤੇ ਸਤਿਗੁਰ ਜੀ ਨੇ ਰਾਮਰਾਏ ਨੂੰ ਸੱਦ ਕੇ ਔਰੰਗਜ਼ੇਬ ਪਾਸ ਭੇਜਿਆ, ਤੇ ਕਿਹਾ ਕਿ ਉੱਥੇ ਜਾਕੇ ਜੋ ਪੁੱਛੇ ਨਿਡਰ ਹੋ ਸੱਚੀ ਗਲ ਕਹਿਣੀ, ਤੇ ਕਰਾਮਾਤ ਨਹੀਂ ਵਿਖਾਣੀ ਜਿਹਾ ਕਿ:—

"ਸੁਨੋ ਪੁਤਰ ਮੈਂ ਬਚਨ ਜੋ ਕਹੌਂ। ਤੁਮਰੇ ਸੰਗ ਸਦਾ ਮੈਂ ਰਹੌਂ।
ਦਿੱਲੀਪਤ ਸੌਂ ਜਾਇ ਤੁਮ ਮਿਲੋ। ਕੁਛ ਸ਼ੰਕ ਭੈ ਨਹੀਂ ਮਨ ਮੈਂ ਗਿਲੋ॥੪॥
ਤੁਮਾਰਾ ਬਚਨ ਸੁਫਲ ਸਭ ਹੋਇ। ਤੁਮ ਸਮਾਨ ਬਲੀ ਨਹੀਂ ਕੋਇ।
ਜੋ ਪੂਛੈ ਸੋ ਸਤ ਕਹਿ ਦੀਜੈ। ਕਛੁ ਕਰਾਮਾਤ ਪ੍ਰਗਟ ਨਹੀਂ ਕੀਜੈ" ॥੫॥

[ਸਾਖੀ ੧੮੪

ਬਾਤ। ਤਸ ਦਿਖਾਵਨੋ ਚਹਿ ਬੱਖਯਾਤ। ਤੌ ਬਨਿ ਆਇ ਤਾਹਿ ਕੇ ਸੰਗ॥ ਨਾਂਹਿ ਤ ਹੁਇ ਤਿਹ ਸੋਂ ਬਦਰੰਗ[1]॥੩੯॥ਸੁਨਿ ਸ੍ਰੀ ਰਾਮਰਾਇ ਜੋ ਕਹਯੋ। ਸਭਿਨਿ ਸਰਾਹਯੋ ਲਾਇਕ ਲਹਯੋ। 'ਉਚਿਤ ਬਾਰਤਾ ਕਹੀ ਬਨਾਇ। ਅਜ਼ਮਤ ਬਿਨਾ ਜਾਇ ਕਿਸ ਭਾਇ' ॥ ੪੦ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸ੍ਰੀ ਰਾਮਰਾਇ ਕੇ ਪਠਨ ਤਯਾਰੀ' ਪ੍ਰਸੰਗ ਬਰਨਨੰ ਨਾਮ ਖਸ਼ਟ ਤ੍ਰਿੰਸ਼ਤੀ ਅੰਸੂ ॥ ੩੬ ॥

### ੩੭. [ਸ੍ਰੀ ਰਾਮਰਾਇ ਦਿੱਲੀ ਪੁੱਜੇ]।

ਦੋਹਰਾ ॥ ਸੁਨਤਿ ਪ੍ਰਸੀਦੇ ਪਿਤਾ ਗੁਰੁ ਅਰੁ ਕਾਰਜ ਕੋ ਕਾਲ[2]। ਕਹਯੋ 'ਲੇਹੁ ਅਜ਼ਮਤ ਮਹਾਂ ਜੋ ਨ ਸਕਹਿ ਕੋ ਟਾਲ ॥ ੧ ॥ ਚੌਪਈ ॥ ਤਵ ਰਸਨਾ ਪਰ ਕਰਿ ਹੈਂ ਬਾਸਾ। ਜੋ ਤਿਸ ਤੇ ਹੁਇ ਬਾਕ ਪ੍ਰਕਾਸ਼ਾ। ਕਬਹੁਂ ਅੰਨਥਾ ਹੋਇ ਸੁ ਨਾਂਹੀ।ਸਫਲਹਿ ਤਤਛਿਨ ਬਾਦ ਨ ਜਾਹੀ॥੨॥ਅਥਿਰਾ ਹੋਇਂ ਥਿਰਾ ਜਸ ਕਹੈ[3]। ਲਹੈਂ ਅਚਰਤਾ ਜੇ ਚਰ ਅਹੈਂ[4]।ਜੋ ਨਿਤ ਭਰਯੋ ਰਹੈ,ਨਹਿਂ ਰਿਤੈ[5]। ਸੋ ਰਿਤ ਜਾਇ, ਨੈਕ ਜੋ ਚਿਤੈਂ[6]॥੩॥ ਮ੍ਰਿਗ ਤ੍ਰਿਸ਼ਨਾ ਜਹਿਂ ਰੇਤ ਅਨੀਰ[7]। ਤਹਿਂ ਕਰਿ ਦੇਹਿਂ ਜਲਧਿ[8] ਗੰਭੀਰ। ਸ੍ਰੀ ਨਾਨਕ ਸਤਿਗੁਰ ਸਮਰੱਥ। ਇੱਤਯਾਦਿਕ ਸਭਿ ਤਿਨ ਕੇ ਹੱਥ ॥ ੪ ॥ ਸਭਿ ਸ਼ਕਤਿਨਿ ਕੀ ਸ਼ਕਤਿ ਸਰੂਪ। ਜਿਨ ਕੇ ਅਚਰਜ ਚਲਿਤ ਅਨੂਪ। ਸਭਿ ਬ੍ਰਹਮੰਡ ਤਿਨ ਕੇ ਅਨੁਸਾਰੀ। ਆਇਸੁ ਜਹਿਂ ਕਹਿਂ ਫਰਹਿ ਨ ਟਾਰੀ ॥ ੫ ॥ ਸੋ ਤਵ ਬਚਨ[9] ਤੇਜ ਪ੍ਰਵਿਸ਼ਾਯੋ। ਕਰਹੁ ਨਿਸ਼ੰਕ ਜਥਾ ਮਨ ਭਾਯੋ। ਕੋ ਕਿਸ ਕਾਰਨ ਕਰਹੁ ਉਚਾਰਨਿ।ਉਚਿਤਾਨੁਚਿਤ ਉਚਾਵਚ ਟਾਰਨਿ[10] ॥੬॥ ਜਿਸ ਛਿਨ ਜਿਸ ਬਿਧਿ ਕਰਹੁ ਉਬਾਚੀ। ਤਤਛਿਨ ਸਕਲ ਭਾਂਤਿ ਹੁਇ ਸਾਚੀ'। ਅਸ ਮਹਿਮਾ ਕਹਿ ਸੁਤਹਿ ਸੁਨਾਈ। ਉਰ ਉਤਸਾਹ ਕਰਨਿ ਅਧਿਕਾਈ॥੭॥ਪੁਨ ਦਿਵਤਾ ਹਿਤ ਬਾਕ ਬਖਾਨੇ। 'ਨੌਰੰਗ ਅਤਿ ਬਾਦੀ ਜਗ ਜਾਨੇ। ਗੁਰ ਘਰ ਸੋਂ ਮਤਸਰੀ ਬਿਸਾਲਾ। ਕਿਸ ਪ੍ਰਸੰਗ ਤੇ ਜੇ

---

[1]ਵੈਰਸੀ। [2](ਦਿੱਲੀ ਜਾਣੇ ਰੂਪ) ਕਾਰਜ ਦਾ ਸਮਾਂ (ਵੇਖਕੇ)। [3]ਟਿਕੇ ਹੋਏ ਚੰਚਲ ਹੋ ਜਾਣਗੇ ਜਿਵੇਂ (ਤੂੰ) ਕਹੇਂਗਾ। [4]ਜੋ ਵਿਚਰਨੇ ਵਾਲੇ ਹਨ ਓਹ ਜੜ੍ਹ ਰੂਪ ਹੋ ਜਾਣਗੇ। [5]ਖਾਲੀ ਨਹੀਂ ਹੁੰਦਾ। [6]ਖਾਲੀ ਹੋ ਜਾਇਗਾ (ਤੇਰੇ) ਜ਼ਰਾ ਭਰ ਵੇਖਣ ਨਾਲ। [7]ਜਲ ਨਹੀਂ ਹੈ। [8]ਸਮੁੰਦਰ। [9]ਤੇਰੇ ਬਚਨਾਂ ਵਿਚ। [10]ਉਚਿਤ ਅਨੁਚਿਤ, (ਕਿਸੇ ਨੂੰ) ਉੱਚਿਆਂ ਕਰਨ ਵਾਲਾ, (ਕਿਸੇ ਨੂੰ ਟਾਰਨ =) ਨੀਵਿਆਂ ਕਰਨ ਵਾਲਾ। (ਅ) ਯੋਗ, ਅਯੋਗ, ਤੇ (ਉਚ+ਅਉਚ=) ਉਚਾ ਨੀਵਾਂ (ਕਰਨ ਵਾਲਾ ਯਾ, ਟਾਰਨਿ=) ਇਸਦੇ ਉਲਟ ਕਰਨ ਵਾਲਾ।

ਕਿਸ ਕਾਲਾ ॥ ੮ ॥ ਕਰਹਿ ਤੁਰਕ ਮਨ ਕੁਟਿਲ ਕੁਟੇਵ[1]। ਨਿਜ ਮਤ ਕੋ ਕਰਿ ਕੈ ਅਹੰਮੇਵ। ਅਸਮੰਜਸ ਸੁਨਿ ਕੈ ਨਿਜ ਕਾਨ। ਲਾਖਨਿ ਹੋਤਿ ਤੁਰਕਪਤਿ ਮਾਨ[2] ॥ ੯ ॥ ਤਿਸ ਅਨੁਸਾਰ ਹੋਇ ਨਹਿਂ ਕਹੈਂ। ਹੁਰ ਕੀ ਲਘੁਤਾ ਜਿਸ ਮਹਿਂ ਲਹੈਂ। ਤਬਿ ਤੁਮ ਧੀਰਜ ਧਰਿ ਉਰ ਆਛੇ। ਕਹਨੋ ਜਥਾਰਥ, ਹੁਇ ਹਿਤ ਪਾਛੇ[3] ॥੧੦॥ ਤਵ ਰਸਨਾ ਤੇ ਨਿਕਸੇ ਜੈਸੇ। ਤੈਸੇ ਹੋਇ ਮਿਟੈ ਨਹਿਂ ਕੈਸੇ। ਭਨਹੁ ਨਿਸੰਗ ਰਾਖਿ ਗੁਰ ਧ੍ਯਾਨਾ। ਜਸੁ ਪ੍ਰਾਪਤ*ਹੁਇ ਹੈ ਬਿਧਿ ਨਾਨਾ॥੧੧॥ਅਪਨੇ ਬਲ ਭਰੋਸ ਜਿਸ ਨਾਂਹੀ[4]।ਕਰਨਿ ਕੁਸ਼ਾਮਤ ਕਾਰਜ ਤਾਂਹੀ[5]। ਸਤਿਗੁਰ ਸ਼ਕਤੀ ਪਰ ਬਿਸ੍ਵਾਸ। ਸੋ ਨਿਸ਼ੰਗ ਰਹਿ ਸਭਿਹਿਨਿ ਪਾਸ॥੧੨॥ਊਨੋ ਸ਼ੰਕਮਾਨ ਹੁਇ ਜਾਤੋ[6]।ਪੂਰਨ ਨਹਿਂ ਡੋਲਤਿ ਕਿਸ ਭਾਂਤੇ। ਬਖਸ਼ਸ਼ੇ ਤੁਹਿ ਅਨਟੁਟ ਭੰਡਾਰ। ਖਰੂਚਨਿ ਕਰਹੁ ਨ ਸ਼ੋਕ ਬਿਚਾਰ ॥ ੧੩ ॥ ਤੀਨ ਲੋਕ ਮਹਿਂ ਆਇਸੁ ਜਿਮ ਕਾਹਂ। ਸੁਰ ਨਰ ਨਾਗ ਸੁਨਤਿ ਹੀ ਹਿਤ ਲਹਿਂ। ਤਤਛਿਨ ਕਰਹਿਂ ਤਿਸੀ ਬਿਧਿ ਸਾਰੇ। ਤੋਹਿ ਬਾਕ ਨਹਿਂ ਕੋ ਹਟਕਾਹੇ' ॥ ੧੪ ॥ ਸੁਨਿ ਸ਼੍ਰੀ ਰਾਮਰਾਇ ਸੁ ਪ੍ਰਸੰਨ। ਕਹਿ 'ਸ਼੍ਰੀ ਨਾਨਕ ਜੀ ਧਨ ਧੰਨ। ਤੀਨ ਲੋਕ ਮਹਿਂ ਮਹਿਦ ਪ੍ਰਤਾਪ। ਚਹੈਂ ਸੁ ਕਰੈਂ ਉਥਾਪਨਿ ਥਾਪ' ॥ ੧੫ ॥ ਸ਼੍ਰੀ ਹਰਿਰਾਇ ਪਿਤਾ ਕੇ ਆਗੇ। ਬੰਦਨ ਕੀਨਿ ਚਰਨ ਅਨੁਰਾਗੇ। ਸਕਲ ਭਾਂਤਿ ਕੀ ਕੀਨਸਿ ਤਯਾਰੀ। ਸ਼ਿਵਕਾ ਰਥ ਸੁੰਦਰ ਅਸਵਾਰੀ ॥ ੧੬ ॥ ਨਖਸ਼ਿਖ ਸਗਲ ਸ਼ਿੰਗਾਰਨਿ ਕਰੇ। ਚੌਕਸ ਚਪਲ ਚਾਰੁ ਅਸੁ ਖਰੇ। ਨਿਸ ਮਹਿਂ ਤਯਾਰੀ ਸਭਿ ਕਰਿ ਰਾਖੀ। ਹੋਤਿ ਪ੍ਰਭਾਤਿ ਗਮਨ ਕੇ ਕਾਂਖੀ ॥ ੧੭ ॥ ਭਾਈ ਬਹਿਲੋ ਕੇ ਗੁਰਦਾਸ[7]। ਅਰੁ ਦੂਸਰ ਤਾਰਾ ਪਿਖਿ ਪਾਸ। ਸ਼੍ਰੀ ਹਰਿਰਾਇ ਸੰਗ ਇਹ ਕਰੇ। ਸਭਿ ਬਿਧਿ ਸਮਝਾਇ ਢਿਗ ਖਰੇ ॥ ੧੮ ॥ ਹਿਤ ਸੇਵਾ ਕੇ ਸੇਵਕ ਆਨ। ਕਰੇ ਸਾਥ ਸਤਿਗੁਰੂ ਸੁਜਾਨ। ਪੌਰ ਬਿਖੇ ਸਯੰਦਨ ਸ਼ੁਭ ਕਰੀ। ਜਗਮਗ ਚਹੁੰਦਿਸ਼ਿ ਚਮਕਤਿ ਜ਼ਰੀ ॥ ੧੯ ॥ ਨਹਿਂ ਤੁਰੰਗ ਤਿਸ ਜੋਰਨਿ ਕਰੇ। ਪਾਵਹਿਂ ਜ਼ੀਨ

---

[1] ਮਨ ਦਾ ਟੇਢਾ ਤੇ ਖੋਟੇ ਸੁਭਾਵ ਵਾਲਾ। [2] ਨੁਰੰਗੇ ਦਾ ਮਾਨ। [3] ਸੱਚੀ ਗਲ ਕਹਿਣ ਪਿੱਛੋਂ ਭਲਾ ਹੋਵੇਗਾ। [4] ਜਿਸ ਨੂੰ ਆਪਣੀ (ਸ਼ਕਤੀ ਰੂਪ) ਬਲ ਦਾ ਭਰੋਸਾ ਨਹੀਂ। [5] ਖੁਸ਼ਾਮਤ ਕਰਨੀ ਉਸ ਦਾ ਕੰਮ ਹੈ, (ਤਿ ਜਿਸ ਨੂੰ)""। [6] ਜੋ ਊਣਾ ਹੈ ਸੋ ਤਾਂ ਸ਼ੰਕਾ ਵਾਲਾ ਹੋ ਜਾਂਦਾ ਹੈ। [7] ਭਾਈ ਬਹਿਲੋ ਕਾ ਗੁਰਦਾਸ। ਇਹ ਭਾਈ ਗੁਰਦਾਸ ਭਾਈ ਬਹਿਲੋ ਜੀ ਦਾ ਪੜਪੋਤ੍ਰਾ ਸੀ। [ਦੇਖੋ ਐਨ ੧ ਅੰਸੂ ੨]

*ਪਾ:—ਪ੍ਰਤਾਪ।

ਤਿਨਹੁੰ ਪਰ ਖਰੇ[1]। ਰਾਮਰਾਇ ਇਤਨੇ ਮਹਿ ਅਯੋ। ਸੁੰਦਰ ਸਨੈਦਨ
ਪਰ ਚਢਿ ਗਯੋ ॥ ੨੦ ॥ ਸ਼੍ਰੀ ਹਰਿਰਾਇ ਆਪ ਪੁਨ ਆਏ। ਲੋਕ ਹਜ਼ਾਰਹੁੰ
ਭੇ ਤਿਸ ਥਾਏਂ। ਚਢਿ ਕਰਿ ਚਲਹਿਂ ਹੇਰਨੇ ਕਾਜਾ। ਆਇ ਜੁਰਯੋ ਬਹੁ
ਨਰਨਿ ਸਮਾਜਾ ॥੨੧॥ ਬਿਨ ਤੁਰੰਗ ਰਥ ਪਰ ਅਸਵਾਰੇ। ਮੁਖ ਤੇ ਬੋਲਯੋ
'ਚਲਹੁ ਅਗਾਰੇ'। ਤਤ ਛਿਨ ਸ਼ਬਦ ਗੰਭੀਰ ਉਠਾਇ। ਸਯੰਦਨ ਮਗ
ਗਾਮਨੀ ਸਹਿਸਾਇ ॥ ੨੨ ॥ ਕਿਤੀ ਦੂਰ ਲਗਿ ਫੇਰ ਮੁਰਯੋ ਹੈ। ਲਖਿ
ਅਚਰਜ ਉਰ ਹਰਖ ਭਰਯੋ ਹੈ। ਅਪਰ ਲੋਕ ਹੇਰਤਿ ਬਿਸਮਾਏ।'ਧੰਨ ਧੰਨ
ਸਤਿਗੁਰੂ' ਅਲਾਏ ॥ ੨੩ ॥ ਬਿਨ ਤੁਰੰਗ ਰਥ ਫਿਰ ਕਰਿ ਆਈ। ਸ਼੍ਰੀ
ਹਰਿਰਾਇ ਹੁਤੇ ਜਿਸ ਥਾਈਂ। ਸਿਖ ਸੇਵਕ ਕੀ ਭੀਰ ਖਰੀ ਹੈ। ਸ਼ਕਤਿ
ਦਿਖਾਇਵ ਬੁੱਧਿ ਹਰੀ ਹੈ ॥ ੨੪ ॥ ਦੇਖਤਿ ਸ਼੍ਰੀ ਸਤਿਗੁਰੂ ਅਲਾਈ।
ਅਜ਼ਮਤ ਕੋ ਆਗੈ ਬਹੁ ਥਾਂਈਂ। ਲਗਯੋ ਖਰਚਬੇ ਚਲਤਨ ਘਰ ਤੇ।
ਨਿਕਸਯੋ ਨਾਹਿਨ ਅਬਿ ਲੌ ਪੁਰਿਤੇ ॥੨੫॥ ਧੀਰਜ ਧਰਹੁ ਥਾਨ ਜਿਸ ਚਾਹੋ।
ਤਹਿਂ ਅਜ਼ਮਤ ਕੋ ਕਰਿ ਦਿਖਰਾਹੋ[2]। ਅਬਿ ਤੋ ਇਸ ਕੋ ਕਾਜ ਨ ਕੋਈ।
ਦੌਰਾਈ ਬਿਨ ਅਸ੍ਵ[3] ਰਥ ਜੋਈ' ॥ ੨੬ ॥ ਸੁਨਿ ਸ਼੍ਰੀ ਰਾਮਰਾਇ ਨੇ ਕਹਯੋ।
'ਮੈਂ ਪਤਿਆਵਨਿ ਕੋ ਇਸ ਚਹਯੋ। ਅਬਿ ਮੇਰਾ ਨਿਸ਼ਚਾ ਟਿਕ ਗਇਊ।
ਅਪਨੇ ਉਪਰ ਭਰੋਸਾ ਭਇਊ ॥ ੨੭ ॥ ਜੋ ਮੈਂ ਕਹੌਂ ਹੋਇ ਸਭਿ ਸਾਚੋ।
ਨਿਫਲ ਨ ਜਾਵਹਿ ਕਰੌਂ ਉਬਾਚੋ'। ਬਹੁਰੋ ਰਥ ਸੋਂ ਜੁਰੇ ਤੁਰੰਗ। ਕੋਤਲ
ਅਪਰ ਪਾਲਕੀ ਸੰਗ ॥ ੨੮ ॥ ਚਮਰ ਚਾਰੁ ਢੋਰਤਿ ਦੁਤਿ ਦੇਤਿ। ਮਨਹੁੰ
ਮਰਾਲ ਉਡਾਰੀ ਲੇਤਿ। ਸਕਲ ਮਾਤ ਕਹੁ ਬੰਦਨ ਕਰੀ। ਹੇਰਤਿ ਸੁਤ
ਪ੍ਰੇਮਾਤੁਰ ਖਰੀ ॥ ੨੯ ॥ ਪੁਨ ਸਤਿਗੁਰ ਜਹਿਂ ਸ਼੍ਰੀ ਹਰਿਰਾਇ। ਨਮੋ ਕਰੀ
ਧੁਤਿ ਪ੍ਰੇਮ ਸੁ ਪਾਇ[4]। ਅਪਰ ਬੰਦਿਬੇ ਉਚਿਤ ਨਿਹਾਰੇ। ਕ੍ਰਮ ਤੇ[5] ਚਰਨ
ਬੰਦ ਕਾਰ ਸਾਰੇ ॥ ੩੦ ॥ ਕਰਤਿ ਭਯੋ ਉਤਸਾਹ ਚਲਨਿ ਕੋ। ਸਜਲ
ਕਰਤਿ ਲੋਚਨ ਪਲਕਨਿ ਕੋ। ਕੀਰਤਿਪੁਰਿ ਤੇ ਹੋਇ ਅਰੂਢਿ। ਮਾਰਗ
ਗਾਮਨਯੋ ਆਗੈ*ਗੂਢ[6] ॥ ੩੧ ॥ ਦਿੱਲੀਪੁਰਿ ਕੋ ਸਨਮੁਖ ਗਵਨਾ। ਸਰਬ

---

[1]ਉਸ (ਰਥ) ਨੂੰ ਘੋੜੇ (ਅਜੇ) ਨਹੀਂ ਜੋੜੇ ਸਨ, ਘੋੜਿਆਂ ਤੇ ਕਾਠੀਆਂ ਪਾ ਰਹੇ ਸਨ। [2]ਜਿਸ ਥਾਂ ਲੋੜ ਹੋਵੇਗੀ ਉਥੇ ਕਰਾਮਾਤ ( ਪ੍ਰਗਟ ) ਕਰ ਦਿਖਾਵਣੀ। [3]ਘੋੜਿਆਂ ਤੋਂ ਬਿਨਾਂ। [4]ਚਰਨਾ ਤੇ। [5]ਵਾਰੀ ਵਾਰੀ। [6]ਅੱਗੇ ਨੂੰ, ਡੂੰਘੇ (ਭਾਵਾਂ ਵਾਲਾ) ਭਾਵ ਰਾਮਰਾਇ।

*ਹੋ ਸਕਦਾ ਹੈ ਕਿ ਅਸਲ ਪਾਠ—ਆਛੇ—ਹੋਵੇ, ਕਿਉਂਕਿ 'ਗੂੜ ਆਛੇ ਵਾਲਾ' ਮੁਹਾਵਰਾ ਹੈ। ਲਿਖਾਰੀ ਦੀ ਕਲਮ ਉਕਾਈ ਜਾਪਦੀ ਹੈ।

ਸਰੀਰ ਰੂਪ ਜਿਸ ਰਵਨਾ[1]। ਡੇਰਾ ਪ੍ਰਥਮ ਸੁ ਰੋਪਰ ਕਰਨੋ। ਖਾਨ ਪਾਨ ਨਿੰਦ੍ਰਾ ਰਸ ਢਰਨੋ ॥ ੩੨ ॥ ਭਈ ਪ੍ਰਭਾਤਿ ਕੂਚ ਕਰਿ ਚਲੇ। ਬਾਹਨ ਨਰ ਸੇਵਕ ਸੰਗ ਭਲੇ। ਇਸੀ ਪ੍ਰਕਾਰ ਨਿਸਾ ਜਬਿ ਹੋਇ। ਕਰਹਿ ਸਿਵਰ ਸੁਖ ਸੋਂ ਰਹਿ ਸੋਇ ॥ ੩੩ ॥ ਕੇਤਿਕ ਦਿਨ ਮੈਂ ਕ੍ਰਮ ਕ੍ਰਮ ਕਰਿਕੈ। ਮਾਰਗ ਉਲੰਘੇ ਦੇਸ਼ ਨਿਹਰਿ ਕੈ। ਗ੍ਰਾਮ ਨਗਰ ਜੇਤਿਕ ਮਗ ਆਏ। ਦੇਖਤਿ ਚਲੇ ਜਾਤਿ ਅਗੁਵਾਏ ॥ ੩੪ ॥ ਹਾਸ ਬਿਲਾਸ ਅਨੰਦਤਿ ਹੋਇ। ਦਿਨ ਗਮਨੇ ਨਿਸ ਸੁਖ ਸੋਂ ਸੋਇ। ਨੌਰੰਗ ਦੂਤ ਸੰਗ ਨਿਜ ਲੀਏ। ਦਿੱਲੀ ਨਗਰ ਪ੍ਰਵੇਸ਼ਨ ਕੀਏ ॥੩੫॥ ਤਤਛਿਨ ਦੂਤ ਅਗਾਊ ਗਯੋ। ਸੁਧ ਆਵਨਿ ਕੀ ਭਾਖਤਿ ਸੁ ਭਯੋ। 'ਜੋ ਸਤਿਗੁਰ ਗਾਦੀ ਪਰ ਬੈਸੇ। ਇਤਿ ਕੋ ਸੋ ਨਹਿਂ ਆਵਤਿ ਕੈਸੇ ॥ ੩੬ ॥ ਪੁੱਤ੍ਰ ਆਪਨੋ ਪਠਿਬੋ ਕਰਨੋ। ਮੋ ਸੰਗ ਐਸੋ ਬਾਕ ਉਚਰਨੋ।—ਅਜ਼ਮਤਿ ਸ਼ਾਹੁ ਚਹੈ ਜੋ ਲਈ। ਸੋ ਹਮਨੇ ਨਿਜ ਸੁਤ ਕੋ ਦਈ ॥ ੩੭ ॥ ਦੇਖਨੋ ਚਹੈ ਸੁ ਸਕਲ ਦਿਖੈ ਹੈ। ਇਸ ਕੋ ਕਹਨੋ ਨਿਫਲ ਨਹਿਂ ਵ੍ਹੈ ਹੈ। ਅਪਰ ਸ਼ਾਹ ਕੋ ਕਾਜ ਨ ਕੋਈ। ਮਿਲਨਿ ਹਮਾਰੇ ਜਿਸ ਤੇ ਹੋਈ ॥ ੩੮ ॥ ਸ਼ਾਹਿ ਜੁ ਬਾਂਛਤਿ, ਹਮ ਨੇ ਭੇਜਾ। ਬਿਨ ਸੰਸੈ ਨਿਜ ਸੰਗ ਸੁ ਲੇਜਾ—। ਤਿਨ ਕੋ ਪੁੱਤ੍ਰ ਸੰਗ ਮਮ ਆਯੋ। ਨਰ ਬਾਹਨ ਕਹੁ ਬਹੁ ਸਮੁਦਾਯੋ' ॥੩੯॥ ਸੁਨਿ ਨੌਰੰਗ ਨੇ ਰਿਦੇ ਬਿਚਾਰੀ।—ਜੋ ਹਮ ਬਾਂਛਤਿ ਰਿਦੇ ਮਝਾਰੀ। ਸੋ ਦਿਖਰਾਵਨ ਕੋ ਚਲਿ ਆਯੋ। ਪਿਤਾ ਪੁੱਤ੍ਰ ਮਹਿਂ ਭੇਦ ਨ ਪਾਯੋ ॥੪੦॥ ਜੇ ਕਰਿ ਇਸ ਤੇ ਕਾਜ ਨ ਸਰੈ। ਬਹੁਰ ਹਕਾਰਨਿ ਤਿਸ ਕਹੁ ਕਰੈਂ। ਅਰਨੋ ਨ ਚਹੈ ਆਇ ਬਿਨ ਦੇਰਿ। ਜਿਨਹੁਂ ਪਠਨੋ ਸੁਤਿ ਸ਼ਕਤਿ ਬਡੇਰ—॥੪੧॥ ਇਮ ਬਿਚਾਰਿ ਕੈ ਮਨੁਜ ਪਠਾਏ। ਸੁਭ ਸਥਾਨ ਡੇਰਾ ਕਰਿਵਾਏ। ਅਪਰ ਸੇਵ ਕਹੁ[2] ਹੁਕਮ ਬਖਾਨਨੋ। 'ਬਾਂਛਤਿ ਵਸਤੁ ਦੇਹੁ ਮਹਾਨਨੋ' ॥ ੪੨ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਸ੍ਰੀ ਰਾਮਰਾਇ ਦਿੱਲੀ ਪ੍ਰਵੇਸ਼ ਬਰਨਨੰ' ਨਾਮ ਸਪਤ ਤ੍ਰਿੰਸਤੀ ਅੰਸੂ ॥ ੩੭ ॥

੩੮. [ਸ੍ਰੀ ਰਾਮ ਰਾਇ ਨੇ ਮੋਇਆ ਬੱਕਰਾ ਜਿਵਾਯਾ]।

ਦੋਹਰਾ ॥ ਦਿੱਲੀ ਪੁਰਿ ਪਰਵੇਸ਼ ਕੈ ਨੰਦਨ ਸ੍ਰੀ ਹਰਿਰਾਇ। ਕਰਨੋ ਸਿਵਰ ਸੁਭ ਰੀਤਿ ਸੋਂ ਰਹਿ ਮਜਨੂੰ[3] ਜਿਸ ਥਾਇ ॥੧॥ ਚੌਪਈ ॥ ਤੁਰਕੇਸ਼ੁਰ ਬਹੁ ਰਿਦੇ ਬਿਚਾਰੇ। ਅਪਨਿ ਸਲਾਹੀ ਸਕਲ ਹਕਾਰੇ। 'ਅਜ਼ਮਤ ਦੇਨਹਾਰ

---

[1] ਸੁੰਦਰ। [2] ਸੇਵਾ ਵਾਸਤੇ। [3] ਭਾਵ ਮਜਨੂੰ ਦੇ ਟਿੱਲੇ, ਗੁਰਦੁਆਰਾ ਹੈ ਜਮਨਾ ਕਿਨਾਰੇ। ਜਿੱਥੇ ਅੱਗੇ ਤੇ ਛੇਵੇਂ ਪਾਤਸ਼ਾਹ ਟਿਕੇ ਸਨ।

ਅਬਿ ਆਯੋ । ਆਪ ਨਹੀਂ,ਨਿਜ ਪੁੱਤ੍ਰ ਪਠਾਯੋ ॥੨॥ ਹਮ ਸੋਂ ਬਿਨਾ ਮਿਲੇ
ਇਕ ਵਾਰੀ । ਕਰਾਮਾਤ ਕੁਛ ਦੇਹਿ ਦਿਖਾਰੀ । ਹੁਇ ਅਤਿ ਕਠਨ ਜੁ
ਬਨ ਨਹਿ ਆਵੈ । ਇਹੁ ਸਲਾਹ ਅੜਿ ਹੀਨਤਿ[1] ਪਾਵੈ ॥ ੩ ॥ ਕਯਾ ਕਹਿ
ਪਠਹਿਂ, ਕਹਾਂ ਕਰਿਵਾਇਂ ? ਜਿਸ ਮਹਿਂ ਕਿਮ ਨਹਿਂ ਚਲਹਿ ਉਪਾਇ ।
ਮਿਲਿਬੇ ਤੇ ਪੂਰਬ ਪਤਿਆਵੈਂ।ਲਖਹਿਂ ਉਚਿਤਤਬਿ ਨਿਕਟਿ ਬੁਲਾਵੈਂ" ।੪।
ਸੁਨਿ ਕਾਜ਼ੀ ਮੁੱਲਾਂ ਹਰਖਾਏ । ਸ਼ਾਹ ਸਰਾਹਹਿਂ ਬਾਕ ਸੁਨਾਏ।'ਦਾਨਸ਼ਵੰਦ
ਬਿਲੰਦ ਸਭਿਨਿ ਮੈਂ । ਕਹਿ ਪਠਵਹੁ ਜਿਮ ਰੁਚਿ ਹੁਇ ਮਨ ਮੈਂ ॥ ੫ ॥
ਅਸ਼ਟਿ ਸਿਧਿ ਹੋਵਤਿ ਜਿਨ ਮਾਂਹੀ । ਲਘੁ ਦੀਰਘ ਆਦਿਕ ਬਨ ਜਾਹੀਂ ।
ਅਪਰ ਅਨੇਕ ਪ੍ਰਕਾਰਨਿ ਬਾਤ । ਸੋ ਕਰਿ ਲੇਤਿ ਜਗਤ ਬੱਖਯਾਤ ॥ ੬ ॥
ਅਚਰਜ ਕੋ ਦਿਖਾਇ ਬਿਧਿ ਨਾਨਾ । ਜੋ ਬੁਧਿ ਬਲ ਤੇ ਸਕੈ ਨ ਜਾਨਾ ।
ਸਭਿ ਤੇ ਉਲੰਘ ਏਕ ਹੈ ਬਾਤ । ਮ੍ਰਿਤਕ ਜਿਵਾਵਨਿ ਕੀ ਬੱਖਯਾਤ ॥ ੭ ॥
ਇਸ ਮਹਿਂ ਏਕ ਕਰਹੁ ਚਤੁਰਾਈ । ਜਿਸ ਪ੍ਰਕਾਰ ਹਮ ਕਹੈਂ ਬੁਝਾਈ ।
ਹੋਹਿ ਮ੍ਰਿਤਕ ਕੋ ਦੇਹਿ ਜੁ ਪਰਯੋ। ਤਿਸਹਿ ਜਿਵਾਇ ਦੇਹਿ ਕਰਿ ਖਰਯੋ[2]॥
੮॥ ਜੇ ਕਰਿ ਦੇਹ ਜਾਇ ਦਫਨਾਈ। ਕਿਧੌਂ ਕੋਇ ਕਿਸ ਬਿਧਿ ਲੇ ਖਾਈ[3] ।
ਕਿਧੌਂ ਅਗਨਿ ਕੇ ਬੀਚ ਜਰਾਵੈਂ । ਦਿਖਯੋ ਨ ਅਬਿ ਲੌ ਤਾਂਹ ਜਿਵਾਵੈ*॥

---

[1]ਹੀਨਤਾ । [2]ਖੜ੍ਹਾ ਕਰ ਦਿੰਦੇ ਹਨ । [3]ਕਿਸੇ ਤਰ੍ਹਾਂ ਕਿਸੇ (ਜੀਵ) ਨੇ ਖਾ ਲਈ ਹੋਵੇ ।

*ਅਗੋਂ ਰਾਮਰਾਇ ਜੀ ਦੀਆਂ ਕਰਾਮਾਤਾਂ ਟੁਰਨੀਆਂ ਹਨ, ਲੋਕਾਂ ਵਿਚ ਬੀ ਅਜ ਤੀਕ ੭੨ ਪ੍ਰਸਿੱਧ ਹਨ । ਕਵਿ ਜੀ ਨੇ ਕਿੱਥੋਂ ਲਈਆਂ ਤੇ ਕਰਾਮਾਤ ਕੀ ਵਸਤੂ ਹੈ, ਇਸਦਾ ਵੀਚਾਰ ਪਹਿਲੀ ਜਿਲਦ 'ਪ੍ਰਸਤਾਵਨਾ' ਵਿੱਚ ਹੈ । ਸਤਿਗੁਰ ਹਰਿਰਾਇ ਜੀ ਨੇ ਇਹ ਤਾਕਤ ਰਾਮਰਾਇ ਜੀ ਨੂੰ ਔਖੀ ਤਿਖੀ ਵੇਲੇ ਤੇ ਗੁਰ ਘਰ ਦੇ ਅਸੂਲਾਂ ਮੂਜਬ ਵਰਤਣ ਲਈ ਦਿੱਤੀ ਸੀ ਤੇ ਉਨ੍ਹਾਂ ਨੇ ਸਾਰੇ ਹਾਲ ਸੁਣਕੇ ਕੀਹ ਆਖਿਆ, ਇਸ ਲਈ ਦੇਖੋ ਸਤਿਗੁਰ ਜੀ ਦੇ ਵਾਕ ਇਸੇ ਰਾਸ ਦੇ ਅੰਸੂ ੪੮ ਅੰਃ ੮ ਤੋਂ ਅੱਗੇ ।

ਰਾਮਰਾਇ ਜੀ ਕਰਾਮਾਤਾਂ ਦਿਖਾ ਸੱਕਦੇ ਸਨ ਕਿ ਨਹੀਂ ? ਇਸ ਪਰ ਪੱਛਮੀ ਰੌਸ਼ਨੀ ਦੇ ਆਉਣ ਨਾਲ ਸਭ ਲੋਕ ਕਰਾਮਾਤ ਤੋਂ ਸਿਰ ਫੇਰਦੇ ਹਨ, ਤੇ ੬੦ ਵਰ੍ਹੇ ਹੋਏ ਹਨ ਕਿ ਆਰੀਆ ਸਮਾਜੀਆਂ ਦੇ ਖੰਡਨ ਨੇ ਨੇ ਹਰੇਕ ਨੂੰ ਕਰਾਮਾਤ ਤੋਂ ਡਰਾ ਦਿੱਤਾ ਸੀ । ਪਰ ਹੁਣ ਅਨੇਕਾਂ ਗੱਲਾਂ ਜੋ ਤਦੋਂ ਅਨਹੋਣੀਆਂ ਕਹਿੰਦੇ ਸਨ, ਉਸੇ ਪੱਛਮੀ ਰੌਸ਼ਨੀ ਨੇ ਮੰਨਣੀਆਂ ਅਰੰਭ ਦਿੱਤੀਆਂ ਹਨ । ਮੇਸਮਰੇਜ਼ਿਮ, ਟੈਲੀ ਪੈਥੀ, ਦੂਸਰੇ ਆਦਮੀ ਦੇ ਖਿਆਲ ਵਾਚ ਲੈਣੇ, ਆਦਿ ਬਾਤਾਂ ਸਹੀ ਹੋ ਰਹੀਆਂ ਹਨ । ਰੂਹਾਂ ਦੇ ਮੇਲ ਗੇਲ (ਸਪਿਰਚੁਲਿਜ਼ਮ) ਹਜ਼ਾਰਾਂ ਨਹੀਂ ਲੱਖਾਂ ਕ੍ਰੋੜਾਂ ਆਦਮੀ

[ਬਾਕੀ ਨੋਟ ਅਗਲੇ ਸਫੇ ਦੇ ਹੇਠ]

੯ ॥ ਯਾਂਤੇ ਛਲ ਕੀਜੈ ਇਸ ਭਾਂਤੀ । ਵਿਹੁ ਬਕਰਾ ਸ਼ਾਵਤ ਕਹਿ ਬਾਤੀ । ਅਪਰ ਵਸਤੁ ਸਗਰੀ ਪਹੁੰਚਾਵਹੁ । ਸਨਮਾਨਹੁ ਸਭਿ ਬਿਧਿ ਹਰਖਾਵਹੁ ॥ ੧੦ ॥ ਰਾਤ੍ਰਿ ਬਿਖੇ ਤਿਸ ਆਮਿਖ ਖਾਇ । ਨਹਿਂ ਸਗੀਰ ਅਜ ਕੋ ਪੁਨ ਪਾਇ । ਹੇਤਿ ਪ੍ਰਾਤਿ ਕੇ ਸੋ ਮੰਗਵਾਵਉ । ਸ਼ਹਿਜਾਦੇ ਕੋ ਨਾਮ ਸੁਨਾਵਉਂ'[1]॥ ੧੧॥ਇਮ ਛਲ ਤੇ ਬਾਂਛਤਿ ਕੋ ਪਾਵਉ।ਨਹਿਂ ਜੀਵੈ ਤਬਿ ਸ਼ਰ੍ਹਾ ਮਨਾਵਉ। ਕਰਾਮਾਤ ਅਤਿ ਹੋਇ ਬਡੇਰੀ । ਤਬਿ ਬਚਿ ਹੈ ਨਤੁ ਪਰੈਂ ਕੁਵੇਰੀ' ॥ ੧੨॥ ਇਮ ਸਲਾਹ ਜਬਿ ਦੀਨਿ ਸਲਾਹੀ।ਨੀਕੀ ਮਾਨਿ ਸ਼ਾਹ ਮਨ ਮਾਂਹੀ। ਚਿਤਵੇ ਚਿਤ–ਅਜ ਕਰੇਂ ਹੁੰ ਨ ਜ ਵੈ । ਤਬਿ ਹਮਰੋ ਮਤ ਮੈਂ ਸੋ ਥੀਵੈ–॥ ੧੩ ॥ ਸਭਿ ਵਸਤੁ ਪਹੁੰਚਾਵਨਿ ਕੀਨਸਿ । ਖਾਨ ਪਾਨ ਸਭਿ ਬਿਧਿ ਕੋ ਦੀਨਸਿ । ਸ਼ਾਹੁ ਆਪਨੋ ਅਜ ਮੰਗਵਾਯੋ । ਮਹਾਂ ਪੁਸ਼ਟ ਬਹੁ ਸੁਸ਼ਟ[2] ਸੁਹਾਯੋ ॥੧੪ ॥ ਹਿਤ ਖਾਵਨਿ ਕੇ ਸੋ ਤਹਿਂ ਭੇਜਾ । ਕਹਨੋ 'ਸਕਲ ਵਸਤੁ ਸੰਗ ਲੇਜਾ' । ਜਹਿਂ ਸ੍ਰੀ ਰਾਮਰਾਇ ਕਿਯ ਡੇਰਾ । ਤਹਿਂ ਪਹੁੰਚੇ ਲੇ ਕਰਿ ਸਭਿ ਹੇਰਾ ॥੧੫॥ ਸ਼ਾਹੁ ਦਿਸ਼ਾ ਤੇ ਕਹਿ ਕਰਿ ਦੀਨਸਿ । 'ਸ਼ਾਵਤ ਪਠੀ ਮਾਨ ਤੁਮ ਕੀਨਸਿ । ਸਰਬ ਸੌਜ ਇਹੁ ਲੇਹੁ ਸੰਭਾਰੀ । ਲੀਜੈ ਅਜ ਕਰਿ ਲੇਹੁ ਅਹਾਰੀ' ॥੧੬॥ਸ਼ਾਹੁ ਪਠਨੋ ਸਭਿ ਦੇ ਕਰਿ ਗਏ । ਮਤਿ[3] ਸ੍ਰੀ ਰਾਮ-ਰਾਇ ਲਖਿ ਲਏ । ਅਪਨਿ ਨਰਨਿ ਸੋਂ ਕਹਿਬੋ ਕੀਨਿ । 'ਹਿਤ ਅਹਾਰ ਕੇ ਬਡ ਅਜ ਦੀਨਿ ॥ ੧੭ ॥ ਇਸ ਕੋ ਆਮਿਖ ਕਰਹੁ ਰਸੋਈ । ਖਾਲ ਅਸਥਿ[4] ਨਹਿਂ ਦੀਜਹਿ ਖੋਈ । ਜਬਿ ਮਾਰਹੁ* ਇਕ ਟੰਗਰੀ ਲੇਹੁ। ਬਡ ਕਾਜ਼ੀ ਕੇ ਘਰ ਪਠਿ ਦੇਹੁ' ॥ ੧੯ ॥ ਸੁਨਿ ਸੇਵਕ ਤਸ ਕੀਨਸਿ ਕਾਰ ।

---

[1]ਭਾਵ ਇਹ ਕਿ ਇਹ ਬੱਕਰਾ ਪਾਤਸ਼ਾਹ ਦੇ ਸ਼ਹਿਜ਼ਾਦੇ ਦਾ ਸੀ, ਹੁਣ ਉਹ ਮੰਗਦਾ ਹੈ, ਗਲਤੀ ਨਾਲ ਤੁਹਾਨੂੰ ਘਲ ਬੈਠੇ ਸਾਂ । [2]ਸੁੰਦਰ । [3]ਬੁਧੀ ਵਿੱਚ (ਅ) (ਉਨ੍ਹਾਂ ਦਾ) ਮਤਾ । [4]ਖੱਲ ਤੇ ਹੱਡੀਆਂ । *ਪਾ:–ਕੁੱਠਹੁ=ਮਾਰੋ । ਕੁੱਠਾ ਪਦ ਮੁਸਲਮਾਨੀ ਤ੍ਰੀਕੇ ਨਾਲ ਮਾਰਨ ਵਾਸਤੇ ਰੂੜ੍ਹੀ ਦਸਮੇਂ ਪਾਤਸ਼ਾਹ ਦੇ ਸਮੇਂ ਹੋਇਆ ਹੈ । ਪਹਿਲਾਂ ਇਸਦੇ ਸਾਧਾਰਣ ਅਰਥ ਸਨ=ਮਾਰਨਾ ।

[ਪਿਛਲੇ ਪੰਨੇ ਦੀ ਬਾਕੀ ਟੂਕ ]

ਯੂਰਪ ਅਮਰਿਕਾ ਵਿੱਚ ਮੰਨ ਰਹੇ ਹਨ, ਅਰ ਬੜੇ ਮਾਦਾ ਪ੍ਰਸਤ ਤੇ ਸਾਇੰਸ ਵੇਤਾ ਕਾਇਲ ਹੋ ਰਹੇ ਹਨ, ਇਸ ਕਰਕੇ ਅਨੇਕਾ ਕਰਾਮਾਤਾਂ ਰਾਮਰਾਇ ਜੀ ਦੀਆਂ ਜੋ ਉਨ੍ਹਾਂ ਨੇ ਉੱਚੇ ਆਤਮ ਬਲ ਨਾਲ ਦੱਸੀਆਂ, ਅਜਕਲ ਇਨ੍ਹਾਂ ਤ੍ਰੀਕਿਆਂ ਨਾਲ ਸਿੱਧ ਹੋ ਸੱਕਦੀਆਂ ਹਨ । ਮਹਿਮਾ ਪ੍ਰਕਾਸ਼ ਵਿਚ ਕਰਾਮਾਤਾਂ ਥੋੜ੍ਹੀਆਂ ਲਿਖੀਆਂ ਹਨ । ਵਿੱਦਿਆ ਵਿਗਜਾਨ ਮੂਜਬ 'ਸਿਧਿ' ਜਨਮ ਤੋਂ ਪ੍ਰਾਪਤ ਬੀ ਹੁੰਦੀ ਹੈ, ਤੇ ਯੋਗ ਕਰਕੇ ਸੰਜਮ ਨਾਲ ਬੀ ਪ੍ਰਾਪਤ ਕਰ ਸਕੀਦੀ ਹੈ । ਵਿਸ਼ੇਸ਼ ਲਈ ਦੇਖੋ ਪ੍ਰਸਤਾਵਨਾ ।

ਕੂੱਠਨੈ ਅਜ ਕੋ ਹੇਤੁ ਅਹਾਰ। ਲੇ ਕਾਜ਼ੀ ਕੇ ਘਰ ਮਹਿੰ ਗਏ। 'ਰਾਮਰਾਇ
ਕੋ ਆਵਤਿ ਭਏ ॥੧੯॥ ਤਿਨ ਢਿਗ ਜ਼ਾਵਤ ਭੇਜੀ ਸ਼ਾਹੁ। ਇਹੁ ਆਮਿਖ
ਪਠਯੋ ਤੁਮ ਪਾਹੁ। ਅਪਰ ਕੁਸ਼ਲ ਕੋ ਬੂਝਨਿ ਕਹ੍ਯੋ। ਰਾਵਰਿ ਸਾਥ
ਮਿਲਨਿ ਕਹੁ ਚਹ੍ਯੋ' ॥ ੨੦ ॥ ਸੁਨਿ ਕਾਜ਼ੀ ਜਿਸ ਮਨ ਅਹੰਕਾਰੇ। ਲੇ
ਕਰਿ ਆਮਿਖ ਰਿਦੇ ਬਿਚਾਰੇ।–ਕਰਨਿ ਕੁਸ਼ਾਮਦ ਪਾਸ ਹਮਾਰੇ। ਪਠ੍ਯੋ
ਮਾਸ ਹਿਤ ਕਰਨਿ ਅਹਾਰੇ ॥ ੨੧ ॥ ਸ਼ਾਹੁ ਨਿਕਟਿ ਨੀਕੀ ਕਹਿ ਬਾਤ।
ਜਾਨਤਿ ਹੈ ਇਹ ਨਿਤ ਢਿਗ ਜਾਤਿ–। ਇਮ ਚਿਤਵਤਿ ਆਮਿਖ
ਪਕਵਾਯੋ। ਅਪਨੇ ਖਾਨੇ ਮੈਂ ਕਰਿ ਖਾਯੋ॥੨੨॥ਇਤਿ ਸ੍ਰੀ ਰਾਮਰਾਇ ਤਿਮ
ਕਰ੍ਯੋ। ਅਸਥਿ ਖਾਲ ਇਕ ਥਲ ਕਰਿ ਧਰ੍ਯੋ। ਅਪਰ ਮਾਸ ਖਾਯੋ
ਬਰਤਾਇ। ਖਾਨ ਪਾਨ ਕਰਿ ਸਹਜਿ ਸੁਭਾਇ॥੨੩॥ ਜਾਮਨਿ ਬਿਖੈ ਪੌਢ
ਕਰਿ ਸੋਏ। ਭਈ ਪ੍ਰਾਤਿ ਪੁਨ ਜਾਗ੍ਰਨਿ ਹੋਏ। ਕਰਿ ਸ਼ਨਾਨ ਪਢਿ ਕਰਿ
ਗੁਰਬਾਨੀ। ਬੈਠਿ ਰਹੇ ਸੁਖ ਸੌਂ ਤਿਸ ਥਾਨੀ ॥ ੨੪ ॥ ਉਤ ਨੌਰੰਗੀ ਸਭਾ
ਲਗਾਈ। ਕਾਜ਼ੀ ਮੁੱਲਾਂ ਗਨ ਸਮੁਦਾਈ।ਕਰ੍ਯੋ ਜ਼ਿਕਰ'ਅਜ ਤਹਾਂ ਪਠਾਯੋ।
ਜੀਵਤਿ ਹੈ ਕਿ ਕਾਟ ਕਰਿ ਖਾਯੋ ?' ॥ ੨੫ ॥ ਭੇਜ੍ਯੋ ਨਰ ਸੁਧ ਲੈਬੇ
ਕਾਰਨ। ਜਾਇ ਸੁ ਕੀਨਸਿ ਨੀਕ ਨਿਹਾਰਨਿ। ਜਾਨ੍ਯੋ ਸੁਨ੍ਯੋ 'ਰੈਨ ਮੈਂ
ਖਾਯੋ'। ਆਇ ਤੁਰਤ ਨੌਰੰਗ ਸੁਨਾਯੋ ॥ ੨੬ ॥ ਸ਼ਾਹੁ ਕਹ੍ਯੋ 'ਬਾਂਛਤਿ
ਚਿਤ ਹੋਈ। ਅਬਿ ਜਾਵਹੁ ਅਜ ਪਠਿ ਨਰ ਕੋਈ। ਸ਼ਹਿਜ਼ਾਦੇ ਕੋ
ਖੇਲਨ ਵਾਰੇ। ਭੌਰੇ[1] ਪਠ੍ਯੋ ਸਮੀਪ ਤੁਮਾਰੇ ॥ ੨੭ ॥ ਅਬਿ ਖੇਲਨਿ ਕੋ
ਹਿਤ ਸੋ ਚਾਹੈ। ਜਿਦ ਕਰਿ ਰੁਦਤਿ ਅਮੁਦਤਿ[2] ਮਹਾਂ ਹੈ'। ਇਮ
ਸਮੁਝਾਇ ਪਠ੍ਯੋ ਨਿਜ ਨਰ ਕੌ। 'ਕਹਿਤੇ[3] ਫੁਰਕ ਜਨਾਵਹੁ ਡਰ ਕੌ' ॥
੨੮ ॥ ਬਾਕ ਚਾਲ[4] ਸੁਨਿ ਤੁਰਨ ਆਯੋ। ਢਿਗ ਥਿਤ ਹ੍ਵੈ ਕਰਿ ਫੂਰ
ਸੁਨਾਯੋ। 'ਸ਼ਹਿਜ਼ਾਦੇ ਕੋ ਅਜ ਸੋ ਦਈਏ।ਤਿਸਕੋ ਪਲਟੋ ਔਰੇ ਲਈਏ'॥
੨੯॥ ਰਾਤਿ ਭੁਲਾਵੇ ਮੈਂ ਦੇ ਗਯੋ। ਅਬਿ ਤਿਸ ਕੀ ਸੁਧਿ ਪਾਵਤ ਭਯੋ।
ਸ਼ਹਿਜ਼ਾਦੇ ਦਝ ਧੁਮ ਉਠਾਈ। ਪਚ ਹਾਰੇ ਪਰਚਨੈ ਨ ਰਹਾਈ[5] ॥ ੩੦ ॥
ਸੁਨਤਿ ਸ਼ਾਹੁ ਕੌ ਰਿਸ ਹੁਇ ਆਈ। ਝਿਰਕੇ ਲੋਕ ਤ੍ਰਾਸ ਉਪਜਾਈ।
ਤੁਮ ਨਗਿ ਖਫਗੀ[6] ਜਾਨੀ ਜਾਇ। ਦੀਜੈ ਅਜ ਸਗਰੀ* ਮਿਟਿ ਜਾਇ

[1]ਭੁਲੇਖੇ ਵਿਚ। [2]ਉਦਾਸ। [3]ਗੱਲ ਕਰਦਿਆਂ। [4]ਦੂਤ। [5]ਪਰਚਿਆ ਨਹੀਂ ਰਹਿੰਦਾ। [6]ਗੁੱਸਾ।
*ਪਾ:–ਖਫਗੀ।

॥ ੩੧ ॥ ਸੁਨਿ ਸ੍ਰੀ ਰਾਮਰਾਇ ਬਚ ਕਹ੍ਯੋ। 'ਸੋ ਅਜ ਕੁਠ੍ਯੋ ਜਿਯਤਿ ਨਹਿ ਰਹ੍ਯੋ। ਤਿਸ ਕੇ ਪਲਟੇ ਦੇਂ ਹਮ ਔਰ।ਨਹਿਂ ਅਬਿ ਪੱਧਤਿ ਸੋ ਕਿਤ ਠੌਰ ॥ ੩੨ ॥ ਅਪਰ ਖੇਲ ਸ਼ਹਿਜ਼ਾਦੇ ਲਾਵਹੁ। ਤਿਸ ਤੇ ਸੁੰਦਰ ਅਜ ਦਿਖਰਾਵਹੁ।ਪਰਚ ਜਾਇਗੋ ਜਨੈਂ ਕਨੈਂ ਕਰੇ।ਸੋ ਕਿਮ ਹਾਥ ਆਇ ਜੋ ਮਰੇ' ॥ ੩੩ ॥ ਸ਼ਾਹੁ ਪਾਸ ਪੁਨ ਜਾਇ ਸੁਨਾਈ। 'ਸੋ ਤੌ ਮਰ੍ਯੋ ਲੀਨਿ ਨਿਸ ਖਾਈ। ਕੈਸੇ ਹਾਥ ਆਇ ਮ੍ਰਿਤੁ ਹੋਯੋ। ਨਹਿਂ ਉਪਾਇ ਦੈਬੇ ਕਉ ਜੋਯੋ' ॥ ੩੪ ॥ ਪੁਨਹਿ ਸ਼ਾਹੁ ਨੇ ਪਠ੍ਯੋ ਰਿਸਾਈ। 'ਜਨੈਂ ਕਨੈਂ ਅਜ ਦਿਹੁ ਆਸ ਪਠਾਈ।ਨਾਹਿ ਤ ਸ਼ਹਿਜ਼ਾਦੇ ਕੋ ਖ੍ਯਾਲ। ਰਹੇ ਟਲਾਇ ਨ ਟਲੈ ਬਿਸਾਲ'॥ ੩੫ ॥ ਸ੍ਰੀ ਹਰਿਰਾਇ ਪੁੱਤ੍ਰ[1] ਫਿਰ ਫੇਰ। ਗਏ ਤੁਰਕ ਤਾਗੀਦ ਬਡੇਰ। ਕਹ੍ਯੋ ਸ਼ਾਹੁ ਕੋ ਸਕਲ ਸੁਨਾਯੋ। '–ਜਨੈਂ ਕਨੈਂ ਅਜ ਦਿਹੁ–ਪੁਨ ਫੁਰਮਾਯੋ' ॥੩੬॥ ਰਾਮਰਾਇ ਮਨ ਮੈਂ ਸਭਿ ਜਾਨੀ।'ਜਿਸ ਹਿਤ ਮੈਂ ਆਯੋ ਇਸ ਥਾਨੀ। ਬਿਨਾਂ ਮਿਲੇ ਚਾਹੈ ਤੁਰਕੇਸ਼। ਅਚਰਜ ਕਰਿ ਦਿਖਰਾਊਂ ਵਿਸ਼ੇਸ਼ ॥ ੩੭॥ ਅਸਥੀ ਖਾਲ ਵਿਖੇ ਸਭਿ ਪਾਏ। ਵਾਹਿਗੁਰੂ ਕਹਿ ਜਲ ਛਿਰਕਾਏ। ਉਠ੍ਯੋ ਜੀਵ ਅਜ ਸੋ ਤਤਕਾਲਾ। ਇਤ ਉਤ ਬਿਚਰਹਿ ਬੁਲਤਿ ਬਿਹਾਲਾ[2]॥੩੮॥ ਤੀਨ ਚਰਨ ਜਿਸ ਕੇ ਤਹਿਂ ਫਿਰਿ ਹੀ।ਭੇ ਬਿਸਮੇ ਸਭਿ ਲੋਕ ਨਿਹਰਿਹੀ। ਸ਼ਾਹੁ ਨਰਨਿ ਕੋ ਸਾਥ ਸੁਨਾਯੋ। 'ਏਕ ਚਰਨ ਕਾਜ਼ੀ ਇਸ ਖਾਯੋ ॥ ੩੯ ॥ ਕਹੋ ਸ਼ਾਹੁ ਸੋਂ ਲੇ ਕਰਿ ਜਾਹੁ।–ਹਮ ਨੇ ਭੇਜ ਦੀਨਿ ਤੁਮ ਪਾਹੁ। ਚੌਥੋ ਚਰਨ ਜਿ ਚਹਹੁ ਬਨਾਵਹੁ। ਫਿਰ ਕਾਜ਼ੀ ਤਿਸ ਤੇ ਬਨਿਵਾਵਹੁ ॥੪੦॥ ਜਿਤਨਕ ਹਮ ਨੇ ਕਰ੍ਯੋ ਅਹਾਰਾ। ਤਿਤੋ ਬਨਾਇ ਦੀਨਿ ਤਸ ਸਾਰਾ। ਜਿਤੋ ਨਹੀਂ ਅਬਿ ਬਨ੍ਯੋ ਨਿਹਰ੍ਯੋ। ਸੋ ਸਭਿ ਕਾਜ਼ੀ ਖਾਵਨਿ ਕਰ੍ਯੋ–' ॥ ੪੧ ॥ ਇਮ ਅਚਰਜ ਪਿਖਿ ਕਰਿ ਲੇ ਆਏ। ਜਹਾਂ ਸ਼ਾਹੁ ਅਰੁ ਨਰ ਸਮੁਦਾਏ। ਹੇਰਿ ਹੇਰਿ ਅਦਭੁਤ ਬਿਸਮਾਏ। ਅਤਿ ਕੌਤਕ, ਗਤਿ ਲਖੀ ਨ ਜਾਏ ॥ ੪੨ ॥ 'ਤੀਨ ਚਰਨ ਕਿਮ ਰਹੇ?' ਬਤਾਯੋ। 'ਏਕ ਚਰਨ ਇਨ ਕਾਜ਼ੀ ਖਾਯੋ। ਤਿਨਹਿ ਕਹ੍ਯੋ–ਤਿਸ ਤੇ ਲਗਵਾਵਹੁ। ਨਿਜ ਅਜ ਕੋ ਸਾਬਤ ਬਨਵਾਵਹੁ–' ॥੪੩॥ ਸੁਨਿ ਨੌਰੰਗ ਕਾਜ਼ੀ ਦਿਸ਼ਿ ਹੇਰਾ। ਮੁਸਕਾਵਤਿ ਕੁਛ ਕਹਿ ਤਿਸ ਬੇਰਾ।'ਦੇਖ੍ਯੋ ਹਿੰਦੁਨਿ ਕੋ ਗੁਰ ਸਾਚਾ। ਕਰ੍ਯੋ ਕਾਜ ਤੁਮ ਛਲ ਸੋਂ ਰਾਚਾ ॥ ੪੪ ॥ ਤਿਸ ਨੇ

[1] ਭਾਵ ਰਾਮਰਾਇ ਜੀ ਨੇ। [2] ਬਿਹਾਲ (ਦੁਖੀ ਹੋਕੇ)।

ਛਲ ਕਰਿ ਤੋਹਿ ਦਬਾਵਾ। ਅਬਹਿ ਬਨਾਵਹੁ ਜਸ ਤੁਮ ਖਾਵਾ। ਏਵ
ਜਿਮ ਬੈਠੇ ਸਮੁਦਾਈ। ਨਾਹਿ ਤ ਸਭਿ ਮਹਿੰ ਲਾਜ ਗਵਾਈ ॥ ੪੫ ॥
ਪਸਰਹਿ ਜਹਿਂ ਕਹਿਂ ਇਹੀ ਬ੍ਰਿਤਾਂਤ। ਜਿਸ ਮਹਿ ਤੁਮ ਕੂਰੇ ਸਭਿ ਭਾਂਤਿ।
ਪ੍ਰਥਮ ਛਲ ਕਰਿ ਅਸ ਦਿਖਰਾਯੋ। ਇਕ ਹਾਟਨ ਲੇ ਤਿਸਕੋ ਖਾਯੋ ॥੪੬
॥ ਰਾਉ ਨੇ ਸੋ ਜ਼ਿੰਦਾ ਕਰਿ ਦਿਯੋ। ਤੁਰਕਨਿ ਤੇ ਪਗ ਏਕ ਨ ਭਯੋ'।
ਇੱਤ੍ਯਾਦਿਕ ਬਹੁ ਸ਼ਾਹੁ ਬਖਾਨਾ। ਕਾਜ਼ੀ ਲੱਜਿਤਿ ਮੂਢ ਮਹਾਨਾ ॥੪੭॥
ਨਿੰਮ੍ਰਿ ਨਾਰ ਕਰਿ[1] ਬਾਕ ਨ ਆਵਾ। ਅਚਰਜ ਸਭਾ ਸ਼ਾਹੁ ਬਿਸਮਾਵਾ।
ਅਜ਼ਮਤ ਮਹਾਂ ਜਾਨਿ ਭੇ ਮੌਨ। ਤਰਕ ਸਕਹਿ ਸਤਿਗੁਰ ਕੋ ਕੌਨ ॥੪੮॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਅਜ਼ਮਤ ਦਿਖਾਵਨ' ਪ੍ਰਸੰਗ ਬਰਨਨ ਨਾਮ ਅਸ਼ਟ ਤ੍ਰਿੰਸਤੀ ਅੰਸੂ ॥ ੩੮ ॥

### ੩੯. [ਜ਼ਹਿਰੀਲੀ ਪੋਸ਼ਾਕ ਪਹਿਨੀ। ਖਾਣੇ ਨੂੰ ਫੁੱਲ ਬਣਾਏ]।

ਦੋਹਰਾ। ਲੱਜਿਤ ਕਾਜ਼ੀ ਸਭਾ ਮਹਿ ਰਹ੍ਯੋ ਬਦਨ ਨਿਹੁਰਾਇ[2]। ਹਰਖ ਭਯੋ
ਨੌਰੰਗ ਮਹਾਂ ਮਿਲਿਬੇ ਚਹਿ ਅਧਿਕਾਇ ॥ ੧ ॥ ਚੌਪਈ ॥ ਮਤਿ ਬਿਸਮਤ
ਨੇ ਬਾਕ ਬਖਾਨਾ। 'ਅਜ਼ਮਤਿ ਇਨ ਮਹਿਂ ਮਹਿਦ ਮਹਾਨਾ। ਪੁਨ ਪਰਖਨਿ
ਹਿਤ ਠਾਨਿ ਉਪਾਉ। ਅਜ਼ਮਤਿ ਜਿਯੇ ਨਾਹਿ ਤੁ ਮਰਿ ਜਾਉ[3]' ॥ ੨ ॥
ਪੋਸ਼ਿਸ਼ ਸੂਖਮ ਬਸਤ੍ਰ ਬਨਾਏ। ਤਿਨ ਮਹਿ ਜ਼ਹਿਰ ਬਿਸਾਲ ਲਗਾਏ।
ਛੁਵਤਿ ਅੰਗ ਕੋ ਹਾਨਹਿ ਪ੍ਰਾਨਾ। ਜਨੌਂ ਬਿਸੀਅਰ ਡਸ ਜਾਇ ਮਹਾਨਾ॥
੩ ॥ ਸਗਰੇ ਬਸਤ੍ਰਨਿ ਬਿਖੈ ਰਚਾਈ। ਮਨੁਖ ਸਮੀਪੀ ਹਾਥ ਪਠਾਈ।
'ਆਪ ਬੈਠਿ ਪਹਿਰਾਵਹੁ ਸਾਰੀ। ਕੌਤਿਕ ਚਿਰ ਤਹਿਂ ਲੇਹੁ ਨਿਹਾਰੀ' ॥
੪ ॥ ਲੇ ਗਮਨ੍ਯੋ, ਗੁਰਸੁਤ ਢਿਗ ਆਇਵ। ਪੋਸ਼ਿਸ਼ ਆਗੇ ਧਰੀ
ਬਨਾਇਵ। 'ਬਹੁਤ ਪ੍ਰਸੰਨ ਸ਼ਾਹੁ ਹੁਇ ਰਹ੍ਯੋ। ਤੁਮ ਸੋਂ ਬਚਨ ਬੰਦਗੀ ਕਹ੍ਯੋ
॥ ੫ ॥ ਹੇਤੁ ਪਹਿਰਬੇ ਪੋਸ਼ਿਸ਼ ਨੀਕੀ। ਪਠੀ ਮੋਹਿ ਕਰ ਸ਼ਰਧਾ ਜੀ ਕੀ[4]।
ਮਹਾਂ ਪ੍ਰੇਮ ਕਰਿ ਬਾਕ ਉਚਰੋ—ਆਪ ਬੈਠਿ ਪਹਿਰਾਵਨਿ ਕਰੋ— ॥ ੬ ॥
ਅਬਹਿ ਸਫਲ ਹੁਇ ਪਠਵਨਿ ਸ਼ਾਹੁ। ਪਹਿਰਨਿ ਕਰਹੁ ਅਪਨਿ ਤਨ
ਮਾਂਹੁ'। ਸਤਿਗੁਰ ਸੁਤ ਨੌਲਖੀ ਖੁਟਾਈ। ਤਊ ਚਹਤਿ ਅਜ਼ਮਤ ਦਿਖਰਾਈ
॥ ੭ ॥ ਲੇ ਕਰਿ ਸਗਰੀ ਪਹਿਰਿ ਸ਼ਰੀਰ। ਬੈਠਿ ਰਹੇ ਤੈਸੇ ਧਰਿ ਧੀਰ।
ਜਿਨ ਕੇ ਦੇਖਤਿ ਬਿਖ ਬਿਨਸਾਇ। ਤਿਨ ਕੋ ਸਕ* ਕਿਮ ਕਸ਼ਟ ਉਪਾਇ
॥ ੮ ॥ ਕੌਤਿਕ ਚਿਰ ਸੋ ਬੈਠ੍ਯੋ ਰਹ੍ਯੋ। ਬਿਸਮ੍ਯੋ ਦੇਖਤਿ ਕਛੂ ਨ

---

[1]ਨੀਵੀਂ ਧੌਣ ਕਰ ਲਈ। [2]ਨਿਵਾਕੇ। [3]ਜੇ ਇਸ ਵਿਚ ਕਰਾਮਾਤ ਹੋਵੇਗੀ ਤਾਂ ਜੀਵੇਗਾ, ਨਹੀਂ ਤਾਂ ਮਰ ਜਾਏਗਾ। [4]ਭੇਜੀ ਹੈ ਮੇਰੇ ਹੱਥੀਂ ਦਿਲ ਦੀ ਸ਼ਰਧਾ ਨਾਲ। *ਪਾ:-ਸਕਹਿ।

ਕਹਾਯੋ। ਏਕ ਪਹਿਰ ਬੀਤਾਵਨਿ ਕਰੇ। ਪੁਨ ਉਠਿ ਗਮਨਹੇ ਸ਼ਰਧਾ ਧਰੇ ॥ ੯ ॥ ਆਲਮਗੀਰ[1] ਸੰਗ ਸਭਿ ਭਾਖੀ। 'ਮੈਂ ਪਹਿਰਾਇ ਦਿਖਤਿ ਰਹਿ ਆਂਖੀ[2]। ਜਿਮ ਪ੍ਰਸੰਨ ਮੁਖ ਪਹਿਰਨਿ ਕਰੀ। ਤਿਸੀ ਪ੍ਰਕਾਰ ਅਬਹਿ ਦੁਤਿ ਧਰੀ ॥ ੧੦ ॥ ਏਕ ਜਾਮ ਬੀਤੇ ਮੈਂ ਆਯੋ। ਨਿਜ ਸੁਭਾਉ ਬੋਲਤਿ ਬਿਕਸਾਯੋ। ਜਿਸਕੇ ਅੰਗ ਪਹਿਰਿਬੇ ਕਰੋਏ ਘਟਿਕਾ ਨ ਪ੍ਰਾਨ ਕੋ ਧਰੇ॥ ੧੧॥ "ਸੋ ਤਿਨ ਨਹਿੰ ਜਾਨੀ ਪਹਿਰਾਇਬੈਠੇ ਬਿਕਸਿ ਸਹਿਜ ਸੁਭਾਇ"[3]। ਸੁਨਿ ਨੌਰੰਗ ਬਿਸਮੈ ਹੁਇ ਗਯੋ। ਸਯਾਨੇ ਤੁਰਕ ਬੁਲਾਵਤਿ ਭਯੋ ॥ ੧੨ ॥ ਫਾਜ਼ਲ[4] ਗਨ ਉਲਮਾਉ ਮਹਾਨੇ। ਸ਼ਰ੍ਹਾ ਬਿਖੇ ਗਾਢੇ ਜਿ ਮੁਲਾਨੇ। ਨਿਕਟਿ ਬਿਠਾਇ ਸਕਲ ਸਮਝਾਏ। 'ਇਹੁ ਗੁਰ ਹਿੰਦੁਨਿ ਸਿਹਰ[5] ਕਮਾਏ ॥ ੧੩ ॥ ਅਬਿ ਕੈਸੇ ਇਸ ਕੋ ਹਮ ਕਹੈਂ। ਸਕਲ ਬਾਤ ਤੇ ਊਪਰ ਰਹੈਂ। ਜਿਮ ਨਹਿੰ ਸਿਹਰ ਹੋਇ ਕੁਛ ਐਸੇ। ਬਾਤ ਬਨਾਇ ਕਹਹੁ ਸਭਿ ਤੈਸੇ' ॥ ੧੪ ॥ ਤਬਿ ਫਾਜ਼ਲ ਉਲਮਾਉ ਬਖਾਨਾ। 'ਹਮ ਤੇ ਸੁਨੀਏ ਸ਼ਾਹੁ ਮਹਾਨਾ! ਪ੍ਰਥਮ ਭਯੋ ਸ਼੍ਰੀ ਨਾਨਕ ਚੰਦ। ਬਿਚਰਨੇ ਦੇਸ਼ ਬਿਦੇਸ਼ ਬਿਲੰਦ ॥੧੫॥ ਕਰਨੋ ਸਿਹਰ ਮੱਕੇ ਮਹਿੰ ਜਾਇ। ਸਕਲ ਮੁਜਾਵਰ ਉਰ ਬਿਸਮਾਇ। ਜੋ ਹਜ਼ਰਤ ਨਿਜ ਦੀਨ ਬਧਾਵਹੁ। ਚਹਤਿ ਸ਼ਰ੍ਹਾ ਮੈਂ ਹਿੰਦ ਚਲਾਵਹੁ ॥੧੬॥ ਤੌ ਸੁਨਿ ਲੀਜੈ ਬਾਤ ਹਮਾਰੀ। ਇਸ ਕੌ ਆਨਹੁ ਸ਼ਰ੍ਹਾ ਮਝਾਰੀ। ਹਿੰਦੂ ਸਭਿ ਇਨ ਕੇ ਸਿਖ ਅਹੈਂ। ਮਾਨਹਿ ਪੁਨ, ਜੈਸੇ ਤੁਮ ਕਹੈਂ[6] ॥ ੧੭ ॥ ਜੋ ਘਰ ਹੈ ਗੁਰੁ ਨਾਨਕ ਕੇਰਾ। ਹੈਭਾ ਆਯਹੁ ਸਿਹਰ ਘਨੇਰਾ॥ਜਹਾਂ ਜਾਤਿ ਇਹ ਤਹਾਂ ਦਿਖਾਵੈਂ। ਹਿੰਦੁਨਿ ਕੋ ਤੁਰਕਨਿ ਭਰਮਾਵੈਂ ॥ ੧੮ ॥ ਸਿਹਰ ਜ਼ੋਰ ਤੇ ਮਨ ਬਿਰਮਾਯੋ। ਦੇਸ਼ ਬਿਦੇਸ਼ਨਿ ਜਸੁ ਬਿਦ-ਤਾਯੋ। ਇਨ ਕੇ ਸਿਖ ਹਿੰਦੂ ਮਤਿ ਵਾਰੇ। ਸਿਹਰ ਦੇਖਿ ਕਰਿ ਕਿਮ ਨਹਿੰ ਖਾਰੋ'[7] ॥੧੯॥ ਅਬਿ ਅਪਨੋ ਖਾਨਾ ਕਰਿਵਾਵਹੁ। ਦੇ ਕਰਿ ਕਿਸ ਕੇ ਹਾਥ ਪਠਾਵਹੁ। ਕਿਸੁ ਜਤਨ ਤੇ ਤਿਸੇ ਖੁਲਾਵਹੁ। ਅਪਨੇ ਦੀਨ ਬਿਖੈ ਕਰਿ ਲਜਾਵਹੁ ॥ ੨੦ ॥ ਅਜ਼ਮਤਿ ਸਿਹਰ ਜਿਤਿਕ ਇਨ ਕੇਰਾ। ਸਭਿ ਮਿਟਿ

[1]ਔਰੰਗਜ਼ੇਬ ਦਾ ਖ਼ਿਤਾਬ ਸੀ। [2]ਅੱਖਾਂ ਨਾਲ ਦੇਖਦਿਆਂ। [3]ਪਹਿਨ ਕੇ ਉਨ੍ਹਾਂ ਜਾਣਿਆਂ ਬੀ ਨਹੀਂ (ਕਿ ਪਹਿਨੀ ਹੈ ਕਿ ਨਹੀਂ), ਭਾਵ ਉਨ੍ਹਾਂ ਤੇ ਕੋਈ ਅਸਰ ਨਾ ਹੋਇਆ ਓਹ ਸਹਿਜ ਸੁਭਾਵ ਖਿੜੇ ਹੋਏ ਰਹੇ। [4]ਵਿਦ੍ਵਾਨ। [5]ਜਾਦੂ। [6]ਜਿਵੇਂ ਤੁਸੀਂ ਕਹੋਗੇ ਮੰਨਣਗੇ (ਹਿੰਦੂ, ਇਨ੍ਹਾਂ ਦੇ ਸ਼ਰ੍ਹਾ ਵਿਚ ਆ ਜਾਣ) ਮਗਰੋਂ। [7](ਇਨ੍ਹਾਂ ਉਪਰ ਭਰੋਸਾ ਕਰਕੇ) ਕਿਵੇਂ ਨਹੀਂ ਖਾ ਸਕਦੇ।

ਜਾਇ ਨ ਲਾਗਹਿ ਦੇਰਾ'।ਸੁਨਤਿ ਸ਼ਾਹੁ ਤੈਸੇ ਕਰਿਵਾਯਹੁ।ਖਾਨਾ ਅਪਨਾ
ਤਯਾਰ ਕਰਾਯਹੁ ॥ ੨੧ ॥ ਨਿਕਟਿ ਦਰੋਗ਼ਾ ਲੀਨਿ ਹਕਾਰਿ । ਤਿਹ
ਸਮੁਝਾਯਹੁ ਕੀਨਿ ਉਚਾਰ। 'ਸਿਫਤਿ ਸਮੇਤ ਕਹਹੁ ਤਿਸ ਜਾਇ। ਖਾਨੋ
ਅਪਨੋ ਦੇਹੁ ਖੁਲਾਇ ॥ ੨੨ ॥-ਸ੍ਰੀ ਨਾਨਕ ਘਰ ਮਹਿਂ ਇਹ ਬਾਤਿ। ਹੈ
ਆਛੀ ਸਭਿ ਮਹਿਂ ਬੱਖਯਾਤ। ਹਿੰਦੂ ਤੁਰਕ ਜਾਤਿ ਇਕ ਜਾਨੇ। ਇਕ
ਖ਼ੁਦਾਇ ਕੀ ਸ੍ਰਿਸ਼ਟਿ ਪਛਾਨੇ ॥ ੨੩ ॥ ਤਾ ਹਜ਼ਰਤ ਕੇ ਸਿਦਕ ਮਹਾਨਾ।
ਕਰਿ ਬਹੁ ਸ੍ਵਾਦ ਪਠਯੋ ਇਹ ਖਾਨਾ॥ਹਜ਼ਰਤ ਕਹਿਂ ਬਹੁ ਸਿਫਤ ਤੁਮਾਰੀ।
ਫਕਰ ਖ਼ੁਦਾਇ ਪਾਕ ਬਿਧਿ ਸਾਰੀ-' ॥ ੨੪ ॥ ਇੱਤ੍ਯਾਦਿਕ ਤਿਸ
ਬਹੁ ਸਿਖਲਾਵਾ। ਪਠਯੋ ਦਰੋਗ਼ਾ ਕਪਟ ਬਨਾਵਾ। ਗਯੋ ਸੰਗ ਲੇ ਖਾਨਾ
ਸੋਇ। ਪਹੁੰਚਯੋ ਗੁਰ ਸੁਤ ਕੇ ਢਿਗ ਹੋਇ ॥ ੨੫॥ ਬੈਠਿ ਸਮੀਪ ਕਹਿਨਿ
ਲਗਿ ਤੈਸੇ। ਕੁਮਤਿ ਸ਼ਾਹੁ ਸਿਖਰਾਈ ਜੈਸੇ। 'ਹਜ਼ਰਤ ਕਰੀ ਬੰਦਗੀ ਤੁਮ
ਕੋ। ਸਿਦਕ ਠਾਨਿ ਕਰਿ ਭੇਜਯੋ ਹਮ ਕੋ ॥ ੨੬ ॥ ਹਿੰਦੂ ਤੁਰਕ ਸਮਾਨ
ਤੁਮਾਰੇ।ਪਾਕ ਅਲਹੁ ਕੇ ਲਖਨੇ ਵਾਰੇ।ਸਭਿ ਮਹਿ ਜਾਨਹੁ ਏਕ ਖੁਦਾਇ।
ਭੇਦ ਨਹੀਂ ਕਬਿ ਤੁਮਹਿਂ ਲਖਾਇ[1] ॥ ੨੭॥ ਬਡੇ ਸ਼ੌਕ ਤੇ ਖਾਨਾ ਕਰਯੋ।
ਸ਼ਾਫਤ ਕੌ ਤਨ ਮਨ ਅਨੁਸਰਯੋ। ਤੁਮ ਕੋ ਉਚਿਤ ਮਾਨ ਕੋ ਰਾਖਨਿ।
ਕਰਹੁ ਤਥਾ ਹਜ਼ਰਤ ਕੋ ਭਾਖਨਿ[2]'' ॥ ੨੮ ॥ ਸੁਨਿ ਕਰਿ ਗੁਰ ਸੁਤ
ਬਡੀ ਖੁਟਾਈ-ਜਿਦ ਕਰਿ ਮੂਰਖ ਕਰਤਿ ਢਿਠਾਈ- ਕਰਯੋ ਬਚਨ
'ਬਾਸਨ ਕਰਿ ਉਰੇ। ਕਹਾਂ ਪਠਯੋ ਸ਼ਰਧਾ ਉਰ ਧਰੇ' ॥ ੨੯ ॥ ਤਬੈ
ਦਰੋਗ਼ੇ ਧਰਯੋ ਅਗਾਰੀ। 'ਢਾਂਪਨ ਖੋਲਹੁ' ਗਿਰਾ ਉਚਾਰੀ। ਸੁਨਿ ਆਗਯਾ
ਕੋ ਤਿਨ ਤਤਕਾਲਾ। ਬਾਸਨ ਧਰ ਖੋਲਯੋ ਦਰਹਾਲਾ ॥ ੩੦ ॥ ਰਾਇਬੇਲ
ਚੰਬੇਲੀ ਕਲੀ। ਲਪਟੈਂ ਫੂਟਤਿ ਜਿਨਹੁਂ ਤੇ ਭਲੀ। ਉੱਜਲ ਬਰਨ
ਖਿਰਯੋ ਕੋ ਫੂਲ। ਸੁਖਦ ਬਿਲੋਚਨ ਕੋ ਅਨਕੂਲ ॥੩੧॥ ਕਰੇ ਬਿਲੋਕਨਿ
ਬਾਸਨ ਮਾਂਹੀ। ਬਿਸਮੇ ਭਯੋ ਲਖੀ ਕੁਛ ਨਾਂਹੀ। ਸੁੰਦਰ ਮਹਾਂ ਸੁਵੇਦ
ਨਿਹਾਰੇ। ਜਨੁ ਬੂਟਨਿ ਤੇ ਅਬਹਿ ਉਤਾਰੇ ॥ ੩੨ ॥ ਕਹਯੋ ਗੁਰੂ ਨੰਦਨ
ਤਿਹ ਸਮੈਂ। 'ਹਜ਼ਰਤ ਪਠੇ ਪੁਸ਼ਪ ਇਹ ਹਮੈਂ ?। ਬਾਸਨ ਭਰਯੋ ਗਰੇ
ਲਗਿ ਸਾਰੋ। ਕੋ ਕਲਿਕਾ[3] ਕੋ ਖਿਰਯੋ[4] ਨਿਹਾਰੋ ॥ ੩੩ ॥ ਲੇ ਗਮਨਹੁ

[1]ਤੁਸੀਂ ਨਹੀਂ ਜਾਣਦੇ। [2]ਬਾਦਸ਼ਾਹ ਦਾ ਕਹਿਣਾ ਤਿਵੇਂ ( ਮਾਨ ਸਹਿਤ ਮੰਨਣਾ ) ਕਰੋ। [3]ਕੋਈ (ਅਜੇ) ਕਲੀ ਹੈ। [4]ਕੋਈ ਖਿੜੀ ਹੈ।

ਹਜ਼ਰਤ ਕੇ ਪਾਸ । ਹਮ ਦਿਸ਼ਿ ਤੇ ਦਿਹੁ ਕੁਸਮ ਪ੍ਰਕਾਸ਼' । ਗਯੋ ਦਰੋਗਾ ਅਚਰਜ ਹੋਇ । ਬਾਸਨ ਤਥਾ ਢਾਂਪ ਕਰਿ ਸੋਇ ॥੩੪॥ ਗਨ ਉਲਮਾਉਨਿ ਬ੍ਰਿੰਦ ਮੁਲਾਨੇ । ਬੀਚ ਸਭਾ ਉਮਰਾਉ ਮਹਾਨੇ । ਬੈਠਯੋ ਅਵਰੰਗ ਲੇ ਤਹਿਂ ਗਯੋ । ਢਾਂਪਨ ਖੋਲਿ ਦਿਖਾਵਤਿ ਭਯੋ ॥੩੫॥ 'ਇਹ ਕਰਾ ਆਨਯੋ ਤਹਿਂ ਤੇ ਜਾਇ । ਖਾਨਾ ਰਹਯੋ, ਕਿ ਦਿਯੋ ਖੁਲਾਇ' । ਸੁਨਤਿ ਦਰੋਗ਼ੋ ਅਰਜ਼ ਬਖਾਨੀ । 'ਤਿਨ ਕੀ ਗਤਿ ਕੁਛ ਜਾਇ ਨ ਜਾਨੀ ॥ ੩੬ ॥ ਕਹਯੋ ਆਪ ਕੋ ਸਕਲ ਸੁਨਾਯੋ । ਤਬਿ ਬਾਸਨ ਕੋ ਨਿਕਟਿ ਰਖਾਯੋ । ਢਾਂਪਨ ਮੁਝ ਸੋਂ ਕਹਿ ਉਤਰਾਯੋ । ਦੇਖਿ ਆਪ, ਨਹਿਂ ਹਾਥ ਛੁਹਾਯੋ[1] ॥ ੩੭ ॥ ਤਤਛਿਨ ਕਲਿਕਾ ਕੁਸਮ[2] ਨਿਹਾਰੇ । ਸੁੰਦਰ ਉੱਜਲ ਪੂਰਨ ਸਾਰੇ । ਮੁਝ ਸੋਂ ਕਹਯੋ ਸੁ-ਲੇਹੁ ਉਠਾਇ । ਹਮ ਦਿਸ਼ਿ ਤੇ ਹਜ਼ਰਤ ਦਿਹੁ ਜਾਇ-॥ ੩੮ ॥ ਅਸ ਅਚਰਜ ਕੁਛ ਕਰਿ ਦਿਖਰਾਯੋ । ਨਹਿਂ ਮੇਰੀ ਮਤਿ ਮੈਂ ਕੁਛ ਆਯੋ । ਖਾਨਾ ਆਮਿਖ ਕੋ ਵਿਚ ਜੋਤਾ । ਕਲਿਕਾ ਕੁਸਮ ਕਰਯੋ ਭਰਿ ਤੇਤਾ ॥ ੩੯ ॥ ਛਿਨ ਮਹਿਂ ਦੇਖਤਿ ਮੋਹਿ ਅਗਾਰੀ । ਅਜ਼ਮਤ ਕਿਧੋਂ ਸਿਹਰ ਇਹ ਭਾਰੀ' । ਸੁਨਿ ਔਰੰਗ ਸਭਿ ਸਭਾ ਸਮੇਤ । ਭਏ ਅਚੰਭੇ ਲਖਯੋ ਨ ਭੇਤ ॥ ੪੦ ॥ ਬਾਦੀ ਮਹਾਂ ਮੁਲਾਨੇ ਮੰਦ । ਕਹਨਿ ਲਗੇ 'ਇਹ ਸਿਹਰ ਬਿਲੰਦ । ਸ੍ਰੀ ਨਾਨਕ ਕੇ ਘਰ ਮੈਂ ਸਦਾ । ਠਾਨਤਿ ਰਹੇ ਸਿਹਰ ਜਦ ਕਦਾ ॥ ੪੧॥ ਜੇ ਅਬਿ ਖਾਤਿ ਹਮਾਰੋ ਖਾਨਾ । ਅਜ਼ਮਤ ਸਿਹਰ ਹੋਤਿ ਸਭਿ ਹਾਨਾ । ਖਾਯੋ ਨਹੀਂ, ਕੀਨਿ ਚਤੁਰਾਈ । ਬਚਯੋ ਰਹਯੋ ਨਿਜ ਧਰਮ ਰਖਾਈ' ॥ ੪੨॥ ਸੁਨਿ ਨੌਰੰਗ ਕਹਿ 'ਕਹਾ ਅਬਿ ਕਰੈਂ । ਆਵਤਿ ਨਹਿਂ ਫਰੇਬ ਕੇ ਤਰੈ । ਸਿਹਰ ਕਿ ਅਜ਼ਮਤਿ ਬਿਖੈ ਕਮਾਲ । ਰਹਤਿ ਕਰਤਿ ਬਿਨ ਬਿਲਮ ਉਤਾਲ ॥ ੪੩ ॥ ਰੁਕਯੋ ਨਹੀਂ, ਠਾਨੈਂ ਬਿਧਿ ਕੌਨ । ਅਬਿ ਕਿਸ ਬਿਧਿ ਬਰਤੈਂ ਸੰਗ ਤੌਨ' । ਮਹਾਂ ਮੂਢ ਹਠਧਾਰੀ ਸਰਾ[3] । ਨੰਮ੍ਰਿ ਨ ਹੋਤਿ ਅਜਬ ਅਸ ਕਰਾ ॥ ੪੪ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸ੍ਰੀ ਰਾਮਰਾਇ' ਪ੍ਰਸੰਗ ਬਰਨਨ ਨਾਮ ਏਕ ਊਨ ਚੱਤਾਰਿੰਸਤੀ ਅੰਸੂ ॥ ੩੯ ॥

੪੦. [ਸੂਹ ਦੇ ਦੇਣਾ । ਮੌਕੇ ਤੋਂ ਵਲ] ।

ਦੋਹਰਾ ॥ ਪੁਨ ਨੌਰੰਗ ਵਿਚ ਸਭਾ ਕੇ ਬੋਲਯੋ ਬਿਸਮੇ ਹੋਇ । 'ਅਦਭੁਤ

[1] ਆਪ ਦੇਖਿਆ ਹੈ (ਉਨ੍ਹਾਂ ਨੇ) ਹੱਥ ਨਹੀਂ ਲਾਇਆ । (ਅ) ਆਪ ਡਿੱਠਾ ਹੈ ਹੱਥ ਨਹੀਂ ਲਾਇਆ । [2] ਕਲੀਆਂ ਤੇ ਫੁੱਲ । [3] ਸਰਕੇਸ਼ਾ, ਜੋ ਖਤਾ ਕਰਿੰਦਾ ਹੈ, ਰਜਾ ਆਵੇ ਤਾਂ ਰਤਾ ਨਿਊਂ ਕੇ ਫੇਰ ਸਿਧਾ ਹੋ ਖਲੋਂਦਾ ਹੈ । (ਅ) ਸ਼ਰ੍ਹਾ ਤੇ ਹਠ ਦਾ ਧਾਰਨ ਕਰਨ ਵਾਲਾ ।

ਗਤਿ ਕੋ ਕਰਤਿ ਹੈ ਜਾਨੀ ਜਾਇ ਨ ਕੋਇ॥੧॥ ਚੌਪਈ॥ਜਸ ਜਸ ਕਪਟ ਹਮਹੁੰ ਨੇ ਠਾਨਾ। ਕਰਾਮਾਤ ਤੇ ਸਭਿ ਕਿਛੁ ਜਾਨਾ। ਭਤਭਿਨ ਸੁਗਮ ਕਰੇ ਦਿਖਰਾਈ।ਅਬਿ ਤਿਸ ਕੋ ਲੇਂ ਨਿਕਟਿ ਬੁਲਾਈ॥੨॥ ਕਰਿ ਸਨਮਾਨ ਸਮੀਪ ਬਿਠਾਵੈਂ। ਹਿਤ ਮੈਂ ਬਾਕਨਿ ਕਹੈਂ ਕਹਾਵੈਂ। ਠਾਨਹੁੰ ਪਰਖਨਿ ਅਪਰ ਉਪਾਈ। ਕਰਾਮਾਤ ਕੀ ਪੂਰਨਤਾਈ ॥ ੩ ॥ ਮਿਲਤਜੈਂ ਭੀ ਇਸ ਕੋ ਪਤੀਆਵੈਂ। ਨਿਕਟਿ ਆਪਨੇ ਪਿਖਿ ਬਿਸਮਾਵੈਂ। ਕਰਹਿ ਕੌਨ ਬਿਧਿ ਜੋ ਬਤਲਾਵੈ। ਜਿਸ ਅਸਮੰਜਸ ਹੋਇ¹, ਜਨਾਵੈ' ॥ ੪ ॥ ਸੁਨਿ ਮੁੱਲਾ ਬੋਲਨੋ ਤਿਸ ਕਾਲਾ। 'ਇਕ ਉਪਾਉ ਮੈਂ ਕਹੌਂ ਸੁਖਾਲਾ। ਕੈ ਤੌ ਅਜ਼ਮਤ ਲਿਹੁ ਪਤੀਆਇ। ਨਾਂਹਿ ਤ ਮਰਿਹੈ ਸੋ ਗਿਰ ਜਾਇ ॥ ੫ ॥ ਸੁੰਦਰ ਕੂਪ ਨਿਕਟਿ ਚਲਿ ਜਈਐ। ਬੈਠਿ ਆਪ ਤਹਿਂ ਸਭਾ ਲਗਈਐ। ਚਹੁੰਦਿਸ਼ਿ ਬੈਠੇ ਨਰ ਸਮੁਦਾਯਾ। ਇਕ ਸਮ ਫਰਸ਼ ਦੇਹਿਂ ਬਲ ਛਾਯਾ²॥੬॥ ਅਲਖ ਕੂਪ ਕੋ ਬਲ ਕਰਿ ਦੇਹਿਂ³। ਜਿਸ ਬਿਧਿ ਆਇ ਸੋ ਨ ਲਖਿ ਲੇਹਿਂ⁴।ਸੁੰਦਰ ਚਾਦਰ ਬਿਸਦ ਬਿਸਾਲ। ਛਾਦਹੁ ਸਭਿ ਦਿਸ਼ਿ ਤੇ ਤਿਸ ਨਾਲ ॥ ੭ ॥ ਆਵਤਿ ਤਹਾਂ ਦੇਹੁ ਬੈਠਾਇ।ਬਿਨ ਅਜ਼ਮਤ ਗਿਰਿਕੈ ਮਰਿ ਜਾਇ।ਸ਼ਕਤਿ ਹੋਇ ਤਬਿ ਬੈਠਨੋ ਰਹੈ। ਤਿਸ ਕੋ ਕੁਛ ਅਚਰਜ ਨਹਿਂ ਅਹੈ'॥੮॥ਮਹਿਦ ਅਧਰਮੀ ਮੂਢ ਮੁਲਾਨੇ। ਇਮ ਸਲਾਹ ਦੀਨਸਿ ਛਲ ਸਾਨੇ। ਸ਼ਾਹੁ ਕਹੀ 'ਇਹੁ ਨੀਕ ਬਖਾਨੀ। ਦੋਊ ਬਿਧਿ ਮੈਂ ਜਾਇ ਸੁ ਜਾਨੀ'⁵ ॥ ੯ ॥ ਮਹਾਂ ਕੂਰ ਨੌਰੰਗ ਦੁਰਮਤੀ। ਹੇਤੁ ਪਰਖਿਬੇ ਪੁਨ ਅਜ਼ਮਤੀ। ਨਿਕਟਿ ਕੂਪ ਕੇ ਸੈਭਾ ਲਗਾਈ। ਇਕ ਸਮ ਫਰਸ਼ ਕੀਨਿ ਚਹੁੰਘਾਈ॥੧੦॥ ਛਾਦਨੋ ਕੂਪ ਕਰੇ ਚਤੁਰਾਈ। ਊਪਰ ਚੌਂਕੀ ਮਸੋਂ ਟਿਕਾਈ। ਚਰਨ ਧਰੈ ਜਬਿ ਊਪਰ ਆਇ। ਇਕ ਹੀ ਬਾਰ ਤਰੈ ਗਿਰ ਜਾਇ ॥ ੧੧ ॥ ਸ਼ੇਖ ਮੁਲਾਨੇ ਕਾਜ਼ੀ ਘਨੇ।ਅਕਲ ਬਤਾਵਹਿ ਜੋ ਕੁਛ ਸੁਨੇ⁶।ਉਰ ਨੌਰੰਗ ਕੇ ਹਰਖ ਉਪਾਵਤਿ। ਸਨਮਾਨਤਿ ਹਸਿ ਮੁਖ ਦਿਖਰਾਵਤਿ ॥ ੧੨ ॥ ਬਨਿ ਬਨਿ ਬੈਠਹਿ ਸਭਾ ਮਝਾਰੇ। ਕੌਤਕ ਦੇਖਨਿ ਚਹਤਿ ਉਦਾਰੇ।ਠਾਂਢੇ ਸੂਬੇ ਅਰੁ ਉਮਰਾਵ

¹ਜਿਸ ਵਿਚ (ਰਾਮਰਾਇ ਨੂੰ) ਕਠਨਾਈ ਯਾ ਘਬਰਾਹਟ ਪਵੇ। ²ਥਾਂ ਨੂੰ ਢਕ ਦੇਈਏ। ³ਤਾਕਿ ਖੂਹ ਨਾ ਲਖਿਆ ਜਾ ਸਕੇ, ਬਸ ਪਿਆ ਮਲੂਮ ਦੇਵੇ। ⁴ਇਸ ਤਰ੍ਹਾਂ ਠਗ ਕਿ ਓਹ ਆਵੇ ਤੇ ਪਰਖ ਨਾ ਸਕੇ। ⁵ਡਾਢ ਡੁਬਿਆਂ ਇਹ ਕਿ ਅਜ਼ਮਤੀ ਨਹੀਂ ਸੀ, ਬੈਠੇ ਰਿਹਾਂ ਅਜ਼ਮਤੀ ਹੈ। ⁶(ਪਾਤਸ਼ਾਹ) ਖੁਸ਼ ਹੁੰਦਾ ਹੈ।

ਸ਼ਾਹ ਬੀਰ ਜੋ ਇਵਜ ਉਲਮਾਵ ॥ ੧੩ ॥ ਪਠਯੋ ਬੁਲਾਵਨਿ ਕੋ ਨਿਜ ਦੂਤ । ਆਯੋ ਜਹਿ ਬੈਠਯੋ ਗੁਰ ਪੂਤ । ਹਾਥ ਜੋਰਿ ਕੈ ਕਹਯੋ ਸੁਨਾਈ । [1]ਸਿਮਰਯੋ ਸ਼ਾਹੁ ਤੁਮਾਰੇ ਤਾਈਂ ॥੧੪॥ ਚਲਹੁ ਆਪ ਦਰਸ਼ਨ ਕਹੁ ਦੇਹੋਂ । ਸਭਾ ਸਹਿਤ ਤੁਮ ਤਿਸ ਪਿਖਿ ਲੈਹੋਂ'।ਸੁਨਿ ਸ੍ਰੀ ਰਾਮਰਾਇ ਹੁਇ ਤ੍ਯਾਰੀ। ਗਮਨਿ ਕੀਨਿ ਅਜ਼ਮਤ ਜੁਤਿ ਭਾਰੀ ॥ ੧੫ ॥ ਜੋ ਗੁਰਦਾਸ ਆਦਿ ਸਿਖ ਸਾਥ । ਗਏ ਸੰਗ ਜਹਿ ਦਿੱਲੀ ਨਾਥ । ਸਨਮਾਨਤਿ ਅੰਤਰ ਪ੍ਰਵਿਸ਼ਾਏ । ਦੌਰਿ ਦੌਰਿ ਨਰ ਪਿਖਿ ਬਿਸਮਾਏ ॥ ੧੬ ॥ ਪਸਰਯੋ ਸੁਜਸੁ ਸਕਲ ਪੁਰਿ ਮਾਂਹੀ । ਦੇਖਿ ਦੇਖਿ ਕਹਿਂ ਨਮੋ ਸਰਾਹੀਂ । ਇਸ ਬਿਧਿ ਪਹੁੰਚੇ ਸਭਾ ਪ੍ਰਵੇਸ਼ੇ। ਸੁੰਦਰ ਬਦਨ ਸਰੂਪ ਵਿਸ਼ੇਸ਼ੇ॥੧੭॥ਤਬਿ ਇਕ ਨਰ ਤਿਹ ਹੋਇ ਅਗਾਊ। ਲੈ ਚੌਂਕੀ ਤਿਸ਼ ਕੋ ਪਹੁੰਚਾਊ । 'ਤਹਾਂ ਮੋਮ ਦਿਲ ਜੋਤਿਕ ਅਹੇ । -ਗਿਰਹਿ ਕੂਪ ਮੈਂ-ਤ੍ਰਾਸਤਿ ਲਹੇ' ॥ ੧੮ ॥ ਲਖਿ ਸ੍ਰੀ ਰਾਮਰਾਇ ਖੁਟਿਆਈ ।-ਤੁਰਕ ਸਭਾ ਹਿੰਦੁਨਿ ਦੁਖਦਾਈ । ਮੂਰਖ ਅਜ਼ਮਤ ਕੋ ਪਤਿਆਵਤਿ । ਨਹਿਂ ਪਰਲੋਕ ਭੇਦ ਕੋ ਪਾਵਤਿ ॥੧੯॥ 'ਵਾਹਿਗੁਰੂ' ਕਹਿ ਚਰਨ ਉਠਾਵਾ । ਤਿਸ ਚੌਂਕੀ ਪਰ ਤੁਰਤ ਟਿਕਾਵਾ । ਦੋਨਹੁੰ ਪਗ ਧਰਿ ਨਿਸ਼ਚਲ ਬੈਸਾ । ਮਨਹੁ ਅਵਨਿ ਪਰ ਟਿਕਿਗਾ ਤੈਸਾ ॥੨੦॥ ਦੇਖਤਿ ਹੀ ਨੌਰੰਗ ਬਿਸਮਾਵਾ । ਅਨਾਲੰਬ ਲਖਿ[2] ਸੀਸ ਝੁਕਾਵਾ । 'ਰਾਮਦਾਸ ਕੇ ਆਵਹੁ ਭਲੇ । ਆਛੀ ਬਾਤ ਕਰੀ ਤੁਮ ਮਿਲੇ' ॥ ੨੧ ॥ ਕੁਸ਼ਲ ਪਰਸਪਰ ਬੂਝਨਿ ਕੀਨਿ । ਗੁਰ ਸਪੂਤ ਪਿਖਿ ਪ੍ਰੇਮ ਨਵੀਨ । ਅਤਿ ਪ੍ਰਸੰਨ ਨਵਰੰਗ ਤਬਿ ਭਯੋ । ਨਿਕਟਿ ਰਾਖਬੇ ਕੋ ਮਤਿ ਠਯੋ ॥ ੨੨ ॥-ਸ਼ਕਤਿਵੰਤ ਇਹੁ ਲਖੇ ਮਹਾਨੇ।ਅਪਰ ਨ ਜਾਨੈਂ ਇਨਹੁ ਸਮਾਨੇ । ਮੋਹਿ ਕਾਜ ਮਹਿ ਆਵਹਿ ਤਹਾਂ । ਪਹੁੰਚ ਨ ਕਿਸ ਕੀ ਬਿਖਮ ਜੁ ਮਹਾਂ ॥ ੨੩ ॥ ਜਿਮ ਉਰ ਚਹੌਂ ਲਹੌਂ ਮੈਂ ਤਥਾ।ਰਾਖਹੁ ਇਨ ਕੋ ਹਰਖਹਿਂ ਜਥਾ।ਪੁਰਖ ਨ ਐਸੋ ਕਿਹ ਬਲ ਪਾਵੇ । ਅਜ਼ਮਤ ਸੋਂ ਜਿਮ ਰਹੈ ਬਨਾਵੈ ॥੨੪॥ ਨਿਸ ਮਹਿ ਅਜ ਤੱਖਨਨਿ ਕਰਿ ਲੀਨਾ । ਪ੍ਰਾਤਿ ਹੇਤਿ ਜੀਵਾਵਨਿ ਕੀਨਾ । ਅਬਹਿ ਕੂਪ ਪਰ ਬੈਠਯੋ ਐਸੇ । ਨਿਸ਼ਚਲ ਭਯੋ ਪ੍ਰਿਥੀ ਪਰ ਜੈਸੇ-॥ ੨੫ ॥ ਚਤੁਰ ਘਟੀ ਬੈਠਯੋ ਤਹਿ ਰਹਯੋ । ਜੋ ਬੂਝਯੋ ਸੋ ਉੱਤਰ ਕਹਯੋ । ਦ੍ਵੈਖੀ ਜਰ ਬਰ ਹੋਏ ਛਾਰ ।

[1]ਜਿਨ੍ਹੇ ਕੁ ਨਰਮ ਦਿਲ ਸਨ, ਸੋ ਡਰੇ ਕਿ ਖੂਹ ਵਿਚ ਏ ਪਏਗਾ (ਰਾਮਰਾਇ) । [2]ਆਸਰੇ ਬਿਨਾ (ਬੈਠਾ) ਵੇਖਕੇ ।

ਨਹਿਂ ਹਰਖੇ ਮਤਿਮੰਦ ਗਵਾਰ ॥ ੨੬ ॥ ਸਭਾ ਜੀਤ ਅਜ਼ਮਤ ਕੇ ਸਾਥ । ਬਿਸਮਾਵਨਿ ਕਰਿ ਦਿੱਲੀਨਾਥ । ਸਹਿਜ ਸੁਭਾਇਕ ਉਠਿ ਕਰਿ ਆਏ । ਆਨਿ ਆਪਨੈ ਥਾਨ ਸੁਹਾਏ॥੨੭॥ਤਿਸ ਦਿਨ ਤੇ ਕਰਿ ਰੋਜ਼[1]ਬਡੇਰੋ।ਬਹੁ ਧਨ ਨਿਤ ਪਹੁੰਚਾਵਤਿ ਛੇਰੋ । ਪੁਰਿ ਸਗਰੇ ਮਹਿਂ ਕੀਰਤਿ ਮਹਾਂ । ਬਾਤੈਂ ਕਰਤਿ ਮਿਲੇ ਜਹਿਂ ਕਹਾਂ ॥੨੮॥ 'ਗੁਰ ਸੁਤ ਆਯੋ ਸ਼ਾਹੁ ਬੁਲਾਵਾ । ਅਜ ਭੱਖਣਨਿ ਕਰਿ ਪੁਨ ਜੀਵਾਵਾ । ਪੁਨਹਿ ਕੂਪ ਪਰ ਚਾਦਰ ਡਾਰਿ । ਤਿਸ ਪਰ ਬੈਠੇ ਰਹੇ ਸੁਖਾਰਿ' ॥ ੨੯ ॥ ਦਰਸ਼ਨ ਕਹੁ ਆਵਤਿ ਸਭਿ ਕੋਈ । ਧਰਹਿ ਉਪਾਇਨ ਨਿੰਮ੍ਰਿ ਸੁਹੋਈ।ਸੁਨਿ ਸੁਨਿ ਨਰਪਹੁੰਚਹਿ ਉਤਲਾਵਤਿ। ਸਤਿਗੁਰ ਸੁਤ ਕੋ ਦਰਸ਼ਨ ਪਾਵਤਿ ॥ ੩੦ ॥ ਬਸਤ੍ਰ ਦਰਬ ਭੂਖਨ ਧਨ ਘਨੋ । ਆਇ ਆਇ ਅਰਪਹਿਂ ਹਿਤ ਸਨੋ । ਪਸਰਯੋ ਸੁਜਸੁ ਸਕਲ ਪੁਰਿ ਬੀਚ । ਦਰਸ਼ਨ ਕਰਹਿਂ ਊਚ ਅਰੁ ਨੀਚ ॥੩੧॥ ਬਡੀ ਭੀਰ ਹੁਇ ਲੋਕਨਿ ਕੇਰੀ । ਬੰਦਨ ਕਰਹਿਂ ਚਾਹ ਸੌਂ ਹੇਰੀ । ਇਸ ਪ੍ਰਕਾਰ ਰਹਿਬੇ ਪੁਰਿ ਲਾਗੇ । ਸਿਖ ਸੰਗਤਿ ਦਰਸਹਿਂ ਅਨੁਰਾਗੇ ॥ ੩੨ ॥ ਨੌਰੰਗ ਸ਼ਾਹਿ ਜਬਿ ਬੁਲਵਾਵੈ । ਬੈਠਿ ਪਾਲਕੀ ਅੰਤਰ ਆਵੈਂ। ਹਰਖਤਿ ਕਰੈਂ ਪਰਸਪਰ ਬਾਤ । ਕਿਤਿਕ ਦੇਰ ਟਿਕਿ ਡੇਰੇ ਜਾਤਿ ॥ ੩੩ ॥ ਏਕ ਦਿਵਸ ਅੰਤਰ ਚਲਿ ਗਯੋ । ਬਚਨ ਬਿਲਾਸ ਅਧਿਕ ਹੀ ਭਯੋ।ਤਿਹ ਛਿਨ 'ਇਕ ਮੱਕੇ ਤੇ ਹਾਜੀ । ਆਯੋ ਪੁਰਿ' ਸੁਧ ਦੀਨਸਿ ਕਾਜ਼ੀ[2]॥੩੪॥ਸੋ ਅਪਨੇ ਤਬਿ ਨਿਕਟਿ ਬੁਲਾਵਾ । ਤਹਿਂ ਕੇ ਫਲ ਕੁਛ ਲੇ ਕਰਿ ਆਵਾ । ਬੂਝਿ ਤਹਾਂ ਕੀ ਸੁਧ ਸਭਿ ਆਛੇ।ਫਲਨਿ* ਸਰਾਹਤਿ ਭਾ ਹਿਤ ਬਾਂਛੇ॥੩੫॥ਤਬਿ ਸ੍ਰੀ ਰਾਮਰਾਇ ਸੋਂ ਕਹਯੋ । 'ਇਨ ਫਲ ਸਮ ਨ ਅਪਰ ਫਲ ਲਹਯੋ । ਤੁਮ ਭੀ ਪਹੁੰਚਿ ਸਕਹੁ ਕੈ ਨਾਹੀ । ਬਿਨਾ ਪਹੁੰਚਿ ਅਸ ਫਲ ਕਿਮ ਖਾਹੀ ॥੩੬॥ ਪੈਕੰਬਰ ਕੀ ਅਜ਼ਮਤ ਤਹਾਂ । ਹਿੰਦੂ ਪਹੁੰਚਿ ਸਕਹਿ ਨਹਿਂ ਜਹਾਂ । ਫਲ ਮਧੁਰੇ ਜਿਨ ਸ੍ਵਾਦ ਬਿਸਾਲੇ।ਅਪਰ ਨ ਮਹਿ ਮਹਿਂ[3] ਬਹੁ ਹਮ ਭਾਲੇ॥੩੭॥ਜੇਕਰਿ ਤਹਾਂ ਰਸੀਦ[4] ਤੁਮਾਰੀ । ਨਹਿਂ ਅਟਕਹੁ ਕਿਸ ਤੇ ਬਲ ਭਾਰੀ[5] । ਤੌ ਤੁਮ ਤਹਿਂ ਕੇ ਫਲ ਮੰਗਵਾਵਹੁ। ਕਰਹਿਂ ਪ੍ਰਤੀਤ ਅਬਹਿ ਦਿਖਰਾਵਹੁ ॥ ੩੮ ॥

---

[1]ਜ਼ੀਨਾ। [2]ਕਾਜ਼ੀ ਨੇ ਖਬਰ ਦਿੱਤੀ। [3]ਧਰਤੀ ਵਿਚ। [4]ਪਹੁੰਚ। [5]ਭਾਰੀ ਬਲ ਕਰਕੇ।

*ਮਹਿਮਾਂ ਪ੍ਰਕਾਸ਼ ਵਿਚ ਇੱਥੇ ਬੇਰ ਫਲ ਲਿਖਿਆ ਹੈ।

ਪੈਗੰਬਰ ਜੇ ਮਾਨਹਿ ਆਨ[1]। ਤੌ ਪ੍ਰਾਪਤਿ ਹੁਇ ਤੁਮਰੇ ਪਾਨ'। ਬੋਲ੍ਯੋ ਸਤਿਗੁਰ ਸੁਤ 'ਸੁਨਿ ਬਾਤ। ਸ੍ਰੀ ਨਾਨਕ ਤੇ ਜਗ ਬੱਖ੍ਯਾਤ ॥੩੯॥ ਦੁਇ ਸੇਵਕ ਅਪਨੇ ਸੰਗ ਲੀਨਿ। ਮੱਕੇ ਸਥਲ ਪਹੁੰਚਿਬੋ ਕੀਨਿ। ਕਰਾਮਾਤ ਜੋ ਤਹਾਂ ਦਿਖਾਈ। ਸੋ ਸਗਰੇ ਜਗ ਮਹਿਂ ਬਿਦਤਾਈ ॥ ੪੦ ॥ ਤਿਸ ਤੇ ਭੀ ਬਹੁ ਬਿਖਮ ਸਥਲ ਕੋ। ਅਵਗਾਹੇ ਸਤਿ ਕਰਿ ਨਿਜ ਬਲ ਕੋ। ਹਮ ਭੀ ਦਾਸ ਅਹੈਂ ਤਿਨ ਕੇਰੇ। ਕਹਹੁ ਮੰਗਾਇ ਦੇਹਿਂ ਬਿਨ ਦੇਰੇ' ॥ ੪੧ ॥ ਇਮ ਕਹਿਤ੍ਯੋ ਨੌਰੰਗ ਕੇ ਸਾਥ। ਵਹਿਰ ਨਿਕਾਸੇ ਪਟ ਤੇ ਹਾਥ। ਫਲ ਮੱਕੇ ਕੇ ਤਬਿ ਦਿਖਰਾਏ।'ਲੇਵਹੁ ਮਧੁਰ ਸ੍ਵਾਦ ਸੋਂ ਖਾਏ' ॥੪੨॥ਬਿਸਮ੍ਯੋ ਸ਼ਾਹ ਹਾਥ ਨਿਜ ਲੀਨੇ। ਪ੍ਰਥਮ ਜੁ ਫਲ ਸੁ ਮਿਲਾਵਨਿ ਕੀਨੇ।-ਏਹ ਤੌ ਤੁਰਤ ਸੁ ਤੋਰੇ ਅਹੈਂ। ਸੋ ਸੂਕੇ ਬਹੁ ਦਿਨ ਕੇ ਲਹੈਂ ॥ ੪੩ ॥ ਬਰਨ ਅਕਾਰ ਸ੍ਵਾਦ ਸਮ ਸਾਰੋ।ਹੇਰਿ ਹੇਰਿ ਉਰ ਅਚਰਜ ਧਾਰੋਂ।ਬਿਲਮ ਨ ਲਗੀ ਕਰਤਿ ਹੀ ਬਾਤ। ਫਲ ਆਨੇ ਦੀਖਤਿ ਬੱਖ੍ਯਾਤ-॥੪੪॥ਜਿਨ ਜਿਨ ਪਿਖੇ ਸਭਿਨਿ ਮਤਿ ਹਾਰੀ।ਸ਼ਰਧਾ ਧਰਹਿ ਅਜ਼ਮਤੀ ਭਾਰੀ। ਦ੍ਵੈਖਕ[2] ਲੱਜਾ ਕਉ ਬਹੁ ਪਾਵੈਂ। ਦੁਖ ਪਾਵਤਿ ਕਛੁ ਬਸ ਨ ਬਸਾਵੈ ॥ ੪੫ ॥ ਇਸ ਪ੍ਰਕਾਰ ਅਜ਼ਮਤ ਦਿਖਰਾਏ। ਪੁਨ ਡੇਰੇ ਮਹਿਂ ਆਨਿ ਸੁਹਾਏ। ਬਿਸਮਤ ਪੁਰਿ ਕੇ ਨਰ ਸੁਨਿ ਸੁਨਿਕੈ। ਸ਼ਰਧਾਲੂ ਹੁਇੰ ਬਡ ਗੁਨ ਗੁਨਿ ਕੈ ॥ ੪੬ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸਿ 'ਸ਼ਾਹ ਪਰ ਚੜਿਬੋ, ਫਲ ਮੱਕੇ ਕੇ ਲਿਆਵਨ' ਪ੍ਰਸੰਗ ਬਰਨਨੰ ਨਾਮ ਚਤੁਰਚਤ੍ਵਾਰਿੰਸਤੀ ਅੰਸੂ ॥ ੪੦ ॥

੪੧. [ਹਿੰਦੂ ਵੈਰਾਗ। ਪਦਮਨੀ]।

ਦੋਹਰਾ ॥ ਇਮ ਨੌਰੰਗ ਉਰ ਹਰਖ ਕੈ ਉੱਤਮ ਵਸਤੁ ਵਿਸ਼ਾਲ। ਨਿਤਪ੍ਰਤਿ ਭੇਜਤਿ ਰਹਤਿ ਹੈ ਸਨਮਾਨਤਿ ਸਭਿ ਕਾਲ ॥ ੧ ॥ ਚੌਪਈ ॥ ਦੇਸ਼ ਬਿਦੇਸ਼ਨਿ ਵਸਤੁ ਆਵੈਂ। ਸਤਿਗੁਰ ਸੁਤ ਕੇ ਨਿਕਟਿ ਪਠਾਵੈ।ਜ਼ਰਦਾਲੂ[3] ਨਸ਼ਪਾਤੀ ਸੇਵ। ਮੇਵਾ ਪਠਹਿ ਕਰਹਿ ਬਹੁ ਸੇਵ ॥ ੨ ॥ ਭਾਂਤਿ ਭਾਂਤਿ ਕੇ ਦਾਰਮ[4]ਘਨੇ। ਖਾਰਕ[5], ਖੋਪੇ, ਜਾਹਿਂ ਨ ਗਨੇ। ਦਿੱਲੀ ਮਹਿਂ ਉਪਬਨ ਤੇ[6] ਆਵੈਂ। ਫਲ ਦਲ ਫੂਲ ਅਨੇਕ ਪਠਾਵੈ ॥੩॥ ਬਹੁਤ ਮੋਲ ਕੇ ਬਸਤ੍ਰ ਸੁਹਾਵੈਂ। ਅਪਰਨਿ ਕੋ ਦੁਰਲਭ, ਨਹਿਂ ਪਾਵੈਂ[7]। ਬਰਨ ਬਰਨ ਕੇ ਸੁੰਦਰ ਦੀਖਹਿਂ। ਭੇਜਤਿ ਪਹਿਰਨਿ ਆਪ ਸਰੀਖਹਿਂ[8] ॥ ੪ ॥ ਦਰਬ ਅਧਿਕ

[1]ਜੇ ਪੈਗੰਬਰ ਤੁਹਾਡੀ ਆਨ ਨੂੰ ਮੰਨਦਾ ਹੈ ਤਾਂ। [2]ਦ੍ਵੈਖ ਕਰਨ ਵਾਲੇ। [3]ਇੱਕ ਪ੍ਰਕਾਰ ਦਾ ਫਲ ਅਲੂਚੇ ਦੀ ਭਾਂਤੀ ਦਾ। [4]ਅਨਾਰ। [5]ਛੁਹਾਰੇ। ਖਜੂਰਾਂ। [6](ਹੋਰ ਫਲ ਜੋ) ਦਿੱਲੀ ਦੇ ਬਾਗਾਂ ਤੋਂ। [7]ਨਹੀਂ ਪਾ ਸਕਦੇ। [8]ਆਪਣੇ ਵਰਗੇ।

ਰੌਜ਼ਨਿ ਕੌਂ ਆਵੈ। ਦਿਨਪ੍ਰਤਿ ਅਤਿ ਸਨਮਾਨ ਬਿਧਾਵੈ। ਬਿਸਮੈ ਬੁਧਿ ਤੈ ਬਹੁਤ ਬਿਚਾਰੈ। ਨਿਸ ਬਾਸੁਰ ਮਨ ਮਾਂਹਿ ਸੰਭਾਰੈ ॥੫॥ ਕਬਹਿ ਕਚਹਿਰੀ ਸਮੈ ਬੁਲਾਵੈ। ਕਬਿ ਏਕਲ ਹੀ ਸੁਨੈ ਸੁਨਾਵੈ। ਇਕ ਦਿਨ ਬੈਠਿ ਪਾਲਕੀ ਆਵਾ। ਮਹਾਂ ਪ੍ਰੇਮ ਤੇ ਪਾਸ ਬਹਾਵਾ ॥ ੬ ॥ ਕਹਤਿ ਭਯੋ 'ਗਤਿ ਗੁਪਤ ਬਤਾਵਹੁ। ਮੁਝ ਮਨ ਮਹਿਂ ਜਿਮ ਹੋਹਿ, ਸੁਨਾਵਹੁ। ਕਿਸ ਬੇਗਮ ਸੰਗ ਹੈ ਮਮ ਪਯਾਰੁ। ਰਮੋ ਹੋਹਿ ਖੁਸ਼ ਰੂਪ ਉਦਾਰੂ* ॥੭॥ ਤਿਸ ਕੇ ਨਾਮ ਮੋਹਿ ਕਹਿ ਦੀਜੈ। ਬੈਸ ਬਰਨ ਕੇ ਪਤੇ ਕਹੀਜੈ। ਜਿਸ ਢਿਗ ਸਗਰੀ ਨਿਸਾ ਬਿਤਾਵੋਂ। ਦਿਨ ਮਹਿਂ ਮਨ ਸਿਮਰੌਂ[2] ਸੁਖ ਪਾਵੋਂ ॥੮॥ ਸਭਿ ਬੇਗਮ ਤੇ ਅਧਿਕ ਸਨੇਹ। ਸੋ ਬਤਾਇ ਦੀਜੈ ਮਮ ਗ੍ਰੇਹ[3]। ਪ੍ਰਥਮ ਕੀਨਿ ਅਜ਼ਮਤ ਤੁਮ ਜੋਈ। ਅੰਤ੍ਰਜਾਮਤਾ ਤਿਸੈ ਨ ਹੋਈ[4] ॥੯॥ ਜਬਿ ਇਹੁ ਕਰਹੁ ਬਤਾਵਨ ਸ੍ਵਾਮੀ†। ਤਬਿ ਜਾਨੌਂ ਗੁਰ ਅੰਤਰਜਾਮੀ'। ਸ਼੍ਰੀ ਸਤਿਗੁਰ ਨੰਦਨ ਸੁਨਿ ਕਾਨ। ਤਤਛਿਨ ਕੀਨਸਿ ਬਾਕ ਬਖਾਨ ॥ ੧੦ ॥ ਤਿਸ ਬੇਗਮ ਕੌ ਨਾਮ ਬਤਾਵਾ। ਬਰਨ ਸਰੂਪ ਪੁਨਹਿ ਬਿਦਤਾਵਾ। ਤਿਨ ਸੌਂ ਰਮਨ ਕੀਨਿ ਜਿਸ ਭਾਂਤੀ। ਸਕਲ ਬਤਾਇ ਦੀਨਿ ਜਿਮ ਬਾਤੀ[5] ॥੧੧॥ ਕਿਤਿਕ ਨਿਸਾ ਕੇ ਪਤੇ ਬਤਾਏ। ਬੋਲਨਿ ਮਿਲਨੋ ਸਭਿ ਬਿਦਤਾਏ। ਸੁਨਤਿਅਚੰਭੌ ਨੌਰੰਗ ਹੋਵਾ।—ਕਹੀ ਸਾਚ, ਜਿਮ ਢਿਗ ਬਿਤ ਜੋਵਾ ॥ ੧੨ ॥ ਹੁਤੀ ਲਾਲਸਾ ਬੀਤਨੇ ਸਮੋ[6]। ਸਿੰਗਲ ਦੀਪ ਪਦਮਨੀ ਰਮੋਂ*—। ਰਿਦੇ ਮਨੋਰਥ ਕੀਨਸਿ ਤਬੈ।—ਇਨ ਤੇ ਪ੍ਰਾਪਤਿ ਬਾਂਛਤਿ ਸਬੈ ॥ ੧੩ ॥ ਇਕ ਤੌ ਅਜ਼ਮਤ ਹੁਇ ਪਤਿਆਵਨਿ। ਦੁਤੀਏ ਕਰੌਂ ਕਾਮਨੀ ਪਾਵਨਿ—। ਇਮ ਬਿਚਾਰ ਕਰਿ ਪੁਨਹਿ ਬਖਾਨਾ। 'ਸ਼ਕਤਿ ਜਿ ਤੁਮਰੀ ਸਭਿ ਹੀ ਥਾਨ ॥੧੪॥

---

[1]ਰਜ਼ੌਰੀ ਦਾ। [2]ਮਨ ਵਿਚ ਯਾਦ ਕਰਕੇ (ਜਿਸ ਬੇਗਮ ਨੂੰ)। [3]ਮੇਰੇ ਘਰ ਵਿਚੋਂ। [4]ਅੰਤ੍ਰਜਾਮਤਾ ਦੀ (ਤਸੱਲੀ) ਤਿਸ ਤੋਂ ਮੇਰੀ ਨਹੀਂ ਹੋਈ। [5]ਜਿਵੇਂ ਗਲਾਂ ਕੀਤੀਆਂ। [6](ਕੁਛ) ਸਮਾਂ ਬੀਤਿਆ ਹੈ ਕਿ ਮੇਰੇ ਚਿਤ ਵਿਚ ਚਾਹ ਸੀ।

*ਮਹਿਮਾ ਪ੍ਰਕਾਸ਼ ਗ੍ਰੰਥ ਦੀ, ਸਾਖੀ ੧੮੨, ੧੮੩ ਵਿਖੇ ਕੇਵਲ ਹੇਠ ਲਿਖੀਆਂ ਕਰਾਮਾਤਾਂ ਦਾ ਜ਼ਿਕਰ ਹੈ:—੧. ਚਿਠੂਲੇ ਬਸਤ੍ਰ ਪਹਿਰਨੇ। ੨. ਖੂਹ ਉਪਰ ਬੈਠਣਾ। ੩. ਖਾਣੇ ਦੇ ਫੁੱਲ ਬਣਾਏ। ੪. ਖਾਧਾ ਹੋਇਆ ਬਕਰਾ ਜਿਵਾਯਾ ਫਿਰ 'ਮਿੱਟੀ ਮੁਸਲਮਾਨ' ਵਾਲੇ ਵਾਕਾਂ ਸਬੰਧੀ ਸਾਖੀ ਆਕੇ ੫. ਮੱਕੇ ਨੂੰ ਫੇਰ ਮੰਗਵਾਉਣੇ, ੬. ਗੜੇ ਹਟਾਉਣੇ, ਇਨ੍ਹਾਂ ਕਰਾਮਾਤਾਂ ਦਾ ਹਾਲ ਹੈ। ਬਾਕੀ ਦੀਆਂ ਕਵੀ ਜੀ ਨੇ ਕਿੱਥੋਂ ਲਈਆਂ ਸੋ ਹਾਲ 'ਪ੍ਰਸਤਾਵਨਾ' ਵਿਚ ਹੈ।

†ਪਾ:—ਕਾਮੀ।

ਬੀਚ ਸੰਗਲਾਦੀਪ ਬਿਦਤ ਹੈ। ਹੋਤਿ ਪਦਮਨੀ, ਕਰਤਿ ਮੁਦਤਿ ਹੈ। ਸੁੰਦਰ ਮ੍ਰਿਦੁਲ ਅੰਗ ਦੁਤਿ ਗੌਰ। ਜਿਨ ਪਰ ਪੁੰਜ ਗੁੰਜਾਰਤਿ ਭੌਰ ॥ ੧੫ ॥ ਬਹੁਤ ਦਿਵਸ ਕੀ ਲਾਲਸ ਮੇਰੇ। ਪੁਰਵੇਂ ਉਰ, ਲੇਵੇਂ ਤਿਸ ਹੇਰੇ। ਸਿੰਧੁ ਪਾਰ ਜੋ ਸ਼ਕਤਿ ਤੁਮਾਰੀ। ਸੋ ਮੰਗਵਾਇ ਲੇਹੁ ਇਕ ਬਾਰੀ' ॥੧੬॥ ਸੁਨਿ ਸ਼੍ਰੀ ਰਾਮਰਾਇ ਤਿਸ ਕਾਲ। ਕਹਨੇ ਸ਼ਾਹੁ ਸੋਂ ਬਾਕ ਰਸਾਲ। 'ਹਮ ਮੰਗਵਾਇ ਦੇਹਿੰ ਸੋ ਕਾਮਨਿ। ਤੁਝ ਸੰਗ ਰਹੇ ਏਕ ਹੀ ਜਾਮਨਿ[1]' ॥੧੭॥ ਇਮ ਕਹਿ ਕੇ ਸੰਗ ਦਿੱਲੀ ਪਾਲ। ਮੰਗਵਾਈ ਪਦਮਨੀ ਬਿਸਾਲ। ਨਭ ਤੇ ਪਰੀ[2] ਪਰੀ ਸਮ ਆਇ। ਦੂਲਨਿ ਕੇ ਸ਼ਿੰਗਾਰ ਸੁਹਾਇ ॥ ੧੮ ॥ ਅਤਿ ਬਿਸਤਰਤਿ ਬਿਲੋਚਨ ਚੰਚਲ। ਤੀਛਨ ਅਧਿਕ ਕਟਾਛ ਦ੍ਰਿਗੰਚਲ[3]। ਮੰਦਮੰਦ ਮੁਸਕਾਵਤਿ ਹੇਰਤਿ। ਚੌਕਾ ਚਾਰੁ[4] ਮਦਨ ਜਨੁ ਪ੍ਰੇਰਤਿ[5]॥੧੯॥ ਮੱਧਜ ਦੇਸ਼ ਸੂਖਮ[6], ਕੁਚ ਊਚੇ। ਸੁੰਦਰ ਮੁਖ ਜੋਗਿਨਿ[7] ਚਿਤ ਰੂਚੇ। ਪਦਮ ਸੁਬਾਸ ਬਿਥੇਰਤਿ ਸਾਰੇ[8]। ਮੁਕਰ ਕਪੋਲ[9], ਕੇਸ ਅਹਿ ਕਾਰੇ[10] ॥ ੨੦ ॥ ਅਪਰ ਕਹਾਂ ਲਗਿ ਸੁੰਦਰਤਾਈ। ਬਰਨਨ ਕਰੌਂ ਰੂਪ ਅਧਿਕਾਈ। ਸ਼ਾਹੁ ਬਿਲੋਕਤਿ ਹੀ ਹਰਖਾਵਾ*। ਮਹਦ ਅਚੰਭੋ ਚਿਤ ਮਹਿਂ ਛਾਵਾ ॥੨੧॥ ਮਨ ਮਹਿ ਜਾਨਯੋ-ਇਨ ਸਮ ਦੂਜਾ। ਨਹਿਂ ਜਗ ਮਹਿਂ ਜਿਸ ਕੀ ਹੁਇ ਪੂਜਾ। ਸੁਨਤਿ ਹੁਤੋ ਹਿੰਦੁਨਿ ਗੁਰ ਅਹੈ। ਅਬਿ ਪਰਖੇ ਜਿਨ ਤੇ ਸਭਿ ਲਹੈ-॥ ੨੨ ॥ ਬਹੁਤ ਪ੍ਰਸੰਨ ਸ਼ਾਹੁ ਮਨ ਭਯੋ। ਅਤਿ ਸਨਮਾਨਤਿ ਸੰਸੈ ਛਯੋ[11]। ਉਠਿ ਸ਼੍ਰੀ ਰਾਮਰਾਇ ਗੇ ਡੇਰੇ। ਅਜ਼ਮਤਿ ਦੇਤਿ ਨ ਲਾਵਤਿ ਦੇਰੇ ॥੨੩॥ ਭਨੈਂ ਭਨੈਂ ਸੁਜਸੁ ਹੋਇ ਅਧਿਕਾਈ। ਜਹਿਂ ਤਹਿਂ ਨਰ ਮਿਲ ਕਰਤਿ ਬਡਾਈ। 'ਅਤਿ ਅਚਰਜ ਕੀ ਬਾਤ ਕਰੰਤਾ। ਜੋ ਨ ਹੋਇ ਤਿਹ ਰਚੈ* ਤੁਰੰਤਾ ॥੨੪॥ ਸ਼੍ਰੀ ਸਤਿਗੁਰ ਹਰਿਰਾਇ ਸੁਜਾਨਾ। ਸੌਂਪਯੋ ਸੁਤਹਿ ਅਤੋਟ ਖਜ਼ਾਨਾ। ਖਰਚਨ ਮਹਿਂ ਸੁਕਚਤਿ ਨਹਿਂ ਕੈਸੇ। ਭੂਪ ਉਦਾਰ ਦੇਤਿ ਧਨ ਜੈਸੇ ॥ ੨੫ ॥ ਹੋਇ ਕਠਨ ਤੇ ਕਠਨ ਬਿਲੰਦ। ਤੁਰਤ ਦੇਤਿ ਕਰਿ ਸ਼੍ਰੀ

[1]ਰਾਤਿ। [2]ਉਤਰ ਪਈ। [3]ਪਲਕਾਂ ਦੇ। [4]ਸੁਹਣੇ (ਅਗਲੇ ਦੰਦਾਂ ਦਾ) ਚੌਕਾ। [5]ਕਾਮ ਨੂੰ ਮਾਨੋ ਪ੍ਰੇਰਦਾ ਹੈ। [6]ਲੱਕ ਪਤਲਾ। [7]ਜੋਗੀਆਂ ਦੇ। [8]ਕਵਲ ਦੀ ਖੁਸ਼ਬੋ ਖਿੰਡਾ ਰਹੀ ਹੈ। [9]ਸ਼ੀਸ਼ੇ ਵਰਗੇ ਕਪੋਲ (ਗੱਲ੍ਹਾਂ)। [10]ਕਾਲੇ ਸੱਪ ਵਰਗੇ ਕੇਸ਼। [11]ਸ਼ੰਸਾ ਨਾਸ਼ ਹੋ ਗਿਆ।

*ਇਨ੍ਹਾਂ ਤੁਕਾਂ ਤੋਂ ਪਤਾ ਲਗਦਾ ਹੈ ਕਿ ਸ਼ਾਹ ਨੂੰ ਪਦਮਨੀ ਰੂਪ ਦੇ ਦਰਸ਼ਨ ਮਾਤ੍ਰ ਕਰਾਏ ਹਨ। ਰਾਸ ੧੦ ਅੰਸੂ ੩੧, ਅੰਕ ੧੪ ਵਿਚ ਸ਼੍ਰੀ ਰਾਮਰਾਇ ਜੀ ਆਪ ਇਸ ਕਰਾਮਾਤ ਨੂੰ ਗੁਰੂ ਸਾਹਿਬ ਜੀ ਦੀ ਨਾਰਾਜ਼ਗੀ ਦਾ ਇਕ ਸਬਬ ਦੱਸ ਰਹੇ ਹਨ। ਭਾਵ ਇਹ ਕਿ ਗੁਰੂ ਸਾਹਿਬ ਨੇ ਐਸੀਆਂ ਕਰਾਮਾਤਾਂ ਨਾਜਾਇਜ਼ ਕਰਾਰ ਦਿਤੀਆਂ ਸਨ ਵਿਸ਼ੇਸ਼ ਲਈ ਵੇਖੋ 'ਪ੍ਰਸਤਾਵਨਾ'।

ਗੁਰ ਨੰਦ'। ਦ੍ਵੈਸ਼ੀ ਮੁੱਲਾਂ ਗਨ ਉਲਮਾਉ। ਕਾਜ਼ੀ ਦੁਖਹਿਂ ਬਿਲੋਕਿ ਪ੍ਰਭਾਉ ॥ ੨੬ ॥ ਮਿਲਿ ਮਸਲਤ ਕੀਨਸਿ ਦੁਖ ਪਾਇ। 'ਇਸ ਨੇ ਤਉ ਸਭਿ ਤੁਰਕ ਹਰਾਇ। ਪਾਤਿਸ਼ਾਹੁ ਕੋ ਰੁਖ਼ ਤਿਹ ਸੰਗ। ਪਠਹਿ ਦਰਬ ਕੋ ਲਹੈ ਉਤੰਗ[1] ॥੨੭॥ ਅਪਰ ਵਸਤੁ ਨਿਤ ਅਧਿਕ ਪਠਾਵੈ।ਬੋਲਹਿ ਹਿਤ ਕਰਿ ਨੈਨ ਬੁਲਾਵੈ।ਬਾਦ ਕਰਹੁ ਤਿਹ ਸਾਥ ਬਿਸਾਲਾ। ਦੇਹੁ ਪਰਾਜੈ ਮਿਲਿ ਇਕ ਕਾਲਾ ॥੨੮॥ ਸਭਾ ਬਿਖੈ ਤੁਸ਼ਨਿ ਕਰਿਵਾਵੈਂ। ਤਬਿ ਜਾਨੈ ਜਬਿ ਇਲਮ ਦਿਖਾਵੈਂ। ਸਭਿ ਜਗ ਕੋ ਹਮ ਜੀਤਨਵਾਰੇ। ਅਰਹਿ ਬਾਦ ਕਰਿ ਸੋ ਤਬਿ ਹਾਰੇ ॥ ੨੯ ॥ ਦਾਨਸ਼ਵੰਦ ਅਹੈਂ ਹਮ ਏਤੇ। ਸਕਲ ਜਗਤ ਮੈਂ ਹੋਹਿਂ ਨ ਤੇਤੇ। ਹਮ ਹੋਵਤਿ ਹਿੰਦੂ ਅਰ ਰਹੈ। ਇਲਮ ਪਠੇ ਕਹੁ ਬਹੁ ਧਿਕ ਅਹੈ' ॥ ੩੦॥ਇਮ ਪਛੁਤਾਵਤਿ ਹੈਂ ਮਿਲਿ ਕਰਿ ਕੈ।ਮੂਰਖ ਚਹੈਂ ਜੀਤਬੋ ਅਰਿ ਕੈ। ਮਿਲਹਿਂ ਬਿਚਾਰਹਿਂ ਤਰਕ ਅਨੇਕ। ਕਜਾ ਬਪੁਰੇ ਉਰ ਹੀਨ ਬਿਬੇਕ ॥ ੩੧ ॥ ਸੁਨਹਿ ਗੁਰੂ ਨਾਨਕ ਕੀ ਬਾਨੀ। ਤਿਸਹਿ ਬਿਚਾਰਹਿਂ ਤਰਕ ਮਹਾਨੀ। 'ਹਮਰੇ ਮਤਿ ਬਿਰੋਧ ਇਕ ਬਾਨੈ।ਲੱਖ ਪਤਾਲ ਅਕਾਸ਼ ਬਖਾਨੈ ॥੩੨॥ ਇਸ ਮਹਿਂ ਸ਼ਾਹੁ ਭਿ ਹਠ ਕਰਿ ਰਹੈ। ਅਪਨਿ ਪੱਖਜ ਹਾਨੀ ਨਹਿਂ ਸਹੈ। ਯਾਂਤੇ ਆਬ ਕੈ ਜਬਿ ਚਲਿ ਆਵੈ। ਬੈਠਹਿ ਸ਼ਾਹੁ ਨਿਕਟਿ ਹਰਖਾਵੈ ॥ ੩੩ ॥ ਇਸ ਪਰ ਕਰਹੁ ਦਲੀਲ ਬਿਲੰਦ। ਸਭਿ ਸੁਚੇਤ ਹੈ ਏਕ ਮਨਿੰਦ। ਜਿਸ ਮਤਿ ਮੰਡਹਿ ਸੋ ਸਭਿ ਖੰਡਹੁ। ਜੋ ਖੰਡਹਿ ਤਿਹ ਨੀਕੇ ਮੰਡਹੁ' ॥ ੩੪ ॥ ਇਮ ਮਸਲਤ ਮੂਢਨਿ ਮਿਲਿ ਕਰੀ। ਪਰ ਹਿਤ ਤੇ ਜਿਨ ਮਤਿ ਜਰ ਬਰੀ[2]। ਸਭਾ ਜਾਮਨੀ ਮਹਿਂ ਕਬਿ ਹੋਇ। ਕਬਿ ਦਿਨ ਬਿਖੈ ਬੁਲਾਵਹਿ ਸੋਇ ॥ ੩੫ ॥ ਏਕ ਬਾਰ ਨਿਸ ਜਬਿ ਹੁਇ ਆਈ। ਸ਼ਾਹੁ ਬੈਠ ਤਬਿ ਸਭਾ ਲਗਾਈ। ਕਾਜ਼ੀ ਮੁੱਲਾਂ ਗਨ ਚਲਿ ਆਏ। ਬੰਦਹਿਂ ਸ਼ਾਹ ਮਿਲਤਿ ਹਰਖਾਏ ॥ ੩੬ ॥ ਤਿਸ ਛਿਨ ਪਠਯੋ ਹਕਾਰਨਿ ਸ਼ਾਹੂ। 'ਲਯਾਵਹੁ ਗੁਰ ਸੁਤ ਕੋ ਮਮ ਪਾਹੂ'। ਜਾਇ ਨਮੋ ਤਿਸ ਨਰ ਨੇ ਕਰੀ। ਹਾਥ ਜੋਰ ਪੁਨ ਬਿਨੈ ਉਚਰੀ ॥੩੭॥ 'ਸ਼ਾਹੁ ਆਪ ਕੇ ਸਿਮਰਨਿ ਕਰਯੋ। ਬਡ ਦਿਵਾਨ ਉਮਰਾਵਨ ਭਰਯੋ'। ਸੁਨਿ ਸ੍ਰੀ ਰਾਮਰਾਇ ਕਰਿ ਤਯਾਰੀ। ਚਢਯੋ ਸ਼੍ਰਾਧੂ ਸਿਵਕਾ ਅਸਵਾਰੀ ॥ ੩੮ ॥ ਚਮਰ ਚਾਰੁ ਢੋਰਤਿ ਸਗ ਆਵੈ। ਮਿਲਹਿ ਪੇਖ ਕੋ ਮਾਸ ਨਿਵਾਵੈ। ਚੋਬਦਾਰ ਅਰੁ ਸੰਗ ਢਲੈਤ[3]। ਗਨ ਤੁਰਕਾਨ ਕੋ ਕਰਤਾ ਜੈਤ[4] ॥ ੩੯ ॥ ਆਇ ਦੁਰਗ ਕੋ

[1]ਉੱਚਾ, ਦ ਦ ਕੇ ਧਨ ਦੇਂਦਾ ਹੈ। [2]ਸੜ ਬਲ ਗਈ ਹੋਈ ਸੀ। [3]ਢਾਲਾਂ ਵਾਲੇ। [4]ਜਿੱਤਣ ਵਾਲਾ।

ਬਿਖੈ ਪ੍ਰਵੇਸ਼ਾ। ਸਭਾ ਸ਼ਾਹਿ ਕੀ ਜਹਾਂ ਵਿਸ਼ੇਸ਼ਾ॥ਸੁੰਦਰ ਚੌਂਕੀ ਰਖੀ ਡਸਾਇ। ਉੱਜਲ ਸੁਜਨੀ[1] ਤੇ ਸਭਿ ਛਾਇ ॥ ੪੦ ॥ ਜਾਇ ਸਭਾ ਚੌਂਕੀ ਪਰ ਬੈਸੇ। ਤਾਰਾ ਗਨ ਮਹਿਂ ਹੁਇ ਸਸਿ[2] ਜੈਸੇ। ਦ੍ਵੈਖਕ ਦੇਖਤਿ ਹੈਂ ਅਕੁਲਾਏ। ਸ਼ਾਹੁ ਕਰਤਿ ਸਨਮਾਨ ਬਿਠਾਏ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮ ਰਾਇ' ਪ੍ਰਸੰਗ ਬਰਨਨੰ ਨਾਮ ਇਕ੍ਰਾਰਿੰਸਤੀ ਅੰਸੂ ॥ ੪੧ ॥

੪੨. [ਦੋ ਚੰਦ ਦਿਖਾਏ। ਤ੍ਰੈਲੋਖਾਨੇ ਦੀ ਗੋਸ਼ਟੀ]।

ਦੋਹਰਾ ॥ ਟਿਕਿ ਬੈਠੇ ਜਾਂਬ ਸਭਾ ਮਹਿਂ ਸ੍ਰੀ ਹਰਿਰਾਇ ਤਨੂਜ[3]। ਇਲਮ ਹੰਕਾਰੀ ਪਰਸਪਰ ਕਰਤੇ ਭਏ ਰਮੂਜ[4] ॥੧॥ ਪੈਕੰਬਰ ਅਰੁ ਔਲੀਏ,ਗੌਂਸ ਕੁਤਬ ਗਨ ਪੀਰ[5]। ਪ੍ਰਥਮ ਪ੍ਰਸੰਗ ਪ੍ਰਬਿਰਤ ਕਰਿ ਦਾਨਸ਼ਵੰਦ ਸਧੀਰ ॥ ੨ ॥ ਚੌਪਈ ॥ ਬਰਨ ਰੁਚਿਰ ਰਚਿ ਕੈ ਚਾਤੁਰਤਾ। ਕਲਾ ਅਕਲ ਤੇ ਕਰਿ ਮਾਧੁਰਤਾ। ਸ਼ਾਹਿ ਸੁਨਾਇ ਪ੍ਰਸੰਨ ਕਰਤਿ ਹੈਂ। ਉਚਿਤਾ ਅਪਨੇ ਦੀਨ ਧਰਤਿ ਹੈਂ ॥ ੩ ॥ ਚਤੁਰਨਿ ਕੇਤਿਕ ਕਰੇ ਪ੍ਰਸੰਗੁ। ਪੈਕੰਬਰ ਕਰਿ ਸਤੁਤਿ ਉਤੰਗੁ[6]।ਪੁਨਹਿ ਸਰਾਹਨਿ ਲਗਿ ਤਿਨ ਬਾਨੀ॥ਜਿਸ ਬਿਧਿ ਊਚਾ ਵਚਨ ਵਖਾਨੀ ॥ ੪ ॥ ਪੁਨ ਸ੍ਰੀ ਨਾਨਕ ਨਾਮ ਬਖਾਨਾ। ਛੇਰਿ ਪ੍ਰਸੰਗ ਤਿਨਹੁ ਕੋ ਨਾਨਾ। ਬਹੁਰ ਸੁ ਬਾਨੀ ਕੇਰ ਬ੍ਰਿਤੰਤਾ। ਜਿਸ ਮਹਿਂ ਪ੍ਰਭੁ ਕੌ ਕਹਨੋ ਬਿਅੰਤਾ ॥ ੫ ॥ 'ਲਾਖ ਪਤਾਲ ਲਾਖ ਆਕਾਸ਼। ਇਕ ਬਾਨੀ ਮਹਿਂ ਕਹਨੋ ਪ੍ਰਕਾਸ਼। ਇਸ ਕੋ ਸੁਨਿ ਸੰਸੈ ਮੁਝ ਹੋਵਾ॥ਰਹਨੋ ਬਿਚਾਰਿ ਨ ਕਨੌਂ ਹੂੰ ਖੋਵਾ ॥ ੬ ॥ ਹਮਰੇ ਮਤਿ ਮਹਿਂ ਸਪਤ ਬਖਾਨੇ। ਸੋ ਭੀ ਨੀਕੋ ਜਾਇ ਨ ਜਾਨੇ। ਇਕ ਅਕਾਸ਼ ਤੇ ਪਰੈ ਅਕਾਸ਼। ਤਹਿਂ ਕੌ ਸੂਰਜ ਚੰਦ ਪ੍ਰਕਾਸ਼॥੭ ॥ ਕਨੌਂ ਨ ਇਹਾਂ ਤੇ ਸੋ ਦਿਖ ਪਰੈ। ਕੇਤੋ ਬੀਚ ਰਚਨੋ ਇਤ ਪਰੈ[7]।ਜੇ ਤੁਮ ਕਹੋ ਦੂਰ ਬਹੁ ਅਹੈ। ਇਸ ਥਲ ਤੇ ਦ੍ਰਿਸ਼ਟੀ ਨਹਿਂ ਲਹੈ ॥੮॥ ਜੇਤੇ ਨਭ ਤੇਤੇ ਸਸਿ ਸੂਰ। ਇਹ ਤੋ ਕਹੀਅਤਿ ਗੀਤ ਅਕੂਰ[8]।ਤੌ ਤੁਮ ਸ਼ਕਤਿਵੰਤ[9] ਦਿਖਰਾਵਹੁ। ਪਰ ਅਕਾਸ਼ ਕੇ ਸਸਿ ਨਿਹਰਾਵਹੁ[10] ॥ ੯ ॥ ਉਗਨੋ ਆਜ ਸਸਿ ਪੂਰਨਮਾਸ਼ੀ। ਇਹ ਸਮ ਦੂਜੋ ਹੋਇ ਪ੍ਰਕਾਸ਼ੀ। ਸਭਾ ਬਿਲੋਕਹਿ ਅਚਰਜ ਰਾਚੀ। ਤੌ ਜਾਨਹਿਂ ਬਾਨੀ ਗੁਰ ਸਾਚੀ' ॥੧੦॥ ਸੁਨਿ ਸ੍ਰੀ ਰਾਮ-ਰਾਇ ਜੀ ਕਹਨੋ। 'ਇਸ ਮਹਿਂ ਕਹਾ ਸੰਸੈ ਤੁਮ ਲਹਨੋ। ਸ੍ਰੀ ਸਤਿਗੁਰ

[1]ਵਿਛਾਵਣਾ। [2]ਚੰਦ। [3](ਦੇ) ਪੁੱਤ੍ਰ। [4]ਰਮਜ਼ਾਂ, ਇਸ਼ਾਰੇ। [5]ਫਕੀਰਾਂ ਦੇ ਦਰਜਿਆਂ ਦੇ ਨਾਮ ਹਨ। [6]ਬਹੁਤੀ ਉਸਤਤ ਕਰਕੇ। [7]ਇਸ ਤੋਂ ਪਰੇ ਕਿਤਨਾ ਫਰਕ ਕੀਤਾ ਹੈ। [8]ਝੂਠੀ। [9]ਸ਼ਕਤੀ ਵਾਲੇ ਹੋ। [10]ਪਰਲੇ ਅਕਾਸ਼ ਦੇ ਦਾ ਚੰਦ ਨੇੜੇ ਕਰੋ।

ਸਭਿ ਸਾਦ ਬਖਾਨੀ। ਜਿਤੀ ਪਹੁੰਚ ਨੀਕੇ ਕਰਿ ਜਾਨੀ ॥੧੧॥ਜਬਿ ਸਾਹਿਬ ਪਹੁੰਚੇ ਬਗ਼ਦਾਦ। ਤਹਿਂ ਕੇ ਪੀਰ ਕੀਨਿ ਬਹੁ ਬਾਦ। ਇਸ ਤੁਕ ਕੋ ਮਾਨਹਿਂ ਨਹਿਂ ਕੈਸੇ। ਜਾਨਹਿਂ ਤਬੈ, ਪਿਖੈਂ ਚਖ ਤੈਸੇ ॥ ੧੨ ॥ ਸੁਨਿ ਸ੍ਰੀ ਸਤਿਗੁਰ ਤਿਸੈ ਦਿਖਾਏ। ਗਹਨੋ ਹਾਥ ਕਹਿ ਨੈਨ ਮੁੰਦਾਏ। ਹਾਰਿ ਗਯੋ ਦੇਖਤਿ ਅਨਗਨ ਕੋ। ਸੰਸੈ ਸ਼ਕਲ ਬਿਨਾਸਨੋ ਮਨ ਕੋ ॥ ੧੩ ॥ ਜੇ ਤੁਮ ਭਰਮ ਕਰਤਿ ਹੋ ਕੂਰ। ਹਮ ਕਰਿ ਦੈ ਹੈਂ ਸਗਰੋ ਦੂਰ।ਅਬਿ ਦੂਸਰ ਸਸਿ ਆਇ ਪ੍ਰਕਾਸ਼ੈ। ਸਭਿ ਕੇ ਸੰਸੇ ਤੁਰਤ ਬਿਨਾਸ਼ੈਂ' ॥੧੪॥ਇਤਨੇ ਮਹਿਂ ਸਭਿ ਕੋ ਦ੍ਰਿਸ਼ਟਾਯੋ। ਨਭ ਮਹਿਂ ਦੂਸਰ ਸਸਿ ਪ੍ਰਗਟਾਯੋ। ਜਗ ਦੇਖਤਿ ਸਗਰੇ ਬਿਸਮਾਏ। ਭਾ ਅਚਰਜ ਗਤਿ ਲਖੀ ਨ ਜਾਏ॥੧੫॥ ਕਬਿ ਅਕਾਸ਼ ਮੈਂ ਭਯੋ ਨ ਐਸੋ।ਦੇਖਨੋ ਨਹੀਂ ਸੁਨਨੋ ਨਹਿਂ ਕੈਸੇ। ਪੁਸਤਕ ਅਨਿਕ ਕਿਤਾਬ ਮਝਾਰੇ।ਪਠਨੋ ਨ ਕਿਨ, ਭਾ ਅਚਰਜ ਭਾਰੇ-॥੧੬॥ ਊਚੇ ਚਢਿ ਚਢਿ ਪੁਰਿ ਮਹਿਂ ਦੇਖਹਿਂ। ਕਹਹਿਂ ਪਰਸਪਰ ਬਿਸਮ ਬਿਸੇਖਹਿਂ। ਸਭਾ ਸਰਬ ਹੇਰਤਿ ਬਿਸਮਾਈ। ਬਿਗਸਤਿ ਸ਼ਾਹੁ ਸੁ ਦ੍ਰਿਸ਼ਟਿ ਲਗਾਈ ॥ ੧੭ ॥ ਸਭਿ ਕੇ ਮਨ ਅਚਰਜ ਨਹਿਂ ਥੋਰ।ਇਸ ਪਰ ਚਲਹਿ ਕਹਹੁ ਕਿਸ ਜ਼ੋਰ। ਦ੍ਰੈਸ਼ੀ ਮੁੱਲਾਂ ਅਰੁ ਊਲਮਾਉ। ਜਰਿ ਜਰਿ ਜਾਹਿਂ ਬਿਲੋਕਿ ਪ੍ਰਭਾਉ ॥੧੮॥ ਸਸਿ ਦੂਸਰ ਪਿਖਿ ਬਦਨ ਨਿਵਾਯੋ।ਹਿਤ ਕਹਿਬੇ ਨਹਿਂ ਊਚ ਉਠਾਯੋ।ਕਹਾ ਬਪੁਰੇ ਅਬਿ ਬਾਕ ਬਖਾਨੈਂ। ਅਜ਼ਮਤ ਪਰ ਬਲ ਚਲਹਿ ਨ ਜਾਨੈਂ ॥ ੧੯ ॥ ਦਿਢ ਇਰਖਾ, ਗੁਰਬਾਕ ਜਿਨਹੁੰ ਕੇ। ਪਰਹਿਂ ਨ ਚਰਨ¹, ਕੁਭਾਗ ਤਿਨਹੁੰ ਕੇ। ਇਸ ਪ੍ਰਕਾਰ ਸਸਿ ਦੁਤੀ ਦਿਖਾਯੋ। ਨਭ ਮਹਿਂ ਅਧਿਕ ਪ੍ਰਕਾਸ਼ ਕਰਾਯੋ ॥੨੦॥ ਸਤਿਗੁਰ ਬਾਕ ਜਾਹਿਂ ਬਲ ਭਾਰੀ²। ਕੋ ਟਿਕ ਸਕਿ ਹੈ ਤਾਂਹਿ ਅਗਾਰੀ। 'ਧੰਨ ਧੰਨ' ਕਹਿ ਸਤੁਤਿ ਸੁਨਾਵੈਂ। 'ਤੁਮ ਸਮਤਾ ਕੋ ਅਪਰ ਨ ਪਾਵੈ' ॥੨੧॥ਸਭਾ ਉਠੀ ਸਭਿ ਅਪਨੇ ਡੇਰੇ। ਚਿਤਵਤ ਗਮਨੇ ਬਿਸਮ ਬਡੇਰੇ। ਤਬਿ ਸ੍ਰੀ ਰਾਮਰਾਇ ਚਲਿ ਆਏ। ਸਭਿ ਕੇ ਊਪਰ ਜਸੁ ਜਿਨ ਛਾਏ ॥ ੨੨॥ ਸ਼ਾਹੁ ਮਹਾਂ ਅਚਰਜ ਕਉ ਧਾਰੇ। ਪੈਂਢਨੋ ਪਲੰਘ ਬਿਸਾਲ ਬਿਚਾਰੇ। -ਗੁਰ ਕੇ ਘਰ ਸਮ ਦੂਸਰ ਨਾਂਹੀ। ਅਸ ਅਜ਼ਮਤ ਨਹਿਂ ਕਿਸ ਕੇ ਮਾਂਹੀ ॥੨੩॥ ਨਭ ਮਹਿਂ ਗਮਨ ਸ਼ਕਤਿ ਨਹਿਂ ਕਿਸ ਮਹਿਂ। ਇਹ ਤੌਂ ਕਹਾਂ³

¹ਗੁਰੂ ਵਾਕ ਨਾਲ ਜਿਨ੍ਹਾਂ ਦੀ ਪੱਕੀ ਈਰਖਾ ਹੈ, ਉਨ੍ਹਾਂ ਦੇ ਕੁਭਾਗ ਹਨ ਜੋ ਚਰਨੀ ਨਹੀਂ ਪੈਂਦੇ। (ਅ) ਚਰਨੀ ਨਹੀਂ ਪੈਂਦੇ (ਰਾਮ ਰਾਇ ਜੀ ਦੀ) ਜਿਨ੍ਹਾਂ ਵਿਚ ਗੁਰਵਾਕ (ਦੀ ਸਿਧੀ ਹੈ)। ²ਜਿਸ ਵਿਚ 'ਗੁਰੂ ਵਾਕ' ਕਰਕੇ ਬਲ ਹੈ। ³ਇਹ (ਸ਼ਕਤੀ) ਤਾਂ ਤੇਰੇ (ਜੋ)......।

ਰਚਹਿ ਸਸਿ ਤਿਸ ਮਹਿ–।ਸੁਪਤੋ ਪੁਨ ਪ੍ਰਭਾਤਿ ਹੁਇ ਆਈ। ਜਾਗੇ ਸਭਿ ਕਹਿਂ ਗੁਰ ਵਡਿਆਈ ॥੨੪॥ ਪੁਨਿ ਕੇਤਿਕ ਦਿਨ ਬੀਤ ਗਏ ਹੈਂ । ਸ਼ਾਹੁ ਹਕਾਰਹਿ, ਜਾਤਿ ਭਏ ਹੈਂ । ਬਚਨ ਬਿਲਾਸ ਹੋਤਿ ਨਿਤ ਰਹੈਂ । ਜਥਾ ਪ੍ਰਸ਼ਨ ਹੁਇ, ਉੱਤਰ ਕਹੈਂ ॥ ੨੫॥ ਇਕ ਦਿਨ ਨੌਰੰਗ ਬਾਕ ਬਖਾਨਾ। 'ਹਮਰੇ ਜੇਤਿਕ ਤੋਸ਼ੇਖਾਨਾ। ਕੰਚਨ ਰੁਪੇ ਕੇ ਪਣ[1] ਜੇਤੇ। ਮੁਝ ਸੋਂ ਕਰਹੁ ਬਤਾਵਨਿ ਤੇਤੇ ॥੨੬॥ ਮੁਕਤਾ ਹੀਰੇ ਨੀਲਮ ਸਬਜ਼ੇ। ਕਰਹੁ ਜਨਾਵਨਿ ਭਾਖੇ ਸਬਿ ਜੇ। ਮੋਹਿ ਬਛਨ ਅਰੁ ਮੇਰੋ ਕਰਨੇ। ਦੇਹੁ ਬਤਾਇ ਸਥਲ ਜਿਤ ਧਰਨੇ ॥ ੨੭॥ ਜੇਤਿਕ ਗਿਨਤੀ ਮੈਂ, ਸਭਿ ਕਹੋ। ਦਰਬ ਜਵਾਹਰ ਸਰਬ ਜਿ ਲਹੋ'। ਸੁਨਿ ਸ੍ਰੀ ਰਾਮਰਾਇ ਲੇ ਸਾਥ। ਚਲੇ ਤਹਾਂ ਲੇ ਦਿੱਲੀ ਨਾਥ ॥ ੨੯ ॥ ਜਿਸ ਥਲ ਮਹਿ ਜੇਤਿਕ ਦਬਵਾਯੋ। ਤਹਾਂ ਖਰੇ ਹੁਇ ਸਕਲ ਬਤਾਯੋ। ਜਿਤੇ ਰਜਤਪਨ ਗਨ ਦੀਨਾਰੇ। ਪ੍ਰਿਥਕ ਪ੍ਰਿਥਕ ਥਲ ਸਹਿਤ ਉਚਾਰੇ ॥੨੯॥ ਜਹਿਂ ਜਹਿ ਦਰਬ ਸੈਂਚ ਕਰਿ ਧਰਨੇ। ਤਹਿ ਤਹਿ ਫਿਰਨੇ, ਬਤਾਵਨਿ ਕਰਨੇ। ਸੁਨਿ ਸੁਨਿ ਨੌਰੰਗ ਅਚਰਜ ਹੋਵਾ।–ਦਿਧ ਬਤਾਇ, ਜਿਮ ਗਾਡਤਿ ਜੋਵਾ[2] ॥੩੦॥ ਇਸ ਤੇ ਦੁਰਤਿ ਨ ਕੋਈ ਬਾਤ। ਆਂਖਨਿ ਦੇਖੀ ਜਿਮ ਬੱਖਨਾਤ।ਕਿਸ ਬਿਧਿ ਕੌਨ ਅਰੈ ਤਿਹ ਸੰਗ। ਕਰਾਮਾਤ ਤੇ ਅਧਿਕ ਉਤੰਗ ॥ ੩੧ ॥ ਕਿਸੀ ਭਾਂਤਿ ਕੀ ਹੁਇ ਕਠਿਨਾਈ। ਇਸਕੇ ਆਗੇ ਅਟਕ ਨ ਜਾਈ। ਮੁਰਦਾ ਇਕ ਜ਼ਿੰਦਾ ਕਰਿ ਦੀਨਿ। ਚੰਦ ਦੋਇ ਦਿਖਲਾਵਨਿ ਕੀਨਿ ॥ ੩੨ ॥ ਅਬਿ ਅਵਨੀ ਮਹਿ ਛਪੀ ਜਿ ਬਾਤ। ਕਰੀ ਬਤਾਵਨਿ ਜਿਮ ਬੱਖਨਾਤ। ਕਈ ਬਾਰ ਪਤੀਆਵਨਿ ਕੀਨਿ। ਬਿਲਮ ਬਿਹੀਨ ਸਕਲ ਕਰਿ ਦੀਨਿ–॥੩੩॥ ਰਿਦੇ ਬਿਚਾਰਤਿ ਬਹੁ ਇਮ ਸ਼ਾਹੁ। ਆਏ ਬਹੁਰ ਸਭਾ ਕੇ ਮਾਂਹੁ। ਅਚਰਜ ਸਹਿਤ ਸਭਿਨਿ ਮਹਿਂ ਕਹਨੈ। 'ਗੁਪਤ ਬਿਦਤ ਇਨ ਮਨ ਮਹਿ ਲਹਨੈ॥੩੪॥ਸਕਲ ਬਤਾਯੋ ਤੋਸ਼ੇਖਾਨਾ ਜੇਤਿਕ ਦਰਬ ਜਵਾਹਰ ਖਾਨਾ। ਜਹਿਂ ਜਹਿਂ ਗਾਡਨੇ ਗੁਪਤ ਸਥਾਨਾ। ਤਹਿਂ ਤਹਿਂ ਪਹੁੰਚਨੇ ਕੀਨਿ ਬਖਾਨਾ' ॥ ੩੫ ॥ ਬਹੁਤ ਤਰੀਫ ਸ਼ਾਹੁ ਨੇ ਕਰੀ। ਹੇਰਤਿ ਸੁਨਤਿ ਸਭਿਨਿ ਮਤਿ ਹਰੀ। ਸਭਾ ਉਠੀ ਨਿਜ ਡੇਰਨਿ ਆਏ। ਸੁਜਸੁ ਨਵੇਂ ਨਿਤ ਸਭਿ ਪਰ ਛਾਏ ॥੩੬ ॥ ਸਿੱਖ ਅਨੇਕ ਆਨਿ

[1] ਦਮੜੇ ਤੇ ਚਾਂਦੀ ਦੇ ਸਿੱਕੇ। [ ਕੰਚਨਪਣ=ਮੁਹਰਾਂ। (ਰੁਪਾ+ਪਣ, ਜਾ) ਰਜਤ ਪਣ=ਰੁਪੱਯੇ]।

[2] ਜਿਵੇਂ ਦਬਾਇਆਂ ਦੇਖਿਆ ਹੁੰਦਾ ਹੈ।

ਕਰਿ ਹੋਵੈਂ। ਸਤਿਗੁਰ ਮਹਿਮਾ ਕੋ ਅਤਿ ਜੋਵੈਂ। ਅਰਪਹਿੰ ਮਹਾਂ ਉਪਾਇਨ ਆਨਹਿੰ। ਪਾਇਨਿ ਪਦਮ ਪਖਾਰਤਿ ਪਾਨਹਿ[1]॥੨੭॥ਇਮ ਚਰਨਾਮ੍ਰਿਤ ਲੇਹਿਂ ਅਨੇਕ। ਨਿਤਪ੍ਰਤਿ ਹੋਵਹਿਂ ਸਿੱਖ ਕਿਤੇਕ। ਵਸਤੁ ਹਜ਼ਾਰਹੁੰ ਲੇ ਅਰਪਾਵਹਿਂ। ਚਹੁੰਦਿਸ਼ਿ ਭੀਰ ਭਰੇ ਦਰਸਾਵਹਿਂ॥ ੨੮ ॥ ਅਧਿਕ ਸਮਾਜ ਭਯੋ ਬਡ ਡੇਰਾ। ਲੰਗਰ ਬਰਤਹਿ ਹੇਤਿ ਬਡੇਰਾ। ਕਵਿ ਸੰਤੋਖ ਸਿੰਘ ਕੀਰਤਿ ਗੁਰ ਕੀ। ਮਨਹੁ ਮਾਲਤੀ ਭੀ ਘਰ ਘਰ ਕੀ॥ ੨੯ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮਰਾਇ' ਪ੍ਰਸੰਗ ਬਰਨਨੰ ਨਾਮ ਦੋਇ ਚਤਵਾਰਿੰਸਤੀ ਅੰਸੂ ॥ ੪੨ ॥

## ੪੩, [ਸ਼ੇਰ ਸ਼ਿਕਾਰ। ਸ਼ਾਹ ਦਾ ਪੂਰਬ ਜਨਮ]।

ਦੋਹਰਾ ॥ ਇਕ ਦਿਨ ਚਢਨੈ ਸ਼ਿਕਾਰ ਕੌ ਨੌਰੰਗ ਦੁਸ਼ਟ ਬਿਸਾਲ। ਪਠਯੋ ਹਕਾਰਨਿ ਦੂਤ ਕੋ 'ਲਜਾਉ ਤੁਰਤ ਇਸ ਕਾਲ' ॥ ੧ ॥ ਚੌਪਈ ॥ ਸ਼ੀਘ੍ਰ ਗਯੋ ਚਲਿ ਗੁਰ ਸੁਤ ਡੇਰੇ। ਹਾਥ ਜੋਰਿ ਹੁਇ ਖਰੋ ਅਗੇਰੇ। ਕਹਯੋ 'ਸ਼ਾਹੁ ਅਬਿ ਚਢਯੋ ਸ਼ਿਕਾਰਾ। ਵਹਿਰ ਠਾਢਿ ਹੁਇ ਤੁਮਹਿ ਹਕਾਰਾ॥੨॥ਦੇਰ ਨ ਕਰਹੁ ਚਲਹੁ ਦਰਹਾਲਾ। ਖਰੋ ਸ਼ਾਹੁ ਚਾਹੈ ਤੁਮ ਨਾਲਾ'। ਤਬਿ ਤੁਰੰਗ ਪਰ ਹ੍ਵੈ ਅਸਵਾਰ। ਗਮਨੇ ਪੰਥ ਸ਼ੀਘ੍ਰਤਾ ਧਾਰਿ॥੩॥ ਜਾਤਿ ਅਖੇਰ ਹੇਤੁ ਜਿਤ ਸ਼ਾਹੁ। ਪਹੁੰਚਯੋ ਸਤਿਗੁਰ ਸੁਤ ਤਿਤ ਰਾਹੁ। ਖਰੋ ਭਯੋ ਨੌਰੰਗ ਨੇ ਹੇਰਾ। ਦੀਨਸਿ ਏਕ ਮਤੰਗ ਉਚੇਰਾ॥੪॥ਹੁਇ ਆਰੂਢ ਚਲੇ ਸਮੁਦਾਯਾ। ਸ਼ਾਹ ਅਖੇਰ ਪ੍ਰਸੰਗ ਚਲਾਯਾ। 'ਕੋ ਬਨ ਕੋ ਮ੍ਰਿਗ ਮਾਰਹਿਂ ਆਜ? ਕੋ ਹਮ ਆਗੈ ਜੋ ਹਹਿ ਭਾਜ?॥੫॥ ਕਿਤਨੇ ਹਮ ਲਜਾਵੈਂ ਕਰਿ ਘਾਤ?। ਸੋ ਸਗਰੀ ਬਤਲਾਵਹੁ ਬਾਤ'। ਸੁਨਿ ਸ੍ਰੀ ਰਾਮਰਾਇ ਬਚ ਕਹਯੋ। 'ਕੁਛ ਨ ਹਾਥ ਆਵ ਜੋ ਚਹਯੋ॥ ੬ ॥ ਏਕ ਸ਼ੇਰ ਨਿਕਸੈ ਬਲ ਭਾਰਾ। ਕਰਹੁ ਜਤਨ ਤਿਸ ਕੋ ਹਿਤ ਸਾਰਾ। ਤਊ ਨ ਮਾਰ ਖਾਇ ਤੁਮ ਪਾਸ। ਆਵਹੁ ਛੂਛੇ ਹਟੇ ਨਿਰਾਸ' ॥ ੭ ॥ ਸੁਨਤਿ ਸ਼ਾਹੁ ਨੇ ਸਭਿਨਿ ਸੁਨਾਯੋ। 'ਜੇ ਕਰਿ ਆਜ ਕੇਹਰੀ ਆਯੋ। ਸਭਿ ਤੁਮ ਸੁਨਤਿ ਹੋਹੁ ਸਾਵਧਾਨ। ਜਨੈਂ ਕਯੋ ਕਰਹੁ ਪ੍ਰਾਨ ਤਿਹ ਹਾਨ ॥ ੮ ॥ ਦਿਉਂ ਬਖਸ਼ੀਸ਼ ਅਧਿਕ ਕਰ ਚਾਹੀ। ਕਰਹੁ ਜਤਨ ਜਿਮ ਭਾਜਹਿ ਨਾਹੀ। ਚਹੁੰਦਿਸ਼ਿ ਤੇ ਘੇਰਹੁ ਬਰਿਆਈ। ਤੀਰ ਤੁਪਕ ਤਰਵਾਰ ਚਲਾਈ ॥ ੯ ॥ ਤੁੰਗ ਤੁੰਗ[2] ਜੇ ਮਹਦ ਮਤੰਗ। ਕਰਹੁ ਬਰੋਬਰ ਜਾਇ ਨ ਭੰਗ[3]। ਇਕ ਹ੍ਵੈ ਰੋਕਹੁ ਮਿਲਿ ਕਰਿ ਆਗਾ[4]। ਹਤਹੁ

[1]ਹੱਥਾਂ ਨਾਲ। (ਅ) ਪਾਣੀ ਨਾਲ। (ਦ) ਪੀਂਦੇ ਹਨ। [2]ਉੱਚੇ ਉੱਚੇ। [3]ਸ਼ੇਰ ਕਿਸੇ ਤੋਂ ਮਾਰ ਨਾ ਜਾਵੇ। [4]ਅੱਗਾ।

ਸ਼ਸਤ੍ਰ ਜਿਮ ਜਾਇ ਨ ਭਾਗਾ' ॥੧੦॥ ਇੱਤ੍ਯਾਦਿਕ ਕਹਿ ਕਰਤਿ ਸੁਚੇਤ। ਚਿਤਵਹਿ ਜਤਨ ਸ਼ੇਰ ਹਤਿ ਹੇਤੁ। ਚਢੇ ਤੁਰੰਗਨਿ ਪਰ ਅਸਵਾਰ। ਤਿਨਹੁੰ ਕੀਓ ਸਵਧਾਨ ਉਚਾਰਿ॥੧੧॥'ਕਾਨਨ ਤੇ ਕੇਹਰਿ ਨਿਕਸੈ ਹੈ। ਇਸ ਮਹਿ ਨਹਿ ਸੰਦੇਹ ਤੁਮੈ ਹੈ। ਕਰਹੁ ਉਪਾਇ ਰੋਕਿਬੇ ਤਾਂਹੀ। ਹਤਹੁ ਬੇਗ ਅਸੁ ਤੇ, ਨਹਿ ਜਾਹੀ" ॥ ੧੨ ॥ ਪੈਦਲ ਪ੍ਰਿਥਕ ਕਰੇ ਸਮੁਦਾਈ। ਸਭਿਹਿਨ ਕੇ ਮਨ ਅਧਿਕ ਬਧਾਈ। ਚਲਿ ਸ਼ਿਕਾਰ ਗਹਿ[2] ਬਿਚਰਨੋ ਸ਼ਾਹੁ।ਖੋਜਤਿ ਫਿਰਤਿ ਬਿਪਨ ਕੇ ਮਾਂਹੁ॥੧੩॥ਗਜਬਾਜਨਿ ਕੋ ਪਰਾ[3] ਬੰਧਾਵਾ। ਖਿਲਤਿ ਅਖੇਰ ਨਹੀਂ ਕੁਛ ਪਾਵਾ। ਬਿਚਰਤਿ ਬਿਚਰਤਿ ਬਜਾਕੁਲ ਭੁਏ। ਇਕ ਦੁਇ ਜਾਮ ਬੀਤ ਜਬਿ ਗਏ॥ ੧੪ ॥ ਨਿਕਸਨੋ ਕੇਹਰਿ ਲੇਤਿ ਜੰਭਾਈ[4]। ਗਰਜਨੋ ਸ਼ਬਦ ਉਤੰਗ ਉਠਾਈ। ਮੁਤ੍ਰ ਤੁਰੰਗ ਮਤੰਗਨਿ ਗੇਰਾ। ਭਾਜ ਚਲੇ ਕੋ ਪਾਵਹਿ ਘੇਰਾ॥ ੧੫ ॥ ਲਲਕਾਰਤਿ ਲਸ਼ਕਰ ਕੇ ਮੌਰਾ। ਉਮਡਿ ਭੁਏ ਸਨਮੁਖ ਤਿਸ ਓਰਾ। ਬ੍ਰਿੰਦ ਤੁਫੰਗੇਂ ਗੁਲਕਾ ਮਾਰੀ। ਗਹਿ ਕ੍ਰਿਪਾਨ ਕੋ ਰੁਪੇ ਅਗਾਰੀ ॥੧੬॥ ਅੰਕਸ ਮਾਰਿ ਮਾਰਿ ਗਜ ਢੋਏ। ਮਰੁ ਮਰੂ ਕਰਿ ਅਸੁ ਇਤ ਹੋਏ। ਬਨ ਸੰਘਨ ਮਹਿ ਦੀਸਹਿ ਥੋਰਾ। ਭਯੋ ਕੁਲਾਹਲ, ਸੁਨਿਬੇ ਘੋਰਾ॥੧੭॥ ਨਰ ਮਤੰਗ ਪਰ, ਹਤੀ ਤੁਫੰਗ। ਜਾਇ ਲਗੀ ਕੁਛ ਕੇਹਰਿ ਅੰਗ। ਤਤਛਿਨ ਉਛਲਨੋ ਅਧਿਕ ਭਭਕਿ ਕੈ। ਲੀਨਿ ਉਤਾਰ ਤਿਸੀ ਕਉ ਬਲ ਕੈ॥੧੮॥ਦਿਯੋ ਬਗਾਇ ਦੂਰਿ ਕਿਤ ਪਰਨੋ। ਅਪਰਨਿ ਕੋ ਡਰ ਕੈ ਮੁਖ ਮੁਰਨੋ। ਇਕ ਦੁਇ ਅਪਰਨਿ ਕੈ ਕਰਿ ਮਾਰਾ[5]। ਚਲਨੋ ਭਾਗ, ਕਰਿ ਗਯੋ ਕਿਨਾਰਾ ॥ ੧੯ ॥ ਕਿਤਿਕ ਕੋਸ ਪਰ ਪਹੁੰਚਨੋ ਜਾਈ। ਪੀਛੇ ਸੈਨਾ ਸ਼ਾਹੁ ਪਵਾਈ। ਸੰਘਨ ਬਨ ਮਹਿਂ ਮੁਸ਼ਕਲ ਚਲਿਬੇ। ਕਹਾਂ ਹੋਇ ਕੇਹਰਿ ਕਹੁ ਮਿਲਿਬੇ ॥ ੨੦ ॥ ਫਿਰੇ ਸੰਝ ਲਗਿ ਸ੍ਰਮ ਕੋ ਪਾਏ। ਪਸਰਨੋ ਤਮ, ਕਹਿ ਚਮੂੰ ਹਟਾਏ। ਲਖਿ ਸ੍ਰੀ ਰਾਮ ਰਾਇ ਬਰ ਸਾਚਾ। ਰਿਦੈ ਅਧਿਕ ਅਚਰਜ ਤਬਿ ਰਾਚਾ ॥ ੨੧ ॥ ਮਗ ਆਵਤਿ ਆਰੂਢਿ ਮਤੰਗ॥ਸਭਿ ਕੇ ਸੰਗ ਭਨੈ ਨੌਰੰਗ।'ਗੁਰ ਸੁਤ ਨੇ ਜਿਮ ਗਿਰਾ ਉਬਾਚੀ। ਹਮ ਤੁਮ ਸੋਂ, ਹੋਈ ਸਭਿ ਸਾਚੀ ॥੨੨॥ ਨਿਕਸਨੋ ਸ਼ੇਰ ਜਤਨ ਕਰਿ ਹਾਰੇ। ਲਸ਼ਕਰ ਪਚਨੋ ਮਰਨੋ ਨਹਿੰ ਮਾਰੇ। ਬਾਕ ਅਟਲ ਨਹਿੰ ਟਾਰਨੋ ਟਰੈ। ਮਹਾਂ ਮਹਦ ਅਜ਼ਮਤ ਕਹੁ ਧਰੈ' ॥੨੩॥ਇੱਤ੍ਯਾਦਿਕ

[1]ਤੇਜ਼ ਘੋੜੇ ਤੇ ਚੜ੍ਹ ਕੇ ਮਾਰੋ, ਨਿਕਲ ਨਾ ਜਾਵੇ। [2]ਸ਼ਿਕਾਰ ਗਾਹ=ਸ਼ਿਕਾਰ ਦੀ ਥਾਂ (ਅ) ਸ਼ਿਕਾਰ ਫਤਹ ਵਾਸਤੇ। [3]ਕਤਾਰ। [4]ਉਬਾਸੀ। [5]ਮਾਰ ਕਰਕੇ।

ਜਸੁ ਕੋ ਬਿਦਤਾਵਤਿ। ਪ੍ਰਵਿਸ਼ਯੋ ਦੁਰਗ ਗੁਰੂ ਗੁਨ ਗਾਵਤਿ। ਨਿਸਾ ਬਿਤੀਤ ਭਈ ਪੁਨ ਪ੍ਰਾਤ। ਸਿਮਰਤਿ ਚਿਤ ਅਜ਼ਮਤ ਬੱਖਯਾਤ ॥੨੪॥

ਅਗਲੇ ਦਿਨ ਪੁਨ ਸਭਾ ਲਗਾਈ। ਸਤਿਗੁਰ ਸੁਤ ਕੋ ਲਿਯੋ ਬੁਲਾਈ। ਬਡੇ ਬਡੇ ਸੂਬੇ ਉਮਰਾਊ।ਕਾਜ਼ੀ ਮੁੱਲਾਂ ਗਨ ਉਲਮਾਊ ॥੨੫॥ ਪੂਰਨ ਸਭਾ ਭਈ ਚਲਿ ਆਏ। ਗੁਰ ਸੁਤ ਦਿਸ਼ਿ ਸਭਿ ਨੈਨ ਲਗਾਏ। ਸੁੰਦਰ ਬਦਨ ਰਦਨ ਦੁਤਿ ਰਾਜੈਂ।ਪਿਖਿ ਹਰਖਹਿ ਸਿਖ,ਦੁਸ਼ਮਨਿ ਲਾਜੈਂ॥ ੨੬॥ ਗਰ ਜਾਮਾ ਬਹੁ ਮੋਲਾ ਚੀਰ। ਗੌਰ ਬਰਨ ਵਿਚ ਦਿਪਹਿ ਸਰੀਰ। ਚੌਕੀ ਚਾਰੁ ਚੈਲ[1] ਸੋਂ ਛਾਈ। ਬੈਠਿ ਬੀਚ ਸਭਿ ਸਭਾ ਸੁਹਾਈ ॥੨੭॥ ਬਾਜ ਹਾਥ ਪਰ ਲੀਨਹੁ ਸ਼ਾਹੁ। ਕਰਹਿ ਗੁਫਤਗੋਂ[2] ਹੁਤੇ ਜੁ ਪਾਹੁ। ਤਬਿ ਸ੍ਰੀ ਰਾਮਰਾਇ ਦਿਸ਼ਿ ਨੈਨ। ਮੁਸਕਾਵਤਿ ਨੌਰੰਗ ਕਹਿ ਬੈਨ ॥ ੨੮॥ 'ਬਡ ਕੀਮਤ ਕੋ ਆਯੋ ਬਾਜ। ਕਰਹਿਂ ਅਖੇਰ ਬ੍ਰਿਤ ਕੇ ਕਾਜ। ਜਿਸ ਪਸ਼ਚਾਤ ਛੋਰਿਬੋ ਕਰੀਅਤਿ। ਤਿਸ ਪੰਛੀ ਕਹੁ ਤਤਛਿਨ ਧਰੀਅਤਿ[3] ॥੨੯॥ ਝਪਟ ਤਰੈ ਤੇ ਜਾਨ ਨ ਦੇਤਿ। ਮੀਰ ਸ਼ਿਕਾਰ ਧਾਇ ਗਹਿ ਲੇਤਿ।ਹਮ ਕੋ ਆਮਿਖ ਬਹੁਤ ਖੁਵਾਯੋ।ਬਹੁ ਸੁੰਦਰ ਮੇਰੇ ਮਨ ਭਾਯੋ॥ ੩੦॥ ਪਾਛਲ ਜਨਮ ਕੌਨ ਇਸ ਕੇਰਾ? ਬਨਯੋ ਬਾਜ ਕਿਮ? ਗੁਨ ਬਹੁਤੇਰਾ। ਮੋਹਿ ਹਾਥ ਪਰ ਬੈਠਯੋ ਘਨੋ। ਕਰਿ ਰਾਖਯੋ ਆਂਡੋ ਇਨ ਮਨੋ[4] ॥੩੧॥ ਕਿਮ ਇਹ ਤਨ ਧਰਿ ਮੋ ਢਿਗ ਰਹੇ। ਕੌਨ ਕਰਮ ਕੀਨਸਿ ਸੁਖ ਲਹੈ। ਭੂਤ ਭਵਿੱਖਯ ਬਾਤ ਤੁਮ ਜਾਨੋ। ਬਰਤਮਾਨ ਭੀ ਰਹੇ ਨ ਛਾਨੋ[5]॥ ੩੨॥ ਕੌਨ ਜਨਮ ਪਾਛਲ? ਕਹਿ ਦੀਜੈ। ਸੰਸੈ ਇਹੀ ਮਿਟਾਵਨਿ ਕੀਜੈ'। ਸੁਨਿ ਸਤਿਗੁਰ ਕੋ ਸੁਤ ਤਿਸ ਬਾਤੀ।ਕਹਤਿ ਜਨਮ ਸਭਿ ਮਹਿਂ ਬੱਖਯਾਤੀ॥ ੩੩॥ 'ਤੋਹਿ ਪਦਰ ਕੋ ਹੁਤੋ ਦਿਵਾਨ। ਸੇਵਾ ਕਰਤੋ ਰਹਤਿ ਮਹਾਨ। ਏਕ ਦਿਵਸ ਇਨ ਮਾਸ ਪਕਾਵਾ। ਡਾਲਿ ਮਸਾਲੇ ਸ੍ਵਾਦ ਬਨਾਵਾ॥ ੩੪॥ ਅਧਿਕ ਦਰਬ ਕੋ ਖਰਚਨਿ ਕੀਨਿ। ਤੁਚਰਿ ਦੇਗਚਾ ਭਰਿ ਕਰਿ ਲੀਨਿ। ਕਰਤਿ ਸੰਕਲਪ ਐਸ ਮਨ ਮਾਂਹੂ।–ਹੋਇ ਸ਼ਰਾਬੀ ਜਿਸ ਛਿਨ ਸ਼ਾਹੂ॥ ੩੫॥ ਅਧਿਕ ਸ੍ਵਾਦ ਸੌਂ ਤਬਹਿ ਖੁਵਾਵੈਂ। ਕਰਿ ਪ੍ਰਸੰਨ ਜਾਚਉਂ ਸਭਿ ਪਾਵਉਂ–। ਕਰਿ ਕੈ ਤਯਾਰ ਆਪਨੇ ਕਰ ਤੇ। ਲੇ ਕਰਿ ਗਮਨ ਕੀਨਿ

---

[1] ਸੁੰਦਰ ਬਸਤ੍ਰ [ਸੰ:, ਚੇਲ=ਕੱਪੜਾ]। [2] ਰਾਜ਼ ਬਾਤ। [3] ਫੜਦਾ ਹੈ, ਫੜ ਲਈਦਾ ਹੈ। [4] ਮਾਨੋਂ ਅੰਡਾ ਬਣਾ ਲਿਆ ਹੈ ਇਸ ਨੇ। [5] (ਤੁਹਾਥੋਂ) ਛੁਪੀ ਹੋਈ ਨਹੀਂ।

ਜਬਿ ਘਰ ਤੇ ॥ ੩੬ ॥ ਮਾਰਗ ਮਹਿਂ ਬਿਸੀਅਰ[1] ਪਗ ਡੰਸਾ । ਬਿਖ ਬਹੁਚਢੀ ਪ੍ਰਾਨ ਬਿਧੰਸਾ।ਪਹੁੰਚਨੇ ਗਯੋ ਨ ਸ਼ਾਹੁ ਕਿ ਤੀਰ।ਰਹਯੋ ਪੰਥ ਮਹਿ ਪਰਯੋ ਸਰੀਰ ॥੩੭॥ ਸੰਕਲਪ ਮਾਸ ਅਚਾਵਨਿ ਕੇਰਾ। ਰਿਦੈ ਰਹਯੋ ਬਸਿ ਕੈ ਤਿਸ ਬੇਰਾ। ਤਿਸ ਅਨੁਸਾਰ ਜਨਮ ਇਨ ਪਾਯੋ। ਹਤਿ ਖਗ ਆਮਿਖ ਤੁਮਹਿ ਖੁਵਾਯੋ ॥ ੩੮ ॥ ਜਬਿ ਲਗਿ ਇਸ ਕੋ ਰਹੈ ਸਰੀਰ। ਆਮਿਖ ਆਨਤਿ ਹੈ ਤੁਮ ਤੀਰ। ਤੋਹਿ ਪਿਤਾ ਕੋ ਹੁਤੋ ਵਜ਼ੀਰ। ਅਮਕੋ ਨਾਮ ਧਨਾਢ ਗਹੀਰ॥੩੯॥ਬਹੁਤ ਬਰਖ ਕੇ ਬ੍ਰਿਧ ਜਿ ਅਹੈਂ। ਬੂਝਹੁ, ਅਹਿ ਤੇ ਮਰਯੋ ਸੁ ਕਹੈਂ। ਸੰਗ ਦੇਗਚਾ ਆਮਿਖ ਕੇਰਾ। ਮਰਯੋ ਨਿਸਾ ਮਹਿਂ ਅਧਿਕ ਅੰਧੇਰਾ' ॥੪੦॥ ਤਬਿ ਨੌਰੰਗ ਬਹੁ ਬ੍ਰਿੱਧ ਬੁਲਾਏ। ਬੂਝਯੋ 'ਕਿਮ ਵਜ਼ੀਰ ਮ੍ਰਿਤੁ ਪਾਏ ?'। ਤਯੋਂ ਹੀ ਤਿਨਹੁਂ ਸੁਨਾਇਸਿ ਬਾਤ। 'ਅਹਿ ਤੇ ਮਰਯੋ ਸਭਿਨਿ ਬੱਖਯਾਤ'॥੪੧॥ਸਭਿ ਕੇ ਮਨ ਪ੍ਰਤੀਤ ਤਬਿਆਈ।ਬਾਜ਼ ਜਨਮ ਕੋ ਸਾਚ ਬਤਾਈ। ਸਭਾ ਸਮੇਤ ਸ਼ਾਹੁ ਬਿਸਮਾਯੋ। ਕਵਿ ਸੰਤੋਖ ਸਿੰਘ ਭਾਖਿ ਸੁਨਾਯੋ ॥ ੪੨ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮਰਾਇ ਬਾਜ' ਪ੍ਰਸੰਗ ਬਰਨਨ ਨਾਮ ਤ੍ਰੈ ਚਤੁਰਾਰਿੰਸਤੀ ਅੰਸੂ ॥ ੪੩ ॥

੪੪. [ਕਲਪ ਬ੍ਰਿਛ ਦੇ ਫਲ। ਕੇਸ ਕਾਲੇ ਕੀਤੇ। ਜਮਨਾ ਪਰ ਟੁਰੇ]।

ਦੋਹਰਾ ॥ ਸਭਾ ਉਠੀ ਨਿਜ ਥਲ ਗਏ ਨੰਦਨ ਸ੍ਰੀ ਹਰਿਰਾਇ। ਅਜ਼ਮਤ ਕਰਤਿ ਦਿਖਾਵਤੇ ਦੇਰ ਨ ਤਨਕ ਲਗਾਇ ॥੧॥ ਚੌਪਈ ॥ ਸ਼ਾਹੁ ਅਧਿਕ ਸੇਵਾ ਕਉ ਕਰਿਹੀ । ਦੇਖਤਿ ਅਜ਼ਮਤ ਅਚਰਜ ਧਰਿਹੀ । ਪੁਨ ਉਲਮਾਉਨਿ ਸ਼ਾਹੁ ਸਿਖਾਯੋ।'ਹੈ ਬਹਿਸ਼ਤ ਮਾਂਹਿ ਬ੍ਰਿੱਛ ਸੁਹਾਯੋ॥੨॥ਕਲਪ ਬ੍ਰਿੱਛ[2] ਤਿਹ ਨਾਮ ਬਿਦਤ ਹੈ।ਫਲ ਤਿਸ ਕੇ ਭਖਿ ਕਰਤਿ ਮੁਦਤ ਹੈ। ਸੋ ਮੰਗਵਾਵਹੁ ਖਾਵਹੁ ਆਪ। ਜਿਸ ਕੋ ਭੱਖਤਿ ਹਤਿ ਹੈਂ ਤਾਪ' ॥੩॥ ਮਿਲਿ ਆਪਸ ਮਾਂਹਿ ਮੁੱਲਾਂ ਕਹੈਂ। 'ਤਿਸ ਕੋ ਫਲ ਪ੍ਰਾਪਤਿ ਨਹਿ ਇਹੈ। ਜਾਚਹਿ ਸ਼ਾਹੁ ਦਿਏ ਨਾਹਿ ਜਾਂਹਿ[3]। ਸ਼ਰਧਾ ਪੁਨ ਨ ਰਹੈ ਮਨ ਮਾਂਹਿ' ॥੪॥ ਤਿਨ ਤੇ ਸੁਨਤਿ ਸ਼ਾਹੁ ਭਲ ਜਾਨੀ।—ਅਸ ਅਦਭੁਤ ਫਲ ਆਵਸਿ ਪਾਨੀ[4]। ਵਸਤੂ ਭਿਸ਼ਤ ਕੀ ਆਇ ਕਿ ਨਾਂਹੀ।ਜਾਚੌਂ,ਜਬਿ ਪ੍ਰਾਪਤਿ ਮੁਝ ਪਾਹੀ[5]— ।੫॥ ਮਨ ਮੈਂ ਨੌਰੰਗ ਨੇ ਦ੍ਰਿਢ ਰਾਖੀ। ਸਭਾ ਲਗੀ ਗੁਰ ਸੁਤ ਕੋ ਭਾਖੀ।

[1]ਸਰਪ। [2]ਮੁਸਲਮਾਨਾਂ ਵਿਚ ਇਸਨੂੰ 'ਤੂਬਾ' ਕਹਿੰਦੇ ਹਨ। [3]ਭਾਵ, ਰਾਮਰਾਇ ਜੀ ਤੋਂ ਦਿਤੇ ਨਹੀਂ ਜਾਣਗੇ ਓਹ ਫਲ। [4]ਹੱਥ ਆਵੇਗਾ। [5]ਜਦੋਂ ਆਵਣਗੇ (ਸ੍ਰੀ ਰਾਮਰਾਇ ਜੀ) ਮੇਰੇ ਪਾਸ।

'ਹਮ ਨੇ ਸੁਨਯੋ ਭਿਸ਼ਤ ਕੇ ਮਾਂਹਿ। ਕਲਪ ਬ੍ਰਿੱਛ ਸੁੰਦਰ ਫਲ ਜਾਂਹਿ॥੬॥ ਤਿਸ ਕੇ ਗੁਨ ਐਸੇ ਸੁਨਿ ਪਾਏ। ਭੱਖਨਿ ਕਰੇ ਰੁਧਰ ਬਨ ਜਾਏ। ਸਰਬ ਦੇਹਿ ਮਹਿਂ ਪਸਰਹਿ ਸੋਇ।ਉਦਰ ਬਿਖੈ ਮਲ ਹੋਇ ਨ ਕੋਇ॥ ੭॥ ਇਮ ਤਾਰੀਫ ਸੁਨੀ ਤਿਨ ਕੇਰੀ। ਨਹਿ ਲੋਚਨ ਤੇ ਕਿਨ ਗਤਿ ਹੇਰੀ। ਜਿਤੇ ਤੋਲ ਮਹਿਂ ਤਿਹ ਫਲ ਹੋਇ। ਤਿਤੋ ਰੁਧਰ ਤਨ, ਭੱਖਹਿ ਕੋਇ॥ ੮॥ ਕ੍ਰਿਪਾ ਆਪ ਕੀ ਤੇ ਮੈਂ ਪਾਊਂ। ਭਿਸ਼ਤ ਕਲਪਤਰੁ ਕੇ ਫਲ ਖਾਊਂ। ਈਹਾਂ ਪ੍ਰਾਪਤਿ ਕੈਸੇ ਹੋਇ। ਪਠਨਿ ਕਿਤਾਬ ਸੁਨਤਿ ਸਭਿ ਕੋਇ॥ ੯॥ ਜੋ ਬਿਲੋਕਿਬੇ ਮਹਿਂ ਨਹਿਂ ਆਵੈ।ਤਿਸਕੋ ਪਾਇ ਕੁਤੋ ਹਰਖਾਵੈਂ।ਇਹ ਮਨਸਾ ਮਮ ਪੂਰਨ ਕਰੋ। ਤੁਮ ਸਮਰੱਥ ਊਨ ਕੋ ਭਰੋ॥੧੦॥ ਮਿਲਨਿ ਆਪ ਕੋ ਸਫਲੋ ਹੋਇ। ਜੇ ਪ੍ਰਾਪਤਿ ਕਰਿ ਦੇਵਹੁ ਸੋਇ'। ਸੁਨਿ ਸਤਿਗੁਰ ਸੁਤ ਫਲ ਮੰਗਵਾਯੋ। ਅਪਨੋ ਊਪਰ ਹਾਥ ਉਠਾਯੋ॥ ੧੧॥ ਆਨਿ ਪਰਯੋ ਤਤਛਿਨ ਤਿਸ ਮਾਂਹੀ।ਤਨਕ ਬਿਲੰਬ ਲਗੀ ਤਬਿ ਨਾਂਹੀ।ਸੋ ਫਲ ਨੌਰੰਗ ਕੇ ਕਰ ਦਿਯੋ। ਅਦਭੁਤ ਹਰਖ ਰਿਦਾ ਭਰਿ ਗਯੋ॥ ੧੨॥ ਹੇਰਿ ਹੇਰਿ ਹੈਰਾਨ ਮਹਾਨੋ। ਸਭਿਨਿ ਹਰੀ ਬੁਧਿ, ਜਾਇ ਨ ਜਾਨੋ। ਦੁਸ਼ਟਨਿ ਦਾਹੁ, ਸ਼ਾਹੁ ਸੁਖ ਪਾਵੈ। ਅਪਰ ਹਿਤੂ ਸਿਖ ਗਨ ਹਰਖਾਵੈਂ॥ ੧੩॥ ਸ੍ਵਾਦ ਬਿਸਾਲ ਸ਼ਾਹੁ ਮੁਖ ਪਾਯੋ।ਜੋ ਕਛੁ ਅਨੰਦ ਨ ਜਾਇ ਬਤਾਯੋ। ਅਧਿਕ ਪ੍ਰੇਮ ਗੁਰ ਸੁਤ ਸੋਂ ਠਾਨੈ। ਅੰਤਰ ਗਤਿ ਕੀ ਬਾਤ ਬਖਾਨੈ॥੧੪॥ ਜਹਾਂ ਜਾਇ ਤਹਿਂ ਰਾਖੈ ਸੰਗ। ਸਨਮਾਨਹਿ ਪਿਖਿ ਹਰਖਹਿ ਅੰਗ। ਦਰਬ ਬ੍ਰਿੰਦ ਦਸ ਤੀਨ ਹਜ਼ਾਰ[1]। ਦੇਤਿ ਰੋਜ਼ ਕੋ ਕਰਿ ਕਰਿ ਪਯਾਰ॥ ੧੫॥ ਗੁਰ ਸੁਤ ਨਿਕਟਿ ਨਰਨ ਕੀ ਭੀਰ।ਰਹਤਿ ਅਧਿਕ ਨਿਤ ਸੈਨ ਸਧੀਰ।ਜਿਸ ਪ੍ਰਕਾਰ ਸੂਬੇ ਉਮਰਾਵ। ਤਿਸ ਬਿਧਿ ਰਹਨਿ ਬਿਸਾਲ ਪ੍ਰਭਾਵ॥ ੧੬॥ ਸਦਾ ਕਚਹਿਰੀ ਹੋਇ ਪ੍ਰਵੇਸ਼। ਉਚੇ ਬੈਠੇ ਬੀਚ ਬਿਸ਼ੇਸ। ਬੋਲਨਿ ਮਿਲਨਿ ਸ਼ਾਹੁ ਬਹੁ ਕਰੈ। ਪ੍ਰੇਮ ਬਢਾਇ ਦੀਨ ਕਹੁ[2] ਢਰੈ॥ ੧੭॥ ਇਕ ਦਿਨ ਸ਼ਾਹੁ ਕਹਯੋ ਸਤਿ ਭਾਇ।'ਤੁਮ ਨੇ ਤਰੁਨਾਈ[3] ਅਬਿ ਪਾਇ।ਮੁਝ ਕੋ ਜਰਾਗ੍ਰਾਸ ਕਰਿ ਲੀਨਯੋ[4]। ਸੇਤ ਸ਼ਮਸ ਅਰੁ ਸਿਰ ਕਰਿ ਦੀਨਯੋ॥ ੧੮॥ ਉੱਜਲ ਬਾਰ, ਰੂਪ ਕੀ ਹਾਨਿ। ਕਰਤਿ ਅਸੁੰਦਰ ਮਨ ਦੁਖਦਾਨ। ਅਪਨੋ ਬਾਕ

[1]ਤੇਰਾਂ ਹਜ਼ਾਰ। [2](ਧਨ) ਦੇਣ ਲਈ। [3]ਜਵਾਨੀ। [4]ਭਾਵ ਬੁਢੇਪੇ ਦੇ ਸ਼ੁਰੂ ਤੋਂ ਰੋਕਾ ਹੈ, ਕਿਉਂਕਿ ਇਸ ਵੇਲੇ ਉਮਰਾ ਚਾਲੀ ਤੋਂ ਉਪਰ ਲੰਘ ਚੁਕੀ ਸੀ।

ਕਹੋ ਇਸ ਬੇਰ। ਕੇਤਿਕ ਦਿਨ ਹੁਇਂ ਸਨਾਮਲ ਫੇਰ' ॥ ੧੯ ॥ ਸੁਨਿ ਸ੍ਰੀ ਰਾਮਰਾਇ ਨੇ ਕਹ੍ਯੋ। 'ਰਹੈ ਬਰਖ ਇਕ ਜਿਮ ਤੁਮ ਚਹ੍ਯੋ। ਸਨਾਮਲ ਬਾਰ ਹੋਇ ਹੈਂ ਸਾਰੇ। ਤਰੁਨ ਪੁਰਖ ਕੇ ਜਿਸੁ ਪ੍ਰਕਾਰੇ' ॥੨੦॥ ਸਭਾ ਬਿਖੇ ਬੈਠੇ ਤਤਕਾਲ। ਸਭਿ ਕਉ ਦੀਖੇ ਸ਼ਨਾਮਲ ਬਾਲ। ਮੁਦਤਿ ਭਏ ਨਰ ਜੇਤਿਕ ਤਹਾਂ। ਸ਼ਾਹੁ ਸਰੂਪ ਪ੍ਰਸੰਸੈ ਮਹਾਂ ॥ ੨੧ ॥ 'ਭਲੇ ਸਜੇ ਹੈ' ਕਰੈਂ ਬਖਾਨ। 'ਸ਼ਮਸਬਾਲ ਜਿਮ ਫਿਰਤੇ ਜੁਆਨ'। ਅਤਿ ਪ੍ਰਸੰਨਤਾ ਸ਼ਾਹੁ ਉਪਾਈ। ਅਤਿ ਅਦਭੁਤ ਅਜ਼ਮਤਿ ਦਿਖਰਾਈ ॥ ੨੨ ॥ ਤਬਿ ਕੇ ਬਚਨ ਕਹੇ ਤੇ ਰਹੇ। ਏਕ ਬਰਸ ਲਗਿ ਸਨਾਮਲ ਲਹੇ। ਪੁਨਹਿ ਸੇਤ ਤੈਸੇ ਹੁਇ ਗਯੋ। ਜਰਾ ਗ੍ਰਸ੍ਯੋ ਤਨ ਸਗਰੋ ਥਿਯੋ ॥੨੩॥ ਸਤਿਗੁਰ ਸੁਤ ਕੋ ਲੇ ਨਿਜ ਸਾਥ। ਚਲ੍ਯੋ ਵਹਿਰ ਕੋ ਦਿੱਲੀ ਨਾਥ। ਜਮਨਾ ਕੂਲ ਆਇ ਭਾ ਠਾਂਢੋ। ਨਦ੍ਯੋ ਨੀਰ ਜਿਸ ਮੈਂ ਅਤਿ ਬਾਢੋ ॥ ੨੪ ॥ ਕਾਸ਼ਟ ਤ੍ਰਿਣ ਅਰੁ ਗ੍ਰਾਮਨਿ ਛਾਨ[1]। ਬਹੇ ਸੁ ਜਾਇਂ ਪ੍ਰਵਾਹ ਮਹਾਨ। 'ਸੁਨੋ ਗੁਰ ਸੁਤ ! ਜਲ ਅਸਗਾਹ। ਕਰੈਂ ਸੈਲ ਬਿਚਰੈਂ ਇਸ ਮਾਂਹਿ ॥੨੫॥ ਨਵਕਾ ਪਰ ਚਢਿ ਕੈ ਹਮ ਦੋਊ। ਅਵਲੋਕਹਿਂ ਪਰ[2] ਤਟ ਲੌ ਸੋਊ। ਜਲ ਕੀ ਲਿਹੁ ਬਹਾਰ ਬਡ ਬਾਢਾ। ਮਹਾਂ ਪ੍ਰਵਾਹ ਬੇਗ ਅਬਿ ਗਾਢਾ' ॥ ੨੬ ॥ ਅਸ ਕਹਿ ਹੁਕਮ ਦੀਨਿ ਤਬਿ ਸ਼ਾਹੁ। 'ਤਰਨੀ ਸ਼ੀਘ੍ਰ ਅਨਾਵਹੁ ਪਾਹੂ'। ਧਾਇ ਗਏ ਜਬਿ ਲੈਬੇ ਕਾਰਨ। ਗੁਰ ਸੁਤ ਗਹਿ ਕਰ ਕੀਨਿ ਉਚਾਰਨ ॥ ੨੭ ॥ 'ਲਗਹਿ ਬਿਲੰਬ ਤਰੀ ਕਹੁ ਆਵਤਿ। ਐਂਚਿ ਐਂਚਿ ਕਰਿ ਮਰੂ ਸੁ ਲ੍ਯਾਵਤਿ[3]। ਕਰਹਿਂ ਸੈਲ ਹ੍ਵੈ ਕੈ ਪਦਚਾਰੀ[4]। ਸੁਰਧ ਤਨਿਧਾ[5] 'ਉਲੰਘਹਿਂ ਸਾਰੀ' ॥੨੮॥ ਇਮ ਕਹਿ ਐਂਚੀ ਬਾਂਹੁ ਅਗਾਰੀ। ਸ਼ਾਹੁ ਨ ਚਲੈ ਤ੍ਰਾਸ ਉਰ ਭਾਰੀ। ਪਨਹੀ ਪਾਇਨਿ ਪਹਿਰੇ ਖਰੇ[6]। ਜਲ ਪਰ ਚਰਨ ਨਹੀਂ ਤਬਿ ਧਰੇ ॥੨੯॥ ਗੁਰ ਸੁਤ ਕਹ੍ਯੋ 'ਪਿਛਾਰੀ ਮੋਹਿ, ਪਨਹੀ' ਪਾਇ ਨ ਭੀਜੈ ਤੋਹਿ। ਹੋਇ ਨਿਸ਼ੰਕ ਚਲਹੁ ਜਲ ਪਰ ਕੋ। ਸਨੇ ਸਨੇ ਹੇਰਤਿ ਤਟ ਪਰ ਕੋ ॥ ੩੦ ॥ ਜੇਤਿਕ ਰੁਚਿ ਤੇਤਿਕ ਫਿਰਿ ਆਵੈਂ। ਨਹਿਂ ਸੁਕਚਹੁ ਜਲ ਛੁਵਨਿ ਨ ਪਾਵੈ'। ਇਮ ਕਹਿ ਧੀਰਜ ਦੇ ਕਰਿ ਭਲੇ। ਮਹਾਂ ਅਗਾਧ ਨੀਰ ਪਰ ਚਲੇ ॥੩੧॥ ਇਕ ਦੁਇ ਚਰਨ ਤੁਰੰਗ ਉਠਾਏ। ਜਲ ਪਰ ਚਲ੍ਯੋ ਛੁਵਤਿ

---

[1](ਦੀਆਂ) ਛੱਪਰੀਆਂ। [2]ਪਾਰਲੇ। [3](ਲਿਆਵਣ ਵਾਲਾ) ਖਿੱਚ ਖਿੱਚ ਕੇ ਲਿਆਉਂਦਾ ਮਰ ਰਹੂ। [4]ਪੈਦਲ। [5]ਸਮਝਾ। [6]ਜੁੱਤੀ ਪਹਿਨ ਕੇ ਖੜਾ ਹੈ (ਸ਼ਾਹ)। [7][illegible]।

ਨਹਿਂ ਪਾਏ। ਅਤਿ ਪ੍ਰਸੰਨ ਹੁਇ ਧੀਰਜ ਲਧੋ। ਗੁਰ ਸੁਤ ਸੰਗ ਗਮਨ ਤਬਿ ਕਿਧੋ॥ ੩੨॥ ਚਲੇ ਜਾਹਿਂ ਜਮਨਾ ਪਰ ਐਸੇ। ਸੁਸ਼ਕ ਸਥਲ ਪਰ ਪੰਥੀ ਜੈਸੇ। ਸੁਨਿ ਕਰਿ ਸੂਬੇ ਗਨ ਉਮਰਾਵ। ਦੌਰਿ ਦੌਰਿ ਦੇਖਹਿਂ ਚਿਤ ਚਾਵ॥ ੩੩॥ ਭਈ ਨਗਰ ਮਹਿਂ ਸੁਧ ਜਿਸ ਕਾਲ। ਧਾਇ ਧਾਇ ਆਵਹਿਂ ਨਰ ਜਾਲ। ਸਰਬ ਜਾਤਿ ਕੇ ਨਰ ਗਨ ਸੈਨਾ। ਸੁਨਿ ਅਚਰਜ ਚਾਹੈਂ ਪਿਖਿ ਨੈਨਾ॥ ੩੪॥ ਸੂਰਜ ਸੁਤਾ ਕੂਲ[1] ਤਿਹ ਛਾਵਾ। ਨਿਕਸਨੋ ਨਗਰ ਬਿਸਮਤਾ ਪਾਵਾ। ਮਹਾਂ ਕੁਲਾਹਲ ਦਿੱਲੀ ਪੁਰਿ ਮੈਂ। ਹੋਤਿ ਜ਼ਿਕਰ[2] ਸਗਰੇ ਘਰ ਘਰ ਮੈਂ॥ ੩੫॥ ਦੋਨਹੁਂ ਜਲ ਪਰ ਥਲ ਜਿਮ ਜਾਵਤਿ। ਦੀਖਤਿ ਸਭਿ ਕੇ ਚਰਨ ਉਠਾਵਤਿ। ਮੰਦ ਮੰਦ ਧੀਰਜ ਸੋਂ ਜਾਹਿਂ। ਬਿਲਸਤਿ ਬਾਤਨਿ ਆਪਸ ਮਾਂਹਿ॥੩੬॥ ਅੰਤਹਿ ਪੁਰਿ[3] ਮੈਂ ਜਬਿ ਸੁਧ ਗਈ। ਖਰੀ ਝਰੋਖਨਿ ਝਾਂਕਤਿ ਭਈ। ਬਿਸਮੈ ਹੇਰਿ ਹੇਰਿ ਸਭਿ ਕੋਊ। ਸਭਿਨਿ ਲਗਾਈ ਦ੍ਰਿਗ ਦਿਸ਼ਿ ਦੋਊ॥ ੩੭॥ ਨਰ ਨਾਰੀ ਬਾਲਕ ਬ੍ਰਿਧ ਜ੍ਵਾਨ। ਕਰਹਿਂ ਪਰਸਪਰ ਬਹੁ ਬੱਖਯਾਨ। 'ਜਲ ਪਰ ਜਾਤਿ ਤਨਕ ਨਹਿਂ ਛੁਧੋ। ਪਨਹੀ ਸੁਸ਼ਕ ਸੁਗਮ ਮਗ ਲਧੋ'॥ ੩੮॥ ਸਤਿਗੁਰ ਸੁਤ ਕੀ ਕੀਰਤਿ ਕਹੈਂ। 'ਇਸ ਕੇ ਸਮ ਦੂਸਰ ਨਹਿਂ ਅਹੈ। ਜਿਮ ਚਾਹਤਿ ਤਿਮ ਕਰਤਿ ਸੁਖਾਰੇ। ਪੀਰਨਿ ਪੀਰ ਅਜ਼ਮਤੀ ਭਾਰੇ॥੩੯॥ ਨਿਤ ਅਦਭੁਤ ਗਤਿ ਕੋ ਦਿਖਰਾਵੈ। ਕਹੈ ਸ਼ਾਹੁ ਜਿਮ ਤੁਰਤ ਬਨਾਵੈ'। ਪਾਰ ਕੂਲ ਕਾਲਿੰਦ੍ਰੀ[4] ਗਏ। ਸਨੇ ਸਨੇ ਪਿਖਿ ਫਿਰਤੇ ਭਏ॥੪੦॥ਚਤੁਰ ਘਟੀ ਲਗਿ ਬਿਚਰਨਿ ਕਰੇ। ਦਿਨ ਲਘੁ ਰਹਨੇ ਘਰਨਿ ਕਹੁ ਮੁਰੇ। ਮੰਦ ਮੰਦ ਸਭਿ ਉਲੰਘਿ ਪ੍ਰਵਾਹੂ। ਆਵਤਿ ਭਾ ਹਰਖਤਿ ਉਰ ਸ਼ਾਹੂ॥੪੧॥ ਲਾਖਹੁਂ ਨਰ ਅਵਿਲੋਕਨਿ ਕਰੇ। ਰੰਕ ਰਾਉ ਅਚਰਜ ਉਰ ਧਰੇ। ਪੀਛਿਤ ਮੂਕ੍ਰ ਸਭਿਨਿ ਮਤਿ ਛਲੀ। ਮਿਲਿ ਮਿਲਿ ਭਨਹਿਂ 'ਮਹਾਂ ਇਹ ਬਲੀ'॥੪੨॥ ਸ਼ਾਹੁ ਆਇ ਕੈ ਦੁਰਗ ਪ੍ਰਵੇਸ਼ਾ। ਮਿਲਹਿ ਕਹਤਿ ਅਸਚਰਜ ਵਿਸ਼ੇਸ਼ਾ। ਤਬਿ ਸ੍ਰੀ ਰਾਮ-ਰਾਇ ਨਿਜ ਡੇਰੇ। ਆਏ, ਬੰਦਹਿਂ ਲੋਕ ਘਨੇਰੇ॥੪੩॥ 'ਧੰਨ ਧੰਨ' ਸਭਿ ਕਹਿਂ ਇਕ ਬਾਰੀ। ਸਿਖ ਸੰਗਤਿ ਹੋਵਤਿ ਬਲਿਹਾਰੀ। ਲੋਕ ਹਜ਼ਾਰਹੁਂ ਰਹੈਂ ਸੁ ਪਾਸ। ਦੇਗ ਚਲਹਿ ਨਿਸ ਬਾਸੁਰ ਰਾਸ॥ ੪੪॥ ਆਮਦ ਖਰਚ ਬਿਸਾਲ ਭਯੋ ਹੈ। ਬਢਨੇ ਪ੍ਰਤਾਪ ਮਹਾਨ ਥਿਯੋ ਹੈ। ਸਿਖ ਸੰਗਹਿ ਕਿਛੁ

[1]ਜਮਨਾਂ ਦਾ ਕੰਢਾ। [2]ਗਲ ਬਾਤ। [3]ਮਹਿਲਾਂ ਵਿਚ। [4]ਜਮਨਾਂ ਦੇ।

ਚਿਲਤੀ ਨਾਂਹਿ । ਕਵਿ ਸੰਤੋਖ ਸਿੰਘ, ਆਵਤਿ ਪਾਹਿ ॥ ੪੫ ॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮਰਾਇ' ਪ੍ਰਸੰਗ ਬਰਨਨੰ ਨਾਮ ਚਤੁਰ ਚਤੁਰਾਰਿੰਸਤੀ ਅੰਸੂ ॥ ੪੪ ॥

੪੫. [ਗੜੇ ਇੰਦ ਕੀਤੇ । ਮਸਤ ਹਾਥੀ ਤੇ ਛੜੇ]।

ਦੋਹਰਾ ॥ ਇਕ ਦਿਨ ਬੈਠੇ ਸਭਾ ਮਹਿਂ ਨੰਦਨ ਸ੍ਰੀ ਹਰਿਰਾਇ। ਬਡ਼ੀ ਗਰਜ ਕੈ ਘਨ ਘਟਾ ਆਇ ਗੈਨ ਉਮਡ਼ਾਇ॥੧॥ ਚੌਪਈ ॥ ਬਹਨੈ ਬੇਗ ਬਹੁ ਬਾਯੁ ਸੰਗ। ਕੜਕਹਿ ਤੜਿਤਾ ਦਮਕ ਉਤੰਗ। ਬਰਖਾ ਕਰਕਾ ਕੀ ਬਡਿ ਆਈ[1]। ਪਰਨਿ ਲਗੇ ਛਿਤ ਸ਼ਬਦ ਉਠਾਈ ॥ ੨ ॥ ਅਧਿਕ ਤੋਲ ਮਹਿ ਗਿਰੈਂ ਬਡੇਰੇ। ਛਾਦੀ[2] ਛਿਤ, ਭਈ ਸੇਤ ਘਨੇਰੇ। ਘਟਾ ਏਕ ਸਮ ਚਹੁੰਦਿਸ਼ਿ ਮਾਂਹੀ। ਪਰਹਿਂ ਜਹਾਂ ਕਹਿਂ ਮਿਟਹਿ ਸੁ ਨਾਂਹੀ ॥ ੩ ॥ ਪਿਖਿ ਨੌਰੰਗ ਨੇ ਬਾਕ ਬਖਾਨਾ।"ਸੁਨਹੁ ਗੁਰੂ ਸੁਤ! ਸਗਰੇ ਥਾਨਾ।ਓਰੇ ਪਰੇ ਦੀਨ ਦੁਖ ਪਾਵੈਂ। ਵਹਿਰ ਖੇਤ ਸਭਿ ਕੋ ਬਿਨਸਾਵੈਂ ॥ ੪॥ ਉਪਬਨ ਮਹਿਂ ਫਲ ਫੂਲ ਬਿਨਾਸਹਿਂ। ਸਭਿ ਤਰੁਵਰ ਕੀ ਸ਼ੋਭਾ ਗ੍ਰਾਸਹਿਂ। ਵਹਿਰ ਪਸੂ ਗੋ ਆਦਿ ਘਨੇਰੇ। ਤਿਨ ਪਰ ਲਗੇ ਪ੍ਰਹਾਰ[3] ਬਡੇਰੇ ॥੫॥ਹਿੰਦੂ ਧਰਮ ਤੁਮਾਰੇ ਸੋਇ। ਬਚਨ ਕਰਹੁ ਰੱਛਾ ਤਿਨ ਹੋਇ। ਨਾਂਹਿ ਤ ਮਰਿ ਜਾਵਹਿੰਗੇ ਘਨੇ। ਅਸ ਓਰੇ ਨਹਿਂ ਦੇਖੇ ਸੁਨੇ ॥੬॥ ਵਹਿਰ ਪਸੂ ਕਜਾ ਖੇਤ ਬਿਸਾਲੇ। ਸਭਿ ਕੀ ਹਾਨਿ ਹੋਇ ਇਨ ਨਾਲੇ। ਕਰਹੁ ਬਾਕ ਸਭਿ ਕੇਰ ਭਲੇਰਾ'। ਸੁਨਿ ਸ੍ਰੀ ਰਾਮਰਾਇ ਤਿਸ ਬੇਰਾ ॥ ੭ ॥ ਕਹਨੈ "ਜਿ ਇਮ ਹੈ ਤੁਮਰੇ ਮਨ ਮੈਂ। ਓਰੇ ਪਰਨਿ ਮਿਟਹਿਂ ਇਸ ਛਿਨ ਮੈਂ"। ਸਥਿ ਅਧਰਨ ਤੇ ਬਾਕ ਨਿਕਾਸਾ। ਗਗਨ ਬਿਖੇ ਘਨ ਬਿੰਦ ਬਿਨਾਸਾ॥੮॥ਜੈ ਤੌ ਹੁਤੇ ਤਿਮਰ ਸਭਿ ਦਿਸ਼ ਮੈਂ। ਭਯੋ ਪ੍ਰਕਾਸ਼ ਬਾਰ ਇਕ ਤਿਸ ਮੈਂ। ਨਹਿਂ ਘਨ ਬਾਯੁ ਨ ਬਰਖਾ ਕਹਾਂ। ਬਿਮਲ ਅਕਾਸ਼ ਭਯੋ ਜਹਿਂ ਕਹਾਂ ॥ ੯ ॥ ਦੇਖਤਿ ਮਾਨਯੋ ਸਭਿਨਿ ਅਚੰਭ। ਓਰੇ ਕਹਾਂ ਨ ਬਰਖਨੋ ਅੰਭ[4]।ਪਸਰਨੋ ਸੁਜਸੁ ਗੁਰੂ ਸੁਤ ਕੇਰਾ। ਘਰ ਘਰ ਬੀਚ ਬ੍ਰਿਤੰਤ ਬਡੇਰਾ ॥ ੧੦ ॥ ਜਹਾਂ ਕਹਾਂ ਕੀਰਤਿ ਕੋ ਕਰਿ ਹੀਂ।ਅਚਰਜ ਨਵੇਂ ਹਮੇਸ਼ ਨਿਹਰਿਹੀਂ। ਏਕ ਮਸਤ ਹਾਥੀ ਰਹਿ ਖਰਯੋ। ਸੰਗਲ ਰਹੈਂ ਪਰੇ ਦ੍ਰਿਢ ਕਰਯੋ ॥ ੧੧ ॥ ਬਹੁ ਭਾਲੇ ਅਰੁ ਅੰਕੁਸ ਲੈ ਕੇ। ਨਰ ਸਮੀਪ ਹੋਵਹਿਂ ਦ੍ਰਿਢ ਕੈ ਕੈ। ਨਾਂਹਿ ਤ ਗਹਿ ਨਿਜ ਸੁੰਡਾ ਸੰਗ। ਚੀਰ ਦੇਤਿ ਕਰਿ ਆਧੋ ਅੰਗ ॥ ੧੨ ॥ ਮਹਾਂ ਬਲੀ, ਦੈ ਹੈਂ

[1] ਗੜਿਆਂ ਦੀ ਬਰਖਾ ਬਹੁਤੀ ਆ ਗਈ। [2] ਢਕੀ ਗਈ। [3] ਸੱਟਾਂ। [4] ਪਾਣੀ।

ਬਹੁ ਖਾਨਾ। ਖਰਯੋ ਰਹੈ ਸੋ ਏਕ ਸਥਾਨਾ। ਜਲ ਬਾਸਨ ਤਿਸ ਨਿਕਟਿ
ਰਖਾਵੇਂ। ਦੇਤਿ ਦੂਰ ਤੇ ਤ੍ਰਸਤਿ ਪਿਲਾਵੈਂ ॥ ੧੩ ॥ ਦੁਸ਼ਟਨਿ ਨੌਰੰਗ ਕੌ
ਸਿਖਲਾਯੋ। 'ਇਸ ਪਰ ਗੁਰ ਸੁਤ ਦੇਹੁ ਚਢਾਯੋ। ਜਬਿ ਅਰੂਢਿ ਮਗ ਕਰੈ
ਪਯਾਨਾ। ਹਟਹਿ ਮਹਾਵਤਿ ਤਬਿ ਤਿਸ ਥਾਨਾ' ॥੧੪॥ ਸੁਨਤਿ ਸ਼ਾਹੁ ਕੇ
ਮਨ ਮੈਂ ਭਾਈ। ਬਹੁ ਸ਼ਰਾਬ ਮੰਗਵਾਇ ਪਿਵਾਈ। ਬ੍ਰਿੰਦ ਮਹਾਵਤ ਹੁਇ
ਚਹੁੰ ਕੌਦਾ। ਊਪਰ ਕਸਯੋ ਸੁਨਹਿਰੀ ਹੌਦਾ॥੧੫॥ ਜ਼ਰੀ ਦੌਲ਼ ਕੇ ਪਾਯਹੂ
ਝੂਲੈਂ[1]। ਭਯੋ ਮਸਤ ਹਾਥੀ ਰਹਿ ਝੂਲੈ। ਤੋਮਰ ਭਾਲਿ ਅੰਕਸ ਘਨੇ।
ਦੁਰਗ ਦਿਸ਼ਾ ਲੇ ਗਮਨਤਿ ਹਨੇ॥੧੬॥ ਗੁਰ ਸੁਤ ਥੀਰ ਕਚਹਿਰੀ ਅਹੈ।
ਸਭਿ ਦਿਸ਼ਿ ਦੇਖਿ ਸ਼ਾਹੁ ਤਬਿ ਕਹੈ। 'ਚਲਹੁ ਵਹਿਰ ਉਪਬਨ ਹੁਇ
ਆਵਹਿਂ। ਬਿਗਸੇ ਫੂਲ ਸੁ ਛਬਿ ਦਿਖਰਾਵਹਿਂ' ॥੧੭॥ ਇਮ ਕਹਿ ਉਠਯੋ
ਚਢਯੋ ਅਸਵਾਰੀ। ਸਤਿਗੁਰ ਸੁਤ ਸੋਂ ਗਿਰਾ ਉਚਾਰੀ।'ਇਸ ਮਤੰਗ ਪਰ
ਹੁਇ ਅਸਵਾਰੋ। ਗਮਨਹੁ ਸੰਗ ਉਤੰਗ ਉਦਾਰੋ ॥ ੧੮ ॥ ਤਜਹੁ ਆਜ
ਸਿਵਕਾ ਅਸਵਾਰੀ। ਸ਼ੀਘ੍ਰ ਚਲਹਿਂਗੇ ਬਿਲਮ ਬਿਸਾਰੀ। ਜਾਨੇ ਦੂਰ
ਦਿਵਸ ਰਹਿ ਥੋਰਾ। ਆਵਹਿ ਸੰਧਯਾ ਲਗਿ ਘਰ ਓਰਾ' ॥੧੯॥ ਸੁਨਿ ਸ੍ਰੀ
ਰਾਮਰਾਇ ਸਭਿ ਜਾਨੀ।–ਅਜਹੁੰ ਪਤਾ ਚਹਿ ਮੂਰਖ ਮਾਨੀ–। 'ਵਾਹਿਗੁਰੂ'
ਮੁਖ ਤੇ ਕਹਿ ਕਰਿ ਕੈ। ਬੈਠਯੋ ਮਸਤ ਕਰੀ ਪਰ ਚਰਿਕੈ ॥ ੨੦ ॥
ਗਮਨੋ ਪੰਥ ਸ਼ੀਘ੍ਰਤਾ ਸਾਥ। ਨਿਜ ਵਾਹਨ ਕਹੁ ਦਿੱਲੀਨਾਥ।ਬਹੁਤ ਬੇਗ
ਤੇ ਚਲੇ ਪਲਾਇ। ਹਟੇ ਮਹਾਵਤ ਜੇ ਸਮੁਦਾਇ॥੨੧॥ ਹਾਥੀ ਮਸਤ ਸੁੰਡ
ਕਹੁ ਫੇਰਤਿ।ਰਕਤ ਨੇਤ੍ਰ ਤੇ ਇਤ ਉਤ ਹੇਰਤਿ।ਫੂੰਕਾਰਤਿ ਕਿਲਕਾਰਤਿ
ਘਨੇ। ਭਏ ਕ੍ਰੁਧ ਤੇ ਘਾਵਤਿ ਮਨੇ ॥ ੨੨ ॥ ਸ਼ਾਹੁ ਸਮਾਜ ਸੰਗ ਹੀ ਦੌਰਾ।
ਤ੍ਰਾਸਤਿ ਭਾਜਹਿਂ, ਹੁਇ ਜਿਸ ਓਰਾ। ਗੁਰ ਸੁਤ ਹੌਦੇ ਪਰ ਚਢਿ ਰਹਯੋ।
ਹਾਥ ਛਰੀ ਸੋਂ ਪ੍ਰੇਰਤਿ ਰਹਯੋ ॥ ੨੩ ॥ ਜਿਸ ਦਿਸ਼ਿ ਕੋ ਚਿਤ ਚਹਤਿ
ਚਲਾਯੋ। ਹਾਥ ਛਰੀ[2] ਸੋਂ ਤਿਤਹਿ[3] ਧਵਾਯੋ। ਜਿਹ ਸਮੀਪ ਭਾਜਤਿ
ਹੁਇ ਜਾਇ। ਦਿਖਤਿ ਪਲਾਵਤਿ, ਜਨੁ ਇਹੁ ਖਾਇ ॥ ੨੪ ॥ ਦੇਖ
ਭਯਾਨਕ ਹਾਥੀ ਜ਼ੋਰ। ਜਾਹਿਂ ਪਲਾਵਤਿ ਕਰਤਿ ਨ ਨੇਰ। ਹੇਰਿ ਹੇਰਿ
ਭਾਜਤਿ ਹੈਂ ਜਨੇਂ ਜਨੇ। ਹਸ ਹਸ ਪਰੇ ਸ਼ਾਹੁ ਬਹੁ ਤਨੇਂ ਤਨੇਂ ॥
੨੫ ॥ ਕੌਇਕ ਠਾਢੇ ਪਿਖਹਿਂ ਤਮਾਸ਼ਾ। ਕੇਤਿਕ ਉਰ ਧਰਕਤਿ

[1]ਝੂਲ। [2]ਰੱਥ ਦੀ ਛਜੀ ਨਾਲ। [3]ਉਸੇ ਪਾਸੇ।

ਕਰਿ ਤ੍ਰਾਸਾ । 'ਮਾਰਯੋ ਹੁਤੋ ਮੋਹਿ ਕਰਿ ਐਸੇ[1] । ਸ਼੍ਰੀਘਰ ਲਾਇ ਬਚ੍ਯੋ ਮੈਂ ਕੈਸੇ[2]' ॥ ੨੬ ॥ ਬਹੁ ਚਿੰਘਾਰਤਿ ਸ਼ਬਦ ਉਠਾਵੈ । ਕਰੇ ਕੁੰਡਲੀ ਸੁੰਡ ਭ੍ਰਮਾਵੈ । ਲਾਂਗੁਲ ਗਾਢੀ ਅਧਿਕ ਚਲਾਇ । ਦੰਤ ਗਡਾਵਤਿ[3] ਇਤ ਉਤ ਜਾਇ ॥ ੨੭ ॥ ਗੁਰ ਸੁਤ ਹਤਹਿ ਛਰੀ ਮਗ ਪ੍ਰੇਰਤਿ । ਸ਼ਾਹੁ ਸਹਿਤ ਚਹੁੰ ਦਿਸ਼ਿ ਸਭਿ ਹੇਰਤਿ । ਰੇਸਕੁ ਲੈ ਚਲਿ ਕੈ ਪੁਨ ਆਏ । ਗਮਨਹਿ ਗਜ ਮਗ, ਜਿਮ ਗਮਨਾਏ[4] ॥੨੮॥ ਬਿਨਾਂ ਮਹਾਵਤ ਰਹਤਿ ਚਲਾਵਤਿ । ਗੁਰ ਸੁਤ ਕੇ ਅਨੁਸਾਰੀ ਧਾਵਤਿ । ਦੇਖਿ ਦੇਖਿ ਕਰਿ ਤ੍ਰਾਸ ਉਪਾਵੈਂ । ਨਹਿੰ ਕਿਸ ਹੂ ਪਰ ਚੋਟ ਚਲਾਵੈ ॥੨੯॥ ਸੈਂਧਰਾ ਲੈ ਫਿਰਿ ਕੈ ਮੁਰਿ ਆਯੋ । ਦ੍ਵਾਰ ਦੁਰਗ ਕੇ ਗਜ ਬੈਠਾਯੋ । ਸਨੈ ਸਨੈ ਉਤਰੇ ਗੁਰ ਨੰਦਾ । ਪੁਨ ਤਜਿ ਦੀਨਿ ਮਤੰਗ ਬਿਲੰਦ ॥ ੩੦ ॥ ਤਬਹਿ ਮਹਾਵਤ ਹੈ ਸਮੁਦਾਈ । ਗਹਿ ਤੋਮਰ ਘੇਰ੍ਯੋ ਬਰਿਆਈ । ਸਨੇ ਸਨੇ ਨਿਜ ਥਲ ਲੈ ਆਏ । ਖਰੇ ਦੂਰ ਨਹਿੰ ਨਿਕਟਿ ਸਿਧਾਏ ॥੩੧॥ ਅਮਲ ਸ਼ਰਾਬ ਰਹ੍ਯੋ ਗਜ ਜਾਵਦ । ਨਹੀਂ ਸਮੀਪ ਗਏ ਨਰ ਤਾਵਦ । ਦਾਵ ਬਚਾਇ ਸ਼੍ਰਿੰਖਲਾ[5] ਪਾਈ । ਬਾਂਧ੍ਯੋ ਦ੍ਰਿਢ ਆਲਾ ਪਿਛਵਾਈ ॥ ੩੨ ॥ ਗੁਰ ਸੁਤ ਕੋ ਸਭਿ ਲੋਕ ਸਰਾਹੈਂ । ਸੁਨਿ ਸੁਨਿ ਜਸੁ ਕੋ ਪਿਖਨਿ ਉਮਾਹੈਂ । ਰੰਕ ਰਾਵ ਸਭਿ ਆਵਤਿ ਡੇਰੇ । ਬੰਦਹਿੰ ਅਰਪਹਿੰ ਦਰਬ ਘਨੇਰੇ ॥੩੩॥ ਕੇਤਿਕ ਸਿੱਖ ਹੋਹਿੰ ਧਰਿ ਭਾਉ । ਕਰਹਿੰ ਬਿਲੋਕਨ ਬਿਦਤਿ ਪ੍ਰਭਾਉ । ਦਰਸ਼ਨ ਹੇਤੁ ਭੀਰ ਨਿਤ ਰਹੈ । 'ਧੰਨ ਧੰਨ' ਦੇਖਤਿ ਹੀ ਕਹੈਂ ॥ ੩੪ ॥ ਕੇਤਿਕ ਚਾਕਰ ਹੁਇ ਰਹਿੰ ਸੰਗ । ਕਰੇ ਖਰੀਦਨਿ ਬ੍ਰਿੰਦ ਤੁਰੰਗ । ਗਹੇ ਸ਼ਸਤ੍ਰ ਦਲ ਬਹੁਤ ਬਨਾਯੋ[6] । ਸਕਲ ਸਮਾਜ ਸਕੇਲਿ ਬ੍ਰਿਧਾਯੋ ॥ ੩੫ ॥ ਆਮਦ ਬਡੀ ਹੋਇ ਨਿਜ ਪਾਸ । ਪੁੰਜ ਮਸੰਦ ਕਰਹਿ ਅਰਦਾਸ । ਕਾਰ ਦਾਰ ਹੁਇ ਕਿਤਿਕ ਬਿਸਾਲ । ਬਧੇ ਮੇਵੜੇ ਢਿਗ ਰਹਿੰ ਜਾਲ ॥ ੩੬ ॥ ਸਰਬ ਨਿਕਟਿ ਧਨ ਕੀ ਅਧਿਕਾਈ । ਬਹੁ ਦੇਸ਼ਨਿ ਤੇ ਸੰਗਤਿ ਆਈ । ਕਬਿ ਕਬਿ ਸਭਿ ਕੇ ਬੈਠਹਿੰ ਬੀਚਾ । ਦਰਸ਼ਨ ਕਰਹਿੰ ਊਚ ਅਰੁ ਨੀਚ ॥੩੭॥ ਰੰਕ ਰਾਉ ਚਲਿ ਆਇ ਜਿ ਕੋਈ । ਅਚਹਿ ਦੇਗ ਤੇ

[1](ਲੋਗ ਇਸ ਤਰ੍ਹਾਂ ਕਹਿੰਦੇ ਹਨ) ਮੈਨੂੰ ਤਾਂ ਹਾਥੀ ਨੇ ਇਸ ਤਰ੍ਹਾਂ ਮਾਰ ਹੀ ਦਿਤਾ ਸੀ । [2]ਮੈਂ ਕਿਵੇਂ ਤਰ੍ਹਾਂ ਛੇਤੀ (ਜਤਨ) ਲਾ ਕੇ ਬਚ ਗਿਆ ਹਾਂ । [3]ਰੌਂਦ ਕੇ । (ਅ) ਗਡਦਾ ਹੋਇਆ । [4]ਜਿਵੇਂ ਚਲਾਵਣ (ਰਾਮਰਾਇ ਜੀ) । [5]ਸੰਗਲ । [6]ਸ਼ਸਤ੍ਰ ਲੀਤੇ ਹੈ ਦਲ ਬਹੁਤ ਬਣਾਇਆ । (ਅ) ਸ਼ਸਤ੍ਰਧਾਰੀ ਦਲ ।

ਭੋਜਨ ਸੈਈ। ਗਿਨਤੀ ਰਹੀ ਨਹੀਂ ਕਿਸ ਭਾਂਤੀ। ਕਹਿ ਸੰਤੋਖ ਸਿਖ ਬਹੁ ਬੱਖਸ਼ਾਤੀ ॥ ੩੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮਰਾਇ' ਪ੍ਰਸੰਗ ਬਰਨਨ ਨਾਮ ਪੰਚ ਚਤਵਾਰਿੰਸਤੀ ਅੰਸੂ ॥ ੪੫ ॥

## ੪੬. [ਨਿੰਦਕ ਦੀ ਸ਼ਕਾਯਤ ਹੋਣੀ। ਦਿਨੇ ਤਾਰੇ। ਬਾਜ਼ੀ ਜਿੱਤੀ]।

ਦੋਹਰਾ ॥ ਇਕ ਦਿਨ ਆਏ ਸਭਾ ਮੈਂ ਨੰਦਨ ਸ੍ਰੀ ਹਰਿਰਾਇ। ਸਨਮਾਨਤਿ ਨੌਰੰਗ ਤੇ ਬੈਠੇ ਮੋਦ ਉਪਾਇ ॥੧॥ ਚੌਪਈ॥ਜੋ ਗਾਢੋ ਬਿਚ ਸ਼ਰ੍ਹਾ ਹਠੀਲੋ। ਕਰਤਾ ਬਾਦ ਬਿਸਾਲ ਕੁਸ਼ੀਲੋ[1]। ਅਨਿਕ ਮਾਇਨੇ ਬਕਹਿਂ ਕੁਰਾਨੇ। ਦੀਨ ਬਿਖੈ ਕਹਿਲਾਵਹਿਂ ਸਨਾਨੇ ॥ ੨ ॥ ਅਧਿਕ ਸਮਾਜ ਤਿਨਹੁਂ ਕਹੁ ਹੋਵਾ। ਜਿਨਹੁਂ ਸਿਖਾਇ ਸ਼ਾਹੁ ਕੌ ਖੋਵਾ[2]। ਸ਼ੁਭ ਕਰਤੂਤ ਕਰਨਿ ਮਹਿ ਹੋਰੇ।ਝਗਰਨਿ ਬਿਖੈ ਸੇਮੁਖੀ ਗੌਰੇ[3] ॥੩॥ ਮਹਾਂ ਮੰਦ ਮਤਿ,ਮੂਰਖ,ਮਾਨੀ। ਸ਼ਾਹੁ ਰਿਝਾਵਹਿ ਧਨ ਹਿਤ ਦਾਨੀ[4]। ਸਭਾ ਮਝਾਰ ਪ੍ਰਸੰਗ ਚਲਾਏ। ਬਹੁਰ ਗੁਰੂ ਕਹੁ ਨਾਮ ਅਲਾਏ[5]:॥੪॥'ਸ੍ਰੀ ਨਾਨਕ ਬਡ ਭਏ ਤੁਮਾਰੇ।ਭੇਖ ਫਕੀਰੀ ਫਿਰੇ ਬਿਚਾਰੇ। ਨਯੋ ਆਪ ਮਾਰਗ ਉਪਰਾਜਾ[6]। ਨਹਿ ਹਿੰਦੂ ਨਹਿ ਤੁਰਕ ਸਮਾਜਾ ॥੫॥ਪੈਕੰਬਰ ਬਹੁ ਭਏ ਹਮਾਰੇ। ਜਿਨ ਕੇ ਸਮਸਰ ਜਗਤ ਨ ਸਾਰੇ। ਮਿਲਿਨਿ ਖੁਦਾਇ ਰਾਹੁ ਸ਼ੁਭ ਕਹਨੋ। ਚਲੇ ਕਹੇ ਮਹਿਂ[7] ਤਿਨਹੂੰ ਲਹਨੌ[8] ॥ ੬ ॥ ਜਿਸ ਸੋਂ ਮਿਲਿ ਮਨ ਹੋਇ ਬਿਕਾਰੀ। ਸੋ ਸ੍ਰੀ ਨਾਨਕ ਰੀਤਿ ਬਿਥਾਰੀ। ਗਾਵਹਿ ਰਾਗ ਬਜਾਵਹਿਂ ਤਾਲ। ਜਿਸ ਤੇ ਜਾਗਹਿ ਬਿਸ਼ੈ ਬਿਸਾਲ ॥੭॥ ਬਹੁਰ ਕਹੈਂ-ਹਮ ਭਿਸਤ ਸਿਧਾਇੰ-। ਬਕੈਂ ਕੁਫਰ ਕੁਛ ਲਖਨੋ ਨ ਜਾਇ। ਸਭਿ ਹਿੰਦੁਨਿ ਕੈ ਰੀਤਿ ਨ ਨੀਕੀ। ਪੂਜਹਿਂ ਬੁਤਨਿ ਭਾਵਨਾ ਜੀ ਕੀ ॥ ੮ ॥ ਦੋਜ਼ਕ ਪਰਹਿਂ ਰਾਹ ਅਸ ਗਹਨੈ। ਨਹਿਂ ਕਿਨਹੂੰ ਖ਼ੁਦਾਇ ਮਗ ਲਹਨੋ'। ਸੁਨਿ ਸ੍ਰੀ ਸਤਿਗੁਰ ਸੁਤ ਨੇ ਕਹਨੋ। 'ਸ੍ਰੀ ਨਾਨਕ ਕਿਨ ਤੇਜ ਨ ਸਹਨੋ ॥ ੯ ॥ ਬਾਦ[9] ਬਿਖੈ ਅਰੁ ਅਜ਼ਮਤ ਮਾਂਹਿ। ਸਮਸਰ ਤਾਂਕੀ ਕੀਨਸਿ ਨਾਂਹਿ। ਗੋਰਖ ਆਦਿ, ਪੀਰ ਮੁਲਤਾਨ। ਮੱਕੇ ਬਹੁਰ ਮਦੀਨੇ ਥਾਨ ॥ ੧੦ ॥ ਕੌਨ ਕੌਨ ਕੇ ਗਿਨਿਬੋ ਕਰੀਅਹਿ। ਪੰਡਿਤ ਅਜ਼ਮਤ ਜੁਤਿ ਉਰ ਧਰੀਅਹਿ। ਸਭਿ ਕੋ ਬਿਜੈ ਕੀਨਿ ਫਿਰ

---

[1]ਬੜੇ ਖੋਟੇ ਸੁਭਾਵ ਵਾਲੇ ਝਗੜਾ ਕਰਨ ਵਾਲੇ ਸਨ। [2]ਰੁਤਬਾ ਦਿਤਾ। [3]ਭਾਰੇ ਬੁਧੀਮਾਨ। [4](ਸ਼ਾਹ) ਧਨ ਦੇਵੇ ਇਸ ਵਾਸਤੇ। [5]ਮੁਰਾਦ ਨਿੰਦਾ ਕਰਨ ਤੋਂ ਹੈ। [6]ਸਾਜਿਆ। [7]ਜੋ (ਪੈਕੰਬਰ) ਦੇ ਕਹੇ ਵਿਚ ਤੁਰਨ। [8]ਤਿਨ੍ਹਾਂ (ਖੁਦਾ ਦਾ ਰਾਹ) ਜਾਣਿਆ। [9]ਚਰਚਾ।

ਐਸੋ ਸੂਰਜ ਹਤਹਿ ਤਿਮਰ ਕਹੁ ਜੈਸੇ ॥੧੧॥ ਅਬਿ ਤਿਨਕੇ ਸਿਖ ਸੁਮਤਿ ਬਿਸਾਲੇ। ਚਹੈਂ ਸੁ ਕਰਹਿਂ ਅਰਹਿ ਕੋ ਨਾਲੇ। ਜਗ ਮਹਿਂ ਤਿਨ ਕੀ ਛੁਪੀ ਨ ਬਾਤੀ। ਰੰਕ ਰਾਉ ਸਭਿ ਕੇ ਬੱਖ੍ਯਾਤੀ ॥ ੧੨ ॥ ਜਿਮ ਸੂਰਜ ਕੋ ਪਾਇ ਪ੍ਰਕਾਸ਼। ਪਿਖਹਿ ਬਿਲੋਚਨ ਲਹਿ ਸੁਖਰਾਸ। ਤੁਮ ਸਮ ਪੇਚਕ ਕਰ੍ਯਾ ਕੁਛ ਜਾਨੇ। ਅੰਧ ਹੋਹਿਂ ਬੈਠਤਿ ਇਕ ਥਾਨੈ॥੧੩॥ ਜਿਸ ਸੂਰਜ ਕੋ ਸਰਬ ਸਰਾਹੈਂ। ਤਮਚਰ ਕਿਮ ਸੁਖ ਲਹਿ ਤਿਸ ਪਾਹੈਂ। ਤਸਕਰ ਗਾਵੈਂ ਚਹੈਂ ਅੰਧੇਰਾ। ਤਿਸ ਪ੍ਰਕਾਰ ਕੋ ਮਤ ਹੈ ਤੇਰਾ' ॥੧੪ ॥ ਸੁਨਿ ਉਲਮਾਉ ਗਧੋ ਜਰਬ ਰਿਕੈ। ਲਘੁਤਾ ਸਹਿ ਨ ਸਕੈ ਰਿਸ ਧਰਿ ਕੈ। ਬਾਕ ਚਾਲ ਬਡ ਸਭਾ ਮਝਾਰੇ। ਤਬਿ ਸ੍ਰੀ ਨਾਨਕ ਨਿੰਦ ਉਚਾਰੇ॥੧੫॥ਸਹਿ ਨ ਸਕ੍ਯੋ ਗੁਰ ਨੰਦਨ ਜਬੈ। ਕ੍ਰੋਧ ਹੋਇ ਤਿਹ ਸੋਂ ਕਹਿ ਤਬੈ। 'ਪੁਰਸ਼ੋਤਮ ਸ੍ਰੀ ਨਾਨਕ ਗੁਰ ਹੈਂ। ਤਿਨ ਕੋ ਸੁਜਸੁ ਸਹ੍ਯੋ ਨਹਿਂ ਉਰ ਹੈ ॥੧੬॥ ਜਿਸ ਰਸਨਾ ਸਨੈਂ ਨਿੰਦ ਬਖਾਨੀ। ਸੋ ਅਬਿ ਬੋਲਿ ਸਕੈ ਨਹਿਂ ਬਾਨੀ। ਇਹੀ ਦੰਡ ਤੁਝ ਕੋ ਅਬਿ ਅਹੈ। ਅਪਰ ਜਿ ਕਰੈ ਸਕਲ ਦੁਖ ਲਹੈ' ॥ ੧੭॥ ਇਮ ਸ੍ਰੀ ਰਾਮ-ਰਾਇ ਜਬਿ ਕਹ੍ਯੋ। ਭਯੋ ਗੁੰਗ ਬਹੁ ਬੋਲਨਿ ਚਹ੍ਯੋ। ਮੁਖ ਰਸਨਾ ਅਰੁ ਹੋਠ ਹਿਲਾਵੈ। ਵਹਿਰ ਸ਼ਬਦ ਚਹਿ, ਨਿਕਸ ਨ ਪਾਵੈ ॥੧੮॥ਮੂਰਖ ਜਿਮ ਬੋਲ੍ਯੋ ਬੁਰਿਆਈ। ਭਯੋ ਦੰਡ ਤਿਮ ਬਹੁ ਦੁਖ ਪਾਈ। ਅਨਿਕ ਉਪਾਵਨ ਤੇ ਨਹਿਂ ਬੋਲਾ। ਜਬਿ ਲਗਿ ਜੀਵ੍ਯੋ, ਰਹ੍ਯੋ ਅਬੋਲਾ[1] ॥੧੯॥ ਲੋਕ ਸਭਾ ਕੇ ਸਭਿ ਬਿਸਮਾਏ। ਤਉ ਏਕ ਨੇ ਬਾਕ ਅਲਾਏ।'ਉਡਗਨ ਅਬਿ ਅਕਾਸ਼ ਮੈਂ ਨਾਂਹੀ। ਕਹਾਂ ਗਏ ਆਵੈਂ ਪੁਨ ਕਾਹੀ[2] ?' ॥ ੨੦ ॥ ਸੁਨਿ ਤਿਸ ਤੇ ਗੁਰ ਨੰਦ ਉਚਾਰੇ। 'ਸਭਿ ਅਕਾਸ਼ ਮੈਂ ਅਬਿ ਹੈਂ ਤਾਰੇ। ਸੂਰਜ ਦਿਪਤ੍ਯੋ ਤੇਜ ਬਿਸਾਲਾ। ਨਹਿਂ ਦੀਖਤਿ ਉਡਗਨ ਇਸ ਕਾਲਾ ॥ ੨੧ ॥ ਮਾਰਤੰਡ ਪਸ਼ਚਮ ਅਸਤਾਵੈ। ਤਬਿ ਤਾਰਨਿ ਕੋ ਤੇਜ ਦਿਸਾਵੈ'। ਸੁਨਿ ਕੈ ਪੁਨ ਉਲਮਾਉ ਬਖਾਨੀ। 'ਸ੍ਰੀ ਨਾਨਕ ਇਮ ਉਚਰੀ ਬਾਨੀ ॥ ੨੨ ॥

ਸ੍ਰੀ ਮੁਖਵਾਕ ॥ ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥ ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥ ੨ ॥ ਚੌਪਈ ॥ ਸੂਰਜ ਤੇ ਗੁਰੁ ਤੇਜ ਬਿਸਾਲਾ। ਇਨ ਤੁਕ ਮਹਿਂ ਅਸ ਅਰਥ ਸੁਖਾਲਾ। ਤਿਸ ਪਰ ਪ੍ਰਸ਼ਨ ਮੋਹਿ ਇਮ ਪਾਵਹੁ। ਤੁਮ ਗੁਰ ਰੂਪ ਜਗਤ ਕਹਿਲਾਵਹੁ ॥ ੨੩ ॥ ਚਹੀਅਤਿ ਹੈ ਬਡ ਤੇਜ

[1] ਗੂੰਗਾ। [2] ਕਿਥੋਂ।

ਤੁਮਾਰੋ। ਹੋਇ ਨ ਬਹੁ ਸੂਰਜ ਉਜੀਆਰੋ। ਯਾਂਤੇ ਤਿਸ ਕੋ ਤੇਜ ਦਬਾਇ। ਦਿਨ ਮਹਿਂ ਉਡਗਨ ਦੇਹੁ ਦਿਖਾਇ ॥ ੨੪ ॥ ਲਖਹਿਂ ਤਬਹਿ ਇਹ ਸਾਚੋ ਬਾਚਾ।ਨਾਹਿ ਤ ਹਮ ਜਾਨਹਿਂ ਕਹਿ ਕਾਚਾ'।ਸੁਨਿ ਸ੍ਰੀ ਰਾਮਰਾਇ ਨੈ ਭਾਖਾ। 'ਇਸ ਸਲੋਕ ਮੈਂ ਅਰਥ ਜੁ ਰਾਖਾ ॥੨੫॥ ਸੋ ਤੁਮ ਨਹਿਂ ਜਾਨਤਿ ਹੋ ਨੀਕੇ। ਕਿਮ ਸ਼ੁਭ ਲਖਹੁ ਕੁਟਿਲ ਹਹੁ ਜੀਕੇ। ਇਸੀ ਅਰਥ ਕੇ ਨਹਿਂ ਅਧਿਕਾਰੀ। ਯਾਂਤੇ ਹਮ ਨਹਿਂ ਕਰਤਿ ਉਚਾਰੀ ॥੨੬॥ ਤੁਮ ਕੋ ਤਾਰੇ ਦੇਂ ਦਿਖਰਾਇ। ਸ੍ਰੀ ਨਾਨਕ ਜੋ ਕਰਿ ਜਗਰਾਇ। ਤੀਨ ਲੋਕ ਮਹਿ ਮਾਨਹਿਂ ਆਨ। ਦੇਵ ਦੈਂਤ ਪਰ ਸੁਜਸੁ ਮਹਾਨ ॥੨੭॥ ਤੌ ਸੂਰਜ ਕੋ ਤੇਜ ਦਬਾਇ। ਉਡਗਨ ਦਿਪਤਹਿਂ ਨਭ ਦਿਖਰਾਇ'। ਇਮ ਸ੍ਰੀ ਰਾਮਰਾਇ ਜਬਿ ਕਹਨੋ। ਊਪਰ ਗਗਨ ਦਿਸ਼ਾ ਤਬਿ ਲਹਨੋ ॥੨੮॥ ਸੂਰਜ ਜੋਤਿ ਮੰਦ ਹੁਇ ਗਈ। ਉਡਗਨ ਸਭਿਨਿ ਦਿਖਾਈ ਦਈ। ਕਹਨੋ 'ਬਿਲੋਕਹੁ ਅਬਿ ਅਸਮਾਨ। ਸ੍ਰੀ ਨਾਨਕ ਕੋ ਤੇਜ ਮਹਾਨ' ॥ ੨੯ ॥ ਸੁਨਤਿ ਸਭਾ ਮਹਿਂ ਬਦਨ ਉਠਾਇ। ਦਿਨ ਮਹਿਂ ਉਡਗਨ ਗਗਨ ਦਿਖਾਇ। ਹੇਰਿ ਹੇਰਿ ਅਚਰਜ ਉਰ ਹੋਇ।ਜਾਨਤਿ ਭਏ ਤੇਜ ਸਭਿ ਕੋਇ॥੩੦॥ਸਗਰੇ ਪੁਰਿ ਮਹਿਂ ਰੌਰਾ ਪਰਨੋ। 'ਦਿਨ ਮਾਹਂ ਤਾਰਨਿ ਬ੍ਰਿੰਦ ਨਿਹਰਨੋ। ਕਰਾਮਾਤ ਗੁਰਤਾਤ ਲਗਾਈ।ਸੂਰਜ ਕੀ ਅਬਿ ਜੋਤਿ ਦਬਾਈ'॥੩੧॥ ਪੁਨ ਇਕ ਦਿਨ ਮਹਿਂ ਸਭਾ ਮਝਾਰ। ਆਇਓ ਸ੍ਰੀ ਹਰਿਰਾਇ ਕੁਮਾਰ। ਸਾਦਰ ਬੈਠੇ ਸਭਿਹਨਿ ਮਾਂਹੁ।–ਖੇਲਹਿਂ ਚੌਪਰ–ਚਾਹਨੋ ਸ਼ਾਹੁ ॥ ੩੨॥ ਮਹਦ ਖਿਲਾਰੀ ਨਿਕਟਿ ਬੁਲਾਇ।'ਸਭਿ ਤੇ ਜਿਤਹਿ ਜਿ ਦਾਵ ਲਗਾਇ।ਹਮ ਤੁਮ ਖੇਲਹਿਂ ਸਤਿਗੁਰ ਨੰਦ ! ਦਾਵ ਲਗਾਇ, ਲਗਾਇ ਬਿਲੰਦ' ॥ ੩੩ ॥ ਸਨਮੁਖ ਗੁਰ ਸੁਤ ਅਰੁ ਪਾਤਸ਼ਾਹੁ। ਆਨ ਬਿਛਾਯੋ ਚੌਪਰ ਮਾਂਹੁ। ਸੋਲਹਿ ਨਰਦ ਰੁ ਪਾਸੇ ਤਾਨ। ਲਗ ਜਵਾਹਿਰ ਕੰਚਨ ਭੀਨ ॥ ੩੪ ॥ ਅਤਿ ਸੁੰਦਰ ਜੋ ਕਰੇ ਬਨਾਵਨਿ। ਚੌਪਰ ਚਾਰਹੁੰ ਦਿਸ਼ਾ ਸੁਹਾਵਨਿ। ਪ੍ਰਥਮ ਗਲਾਹ[1] ਲਗਾਯਹੁ ਸ਼ਾਹੁ। ਧਰਿ ਦੀਨਾਰ ਹਜ਼ਾਰ ਸੁ ਮਾਂਹੁ ॥ ੩੫ ॥ ਪਾਸੇ ਲਗੇ ਗੇਰਿਬੇ ਦੋਊ। ਕਹੇ ਗੁਰੂ ਸੁਤ, ਪਰਿ ਹੌ ਸੋਊ[2]। ਨਰਦ ਚਹੇ ਮਾਰੀ, ਤਿਸ ਮਾਰਹਿ। ਜੋ ਚਹਿ ਰਾਖਨਿ ਤਿਸਹਿ ਉਬਾਰਹਿ ॥ ੩੬ ॥ ਇਮ ਨਿਜ ਆਠਹੁੰ ਨਰਦ ਪਕਾਇ। ਘਰ ਅੰਤਰ ਬਰ ਸਗਲ ਪੁਗਾਇ।ਕਾਚੀ ਨਰਦ ਸ਼ਾਹੁ ਕਾ ਪਾਛੇ

[1]ਪਹਿਲਾ ਦਾਉ। [2]ਗੁਰੂ ਪੁੱਤ੍ਰ ਜੋ (ਦਾਉ) ਕਹਿੰਦੇ ਹਨ ਸੋ ਪੈਂਦਾ ਹੈ।

। ਲਈ ਦਿਨਾਰ ਜੀਤ ਕਰਿ ਆਛੇ ॥ ੩੭ ॥ ਚਪਨੋ ਸ਼ਾਹੁ ਪੁਨ ਜੁਗਮ ਹਜ਼ਾਰ। ਧਰਿ ਕਰ ਪਾਸੇ ਕਹੁ ਧਰ* ਡਾਰਿ[1]। ਪੁਨ ਗੁਰ ਨੰਦਨ ਦੋਤਿ ਰੁੜ੍ਹਾਈ। ਜੁਗ ਆਨਹਿ ਘਰ ਲਉ ਪਹੁੰਚਾਈ[2]॥੩੮॥ ਸ਼ਾਹੁ ਫੂਟਕਰਿ[3] ਨਰਦ ਚਲਾਵੈ। ਪਹੁੰਚਿ ਦੂਰ ਤੇ ਤਿਸ ਕਉ ਘਾਵੈ। ਛਲ ਗੋਰਨਿ ਕੀ ਵਿੱਦ੍ਯਾ ਜੇਤੀ। ਸ਼ਾਹੁ ਰਹ੍ਯੋ ਪਚਿ ਕੈ ਕਰਿ ਤੇਤੀ॥੩੯॥ ਸਤਿਗੁਰ ਸੁਤ ਉਚਰਤਿ, ਸੋ ਆਵੈ। ਚਹ੍ਯੋ ਦਾਵ ਨੌਰੰਗ ਨਹਿੰ ਪਾਵੈ। ਦ੍ਵੈ ਸਹੰਸ੍ਰ ਭੀ ਜੀਤ ਲਈ ਹੈ। ਸ਼ਾਹੁ ਚਪਹਿ ਪੁਨ ਹਾਰ ਭਈ ਹੈ ॥ ੪੦ ॥ ਤ੍ਰੈ ਹਜ਼ਾਰ ਪੁਨ ਧਰਿ ਦੀਨਾਰ। ਲਗੋ ਖੇਲਿਬੇ ਪਾਸੇ ਡਾਰਿ। ਦਾਵ ਤੀਸਰੋ ਪ੍ਰਥਮ ਸਮਾਨ। ਜੀਤ ਲੀਨਿ ਕਰਿ ਕੈ ਤਿਸ ਹਾਨਿ ॥ ੪੧ ॥ ਖਸ਼ਟ ਸਹੰਸ੍ਰ ਜੀਤ ਜਬਿ ਲਈ। ਅਧਿਕ ਸ਼ਾਹੁ ਕੇ ਮਨ ਚਪ[4] ਭਈ। ਬਹੁਰੋ ਖਸ਼ਟ ਹਜ਼ਾਰ ਲਗਾਈ। –ਜਿਤੌਂ ਬੇਰ ਇਕ, ਜਿਤੀ ਹਰਾਈ[5]– ॥ ੪੨ ॥ ਸਕਲ ਖਿਲਾਰੀ ਕਰਤਿ ਸਹਾਇ। ਨਹਿੰ ਕਿਸ ਕੋ ਇਕ ਚਲਹਿ ਉਪਾਇ। ਚਹੈਂ ਸੁ ਦਾਵ ਪਰੇ ਨਹਿੰ ਸੋਈ। ਬੈਠੇ ਘਨੇ ਕਰੇ ਕਯਾ ਕੋਈ ॥੪੩॥ ਰਹੀ ਤਬੈ ਭੀ ਨਰਦ ਪਿਛਾਰੀ। ਰਚੇ ਉਪਾਇ ਗਯੋ ਪੁਨ ਹਾਰੀ। ਰਹੇ ਉਪਾਇ ਕਰਤਿ ਬਹੁਤੇਰਾ। ਨਹੀਂ ਦਾਵ ਪਾਸੇ ਸ਼ੁਭ ਗੇਰਾ ॥ ੪੪ ॥ ਦੋਹਰਾ ॥ ਦਸ ਅਰੁ ਦੋਇ ਸਹੰਸ੍ਰ ਕੋ ਇਮ ਦੀਨਾਰ ਹਰਾਇ। ਪੁਨ ਨਿਵਾਜ ਕੇ ਸਮੋ ਲਖਿ ਉਠ੍ਯੋ ਸ਼ਾਹੁ ਪਛੁਤਾਇ ॥੪੫॥ ਜੀਤਿ ਮੁਹਰ ਨਿਜ ਸੰਗ ਲੈ ਆਯਹੁ ਸਿਵਰ ਮਝਾਰ। ਸਕਲ ਸਭਾ ਬਿਸਮਤਿ ਰਹੀ, ਰਹੀ ਸ਼ਾਹੁ ਕੀ ਹਾਰ ॥ ੪੬ ॥ ਕਵਿ ਸੰਤੋਖ ਸਿੰਘ ਸਭਿਨਿ ਹੀ ਲਖ੍ਯੋ ਨ ਇਨ ਸਮ ਆਨ। ਅਰੇ ਬਿਜੈ ਕੋ ਨਹਿੰ ਲਹੈ ਸਭਿ ਹੀ ਰੀਤਿ ਮਹਾਨ ॥ ੪੭ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਰਾਮਰਾਇ' ਪਾਸਾ ਖੇਲਨੋ ਨਾਮ ਖਸ਼ਟ ਚੱਤ੍ਵਾਰਿੰਸਤੀ ਅੰਸੂ ॥ ੪੬ ॥

## ੪੭. [ਮਰੀ ਹਟਾਈ। ਬਦਲਿਆਂ ਦੀ ਛਾਂ ਕੀਤੀ]।

ਦੋਹਰਾ ॥ ਸ੍ਰੀ ਸਤਿਗੁਰ ਨੰਦਨ ਤਹਾਂ ਬਸਤ੍ਯੋ ਸਮੋ ਖਿਸਾਲ। ਕਰ੍ਯੋ ਬਿਤਾਵਨਿ ਕੋ ਜਬੈ ਮਰੀ[6] ਪਰੀ ਇਕ ਕਾਲ ॥੧॥ ਚੌਪਈ॥ ਭਯੋ ਤ੍ਰਾਸ ਜਬਿ ਦਿੱਲੀ ਪੁਰਿ ਮੈਂ। ਰੁਦਿਤ ਅਮੁਦਤਿ ਸ਼ੋਕ ਘਰ ਘਰ ਮੈਂ। ਹਾਹਾਕਾਰ ਮ੍ਰਿਤੂ ਕੇ ਤ੍ਰਾਸਾ। ਮਰਹਿੰ ਤੁਰਤ ਉਪਚਾਰ ਨ ਆਸਾ[7] ॥ ੨ ॥ ਰਾਉ ਰੰਕ ਸਭਿ

[1] ਹਥ ਵਿੱਚ ਪਾਸੇ ਲੈ ਕੇ ਧਰਤੀ ਤੇ ਸੁੱਟੇ। [2] ਘਰ ਤਕ ਜੋੜਾ (ਨਰਦਾਂ ਦਾ ਜੁੱਟ) ਲਿਆ ਕੇ ਪਹੁੰਚਾਂਵਦਾ ਹੈ। [3] ਫੁਟ ਕਰਕੇ ਭਾਵ ਵਖਰੋ ਵਖਰੀ। [4] ਖਿਝ। [5] ਜਿਤਨੀ ਹਾਰੀ ਹੈ। [6] ਵਬਾਈ ਬੀਮਾਰੀ (ਭਾਵ ਹੈਜ਼ੇ ਤੋਂ ਹੈ)। [7] ਇਲਾਜ ਦੀ ਆਸ ਨਾ ਰਹੀ। *ਪਾ:–ਚਰਨਚਲ।

ਕੈ ਇਕ ਸਾਰ। ਪੰਡਤ ਮੁਵਨਿ ਪਰੀ ਪੁਕਾਰ। ਘਰ ਘਰ ਰੋਦਿਤਿ ਹੈਂ ਨਰ ਨਾਰੀ। ਕੇਸ ਉਖਾਰਹਿ ਮੁਰਛਾ ਧਾਰੀ ॥ ੩ ॥ ਦਸਤ, ਬਮਨ[1] ਦੋਊ ਲਗਿ ਜਾਇ। ਇਕ ਦੁਇ ਜਾਮ ਬਿਖੈ ਮ੍ਰਿਤੁ ਪਾਇ। ਕਰਿ ਉਪਚਾਰ[2] ਬੈਦ ਪਚ ਹਾਰੇ[3]। ਨਹਿਂ ਬਸ ਚਲਹਿ ਸੁ ਕੌਨ ਬਿਚਾਰੇ ॥ ੪ ॥ ਸ਼ਾਹੁ ਸਭਾ ਮਹਿਂ ਨਿਤਪ੍ਰਤਿ ਬਾਤੀ। ਕਰਹਿਂ ਸਭਾ ਮਹਿਂ, ਮ੍ਰਿਤੁ ਜਿਸ ਭਾਂਤੀ। 'ਆਜ ਪੁਰੀ ਮਹਿ ਏਤੇ ਮਰੇ। ਵਹਿਰ ਥਾਨ ਸ਼ਮਸ਼ਾਨਨ ਭਰੇ ॥ ੫ ॥ ਦਬਾਹਿ ਸੈਂਕਰੇ ਸੈਂਕਰ ਜਾਰਹਿਂ। ਆਵਤਿ ਜਾਤੇ ਰੁਦਤਿ ਪੁਕਾਰਹਿਂ। ਕਹੂੰ ਬੈਦ ਫਿਰਤੇ ਉਤਲਾਵਤਿ। ਕੇਤਿਕ ਔਖਧਿ ਦੌਰਤਿ ਲਜਾਵਤਿ ॥ ੬ ॥ ਸ਼ਾਹੁ ਨਿਕਟਿ ਕੇ ਕੇਤਿਕ ਮਰੇ। ਜੀਵਤਿ ਮਹਾਂ ਤ੍ਰਾਸ ਕਹੁ ਕਰੇ। ਏਕ ਬਾਰ ਕਜਾ ਕਜਾਮਤ ਆਈ। ਮਰਹਿਂ ਹਜ਼ਾਰੋਂ ਨਹਿਂ ਬਿਲਮਾਈ ॥ ੭ ॥ ਔਖਧਿ ਦਈ ਲਗਹਿ ਨਹਿ ਕਾਹੂੰ। ਥਮਨ ਦਸਤ ਲਾਗੇ ਦੁਖ ਮਾਂਹੁ'। ਊਚੇ ਰਦਨੇ ਸ਼ਾਹੁ ਸੁਨਿ ਸ੍ਰੋਨ। ਪੀਟਤਿ ਰੋਦਤਿ ਜਿਤ ਕਿਤ ਭੌਨ ॥ ੮ ॥ ਤਿਸ ਛਿਨ ਚਿਤ ਮਹਿ ਇਮ ਫੁਰਿ ਆਈ।—ਸਤਿਗੁਰ ਸੁਤ ਸੌਂ ਕਹੌਂ ਬੁਲਾਈ। ਸੋ ਇਹ ਤ੍ਰਾਸ ਮਿਟਾਵਨਿ ਜੋਗ। ਜਿਸ ਤੇ ਬਚਹਿਂ ਪੁਰੀ ਕੇ ਲੋਗ—॥ ੯ ॥ ਆਇ ਸਭਾ ਮਹਿਂ ਬੈਠਜੋ ਸ਼ਾਹੁ। ਗੁਰ ਸੁਤ ਕੋ ਬੁਲਵਾਇਹੁ ਪਾਹੂ। ਦੀਨ ਰੀਤਿ ਸੌਂ ਗਿਰਾ ਬਖਾਨੀ। 'ਪਰੀ ਪੁਰੀ ਮਹਿਂ ਮਰੀ ਮਹਾਨੀ ॥ ੧੦ ॥ ਇਸ ਕੋ ਜਤਨ ਤੁਮਾਰੇ ਪਾਦ। ਜੋ ਕਰਿ ਕਰਹੁ ਹੋਹਿ ਅਹਿਲਾਦ। ਮਾਨਵ ਮਰੇ ਹਜ਼ਾਰਹੁਂ ਅਬੈ। ਤ੍ਰਾਸ ਕਰਤਿ ਜੋ ਜੀਵਤਿ ਸਬੈ ॥ ੧੧ ॥ ਸਭਿਹਿਨਿ ਪਰ ਤੁਮਰੋ ਉਪਕਾਰ। ਜੋ ਅਬਿ ਇਹੁ ਸੰਕਟ ਦਿਹੁ ਟਾਰਿ।ਜੋ ਔਖਧਿ ਕੋ ਹੋਇ, ਬਤਾਵਹੁ। ਅਪਰ ਉਪਾਇ ਤ ਸੋ ਸਮਝਾਵਹੁ' ॥ ੧੨ ॥ ਸੁਨਿ ਸ੍ਰੀ ਰਾਮ-ਰਾਇ ਨੇ ਕਹਜੋ। 'ਜੋ ਮ੍ਰਿਤੁ ਕੋ ਦੁਖ ਸਭਿ ਨੇ ਲਹਜੋ। ਤਿਸ ਕੋ ਅਬਿ ਉਪਾਇ ਕਹਿ ਦੇਹਿਂ। ਹਮਰੋ ਚਰਨ ਧੋਇ ਕਰ ਲੇਹਿਂ ॥ ੧੩ ॥ ਜਿਸ ਕੇ ਬਮਨ ਦਸਤ ਹੁਇ ਜਾਵੈ। ਤਿਸ ਕੇ ਬਦਨ ਬੇਰ ਇਕ ਪਾਵੈਂ। ਜਿਯਤਿ ਰਹੈ ਸੋ ਮਰੈ ਨ ਤਬੈ। ਇਸ ਬਿਧਿ ਸੰਕਟ ਹਤਿ ਹੁਇਂ ਸਬੈ' ॥ ੧੪ ॥ ਸੁਨਤਿ ਸ਼ਾਹੁ ਨੇ ਮੋਦ ਉਪਾਵਾ।ਸਕਲ ਸਭਾ ਮਹਿਂ ਭਾਖਿ ਸੁਨਾਵਾ। 'ਡਿੰਡਮ ਫੇਰਿ ਦੇਹ ਪੁਰਿ ਸਾਰੇ। ਹੋਇ ਜੁ ਦੁਖੀ ਸੁ ਚਰਨ ਪਖਾਰੇ[4]' ॥੧੫॥ ਤਬਹਿ ਸਭਾ ਮਹਿਂ ਇਕ ਦੁਇ ਕਹਜੋ। 'ਹਮਰੇ ਸਦਨ ਅਬਹਿ ਦੁਖ ਲਹਜੋ'।

[1] ਉਪਰਛਲ, ਕੈ। [2] ਇਲਾਜ। [3] ਥੱਕ ਹੁੱਟੇ। [4] (ਉਹ ਆਕੇ ਰਾਮਰਾਇ ਜੀ ਦੇ) ਚਰਨ ਧੋਕੇ (ਜਲ ਪੀਵੇ)

ਚਰਨ ਪਖਾਰੇ ਤਤਛਿਨ ਤਾਂਹੂ। ਪਾਯੋ ਸ਼ੀਘ੍ਰ ਦੁਖੀ ਮੁਖ ਮਾਂਹੂ ॥ ੧੬ ॥
ਤੁਰਤ ਕਸ਼ਟ ਕੋ ਦੂਰ ਬਿਦਾਰਾ। ਆਇ ਸ਼ਾਹਿ ਢਿਗ ਤਿਨਹਿਂ ਉਚਾਰਾ।
'ਚਰਨਾਂਮ੍ਰਿਤ ਜਬਿ ਪਾਵਨਿ ਕਰਯੋ। ਸਕਲ ਕਸ਼ਟ ਤਾਤਛਿਨ ਪਰਹਰਯੋ'
॥੧੭॥ ਤਬਿ ਜੋ ਦੁਰਗ ਬਿਖੈ ਦੁਖ ਭਯੋ। ਤਤਕਾਲ ਚਰਨਾਂਮ੍ਰਿਤ ਦਯੋ।
ਸੰਕਟ ਨਸ੍ਯੋ ਭਯੋ ਨਹਿਂ ਦੇਰ। ਸੁਨਿ ਸੁਨਿ ਨਰ ਆਏ ਸਭ ਹੇਰਿ॥੧੮॥
ਸਤਿਗੁਰ ਸੁਤ ਗਨਮਯੋ ਤਬਿ ਡੇਰੇ। ਧਾਇ ਧਾਇ ਨਰ ਆਇਂ ਘਨੇਰੇ।
ਚਰਨ ਪਖਾਰਹਿਂ ਲੇ ਲੇ ਜਾਹਿਂ। ਦੁਖੀਅਨਿ ਕੇ ਪਾਵਤਿ ਮੁਖ ਮਾਂਹਿ ॥੧੯
॥ ਤਤਛਿਨ ਸੰਕਟ ਸਕਲ ਨਸਾਵੈ। ਬਹੁ ਸ੍ਰੀ ਰਾਮਰਾਇ ਜਸੁ ਗਾਵੈਂ।
ਸਨਬੰਧੀ ਜੋ ਮਰੇ ਨਰਨ ਕੇ। ਪਛੁਤਾਵਹਿਂ ਗੁਨ* ਸਿਮਰਿ ਮਰਨ ਕੋ[1] ॥
੨੦ ॥ 'ਹਮ ਨੇ ਨਹਿਂ ਚਰਨਾਂਮ੍ਰਿਤ ਦਏ। ਬਚਤਿ ਮਰਨ ਤੇ, ਦੁਖ ਕਹੁ
ਹਏ[2]'। ਸਕਲ ਪੁਰੀ ਮਹਿਂ ਮਾਚਯੋ ਰੌਰਾ। ਦੌਰਿ ਦੌਰਿ ਆਵਤਿ ਤਿਸ ਠੌਰਾ
॥੨੧॥ ਹਿੰਦੂ ਤੁਰਕ ਰੰਕ ਕੈ ਰਾਉ। ਭਏ ਪ੍ਰਸੰਨ ਬਿਲੋਕਿ ਪ੍ਰਭਾਉ।
ਪੀੜਿਤ ਮੂਢ ਆਇ ਕਰਿ ਪਾਸ। ਚਰਨਾਂਮ੍ਰਿਤ ਲੇਂ ਜੀਵਨ ਆਸ ॥੨੨॥
ਸਗਲੀ ਪੁਰੀ ਮਰੀ ਜੋ ਪਰੀ। ਅਤਿ ਦੁਖ ਕਰੀ[3] ਸੁ ਤਤਛਿਨ ਹਰੀ।
ਸਕਲ ਲੋਕ ਚਰਨਾਂਮ੍ਰਿਤ ਲੇਤਿ। ਸੀਸੇ ਪਾਇ[4] ਸਦਨ ਧਰਿ ਦੇਤਿ ॥੨੩॥
ਨਿਸ ਆਦਿਕ ਮਹਿਂ ਜਬਿ ਹੁਇ ਚਾਹੂ। ਸ਼ੀਘ੍ਰ ਦੇਤਿ ਦੁਖੀਅਨਿ ਮੁਖ ਮਾਂਹੂ॥
ਇਸ ਪ੍ਰਕਾਰ ਪੁਰਿ ਮਰੀ ਹਟਾਈ। ਘਰ ਘਰ ਬਿਖੈ ਸ਼ਾਂਤਿ ਵਰਤਾਈ ॥
੨੪॥ ਮਹਦ ਪ੍ਰਭਾਉ ਸਭਿਨਿ ਤਬਿ ਜਾਨਾ। ਸਤਿਗੁਰ ਘਰ ਮਹਿਂ ਅਧਿਕ
ਮਹਾਨਾ। ਜੋ ਇੱਛਕ ਸੋਈ ਸੁਖ ਲਹੀਅਤਿ। ਸੰਕਟ ਅਨਿਕ ਪ੍ਰਕਾਰਨਿ
ਦਹੀਅਤਿ ॥੨੫॥ ਘਰ ਘਰ ਸੁਜਸੁ ਹੋਇ ਅਵਿਦਾਤ। ਮਨਹੁਂ ਚੰਦ੍ਰਿਕਾ
ਸੁੰਦਰ ਰਾਤਿ। ਕੀਰਤਿ ਮਨਹੁਂ ਮਰਾਲਨਿ ਪਾਂਤੀ[5]। ਕਹਹਿਂ ਪਰਸਪਰ
ਸੀਤਲ ਛਾਤੀ॥੨੬॥ਪੁਨ ਕੇਤਿਕ ਦਿਨ ਬੀਤ ਗਏ ਹੈਂ। ਰਾਮਰਾਇ ਤਿਮ
ਜਾਤਿ ਭਏ ਹੈਂ। ਸਭਾ ਬਿਖੈ ਸ਼ੋਭੈਂ ਇਸ ਭਾਂਤੀ। ਉਡਗਨ ਮਹਿਂ ਪੂਰਨ
ਸਸਿ ਰਾਤੀ[6]॥੨੭॥ ਚਢ੍ਯੋ ਅਖੇਰ ਸ਼ਾਹੁ ਇਕ ਦਿਨ ਮੈਂ। ਗੁਰਸੁਤ

[1](ਅਪਨੇ) ਮਰਿਆਂ ਦੇ ਗੁਣ ਯਾਦ ਕਰ ਕਰਕੇ ਪਛਤਾਉਂਦੇ ਹਨ,(ਕਾਰਣ ਐਉਂ ਦੱਸਦੇ ਹਨ:—) [2]ਦੁਖ ਨੂੰ ਦੂਰ ਕਰਕੇ। [3]ਦੁਖ ਕਰਨ ਵਾਲੀ (ਮਰੀ)। [4]ਬੋਤਲਾਂ ਚੱਲਣ ਤੋਂ ਪਹਿਲਾਂ ਦੇਸੀ ਬਣੇ ਹੋਏ ਕੱਚ ਦੇ ਭਾਂਡੇ ਹੁੰਦੇ ਸਨ, ਉਨ੍ਹਾਂ ਨੂੰ ਸ਼ੀਸ਼ਾ ਕਿਹਾ ਕਰਦੇ ਸਨ। ਸ਼ੀਸ਼ੇ ਵਿਚ ਪਾਕੇ। [5]ਹੰਸਾਂ ਦੀ ਪੰਗਤੀ ਹੈ। [6]ਪੂੰਨਿਆਂ ਦੀ ਰਾਤ ਦਾ ਚੰਦ। *ਪਾ:—ਗਨ।

ਲੀਨਿ ਸਾਥ ਤਿਸ ਛਿਨ ਮੈਂ। ਅਧਿਕ ਸਮਾਜ ਨਰਨਿ ਕਉ ਨਾਂਹੀ। ਚਢੇ ਤੁਰੰਗਨਿ ਮਾਰਗ ਜਾਂਹੀ ॥੨੮॥ ਤਿਸ ਛਿਨ ਨਿਕਸ੍ਯੋ ਹਰਨ ਅਗਾਰੀ। ਦੋਨਹੁੰ ਦੇਖਤਿ ਚਲੇ ਪਿਛਾਰੀ। ਬਡੇ ਬੇਗ ਤੇ ਤੁਰੰਗ ਧਵਾਏ। ਗਏ ਦੂਰ ਮਾਰਗ ਬਿਸਰਾਏ ॥ ੨੯ ॥ ਪਾਛੇ ਹਟੇ ਨ ਚਹਤਿ ਅਖੇਰਾ[1]। ਹਤ੍ਯੋ ਨ ਗਯੋ, ਭਯੋ ਨਹਿਂ ਨੇਰਾ। ਕਿਤਿਕ ਕੋਸ ਪਰ ਪਹੁੰਚੇ ਜਾਇ। ਮਿਲਿ ਤਹਿਂ ਹਤ੍ਯੋ ਮਿਰਗ ਕਉ ਧਾਇ ॥੩੦॥ ਭਏ ਇਕਾਕੀ ਦੋਨਹੁ ਤਹਾਂ। ਸੰਗੀ ਏਕ ਨ ਪਹੁੰਚ੍ਯੋ ਜਹਾਂ। ਹਟਿ ਗਮਨੇ ਜਬਿ ਪੁਰਿ ਕੀ ਓਰ। ਚਢ੍ਯੋ ਦਿਵਸ ਆਤਪ ਭੀ ਜ਼ੋਰ ॥੩੧॥ ਛਤਰੀ ਨਹੀਂ ਕਰਨਿ ਹਿਤ ਛਾਯਾ। ਤੁਰਤ ਸ਼ਾਹੁ ਕੋ ਮੁਖ ਕੁਮਲਾਯਾ। ਨੌਕਰ ਨਰ ਨਹਿਂ ਨਿਕਟੀ ਕੋਊ। ਆਨਿ ਕਰਹਿ ਆਤਪ ਹਤਿ ਜੋਊ ॥ ੩੨ ॥ ਘਨੋ ਘਾਮ ਤੇ ਬੋਲ੍ਯੋ ਸ਼ਾਹੂ। 'ਅਬਿ ਨਰ ਨਿਕਟਿ ਨ ਹਮ ਤੁਮ ਪਾਹੂ। ਆਤਪ ਚੋਛ[2] ਪਰਹਿ ਤਪਤਾਈ। ਕਰਹੁ ਆਪ ਇਸ ਕੇਰ ਉਪਾਈ ॥ ੩੩ ॥ ਹਮ ਤੁਮ ਊਪਰ ਹੁਇ ਜਿਮ ਛਾਯਾ। ਸੁਖ ਸੋਂ ਚਲਹਿਂ ਨਾਹਿ ਤ ਕੁਮਲਾਯਾ'। ਸੁਨਿ ਸ੍ਰੀ ਰਾਮਰਾਇ ਤਤਕਾਲਾ। ਕਹਤਿ ਭਯੋ 'ਇਹ ਘਾਮ ਕਰਾਲਾ ॥ ੩੪ ॥ ਇਸ ਤੇ ਹੁਇ ਹਮ ਤੁਮ ਪਰ ਛਾਉਂ। ਮਿਲਹਿਂ ਬਿਲੋਕਹਿਂ ਮਹਾਂ ਪ੍ਰਭਾਊ[3]'। ਤਬਿ ਛਾਯਾ ਦੋਨਹੁੰ ਪਰ ਭਈ। ਤਪਤ ਘਾਮ ਕੀ ਸਭਿ ਮਿਟ ਗਈ ॥੩੫॥ ਤੁਰੰਗ ਅਰੂਢੇ ਗਮਹਿ ਜਹਾਂ ਕੋ। ਛਾਉਂ ਦੁਹਨਿ ਪਰ ਚਲਹਿ ਤਹਾਂ ਕੋ। ਨਹੀਂ ਮੇਘ ਨਹਿਂ ਛਤਰੀ ਪਾਸ। ਤਊ ਛਾਉਂ ਹੋਈ ਸੁਖ ਰਾਸ ॥ ੩੬ ॥ ਮਿਲਹਿਂ ਪੰਥ ਬਿਸਮਹਿਂ ਅਵਿਲੋਕ। ਆਵਹਿਂ ਸਾਥ ਦੂਰ ਦੁਰਿ ਲੋਕ[4]। 'ਦੇਖਹੁ ਅਤਿ ਅਚਰਜ ਇਹ ਹੋਵਾ। ਛਤਰੀ ਬਿਨਾ ਘਾਮ ਕਹੁ ਖੋਵਾ' ॥੩੭॥ ਪੁਰਿ ਮਹਿਂ ਪ੍ਰਵਿਸ਼ੇ ਦੋਨਹੁ ਭਲੇ। ਲੋਕ ਹਜ਼ਾਰਹੁੰ ਹੇਰਤਿ ਮਿਲੇ। ਬੰਦਨ ਕਰਹਿਂ ਨਿਵਾਵਹਿਂ ਸੀਸ। ਗੁਰਸੁਤ ਕੋ ਅਰੁ ਦਿੱਲੀ ਈਸ਼ ॥ ੩੮ ॥ ਸਹਿਜ ਸੁਭਾਇਕ ਦੁਰਗ ਪ੍ਰਵੇਸ਼ੇ। ਹੇਰਿ ਹੇਰਿ ਬਿਸਮਾਹਿਂ ਅਸ਼ੇਸ਼ੇ। ਅਚਰਜ ਹਰਖ ਹੋਇ ਕਰਿ ਸ਼ਾਹੂ। ਬੈਠ੍ਯੋ ਜਾਇ ਜਬਹਿ ਘਰ ਮਾਂਹੂ ॥ ੩੯ ॥ ਛਾਇਆ ਸੋ ਬਿਲਾਇ ਤਬਿ ਗਈ। ਗੁਰ ਸੁਤ ਊਪਰ ਤੈਸ੍ਯੋ ਭਈ। ਜਬਿ ਅਪਨੇ ਡੇਰੇ ਮਹਿਂ ਆਯੋ। ਸੁੰਦਰ ਸਦਨ ਵਿਖੈ ਪ੍ਰਵਿਸ਼ਾਯੋ ॥ ੪੦ ॥ ਮਿਟੀ ਛਾਉਂ ਸਭਿ ਲੋਕਨਿ ਦੇਖੀ। ਅਤਿ ਅਚਰਜ

[1]ਸ਼ਿਕਾਰ ਚਾਹੁੰਦੇ (ਅਗੇ ਵਧੀ ਗਏ) ਪਿੱਛੇ ਨਾ ਹਟੇ। [2]ਤਿੱਖੀ। [3]ਜੋ ਲੋਗ ਮਿਲਣਗੇ ਮਹਾਂ ਪ੍ਰਤਾਪ ਦੇਖਣਗੇ। [4]ਲੋਕੀ ਦੂਰ ਤਕ ਦੂਰ ਦੇ।

ਚਿਤ[1] ਬਿਸਮ ਬਿਸੇਖੀ। ਇਸ ਪ੍ਰਕਾਰ ਅਜ਼ਮਤ ਦਿਖਰਾਈ। ਕਵਿ ਸੰਤੋਖ ਸਿੰਘ ਕਹਤਿ ਬਨਾਈ ॥ ੪੧ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਰਾਮਰਾਇ' ਪ੍ਰਸੰਗ ਬਰਨਨੰ ਨਾਮ ਸਪਤ ਚਤ੍ਵਾਰਿੰਸਤੀ ਅੰਸੂ ॥ ੪੭ ॥

੪੮. [ਪ੍ਰਸੂਤ ਪੀੜਾ ਹਰੀ। ਤੁਅੱਲਕ ਵਹਾਇਆ]।

ਦੋਹਰਾ ॥ ਨੌਰੰਗ ਕੀ ਬੇਗਮ ਹੁਤੀ ਗਰਭਵਤੀ ਨਵ ਮਾਸ। ਸਮੇਂ ਪ੍ਰਸਤਨਿ ਕੇ ਤਬੈ ਅਟਕ ਰਹੀ ਦੁਖਰਾਸ ॥ ੧ ॥ ਚੌਪਈ ॥ ਜਤਨ ਅਨੇਕ ਕਰਤਿ ਬਹੁ ਸ੍ਯਾਨੇ। ਟੋਨਾ ਟਾਮਨ ਕੌਨ ਬਖਾਨੇ[2]। ਆਨਿ ਹਜ਼ਾਰਹੁੰ ਕਿਯ ਉਪਚਾਰੂ। ਕਿਸਹੂੰ ਤੇ ਨਹਿਂ ਕਾਰਜ ਸਾਰੂ ॥ ੨ ॥ ਬੇਗਮ ਕਸ਼ਟ ਪਾਇ ਅਤਿ ਰਹੀ। ਸੁਨਿ ਬਹੁ ਬੇਰ ਸ਼ਾਹ ਸੋਂ ਕਹੀ। ਅਨਿਕ ਸ੍ਯਾਨੇ ਪੁਨਹਿ ਬੁਲਾਏ। ਕਰਿ ਉਪਚਾਰ ਥਕੇ ਸਮੁਦਾਏ ॥ ੩ ॥ ਦਾਇ[3] ਅਨੇਕ ਨਗਰ ਤੇ ਗਈ। ਤਊ ਪ੍ਰਸੂਤ ਨ ਕਿਸ ਤੇ ਭਈ। ਅਨਿਕ ਰੀਤਿ ਕੇ ਕਰਤਿ ਇਲਾਜ। ਪਚਿ ਪਚਿ ਹਾਰੇ ਬੈਦ ਸਮਾਜ ॥ ੪ ॥ ਸਭਾ ਬਿਖੈ ਜਬਿ ਗੁਰ ਸੁਤ ਆਏ। ਸਾਦਰ ਬੋਲਤਿ ਸ਼ਾਹੁ ਬਿਠਾਏ। 'ਬੇਗਮ ਕੇ ਪ੍ਰਸੂਤ ਹੁਇ ਨਾਹੀ। ਲਖਹੁ ਇਲਾਜ, ਕਰਹੁ ਅਬਿ ਤਾਂਹੀ ॥੫॥ ਤੁਮ ਸਮ ਪੁਰਖਨਿ ਪਾਸ ਹੁਵੰਤਿ[4]। ਔਖਧਿ ਕਿਧੌਂ ਜੰਤ੍ਰ ਕੈ ਮੰਤ। ਕਸ਼ਟ ਛੁਡਾਵਹੁ ਬੇਗਮ ਕੇਰਾ। ਬਹੁ ਕਲਾਮ ਤੇ[5] ਸੁਖ ਨਹਿਂ ਹੇਰਾ ॥ ੬ ॥ ਸਕਲ ਸਿਆਨੇ ਰਹਿ ਪਚ ਹਾਰੀ। ਕਿਸ ਕੋ ਸਫਲ ਨ ਕੋ ਉਪਚਾਰੀ'। ਸੁਨਿ ਸਤਿਗੁਰ ਕੇ ਨੰਦਨ ਕਹੈਂ। 'ਹਮਰੇ ਤੌ ਇਕ ਜਪੁਜੀ ਅਹੈ ॥ ੭॥ ਸਗਲੇ ਕਸ਼ਟਨਿ ਕਹੁ ਨਿਰਵਾਰਤਿ। ਭੂਤ ਪ੍ਰੇਤ ਆਦਿਕ ਸਭਿ ਹਾਰਤਿ। ਇਸ ਆਗੇ ਅਟਕਤਿ ਕਿਛੁ ਨਾਂਹੀ। ਅਤਿ ਬਲਿ ਤੀਨ ਲੋਕ ਕੇ ਮਾਂਹੀ ॥ ੮ ॥ ਦੁਖ ਕਾਟਤਿ ਅਰੁ ਇੱਛਾ ਪੂਰਹਿ।ਜਗ ਕੇ ਬਿਘਨ ਅਗਨਿ[6] ਕਹੁ ਚੂਰਹਿ। ਅਬਿ ਕਲਜੁਗ ਕੇ ਸਮੇਂ ਮਝਾਰ। ਇਸ ਕੀ ਸਮ ਨਹਿਂ ਅਪਰ ਉਦਾਰ ॥ ੯ ॥ ਯਾਂਤੇ ਜਲ ਅਬਿ ਤੁਰਤ ਮੰਗਾਵਹੁ। ਹਮ ਪਠਿ ਦੇ ਹੈਂ, ਤਹਾਂ ਪੁਚਾਵਹੁ। ਤਤਛਿਨ ਤਿਹ ਪ੍ਰਸੂਤ ਹੁਇ ਜਾਇ।ਸੁਖ ਉਪਜੇ ਦੁਖ ਸਕਲ ਬਿਲਾਇ' ॥ ੧੦ ॥ ਸੁਨਤਿ ਸ਼ਾਹੁ ਨੇ ਨੀਰ ਮੰਗਾਵਾ। ਗੁਰ ਸੁਤ ਕੇ ਤਹਿਂ ਨਿਕਟਿ ਰਖਾਵਾ। ਜਪੁਜੀ ਪਾਠ ਸੰਪੂਰਨ ਕੀਨਿ। ਪੁਨ ਜਲ ਅੰਤਰ ਕੌ

[1]ਅਤਿ ਅਸਚਰਜ ਨੂੰ ਦੇਖ ਕੇ। [2]ਟੂਣੇ ਟਾਮਣੇ (ਜਿਤਨੇ ਕੀਤੇ ਤਿਨ੍ਹਾਂ ਨੂੰ) ਕੌਣ ਕਹਿ ਸਕੇ। [3]ਦਾਈਆਂ। [4]ਤੁਹਾਡੇ ਵਰਗੇ ਪੁਰਸ਼ਾਂ ਦੇ ਪਾਸ ਹੁੰਦੇ ਹਨ। [5]ਬਹੁਤ ਕਲਾਮਾ ਪੜ੍ਹਨ ਤੇ ਬੀ"... । [6]ਜਗਤ ਦੇ ਅਨਗਿਣਤ ਵਿਘਨਾਂ ਨੂੰ।

ਪਠਿ ਦੀਨ ॥੧੧ ॥ ਬੇਗਮ ਕੇ ਮਖ ਮੈਂ ਜਬਿ ਪਾਯੋ । ਤੁਰਤ ਪ੍ਰਸੂਤ ਭਯੋ ਸੁਤ ਆਯੋ । ਭਈ ਸ਼ਾਂਤਿ ਸਭਿ ਅੰਤਹਿਪੁਰ ਮੈਂ।ਬਜੀ ਬਧਾਈ ਨੌਰੰਗ ਘਰ ਮੈਂ ॥੧੨॥ ਰਾਖ੍ਯੋ ਨਾਮ ਬਹਾਦਰ ਸ਼ਾਹੂ।ਸਭਿ ਪ੍ਰਕਾਰ ਕੋ ਕਰ੍ਯੋ ਉਛਾਹੂ। ਜਬਿ ਸਤਿਗੁਰ ਦਸਮੇ ਪਤਿਸ਼ਾਹੂ। ਤਿਨ ਸੋਂ ਮਿਲ੍ਯੋ ਰਹ੍ਯੋ ਕਰਿ ਚਾਹੂ ॥੧੩॥ ਜਪੁਜੀ ਪਠੇ ਜਨਮ ਜਿਸ ਹੋਇ। ਯਾਂਤੇ ਮਿਲ੍ਯੋ ਸਾਥ ਗੁਰ ਸੋਇ। ਤਾਰਾ ਆਜ਼ਮ ਪੁੱਤ੍ਰ ਬਿਸਾਲ[1] । ਸੋ ਮਾਰ੍ਯੋ ਸਤਿਗੁਰ ਸਰ[2] ਨਾਲ ॥੧੪॥ ਪਤਿਸ਼ਾਹਿਤ ਅਰੁ ਸਕਲ ਸਮਾਜਾ । ਇਸ ਕੋ ਬਖ਼ਸ਼੍ਯੋ ਗੁਰੁ ਮਹਾਰਾਜਾ । ਜਪੁਜੀ ਹੀ ਕਾਰਨ ਇਸ ਕੇਰ । ਸ਼ਰਨ ਤਕੀ ਸਤਿਗੁਰ ਕੀ ਫੇਰ ॥੧੫॥ ਸੁਨੀ ਬਾਤ ਬੇਗਮ ਨੇ ਸਾਰੀ । ਬਹੁ ਧਨ ਪਠਿ ਕੈ ਬਿਨੈ ਉਚਾਰੀ । ਸਤਿ-ਗੁਰ ਸੁਤ ਕੋ ਮਾਨਤਿ ਰਹੀ । ਮਹਿੰਮਾ ਅਧਿਕ ਸਭਿਨਿ ਤੇ ਲਹੀ ॥੧੬॥

ਕਿਤਿਕ ਦਿਵਸ ਇਮ ਬਹੁਰ ਬਿਤਾਏ । ਇਕ ਦਿਨ ਸਭਾ ਬਿਖੇ ਚਲਿ ਆਏ । ਨੌਰੰਗ ਸ਼ਾਹੁ ਹਰਖ ਉਰ ਹੋਵਾ । ਮੱਲਜਨਿ ਕੀ ਕੁਸ਼ਤੀ ਕਹੁ ਜੋਵਾ ॥੧੭॥ ਉਜਬਕਿ[3] ਕਿਸੂ ਬਲਾਇਤ ਕੇਰਾ । ਖਾਇ ਬਹੁਤ ਅਰੁ ਓਜ ਘਨੇਰਾ । ਨਹਿਂ ਮਤਿ ਕਛੂ ਕਰਿਬੇ ਬਿਵਹਾਰੂ । ਰਹੈ ਸੁਪਤਿ ਬਹੁ ਪਾਇ ਅਹਾਰੂ॥੧੮॥ਜਬਿ ਕੁਸ਼ਤੀ ਕਰਨੀ ਕਿਹ ਸਾਥ॥ਨਿਕਟਿ ਹਕਾਰਹਿ ਦਿੱਲੀ ਨਾਥ । ਤਿਸ ਕੋ ਦੇਖਤਿ ਬਾਕ ਬਖਾਨਾ । 'ਸੁਨਹੁ ਗੁਰੂ ਸੁਤ ਇਹ ਬਲਵਾਨਾ ॥ ੧੯ ॥ ਨਹਿਨ ਬਲਾਇਤ ਇਸ ਮਹਿਂ[4] ਐਸੋ । ਕਰਹਿ ਜੁੱਧ ਕੁਸ਼ਤੀ ਕਹੁ ਜੈਸੋ । ਇਸ ਕੇ ਆਗੇ ਅਰਹਿ ਨ ਕੋਈ । ਦੇਖਤਿ ਹੀ ਤ੍ਰਾਸ ਉਰ ਹੋਈ ॥ ੨੦॥ ਅਸ ਨਰ ਤਨ ਦੀਰਘ ਬਲਵਾਨਾ । ਤੁਮ ਨੇ ਭੀ ਦੇਖ੍ਯੋ ਕਿਸ ਥਾਨਾ ?' । ਸੁਨਿ ਸ਼੍ਰੀ ਰਾਮਰਾਇ ਬਚ ਭਾਖਾ । 'ਹਮ ਨੇ ਇਕ ਚਮਾਰ ਅਸ ਰਾਖਾ ॥੨੧॥ ਕੁਸ਼ਤੀ ਕਰਤਿ ਨ ਤ੍ਰਾਗੈ ਕਾਹੂ । ਤਰੈ ਗਿਰਾਵੈ ਬਹੁ ਬਲ ਜਾਂਹੂ' । ਸੁਨਿ ਨੌਰੰਗ ਨਹਿਂ ਮਾਨਹਿਂ ਬਾਤੀ । 'ਇਸ ਕੇ ਸਮ ਕਿਮ ਹੁਇ ਬੱਖਨਾਤੀ॥੨੨॥ ਦੇਖਤਿ ਦੇਹਿ ਪਲਾਵੈ ਸੋਇ । ਸਨਮੁਖ ਹੁਏ ਸਧੀਰ ਨ ਹੋਇ' । ਇਮ ਨੌਰੰਗ ਨੇ ਜਬਿ ਹੀ ਕਹ੍ਯੋ । ਗੁਰ ਸੁਤ ਨੇ ਨਿਜ ਨਰ ਦਿਸ਼ਿ ਚਹ੍ਯੋ ॥ ੨੩ ॥ ਕਰ੍ਯੋ ਹਕਾਰਨਿ ਤਤਛਿਨ ਆਵਾ ।

---

[1] ਵਡਾ । [2] ਤੀਰ । [3] ਤੁਰਕਾਂ ਦੀ ਇਕ ਕੌਮ ਦਾ ਨਾਮ ਹੈ, ਉਸ ਕੌਮ ਵਿਚੋਂ ਸੀ ਇਹ ਪਹਿਲਵਾਨ । (ਅ) ਕਈ ਗਿਆਨੀ ਪਹਿਲਵਾਨ ਦਾ ਨਾਮ ਬੀ ਸਮਝਦੇ ਹਨ । [4] ਇਸ ਵਲਾਇਤ ਵਿਚ ।

ਤਿਸੈ ਬਿਲੋਕ ਸ਼ਾਹੁ ਬਿਕਸਾਵਾ। 'ਉਜ਼ਬਕ ਕਹਾਂ ਸੁ ਕਹਾਂ ਚਮਾਰ।
ਪੀਸਹਿ ਅੰਗ ਦਾਬਿ ਦੇ ਮਾਰਿ'[1] ॥੨੪॥ ਕਨੌਂ ਇਸ ਕੇ ਤੁਮ ਪ੍ਰਾਨ ਗਵਾਵਹੁ।
ਅਧਿਕ ਬਲੀ ਕੇ ਸੰਗ ਭਿਰਾਵਹੁ। ਮੱਲਨ ਦੇਸ਼ ਪਰਦੇਸ਼ਨਿ ਕੇਰੇ। ਕਿਤਿਕ
ਦੰਟੇ* ਕੇਤਿਕ ਹਤਿ ਗੇਰੇ ॥੨੫॥ ਇਹ ਸਭਿ ਦੇਸਨਿ ਬਿਦਤਿ ਬਿਸਾਲ।
ਕੌਨ ਅਰਹਿ ਨਰ ਇਸ ਕੇ ਨਾਲ'। ਸੁਨਿ ਸ੍ਰੀ ਰਾਮਰਾਇ ਬਚ ਕਰੇ।
'ਦੋਨਹੁ ਅਬਿ ਹਾਜ਼ਰ ਸਤਿ[2]† ਅਹੇ ॥ ੨੬ ॥ ਦੇਖਿ ਲੇਹੁ ਪਤੀਆਵਨਿ
ਕਰਿਹੁ। ਪੂਰਬ ਕਹਾਂ ਭਰੋਸਾ ਧਰਿਹੁ। ਸਭਿਨਿ ਦੇਖਤੇ ਕੁਸ਼ਤੀ ਕਰੈਂ। ਕੋ
ਊਪਰ ਕੋ ਹੇਵਹਿ ਤਰੈ ॥ ੨੭ ॥ ਜੇ ਕਰਿ ਮਿਲਿ ਮੁਕਾਬਲੋ ਦੋਇ। ਕਹਿਬੋ
ਸੁਨਿਬੋ ਕਨਾ ਤਿਨ ਹੋਇ'[3]। ਉਜ਼ਬਕ ਕੋ ਨਿਜ ਹੁਕਮ ਕਰੀਜੈ। ਕੁਸ਼ਤੀ
ਰਚੈਂ ਹੇਰਿ ਅਬਿ ਲੀਜੈ' ॥ ੨੮ ॥ ਆਇਸੁ ਜਬਹਿ ਸ਼ਾਹੁ ਨੇ ਦੀਨਿ।
ਦੁਹਿਦਿਸ਼ਿ ਦੰਡ ਬਜਾਵਨਿ ਕੀਨਿ। ਮਹਾਂ ਕੁਰੂਪ ਓਜ ਮਹਿਂ ਭਰੇ। ਮਿਲੇ
ਪਰਸਪਰ ਕੁਸ਼ਤੀ ਕਰੇ ॥ ੨੯ ॥ ਆਪਸ ਮਹਿਂ ਕਹਿ ਕਹਿ ਬਹੁ ਦਾਵ।
ਭਿਰਹਿਂ ਦਿਖਾਵਹਿਂ ਰਚਹਿਂ ਉਪਾਵ। ਅੰਗਨਿ ਪਰ ਅੰਗਨਿ ਕੋ ਮਾਰਹਿਂ।
ਭੁਰਿ ਭੁਰਿ ਰੌਰੀ ਪਾਇ ਪਸਾਰਹਿਂ॥੩੦॥ ਕੁਸ਼ਤੀ ਬਹੁਤ ਕਾਲ ਦਿਖਲਾਈ।
ਪੁਨ ਉਜ਼ਬਕ ਕਉ ਦੀਨਿ ਗਿਰਾਈ। ਤਰੇ ਡਾਰਿ ਪੀਸੇ ਤਿਸ ਅੰਗ।
ਬਨਾਕੁਲ ਕਰਨੈ ਬਹੁਤ ਬਲ ਭੰਗ ॥੩੧॥ ਸ਼ਾਹੁ ਮੱਲ ਕਹੁ ਤਰੇ ਗਿਰਾਵਾ।
ਸਭਿਨਿ ਅਚੰਭਾ ਕਰਿ ਦਿਖਰਾਵਾ।—ਕਿਤ ਚਮਾਰ ਕਿਤ ਉਜ਼ਬਕ ਏਹੁ।
ਦੁਗਨ ਤ੍ਰਿਗੁਨ ਬਲ ਦੀਰਘ ਦੇਹੁ—॥੩੨॥ ਕਹੇ ਸ਼ਾਹਿ 'ਅਜ਼ਮਤ ਕਰਿ
ਭਾਰਾ। ਨਿਜ ਅਸ ਸੇਵਕ ਦਿਯ ਬਲ ਭਾਰਾ। ਤਉ ਉਜ਼ਬਕ ਕੋ ਕਹਾਂ
ਬਸਾਵੇ। ਨਰ ਪ੍ਰਾਕ੍ਰਮਿ ਇਹ ਤਰੇ ਗਿਰਾਵੈ ॥ ੩੩ ॥ ਦੇਸ਼ ਬਿਦੇਸ਼ਨਿ ਕੇ
ਬਲਵਾਨ। ਭਿਰੇ ਆਇ, ਕਰਿ ਦੀਨੇ ਹਾਨਿ। ਇਸ ਕਉ ਜੀਤ ਨ ਗਮ-
ਨਜੇ ਕੇਊ। ਦੇਖਤਿ ਤ੍ਰਾਸ ਉਪਾਵਤਿ ਸੋਊ ॥ ੩੪ ॥ ਤੁਮ ਤੁਰੰਗ ਕੋ ਦਾਸ
ਮਹਾਨਾ। ਅਜ਼ਮਤ ਤੇ ਹੋਯਹੁ ਬਲਵਾਨਾ'। ਹੇਰਿ ਹੇਰਿ ਅਚਰਜ ਉਰ
ਪਾਵਾ।—ਕੌਨ ਕਰਹਿ ਇਸ ਕੇ ਸੰਗ ਦਾਵਾ ॥ ੩੫ ॥ ਅਜ਼ਮਤ ਮਹਿਂ
ਪੂਰਨ ਗੁਰ ਘਰ ਹੈ। ਕੋ ਨਹਿਂ ਦਿਖੀਅਤਿ ਇਨ ਸਮਸਰ ਹੈ—। ਤਬਿ ਸ੍ਰੀ
ਰਾਮਰਾਇ ਚਲਿ ਆਏ। ਸ਼ਾਹ ਮੱਲ ਸਗਰੇ ਪਛੁਤਾਏ ॥ ੩੬ ॥ 'ਓਜ

[1]ਜੇ ਉਜ਼ਬਕ ( ਇਸ ਨੂੰ ਹੇਠਾਂ ਸੁਟ ਕੇ ) ਇਸ ਦੇ ਅੰਗ ਰਗੜੇ ਤੇ ਦਬਾ ਦੇਵੇ ਤਾਂ ਮਾਰ ਸੁੱਟੇ।
[2]ਨਿਸ਼ਚੇ ਕਰਕੇ। [3]ਤਿਨ੍ਹਾਂ (ਬਾਬਤ) ਕਹਿਣਾ ਸੁਣਨਾ ਕੀ ਹੈ। *ਪਾ:—ਤਟੇ। †ਪਾ:—ਸਭਿ।

ਦਰਬ ਤੇ ਰੰਕ ਚਮਾਰ[1]। ਤਿਸ ਕੁਸ਼ਤੀ ਕਰਿ ਹਮ ਗੇ ਹਾਰ। ਅਪਰ ਲੋਕ ਸਭਿ ਕਰਹਿਂ ਧਿਕਾਰੀ।–ਕਹਾ ਤੁਮ ਕੋ ਹੋਯੋ ਇਸ ਬਾਰੀ–' ॥ ੩੭ ॥ ਕਰਹਿਂ ਸੁਜਸੁ ਸਗਰੇ ਪੁਰਿ ਮਾਂਹੀ। ਅਨਿਕ ਉਪਾਇਨ ਕਹੁ ਅਰਪਾਹੀਂ। ਸ਼ਾਹੁ ਪਠੇ ਫਲ ਫੂਲ ਬਿਸਾਲਾ। ਮੇਵਨਿ ਕੀ ਭਾਲੀ ਸਭਿ ਕਾਲਾ ॥੩੮॥ ਦੋਹਰਾ ॥ ਸਾਦਰ ਬੋਲਿ ਪਠਾਵਹੀ ਸਾਦਰ ਖਾਕ ਬਿਲਾਸ। ਕਵਿ ਸੰਤੋਖ ਸਿੰਘ ਦੇਤਿ ਧਨ ਕਰਹਿ ਕਾਜ ਸੁਭ ਰਾਸ ॥ ੩੯ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮਰਾਇ' ਪ੍ਰਸੰਗ ਬਰਨਨੰ ਨਾਮ ਅਸ਼ਟ ਚਤਵਾਰਿੰਸਤੀ ਅੰਸੂ ॥ ੪੮ ॥

੪੯. [ਅਲਾਦੀਨ ਦੀ ਮੌਤ ਦੱਸੀ। ਪੁਤਲਾ ਮੁਕਾਯਾ। ਢੋਗੀ ਜੋਗੀ। ਲੌਕਾਸਨ]।

ਦੋਹਰਾ ॥ ਇਕ ਦਿਨ ਬੈਠੇ ਸਭਾ ਮਹਿ ਨੰਦਨ ਸ੍ਰੀ ਹਰਿਰਾਇ। ਅਪਰ ਸਭਾਸਦ ਅਨਿਕ ਤਹਿਂ ਬੋਲਹਿਂ ਸਹਿਜ ਸੁਭਾਇ ॥ ੧ ॥ ਚੌਪਈ ॥ ਹੁਤੋ ਅਲਾਵਦੀਨ ਇਕ ਬੈਸਾ। ਬਾਤਨਿ ਕੋ ਪ੍ਰਸੰਗ ਕੁਛ ਐਸਾ। ਭਨਹਿ ਸਭਾ ਮਹਿਂ ਸ਼ਾਹੁ ਸੁਨਾਵਤਿ। ਨਿਜ ਉੱਤਮਤਾ ਅਧਿਕ ਜਨਾਵਤਿ ॥ ੨ ॥ ਸਹਿ ਨ ਸਕ੍ਯੋ ਗੁਰ ਸੁਤ ਨੇ ਕਹ੍ਯੋ।'ਨਿਜ ਮ੍ਰਿਤੁ ਕੋ ਦਿਨ ਤੈਂ ਭੀ ਲਹ੍ਯੋ? ਚਾਤੁਰਤਾ ਜੁਤਿ ਕਹਤਿ ਘਨੇਰੇ। ਲਖਤਿ ਨ ਕਾਲ ਆਇ ਭਾ ਨੇਰੇ ॥ ੩ ॥ ਅੰਤਰ ਤੇ ਅੰਧੇ ਨਹਿਂ ਦੀਖਹਿ। ਵਹਿਰ ਬਨਤਿ ਬਡ ਪੀਰ ਸਰੀਖਹਿ'। ਸੁਨਤਿ ਸ਼ਾਹੁ ਨੇ ਗਿਰਾ ਬਖਾਨੀ। 'ਜੇ ਕਰਿ ਤੁਮ ਨੇ ਇਸ ਮ੍ਰਿਤੁ ਜਾਨੀ ॥ ੪ ॥ ਤੌ ਬਤਾਇ ਦੀਜੈ ਸਭਿ ਮਾਂਹੀ। ਕਬਿ ਫਰੇਸਤੇ ਇਸ ਲੇ ਜਾਹੀਂ?। ਜਾਨ੍ਯੋ ਜਾਇ ਸੁ ਬਾਕ ਤੁਮਾਰਾ'। ਸੁਨਿ ਕਰਿ ਸਤਿਗੁਰ ਨੰਦ ਉਚਾਰਾ ॥ ੫ ॥ 'ਰਹੀ ਆਰਬਲ ਅਸ਼ਟ ਦਿਵਸ ਕੀ। ਜਾਮ ਜਾਮਨੀ ਰਹਿ ਮ੍ਰਿਤੁ ਇਸ ਕੀ'। ਸ਼ਾਹੁ ਸਮੇਤ ਸਭਾ ਨੇ ਸੁਨ੍ਯੋ। 'ਇਨਹੁ ਬਾਕ ਕਬਿ ਕੂਰ ਨ ਭਨ੍ਯੋ ॥ ੬ ॥ ਨਿਸ਼ਚੈ ਮ੍ਰਿੱਤੁ ਕਾਲ ਤਿਸ ਪਾਵੈ। ਬਧ ਪੂਰਨ ਤੇ ਕੌਨ ਬਚਾਵੈ'। ਸ਼ੰਕਤ ਹੁਇ ਅਲਾਵਦੀਂ ਆਯੋ। ਅਸ਼ਟ ਦਿਵਸ ਜਬਿ ਤਹਾਂ ਬਿਤਾਯੋ ॥੭॥ ਜਾਮ ਜਾਮਨੀ ਬਾਕੀ ਰਹੀ। ਬਿਤੀ ਆਰਬਲ ਮ੍ਰਿਤੁ ਤਿਹ ਲਹੀ। ਮਰੇ ਤਾਂਹਿ ਕੇ ਸੁਧ ਸੁਨਿ ਸ਼ਾਹੁ। ਨਿਸ਼ਚੈ ਧਰੈ ਅਧਿਕ ਉਰ ਮਾਂਹੁ ॥੮॥ ਸਭਿ ਪੁਰਿ ਵਿਖੇ ਬ੍ਰਿਤੰਤ ਬਿਥਾਰਾ।'ਗੁਰਸੁਤ ਪੀਰਨਿ ਪੀਰ ਉਦਾਰਾ ਜਿਸ ਕੋ ਬਾਕ ਨਿਫਲ ਨਹਿਂ ਹੋਇ। ਜੋ ਉਚਰੈ ਸਾਚੋ ਹੁਇ ਸੋਇ ॥ ੯ ॥ ਹਿੰਦੁ ਤੁਰਕ ਮਾਨਹਿਂ ਸਭਿ ਕੋਊ। ਦਰਸਹਿਂ ਨਿਕਟਿ ਬੈਠਿ ਕਰਿ ਸੋਊ'।

[1] ਬਲ ਤੇ ਧਨ ਵਿਚ ਚਮਾਰ ਕੰਗਾਲ ਸੀ, (ਉਸ ਨਾਲ.....)।

ਇਕ ਦਿਨ ਸਭਾ ਗਯੋ ਗੁਰਨੰਦਨ।ਦੇਖਤਿ ਕਰਹਿ ਹਜ਼ਾਰਹੁਂ ਬੰਦਨ
॥੧੦॥ ਸਗਲ ਸਭਾ ਗੁਰ ਸੁਤ ਕੋ ਚੀਨਾ*। ਉਠਤਿ ਸ਼ਾਹੁ ਕਰ ਸੋਂ ਕਰ
ਲੀਨਾ*। ਸਾਦਰ ਨਿਕਟਿ ਸ਼ਾਹੁ ਬੈਠਾਏ। ਰੀਤਿ ਅਨੇਕ ਪ੍ਰਸੰਗ ਚਲਾਏ
॥ ੧੧ ॥ ਕਹਿ ਸ੍ਰੀ ਰਾਮਰਾਇ 'ਸੁਨਿ ਸ਼ਾਹੁ! ਹਮ ਕੋ ਸਿਮਰਯੋ ਸੁਪਨੇ
ਮਾਂਹੁ। ਕਯਾ ਲਘੁ ਕਾਰਜ ਅਰਯੋ ਤੁਮਾਰਾ?।ਜਿਸ ਹਿਤ ਸਿਮਰਤਿ ਰਹਤਿ
ਹਕਾਰਾ' ॥੧੨॥ ਸੁਨਤਿ ਸ਼ਾਹੁ ਮਨ ਮੈਂ ਬਿਸਮਾਵਾ।–ਆਜ ਨਿਸਾ ਮਹਿਂ
ਸੁਪਨੋ ਪਾਵਾ। ਇਨ ਕੋ ਭੀ ਸਿਮਰਯੋ ਤਿਸ ਕਾਲ। ਸੋ ਇਨ ਜਾਨਯੋ
ਸਕਲ ਹਵਾਲ ॥ ੧੩ ॥ ਇਨ ਕੋ ਕਰੌਂ ਬੂਝਨੋ ਤੋਊ–। ਕਹਯੋ ਸ਼ਾਹੁ
'ਨਿਸ ਸੁਪਨੋ ਜੋਊ। ਸਗਰੋ ਕਹਿ ਕੈ ਮੋਹਿ ਸੁਨਾਵਉ। ਕਿਮ ਕਿਮ
ਹੋਯਹੁ ਸਰਬ ਜਨਾਵਉ'॥੧੪॥ਤਬਿ ਸ੍ਰੀ ਰਾਮਰਾਇ ਕਹਿ ਸਾਰ।'ਜਮਨਾ
ਗਮਨੋ ਸੁਪਨ ਮਝਾਰਾ। ਤਹਿਂ ਕਿਸ਼ਤੀ ਪਰ ਚਢਿ ਕਰਿ ਤਰੇ। ਹਾਥ
ਬਿਖੈ ਬਨਸੀ¹† ਕਹੁ ਧਰੇ॥੧੫॥ਮਾਰਤਿ ਮੀਨਨਿ ਬਿਚਰਤਿ ਰਹੇ। ਤਹਿਂ
ਤੇ ਇਕ ਭੀ ਹਾਥ ਨ ਲਹੇ। ਤਬਿ ਸਿਮਰਨ ਤੁਮ ਕੀਨਿ ਹਮਾਰਾ।–ਹੋਤਿ
ਜਿ ਸੰਗ ਲੇਤਿ ਝਖ ਮਾਰਾ²॥੧੬॥ ਇਮ ਸੁਪਨੋ ਜਾਮਨਿ ਮਹਿਂ ਆਵਾ'।
ਸੁਨਤਿ ਸ਼ਾਹੁ ਸਚ ਲਖਿ ਬਿਸਮਾਵਾ।–ਇਨ ਤੇ ਛਪੀ ਨਹੀਂ ਕੋ ਬਾਤ।ਸਮ
ਕਰ ਫਲ ਕੇ³ ਸਭਿ ਬੱਖਜਾਤ–॥ ੧੭॥ ਪੁਨ ਇਕ ਦਿਨ ਗੁਰ ਸੁਤਹਿ
ਬੁਲਾਇ। ਰਵਿਤਨੁਜਾ⁴ ਜਲ ਦੇਖਨਿ ਜਾਇ। ਗਏ ਤਹਾਂ ਤਟ ਪਰ ਹੁਇ
ਖਰੇ। ਕਿਸ਼ਤੀ ਕੌ ਮੰਗਵਾਵਨਿ ਕਰੇ ॥ ੧੮ ॥ ਇਕ ਨੌਕਾ ਥੀ ਨਿਕਟਿ
ਪੁਰਾਨੀ।ਸ਼ੀਘ੍ਰ ਚਹਤਿ ਸੋਈ ਤਬਿ ਆਨੀ।ਤਿਸ ਪਰ ਬੈਠੇ ਚਢਿ ਕਰਿ ਦੋਊ
। ਅਪਰ ਸਾਥ ਨਹਿ ਲੀਨਸਿ ਕੋਊ ॥ ੧੯ ॥ ਜਲ ਜਮਨਾ ਕੋ ਅਤਿ ਸ਼ੋ
ਬਾਢਾ। ਬਹੈ ਪ੍ਰਵਾਹਿ ਬੇਗ ਜਿਸ ਗਾਢਾ। ਗਿਰ ਕੈ ਗਿਰ ਕਰਿ⁵ ਕਾਠ
ਬਿਸਾਲਾ। ਬਹੇ ਜਾਇਂ ਬਹੁ ਬੇਗ ਕਰਾਲਾ ॥ ੨੦॥ ਤਰੀ ਆਪਨੀ ਇਨਹੁਂ
ਧਵਾਈ। ਬਡੋ ਕਾਠ ਸੰਗ ਲਾਗਸਿ ਜਾਈ।ਗਈ ਫੂਟ ਤਹਿਂ ਭਏ ਦੁਖੰਡ।
ਜਹਾਂ ਬਹਿਤਿ ਹੈ ਨੀਰ ਪ੍ਰਚੰਡ॥੨੧॥ਕਹਯੋ ਸ਼ਾਹੁ 'ਗੁਰ ਸੁਤ! ਸੁਨਿ ਲੇਹੁ।

---

[1]ਮੱਛੀ ਪਕੜਨ ਦਾ ਇਕ ਜੰਦ। [2]ਮੱਛੀ ਮਾਰ ਲੈਂਦਾ। [3]ਤੱਬ ਤੇ (ਧਰੇ) ਫਲ ਵਾਂਗ। [4]ਜਮਨਾ ਦਾ। [5]ਪਹਾੜ ਦੇ ਉਪਰੋਂ ਡਿੱਗ ਕੇ। *ਇਹ ਦੋਵੇਂ ਤੁਕਾਂ ਅਕਸਰ ਲਿਖਤੀ ਨੁਸਖਿਆਂ ਵਿਚ ਨਹੀਂ ਮਿਲਦੀਆਂ, ਚੌਪਈ ਦੇ ਕੇਵਲ ਦੋ ਹੀ ਚਰਨ ਮਿਲਦੇ ਹਨ। †ਪਾਃ—ਬਣਸੀ।

ਕਿਸਤੀ ਗਈ ਫੂਟ ਕਰਿ ਦੋਹੁ। ਏਕ ਖੰਡ ਪਰ ਮੈਂ ਰਹਿ ਗਯੋ। ਦੁਤਿਯ
ਖੰਡ ਪਰ ਤੁਮ ਥਿਤ ਭਯੋ॥੨੨॥ ਅਸ ਨ ਹੋਹਿ ਜਲ ਮਹਿੰ ਚਲਿ ਜਾਇਂ।
ਜੋਰਹੁ ਕਿਸ਼ਤੀ ਬਾਕ ਅਲਾਇ। ਅਪਰ ਤਰੀ ਨਹਿੰ ਨੇਰੇ ਕੋਊ। ਜਿਸ
ਪਰ ਜਾਇ ਚਢਹਿੰ ਹਮ ਦੋਊ॥੨੩॥ਔਰ ਉਪਾਇ ਨ ਕੋਈ ਬਨੋ।ਕਿਸ਼ਤੀ
ਜੁਰੇ, ਦੋਹੁ ਬਚ ਭਨੇ'। ਇਮ ਲਚਾਰ ਜਬਿ ਸ਼ਾਹੁ ਨਿਹਾਰਾ। ਗੁਰ
ਨੰਦਨ ਤਬਿ ਬਾਕ ਉਚਾਰਾ॥੨੪॥ 'ਜੁਰੀ ਤਰੀ! ਜਿਮ ਤਰੀ ਅਗਾਰੀ¹।
ਤਿਮ ਹਮਰੇ ਹਿਤ ਹੋਹੁ ਸੁਖਾਰੀ। ਮਿਲਹਿੰ ਦੁਖੰਡ ਪਰਸਪਰ ਆਬਿ।
ਹਮ ਕੋ ਲੇ ਚਾਲਹੁ ਤਿਸ ਥਾਇ' ॥ ੨੫ ॥ ਇਮ ਜਬਿ ਬਾਕ ਕਹਯੋ ਗੁਰ
ਤਾਤ। ਮਿਲੇ ਦੁਖੰਡ ਆਇ ਤਿਸ ਭਾਂਤ। ਪੂਰਬ ਕੇ ਸਮ ਹ੍ਵੈ ਕਰਿ ਚਲੀ।
ਜਹਾਂ ਪ੍ਰਵਾਹੁ ਬਹੈ ਬਹੁ ਬਲੀ ॥ ੨੬ ॥ ਅਜ਼ਮਤ ਦੇਖਿ ਸ਼ਾਹੁ ਸੁਖ ਪਾਵਾ।
–ਆਜ ਨੀਰ ਤੇ ਪ੍ਰਾਨ ਬਚਾਵਾ–।ਅਧਿਕ ਪ੍ਰੇਮ ਕਰਿ ਘਰ ਕੋ ਆਏ। ਬਾਰ
ਬਾਰ ਦੇਖਤਿ ਪਤੀਆਏ ॥ ੨੭ ॥ ਪੁਨ ਇਕ ਦਿਨ ਸਤਿਗੁਰ ਸੁਤ
ਆਯੋ। ਸ਼ਾਹੁ ਸਭਾ ਮਹਿੰ ਬੈਠਿ ਸੁਹਾਯੋ। ਸਿੱਧਨਿ ਕੇ ਪ੍ਰਸੰਗ ਤਬਿ ਚਾਲੇ।
'ਚਹੈਂ ਜਾਹਿੰ ਦੂਰ,ਤਨ ਨ ਦਿਖਾਲੇ॥੨੮॥ਆਪ ਸਭਿਨਿ ਕੋ ਹੇਰਤਿ ਅਹੈਂ।
ਸੋ ਬਿਚਰਹਿ ਨਹਿ ਕੋਊ ਲਹੈਂ। ਇੱਤ੍ਯਾਦਿਕ ਹੈ ਸ਼ਕਤਿ ਤਿਨਹੁੰ ਕੀ।
ਸੇਵਾ ਤੇ ਪ੍ਰਾਪਤੀ ਜਿਨਹੁੰ ਕੀ' ॥੨੯॥ਸੁਨਿ ਉਲਮਾਉ ਬਾਤ ਤਬਿ ਕਹੀ।
'ਇਹ ਤੌ ਸ਼ਕਤਿ ਲੁਕਾਂਜਨ² ਮਹੀ। ਜੋ ਇਕਬਾਰ ਬਿਲੋਚਨ ਪਾਵੈ।
ਬਿਚਰਤਿ ਸਭਿ ਮਹਿੰ ਕੋ ਨ ਲਖਾਵੈ॥੩੦॥ਕੇਤਿਕ ਇਸ ਕਹੁ ਸਾਧਨ ਕਰੈਂ।
ਪ੍ਰਾਪਤਿ ਹੋਤਿ ਸ਼ਕਤਿ ਇਮ ਧਰੈ'। ਕਹਯੋ ਸ਼ਾਹੁ 'ਗੁਰ ਸੁਤ ਤੇ ਆਨ।
ਅਪਰ ਖੋਜੀਆਹਿ ਕਹਾਂ ਮਹਾਨ ॥੩੧॥ ਇਹ ਕਰੁਨਾ ਕਰਿ ਦੇਹਹਿੰ ਮੋਹੀ।
ਪਾਉਂ ਨੇਤ੍ਰ ਦੁਰਬੇ ਗਤਿ³ ਹੋਹੀ'। ਸ਼ਾਹੁ ਲਾਲਸਾ ਪਿਖਿ ਕਰਿ ਘਨੀ।
ਛਪਿ ਜੈਬੇ ਕੀ ਗਤਿ ਹੁਇ ਬਨੀ ॥੩੨॥ ਅਪਨਿ ਪਾਸ ਤੇ ਦੀਨਸਿ ਤਾਂਹੀ।
ਲੋਕਾਂਜਨ ਸ਼ਕਤੀ ਜਿਸ ਮਾਂਹੀ। ਲੇ ਕਰਿ ਸ਼ਾਹੁ ਹਰਖ ਬਹੁ ਕਿਯੋ।
ਨੇਤ੍ਰਹਿੰ ਬਿਖੈ ਡਾਰਿ ਤਬਿ ਲਿਯੋ॥੩੩॥ ਤਤਛਿਨ ਤਹਾਂ ਲੋਪ ਹੁਇ ਗਯੋ।
ਅੰਤਹਿਪੁਰਿ ਕੋ ਗਮਨਤਿ ਭਯੋ। ਜਹਿੰ ਬੇਗਮ ਨਿਜ ਸਹਿਜ ਸੁਭਾਇ।

¹ਜੁੜੀ ਹੋਈ ਬੇੜੀ! (ਜਿਵੇਂ ਤੂੰ) ਅੱਗੇ ਤਰਦੀ ਸੈਂ। ²ਜੋਗੀਆਂ ਦਾ ਸੁਰਮਾ, ਮੁਸਲਮਾਨ ਇਸ ਨੂੰ ਸੁਰਮਾ ਸੁਲੇਮਾਨੀ ਕਹਿੰਦੇ ਹਨ। ਜੋ ਅੱਖੀਂ ਪਾ ਲਵੇ ਓਹ ਸਭ ਨੂੰ ਵੇਖਦਾ ਹੈ, ਪਰ ਉਸ ਨੂੰ ਕੋਈ ਨਹੀਂ ਵੇਖਦਾ। ³ਲੁਕਣ ਵਾਲੀ ਗਤੀ।

ਭੂਖਨ ਧਰੇ ਉਤਾਰਿ ਬਨਾਇ ॥੩੪॥ ਕਿਸ ਕੋ ਤਹਿਂ ਤੇ ਹਾਰ ਉਠਾਯੋ ॥ ਕਰਨਾ ਭਰਨ[1] ਕਿਸੁ ਕੋ ਲਜਾਯੋ। ਕਿਨਹੂੰ ਪੰਜੇਬ ਧਰੀ ਸੋ ਲਈ। ਸੀਸ ਫੂਲ ਲੀਨਸਿ ਦੁਤਿ ਮਈ ॥੩੫॥ ਇੱਤ੍ਯਾਦਿਕ ਭੂਖਨ ਗਨ ਲ੍ਯਾਇਵ। ਰਹਨਿ ਥਾਨ ਅਪਨੇ ਧਰਿਵਾਇਵ। ਪਹਿਰਨਿ ਕੋ ਬੇਗਮ ਜਬਿ ਚਹਾ। ਪਿਖਹਿਂ ਬਿਭੂਖਨਿ,ਪਾਵਹਿਂ ਕਹਾਂ ॥੩੬॥ ਅਪਨੇ ਅਪਨੇ ਸਭਿਨਿ ਸੰਭਾਰੇ। ਨਹਿਂ ਕਰਿ ਆਏ ਖੋਜਤਿ ਸਾਰੇ। ਅੰਤਹਿਪੁਰਿ ਮਹਿਂ ਮਾਚ੍ਯੋ ਰੌਰਾ। ਖੋਜਨਿ ਲਾਗਿ ਸਭੈ ਬਹੁ ਠੌਰਾ ॥੩੭॥ –ਦਿਨ ਮਹਿਂ ਆਇ ਕਵਨ ਲੇ ਗਯੋ। ਤਸਕਰ ਕੌਨ ਆਵਤੇ ਭਯੋ। ਧਰੇ ਹੁਤੇ ਹਮ ਦੇਰ ਨ ਲਗੀ। ਕਿਧੌਂ ਲੀਏ ਦਾਸੀ ਕੋ ਠਗੀ[2]–॥੩੮॥ ਕਰੀ ਸੰਭਾਰਿ ਸਭਿਨਿ ਬਿਧਿ ਘਰ ਕੀ। ਪ੍ਰਾਪਤਿ ਭਈ ਨ ਗਤਿ ਤਸਕਰ ਕੀ। ਕਈ ਲਾਖ ਕੇ ਜ਼ੇਵਰ ਬਨੇ। ਕੋ ਲੇ ਗਯੋ ਬਿਭੂਖਨ ਘਨੇ ॥੩੯॥ ਤਬੈ ਸ਼ਾਹਿ ਢਿਗ ਸੁਧ ਪਠਵਾਈ। ਅੰਤਹਿ-ਪੁਰਿ ਬਹੁ ਰੌਰ ਮਚਾਈ। ਗਯੋ ਆਪ ਬੇਗਮ ਸਾਮੀਪ। ਜਾਇ ਦਿਖਾਏ ਸਕਲ ਦਿਲੀਪ[3] ॥੪੦॥ 'ਲੋਕਾਂਜਨ ਮੈਂ ਪਾਇ ਸੁ ਆਯੋ। ਅਪਨੇ ਆਪ ਨ ਕਾਹੂ ਦਿਖਾਯੋ। ਲੇ ਗਮਨ੍ਯੋ ਆਭਰਨ[4] ਤੁਮਾਰੇ। ਨਿਕਟਿ ਫਿਰਤਿ ਮੁਝ ਨਹੀਂ ਨਿਹਾਰੇ ॥੪੧॥ ਸ੍ਰੀ ਗੁਰ ਨੰਦਨ ਦੀਨੋ ਜਬੈ। ਪਾਇ ਬਿਲੋਚਨ ਪਰਖ੍ਯੋ ਤਬੈ'। ਅਜ਼ਮਤ ਦਿਖਰਾਈ ਇਸ ਭਾਂਤਿ। ਕਹਿ ਸੰਤੋਖ ਸਿੰਘ ਬਹੁ ਬੱਖ੍ਯਾਤ ॥੪੨॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸੇ 'ਸ੍ਰੀ ਰਾਮਰਾਇ' ਪ੍ਰਸੰਗ ਬਰਨਨੰ ਨਾਮ ਏਕ ਊਨ ਪੰਚਾਸਤੀ ਅੰਸੂ ॥੪੯॥

### ੫੦. [ਗਊ ਜਿਵਾਈ। ਤਸਬੀ ਦਾ ਚੋਰ। ਮੋਤੀ ਦਿਤਾ]।

ਦੋਹਰਾ ॥ ਇਕ ਦਿਨ ਉਪਬਨ[5] ਗਮਨ ਕਿਯ ਸ਼ਾਹੁ ਸੰਗ ਗੁਰ ਨੰਦ। ਮਨ-ਭਾਵਤਿ ਫਿਰ ਕਰਿ ਭਲੇ ਰਿਦੇ ਅਨੰਦ ਬਿਲੰਦ ॥੧॥ ਚੌਪਈ ॥ ਮਾਰਗ ਗਮਨੇ ਨਿਕਟੇਂ ਦੋਊ। ਪੀਛੇ ਚਲੇ ਆਇਂ ਸਭਿ ਕੋਊ। ਅਨਿਕ ਭਾਂਤਿ ਕੀ ਬਾਤਨਿ ਢਲੇ। ਸਤਿਗੁਰ ਸੁਤ ਔ ਨੌਰੰਗ ਮਿਲੇ ॥੨॥ ਪੰਥ ਪਰੀ ਇਕ ਮਿਰਤਕ ਧੈਨੁ[6]। ਦਿੱਲੀ ਪਤਿ ਦੇਖਤਿ ਭਯੋ ਨੈਨ। ਜਿਹ ਸਮੀਪ ਲਘੁ ਬਤ੍ਸ[7] ਖਰ੍ਯੋ ਹੈ। ਨਹਿਂ ਕਬਹੂੰ ਮੁਖ ਤ੍ਰਿਨਨਿ ਚਰ੍ਯੋ ਹੈ ॥੩॥ ਅਵਿਲੋਕਤਿ ਨੌਰੰਗ ਹੁਇ ਖਰੋ। ਗੁਰ ਸੁਤ ਕੋ ਬਚ ਕਹਿਬੋ ਕਰੋ। 'ਇਸ ਕੋ ਦੇਖਿ

[1]ਕੰਨ ਦਾ ਗਹਿਣਾ। [2]ਕੋਈ ਦਾਸੀ ਲੈ ਗਈ ਹੈ। [3]ਦਿੱਲੀ ਪਤੀ ਨੇ। [4]ਗਹਿਣੇ। [5]ਬਾਗ। [6]ਮੋਈ ਗਊ। [7]ਛੋਟਾ ਜਿਹਾ ਵੱਛਾ।

ਦਯਾ ਉਰ ਆਵੈ। ਛੋਟੋ ਬਤਸ ਅਧਿਕ ਦੁਖ ਪਾਵੈ ॥੪॥ ਹਮ ਹੈਂ ਤੁਰਕ ਦ੍ਰਵਨੇ ਚਿਤ ਹੇਰੇ। ਤੁਮਰੇ ਹਿੰਦੂ ਧਰਮ ਬਡੇਰੇ। ਸੰਕਟ ਬਤਸ ਪਾਇ ਬਹੁਤਰਾ। ਮਿਲਹਿ ਨ ਛੀਰ ਮਾਤ ਜਿਸ ਕੇਰਾ ॥ ੫ ॥ ਹਮਹਿਂ ਰਹਿਮ ਜੈ ਇਤਨਹੁ ਹੋਯਹੁ। ਤੁਮਹਿਂ ਅਧਿਕ ਹੁਇਗੋ ਇਮ ਜੋਯਹੁ[1]। ਇਸ ਤੇ ਪਰੈ ਧਰਮ ਕਯਾ ਔਰ। ਦੇਹੁ ਜਿਵਾਇ, ਬਰਹਿਂ ਪੁਨ ਪੌਰ[2]" ॥ ੬ ॥ ਇਮ ਕਹਿ ਸ਼ਾਹੁ ਠਾਂਢ ਹੁਇ ਰਹਯੋ। ਸੁਨਿ ਸ਼੍ਰੀ ਰਾਮਰਾਇ ਉਰ ਲਹਯੋ।– ਨੌਰੰਗ ਹਠੀ ਰਹਯੋ ਥਿਤ ਹੋਇ। ਬਿਨਾਂ ਜਿਵਾਏ ਚਲਹਿ ਨ ਕੋਇ–॥੭॥ ਤਿਹ ਛਿਨ ਜਲ ਅਨਵਾਯਹੁ ਪਾਹੂ। 'ਸੱਤਿਨਾਮ' ਕਹਿ ਲਿਯ ਕਰ ਮਾਂਹੂ। ਛਿਰਕਯੋ 'ਵਾਹਿਗੁਰੂ' ਮੁਖ ਭਾਖਯੋ। 'ਜੀਵਹਿ ਧੇਨੁ' ਮਨੋਰਥ ਰਾਖਯੋ ॥੮॥ ਸ਼ਾਹੁ ਸਮਾਜ ਸਮੇਤ ਨਿਹਾਰਤਿ। ਉਠੀ ਧੇਨੁ ਨਿਜ ਬਤਸ ਪੁਕਾਰਤਿ। ਸਭਿਹਿਨਿ ਮਨ ਮਹਿ ਮਾਨਿ ਅਚੰਭਾ–। ਇਨ ਮਹਿਂ ਅਜ਼ਮਤ ਬਡ ਬਿਨ ਦੰਭਾ–॥੯॥ ਹਰਖੇ ਬਿਸਮਾਵਤਿ ਬਿਗਸਾਏ। ਸੁਨਯੋ ਸਭਿਨਿ–ਗੋ ਮਰੀ ਜਿਵਾਏ–। ਪਸਰਯੋ ਪੁਰੀ ਮਝਾਰ ਬ੍ਰਿਤਾਂਤ। ਮਿਲਿ ਮਿਲਿ ਜਸੁ ਗਾਵਤਿ ਅਵਦਾਤ[3] ॥੧੦॥ 'ਮੁਰਦੇ ਕੋ ਜ਼ਿੰਦਾ ਕਰਿ ਦੇਨਿ। ਇਹ ਤੇ ਅਲਪ ਬਾਤ ਕੁਛ ਹੈ ਨ। ਜਿਸ ਪਿਤ ਗੁਰ ਅਸ ਅਜ਼ਮਤ ਦੀਨਿ। ਸ਼ਾਹੁ ਸਮੀਪ ਪਠਾਵਨਿ ਕੀਨਿ ॥੧੧॥ ਤਿਨ ਕੀ ਅਧਿਕ ਮਹਾਂ ਵਡਿਆਈ। ਕੌਨ ਸਕਹਿ ਕਹਿ ਜਥਾ ਸੁਹਾਈ। ਧੰਨ ਧੰਨ ਸਤਿਗੁਰੂ ਸੁਜਾਨ। ਜਿਨ ਕਹੁ ਸੁਤ ਅਤਿ ਅਜ਼ਮਤਵਾਨ' ॥ ੧੨ ॥ ਇਮ ਦਿੱਲੀ ਪੁਰ ਮਹਿਂ ਜਸੁ ਹੋਵਾ। ਆਗੇ ਕਰਹਿਂ ਸੁਨਯੋ ਜਿਸ ਜੋਵਾ। ਦੇਸ਼ ਬਿਦੇਸ਼ਨਿ ਮਾਂਹਿ ਬ੍ਰਿਤਾਂਤ। ਜਹਿਂ ਕਹਿ ਭਯੋ ਅਧਿਕ ਬੱਖਯਾਤ ॥ ੧੩ ॥ ਪੁਨ ਨਿਜ ਡੇਰਨਿ ਕੋ ਚਲਿ ਆਏ। ਪ੍ਰਵਿਸ਼ਯੋ ਦੁਰਗ ਸ਼ਾਹਿ ਹਰਖਾਏ। ਪੁਨ ਇਕ ਦਿਨ ਮਹਿਂ ਸਭਾ ਪ੍ਰਵੇਸ਼ੋ। ਸ਼੍ਰੀ ਗੁਰ ਨੰਦਨ ਸੁਜਸੁ ਵਿਸ਼ੇਸ਼ੋ॥੧੪॥ ਤਿਸ ਨਿਸ ਤਸਬੀ[4] ਨੌਰੰਗ ਕੇਰੀ। ਅੰਤਹਿਪੁਰਿ ਮਹਿਂ ਖੋਇ, ਨ ਹੇਰੀ। ਲਈ ਚੁਰਾਇ ਨਹੀਂ ਕਿਤ ਪਾਈ। ਲਾਖਹੁਂ ਧਨ ਕੋ ਖਰਚ ਬਨਾਈ ॥ ੧੫ ॥ ਅਨਿਕ ਜਵਾਹਿਰ ਜਿਸ ਮਹਿਂ ਲਾਗੇ। ਜ਼ਾਹਰ ਜਗਮਗ ਜੋਤਿ ਸੁ ਜਾਗੇ। ਜਿਹ ਸਮਾਨ ਕਿਤ ਪੱਯਤਿ ਨਾਂਹੀ। ਸ਼ਾਹੁ ਜਤਨ ਤੇ ਰਾਖਹਿ ਪਾਹੀ ॥ ੧੬ ॥ ਜਬਿ ਸਤਿਗੁਰ ਨੰਦਨ

---

[1]ਇਹ ਖਣ ਨਾਲ। [2]ਫਿਰ (ਅਸੀਂ ਸ਼ਹਿਰ ਦੇ) ਦਰਵਾਜ਼ੇ ਵੜੀਏ। [3]ਉੱਜਲ। [4]ਮਾਲਾ।

ਫਿਰ ਗਏ। ਸਾਦਰ ਬੋਲਿ ਬਿਠਾਵਤਿ ਭਏ। ਲਗ੍ਯੋ ਬਤਾਵਨਿ 'ਤਸਬੀ ਗਈ। ਅੰਤਹਿਪੁਰ ਗਮਨ੍ਯੋ ਨਿਸ ਭਈ ॥੧੭॥ ਹੁਤੀ ਹਾਰ ਮਹਿਂ ਜਸ ਪ ਮੈਂ ਗਯੋ ਖਾਨ ਪਾਨ ਨਿੰਦ੍ਰਾ ਬਸਿ ਭਯੋ। ਅੰਤਰ ਹੀ ਕਿਨ ਲੀਨਿ ਦੁਰਾਈ। ਜਾਗ੍ਯੋ ਬਹੁਰਿ ਹਾਥ ਨਹਿਂ ਆਈ ॥੧੮॥ ਬੇਗਮ ਆਦਿਕ ਦਾਸੀ ਬ੍ਰਿੰਦ। ਕਹਿ ਸਭਿ ਸੋਂ ਡਰ ਦੀਨਿ ਬਿਲੰਦ। ਨਹਿਂ ਕਿਨ ਮਾਨੀ, ਦਈ ਨ ਫੇਰੇ[1]। ਲਾਖਹੁਂ ਧਨ ਜਿਹ ਲਗ੍ਯੋ ਬਡੇਰ ॥੧੯॥ ਜਿਂਹ ਸਮਾਨ ਪੱਧਤਿ ਨਹਿਂ ਆਨ। ਬਡੇ ਜਤਨ ਤੇ ਆਇਸਿ ਪਾਨ। ਆਦਿ ਨਜੂਮੀ ਜੋਤਿਕ ਸਯਾਨੇ। ਸਭਿ ਪਚ ਰਹੇ, ਨ ਕਿਸ ਢਿਗ ਮਾਨੇ[2] ॥੨੦॥ ਆਪ ਬਤਾਵਹੁ ਗੋ ਜਬਿ ਤਾਂਹੀ। ਤਬਿ ਪ੍ਰਾਪਤਿ ਹ੍ਵੈ ਹਮ ਕਰ ਮਾਂਹੀ। ਨਾਂਹਿ ਤ ਗਈ ਨ ਪਾਵਹਿ ਕੋਈ। ਜਿਹ ਸਮ ਅਪਰ ਨ ਕਨੌਂਹੂੰ ਹੋਈ ॥੨੧॥ ਬਨਹਿ ਨ ਤੈਸੀ ਬਹੁ ਧਨ ਲਾਗੇ। ਜਰੇ ਜਵਾਹਰ ਜ਼ਾਹਰ ਜਾਗੇ'। ਸੁਨਿ ਸ੍ਰੀ ਰਾਮ-ਰਾਇ ਤਬਿ ਕਹੀ। 'ਅੰਤਹਿ ਪੁਰ ਮਹਿਂ ਤਸਬੀ ਰਹੀ ॥੨੨॥ ਅਮਕੀ ਬੇਗਮ ਨੇ ਕਰ ਲੀਨੀ। ਧਰੀ ਦੁਰਾਇ ਨ ਕਿਨਹੂੰ ਚੀਨੀ। ਤਿਸ ਕੇ ਘਰ ਅੰਤਰ ਘਰ ਜੋਇ। ਦੱਖਣ ਦਿਸ਼ਿ ਕੀ ਭੀਤੀ[3] ਜੋਇ ॥੨੩॥ ਤਹਾਂ ਤਾਕ ਇਕ ਗੁਪਤ ਨਿਹਾਰਹੁ। ਤਿਸ ਮਹਿਂ ਰਾਖੀ ਜਾਇ ਸੰਭਾਰਹੁ'। ਸਕਲ ਪਤੇ ਸੁਨਿ ਨੌਰੰਗ ਗਯੋ। ਘਰ ਮਹਿਂ ਘਰ ਸੁ ਪ੍ਰਵੇਸ਼ਹਿ ਕਿਯੋ ॥੨੪॥ ਖਰੇ ਹੋਇ ਸੋ ਤਾਕ ਖੁਲ੍ਹਾਯੋ। ਅੰਤਰ ਤੇ ਸੰਪੁਟ ਨਿਕਸਾਯੋ। ਤਿਸ ਮਹਿਂ ਤੇ ਤਸਬੀ ਨਿਕਸੀ ਹੈਂ। ਜੋਤਿ ਜਵਾਹਰ ਕੀ ਬਿਗਸੀ ਹੈ ॥੨੫॥ ਹਰਖ੍ਯੋ ਸ਼ਾਹੁ ਸਭਾ ਲੈ ਆਯੋ। ਕਰ ਮਹਿਂ ਧਰਿ ਸਭਿ ਕੋ ਦਿਖਰਾਯੋ'ਗੁਰ ਨੰਦਨ ਜੇ ਨਹੀਂ ਬਤਾਵੈ। ਤੌ ਤਸਬੀ ਇਹ ਹਾਥ ਨ ਆਵੈ ॥੨੬॥ ਐਸੇ ਗੁਪਤ ਸਥਲ ਮਹਿਂ ਧਰੀ। ਨਹਿਂ ਕਨੌਂਹੂੰ ਜਹਿਂ ਹੇਰਨਿ ਕਰੀ[4]'। ਇਮ ਗੁਰ ਸੁਤ ਕੋ ਕਰਹਿ ਸਰਾਹਨਿ। ਜਿਸ ਤੇ ਹੁਇਂ ਦੁਰਜਨ ਉਰ ਦਾਹਨ ॥੨੭॥

ਪੁਨ ਇਕ ਦਿਨ ਮਹਿਂ ਸਭਾ ਲਗਾਈ। ਸਭਿ ਉਮਰਾਵ ਮਿਲੇ ਸਮੁਦਾਈ। ਤਬਿ ਅੰਗ੍ਰੇਜ਼ ਪੁਰੀ ਮਹਿਂ ਆਵਾ। ਮਿਲਨਿ ਸ਼ਾਹਿ ਸੋਂ ਭਾਖਿ ਪਠਾਵਾ ॥੨੮॥ ਵਸਤੁ ਅਜਾਇਬ ਲੇ ਕਰਿ ਸੋਇ। ਆਯੋ ਸਭਾ ਬੀਚ ਅਵਿਲੋਇ।

[1]ਮੋੜਕੇ ਨਹੀਂ ਦਿਤੀ। [2](ਮਾਲਾ) ਕਿਸ ਦੇ ਪਾਸ ਹੈ? (ਨਜੂਮੀ ਆਦਿਕ) ਸਾਰੇ ਖਪ ਰਹੇ, ਕੋਈ (ਮਾਲਾ ਦਾ) ਅਨੁਮਾਨ ਨਾ ਲਾ ਸਕਿਆ। [3]ਕੰਧ। [4]ਜਿਥੇ ਕਿਸੇ ਤਰਾਂ ਦਿਖ ਨਹੀਂ ਸੀ ਸਕਦੀ।

ਦੇ ਕਰਿ ਨੌਰੰਗ ਕੋ ਤਬਿ ਮਿਲ੍ਯੋ। ਮੋਤੀ ਏਕ ਮਨਹੁਂ ਕਿਨ ਢਲ੍ਯੋ॥੨੯
॥ ਬ੍ਰਤੁਲਾਕਾਰ[1] ਏਕ ਸਮ ਸਾਰੋ। ਕਰ ਪਰ ਧਰ੍ਯੋ ਦਿਪੈ ਉਜੀਆਰੋ। ਜੋ
ਮੁਕਤਾ ਕੇ ਗੁਨ ਸਮੁਦਾਯਾ। ਸੋ ਤਿਸ ਬਿਖੇ ਮਹਾਂ ਦਿਪਤਾਯਾ॥ ੩੦॥
ਅਪਰ ਵਸਤੁ ਬਹੁ ਮੋਲੀ ਦੈ ਕੈ। ਮਿਲ੍ਯੋ ਸ਼ਾਹੁ ਬਹੁ ਲਿਯੋ ਰਿਝੈ ਕੈ।
ਜੋ ਕਾਰਜ ਤਿਸ ਕੋ ਕਰਿ ਦੀਨਾ। ਪੁਨ ਅੰਗ੍ਰੇਜ਼ ਪਯਾਨੋ ਕੀਨਾ॥ ੩੧
॥ ਤਿਸ ਪਸ਼ਚਾਤ ਸੁ ਮੁਕਤਾ ਲੈ ਕੈ। ਬੇਗਮ ਨਿਕਟਿ ਗਯੋ ਹਿਤ ਕੈ ਕੈ।
ਅਧਿਕ ਸਨੇਹ ਜਾਂਹਿ ਸੰਗ ਲਾਗਾ। ਤਿਸਹਿ ਦਿਖਾਯਹੁ ਧਰਿ ਕਰਿ
ਆਗਾ॥੩੨॥ 'ਭੂਖਨ ਬਿਖੈ ਪਹਿਰ ਇਹ, ਪ੍ਯਾਰੀ! ਜਿਸ ਤੇ ਹੋਇ
ਜ਼ਿਬਾਇਸ਼[2] ਭਾਰੀ। ਦੂਰ ਦੇਸ਼ ਤੇ ਆਨ੍ਯੋ ਏਹੀ। ਅਧਿਕ ਪ੍ਯਾਰ ਸਭਿ
ਬੇਗਮ ਤੇਹੀ'॥ ੩੩॥ ਦੇਖਤਿ ਹੀ ਮੁਕਤਾ ਹਰਖਾਈ। ਅਧਿਕ ਆਬ,
ਸਮ ਏਕ ਗੁਲਾਈ। 'ਸੁਨਹੁ ਸ਼ਾਹੁ ਜੀ! ਹੈ ਇਹੁ ਨੀਕੋ। ਤਊ ਮਨੋਰਥ
ਪੁਰਹੁ ਨ ਜੀ ਕੋ॥ ੩੪॥ ਇਕ ਮੁਕਤਾ ਤੇ ਹੋਇ ਨ ਕਾਮਾ। ਨਥ ਮਹਿਂ
ਕਨੇਂ ਲਾਗਹਿ ਅਭਿਰਾਮਾ। ਯਾਂਤੇ ਇਸ ਜੋਟੀ ਕੋ ਔਰ। ਕਰਹੁ ਖੁਜਾਵਨਿ
ਹੈ ਜਿਸ ਠੌਰ॥੩੫॥ ਪੁਨ* ਇਹ ਸਜਹਿ ਪਰਹਿ ਨਥ ਮਾਂਹੀ'। ਸੁਨਤਿ
ਸ਼ਾਹੁ ਕਹਿ 'ਦੂਸਰ ਨਾਂਹੀ। ਸਾਗਰ ਟਾਪੂ ਤੇ ਇਹ ਆਯੋ। ਆਨ ਸਥਾਨ
ਨਹੀਂ ਅਸ ਪਾਯੋ'॥ ੩੬॥ ਚਿਤਵਤਿ ਚਿਤ ਮਹਿ-ਕਿਤ ਤੇ ਪਾਊਂ?।
ਬਿਕਤਿ ਹੋਇ[3], ਦੇ ਦਰਬ ਮੰਗਾਊਂ-'। ਬੇਗਮ ਸੰਗ ਕਹਤਿ ਭਯੋ ਸ਼ਾਹੁ।
'ਖੁਜਵਾਵਹੁਂ ਪ੍ਰਾਪਤਿ ਥਲ ਜਾਂਹੂ'।੩੭। ਤਬਿ ਅਗਲੇ ਦਿਨ ਸਭਾ ਲਗਾਈ।
ਭਏ ਸਭਾਸਦ ਮਿਲਿ ਸਮੁਦਾਈ। ਪੁਨ ਸ੍ਰੀ ਰਾਮਰਾਇ ਚਲਿ ਆਯੋ।
ਸਾਦਰ ਸ਼ਾਹੁ ਕਹ੍ਯੋ ਬੈਠਾਯੋ॥੩੮॥ ਦੇਖਤਿ ਹੀ ਮਨ ਮਹਿ ਫੁਰਿ ਆਈ।
-ਇਨ ਤੇ ਮੁਕਤਾ ਲੇਹੁਂ ਮੰਗਾਈ-। ਗੁਰਸੁਤ ਸੋਂ-ਤਬਿ ਸ੍ਵਾਲ ਬਖਾਨਾ।
ਤਿਸ ਮੁਕਤਾ ਕੋ ਧਰਿ ਨਿਜ ਪਾਨਾ[4]॥ ੩੯॥ 'ਅਸ† ਇਕ ਅਪਰ ਮਿਲੈ
ਇਸ ਸਾਥ। ਦੇਹਿ ਜ਼ਿਬਾਇਸ਼ ਪਰਿ ਕੈ ਨਾਥ[5]। ਖੋਜੇ ਕਿਤ ਹੂੰ ਹਾਥ ਨ
ਆਵੈ। ਜਾਚ੍ਯੋ ਦਰਬ ਦੇਊਂ ਜੋ ਪਾਵੈ॥ ੪੦॥ ਯਾਂਤੇ ਤੁਮ ਮੁਕਤਾ ਇਕ
ਲ੍ਯਾਵਹੁ। ਸਦਨ ਆਪ ਕੇ ਹੋਇ ਮੰਗਾਵਹੁ। ਤੁਮਰੋ ਬਡੋ ਗੁਰੂ ਜੋ ਭਯੋ।
ਸ੍ਰੀ ਹਰਿਗੋਬਿੰਦ ਨਾਮ ਜੁ ਥਯੋ॥੪੧॥ ਮੁਹਿ ਦਾਦਾ ਕਹੁ ਦੀਨਸਿ ਮਾਲਾ।

[1]ਗੋਲਾਕਾਰ। [2]ਫਬਨ, ਸਜਾਵਟ, ਦੁਤੀ। [3]ਜੇ ਵਿਕਦਾ ਹੋਵੇ। [4]ਹੱਥ ਉੱਤੇ ਧਰ ਕੇ। [5]ਨੱਥ ਵਿਚ ਪੈ ਕੇ।

*ਪਾ:-ਜਗ। †ਪਾ:-ਇਸ।

ਅਦਭੁਤ ਮਣਕੇ ਸੁਨੇ ਬਿਸਾਲਾ। ਇਕਸੈ ਚਾਰ ਹੁਤੇ ਗਿਨਤੀ ਮੈਂ। ਖੋਜਿ ਥਕੇ ਨਹਿਂ ਕਿਤਹੁਂ ਲਹੀ ਮੈਂ ॥ ੪੨ ॥ ਹੋਇ ਆਪ ਕੇ ਘਰ ਮੁਕਤਾ ਕੋ'। ਇਹ ਸਮ ਦਿਹੁ ਮੰਗਾਇ ਕਹਿ ਤਾਂਕੋ'।ਸੁਨਿ ਸ੍ਰੀ ਰਾਮਰਾਇ ਕਹਿ 'ਦੇ ਹੈਂ। ਪ੍ਰਾਤਿ ਕਚਹਿਰੀ ਮੈਂ ਲੈ ਐ ਹੈਂ" ॥ ੪੩ ॥ ਅਸ ਕਹਿ ਆਗਲ ਦਿਨ ਲੇ ਗਯੋ। ਤਿਹ ਕੇ ਸਦ੍ਰਿਸ ਮਿਲਾਵਤਿ ਭਯੋ। ਰੰਗ ਰੂਪ ਆਕ੍ਰਿਤ[2] ਮਹਿਂ ਜੈਸੇ। ਦੂਸਰ ਦਯੋ ਸ਼ਾਹੁ ਕੋ ਤੈਸੇ ॥੪੪॥ ਨੌਰੰਗ ਹਰਖ ਕਰਨੇ ਲੇ ਗਯੋ। ਬੇਗਮ ਕੋ ਪਹਿਰਾਵਤਿ ਭਯੋ। ਕਵਿ ਸੰਤੋਖ ਸਿੰਘ ਉਸਤਤਿ ਕੀਨਿ। ਅਜ਼ਮਤ ਕੋ ਮੁਕਤਾ ਰਚਿ ਦੀਨਿ ॥ ੪੫ ॥ ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮਿ ਰਾਸੇ 'ਰਾਮਰਾਇ' ਪ੍ਰਸੰਗ ਬਰਨਨੰ ਨਾਮ ਪੰਚਾਸਤੀ ਅੰਸੂ ॥ ੫੦ ॥

੫੧. [ਖਾਧਾ ਹੋਇਆ ਦੱਸਿਆ। ਖਟ ਰੁਤਾਂ ਦੇ ਮੇਵੇ ਇਕੱਠੇ। ਅੰਗ ਤੇ ਬਾਗ]।

ਦੋਹਰਾ ॥ ਪੁਨ ਇਕ ਦਿਨ ਆਏ ਸਭਾ ਨੰਦਨ ਸ੍ਰੀ ਹਰਿਰਾਇ।ਸਨਮਾਨਤਿ ਨੌਰੰਗ ਤੇ ਬੈਠੇ ਮੋਦ ਉਪਾਇ ॥ ੧ ॥ ਚੌਪਈ ॥ ਕਹਤਿ ਸ਼ਾਹਿ 'ਹਮ ਖਾਯੋ ਆਜ। ਦਿਹੁ ਬਤਾਇ ਸੋ ਸਭਾ ਸਮਾਜ। ਕਿਤਿਕ ਭਾਂਤਿ ਕੋ ਆਮਿਖ ਖਾਯੋ। ਅਪਰ ਵਸਤੁ ਕਹਾ ਮੁਖ ਮਹਿਂ ਪਾਯੋ ॥੨ ॥ ਤੁਮ ਕਹੁ ਬਝੀ ਬਾਤ ਨਹਿਂ ਕੋਈ। ਦੇਹੁ ਬਤਾਇ ਤ੍ਰਿਕਾਲ ਜੁ ਹੋਈ[3]। ਤਊ ਆਜ ਕੋ ਅਚਨੋ ਜੁ ਖਾਨਾ। ਆਪ ਸੁਨਾਵਹੁ ਸਭਿ ਕੇ ਕਾਨਾ' ॥ ੩ ॥ ਸੁਨਿ ਸ੍ਰੀ ਰਾਮਰਾਇ ਬਚ ਸ਼ਾਹੁ। ਕਰੇ ਬਤਾਵਨਿ ਜੋ ਕਿਛ ਖਾਹੁ। 'ਪੰਚ ਤਰਹਿ ਕੋ ਆਮਿਖ ਖਾਯੋ। ਤੀਨ ਰੀਤਿ ਓਦਨ[4] ਮਿਲਵਾਯੋ॥੪॥ਚਾਰ ਬਿਧਿਨਿ ਕੇ ਫਲ ਸ਼ੁਭ ਖਾਏ'। ਇੱਤ੍ਯਾਦਿਕ ਸਭਿ ਅਪਰ ਬਤਾਏ। ਜਿਤੀ ਬੇਰ ਮੁਖ ਪੀਯਹੁ ਪਾਨੀ। ਭੋਜਨ ਕਰਤਿ ਕਹੀ ਜਿਮ ਬਾਨੀ ॥ ੫ ॥ ਜੇ ਸਮੀਪ ਪਾਚਕ[5] ਸੁ ਬਤਾਏ।ਦਾਸ ਨਿਕਟਿ ਕੇ ਸੋ ਗਿਨਵਾਏ।ਬਾਸਨ ਧਰੇ ਅਗਾਰੀ ਜੇਤੇ।ਭਿੰਨ ਭਿੰਨ ਭਾਖੇ ਤਬਿ ਤੇਤੇ ॥ ੬ ॥ ਅਚਨੋ ਜੁ ਥੋਰ੍ਯੋ, ਸੋ ਕਹਿ ਦੀਨਿ। ਅਪਰ ਸੁਨਾਏ ਗ੍ਰਾਸ ਜਿ ਕੀਨਿ। ਇਸ ਪ੍ਰਕਾਰ ਜਬਿ ਦਿਯੋ ਬਤਾਈ।ਸੁਨਿ ਸੁਨਿ ਸ਼ਾਹੁ ਸਭਾ ਬਿਸਮਾਈ ॥੭॥–ਮਨਹੁਂ ਨਿਕਟਿ ਬੈਠੇ ਇਨ ਗਨੇ। ਜਨੌਂ ਕੀ ਤਨੌਂ ਸਗਰੀ ਬਿਧਿ ਭਨੇ। ਮਹਿਦ ਸ਼ਕਤਿ ਕੁਛ ਲਖੀ ਨ ਜਾਇ–।ਨੌਰੰਗ ਸੁਨਿ ਸੁਨਿ ਹਰਖ ਉਪਾਇ ॥੮॥ ਪੁਨ ਫਲ ਮੇਵੇ ਕੀ ਬਹੁ ਬਾਤ। ਸਭਾ ਬਿਖੇ ਪਰਬ੍ਰਿਤਨੋ ਬ੍ਰਿਤਾਂਤ। ਕੋ ਕਿਸ ਫਲਹਿ ਸਰਾਹਤਿ ਭਯੋ। ਕਿਸਹੂੰ

[1]ਕੋਈ। [2]ਆਕਾਰ। [3]ਤਿੰਨਾਂ ਕਾਲਾਂ ਵਿਚ ਜੋ ਕੁਛ ਹੁੰਦਾ ਹੈ। [4]ਚਾਵਲ। [5]ਰਸੋਈਏ।

ਅਪਰ ਸ੍ਵਾਦ ਕਹਿ ਦਿਯੋ॥੯॥ਖਸ਼ਟ ਰੁਤਨਿ ਕੇ ਜੋ ਫਲ ਅਹੈਂ।ਭਿੰਨ ਭਿੰਨ ਸ੍ਵਾਦ ਰੁ ਗੁਨ ਕਹੈਂ। ਤਬਿ ਮੁਸਕਾਵਤਿ ਸ਼ਾਹਿ ਬਖਾਨਾ। 'ਸੁਨਹੁ ਗੁਰੂ ਸੁਤ ਅਜ਼ਮਤਵਾਨਾ! ॥੧੦॥ ਤੁਮ ਸਮਾਨ ਮੈਂ ਅਪਰ ਨ ਜਾਨਾ। ਚਹਹੁ ਕਰਹੁ ਤੁਮ ਮਹਿਦ ਮਹਾਨਾ।ਇਕ ਅਭਿਲਾਖਾ ਮੁਝ ਮਨ ਮਾਂਹੂ। ਸੋ ਅਬਿ ਕਹੌਂ ਆਪਕੇ ਪਾਹੂ॥੧੧॥ ਖਸ਼ਟ ਰੁਤਨਿ ਕੇ ਮੇਵੇ ਜੋਈ। ਫਲ ਅਰੁ ਫੂਲ ਸਕਲ ਅਬਿ ਤੋਈ। ਏਕ ਬਾਰ ਹੀ ਅਬਿ ਦਿਖਰਾਵਹੁ।ਮਨ ਭਾਵਤਿ ਮੁਝ ਦੇਹੁ ਖੁਵਾਵਹੁ' ॥੧੨॥ ਸੁਨਿ ਸ੍ਰੀ ਰਾਮਰਾਇ ਬਚ ਭਾਖਾ।'ਹਮ ਕਰਿ ਦੇਹਿ ਪੂਰ ਅਭਿਲਾਖਾ'। ਫਲ ਰਸਾਲ ਆਦਿਕ ਮੰਗਵਾਏ। ਸ਼ਾਹੁ ਅਗਾਰੀ ਤੇ ਸਮੁਦਾਏ ॥ ੧੩ ॥ ਨਿਜ ਕਰ ਤੇ ਗੁਰ ਸੁਤ ਧਰਿ ਦੇਤਿ। ਹੋਤਿ ਪ੍ਰਮੋਦ ਸ਼ਾਹਿ ਸਭਿ ਲੇਤਿ।ਜਾਮਨ,ਖਿਰਣੀ, ਰੁਚਿਰ ਖਜੂਰ।ਆੜੂ,ਆਮਰੂਦ ਫਲ ਰੂਰ ॥ ੧੪ ॥ ਕਟਲ[1], ਬਢਲ[2] ਅਰ ਸੇਉ, ਅਨਾਰ। ਖਰਬੂਜੇ, ਖਾਰਕ[3], ਸਹਕਾਰ[4]। ਸੰਗਤਰੇ,ਨਿੰਬੂ,ਨੌਰੰਗੀ। ਕਦਲੀ[5]ਫਲ,ਅੰਗੂਰ ਸੁਰੰਗੀ॥੧੫॥ ਖੋਪਾ, ਜ਼ਰਦਾਲੂ, ਨਸ਼ਪਾਤੀ। ਦਾਖ, ਬਦਾਮ, ਸਰਸ[6] ਬਹੁ ਜਾਤੀ। ਬਦਰੀ ਫਲ[7], ਤਰਬੂਜ਼, ਬਟੰਕ[8]। ਸਰਦੇ ਮੰਗਵਾਏ ਇਕ ਅੰਕ[9] ॥੧੬॥ ਤੁਰਸ਼ ਫਾਲਸੇ, ਕੰਦਬਿਦਾਰੀ। ਜ਼ਿਮੀਕੰਦ[10] ਫਲਹਰ ਤਿਸ ਬਾਰੀ[11]। ਅਪਰ ਕਹਾਂ ਲਗਿ ਕਹਿੰ ਫਲ ਜਾਤੀ। ਧਰੇ ਸ਼ਾਹੁ ਆਗੈ ਬੱਖਜਾਤੀ॥੧੭॥ ਫਲ ਸਮੂਹ ਬਿਦਤਾਏ ਜਲੌਂ ਜਲੌਂ। ਅਚਰਜ ਹੋਤਿ ਸਭਿਨਿ ਮਤਿ ਤਨੌਂ ਤਨੌਂ। ਬ੍ਰਿੰਦ ਫਲਨਿ ਕੋ ਸ਼ਾਹੁ ਅਗਾਰੀ।ਦਿਖਤਿ, ਨ ਲਖੀ ਜਾਇ, ਮਤਿ ਹਾਰੀ॥੧੮॥–ਬੈਠੇ ਕਿਤ ਤੇ ਏਹ ਮੰਗਾਏ।ਹੋਤਿ ਬਲਾਇਤ ਮੈਂ, ਸੋ ਆਏ। ਖ਼ਸ਼ਟ ਰੁਤਨਿ ਕੇ ਉਪਜਨ ਵਾਰੇ। ਇਕ ਦਿਨ ਤੇ ਸਭਿ ਸਭਾ ਨਿਹਾਰੇ–॥ ੧੯ ॥ ਅਧਿਕ ਪ੍ਰਸੰਨ ਸ਼ਾਹੁ ਹੁਇ ਰਹਯੋ। ਗੁਰਸੁਤ ਕੋ ਜਸੁ ਬਹੁ ਮੁਖ ਕਹਯੋ। ਅਧਿਕ ਸ੍ਵਾਦ ਜਾਂਬ ਲੇ ਕਰਿ ਖਾਏ। ਬਹੁਤ ਸਰਾਹ ਸ੍ਵਾਦ ਸਮੁਦਾਏ ॥ ੨੦ ॥ 'ਬਹੁ ਉਪਬਨ ਫਲ ਅਚੇ ਜੁ ਆਗੇ। ਤਿਨ ਕੋ ਨਹੀਂ ਸ੍ਵਾਦ ਅਸ

[1]ਕਟਹਰ। [2]ਢੇਊ। [3]ਛੁਹਾਰੇ। [4]ਕਲਮੀ ਅੰਬ [ਸੰਸ:, ਸਹਕਾਰ]। [5]ਕੇਲੇ। [6]ਰਸੀਆ। (ਅ) ਸਹਤ ਰਸ ਦੇ। [7]ਬੇਰ। [8]ਇਕ ਤਰ੍ਹਾਂ ਦੀ ਨਾਖ। [9]ਇਕੋ ਵੇਰੀ। [10]ਜ਼ਿਮੀਕੰਦ ਤੇ ਕੰਦਬਿਦਾਰੀ ਜੜ੍ਹੀਆਂ ਹਨ, ਪਹਿਲੀ ਤਰਕਾਰੀ ਦੇ ਕੰਮ ਤੇ ਦੂਜੀ ਚਯਵਨ ਪਾਕ ਤੇ ਹੋਰ ਦਵਾਵਾਂ ਵਿਚ ਪੈਂਦੀ ਹੈ। [11]ਫਲਹਰ ਤਿਸ ਬਾਰੀ=ਬਨ ਦੇ ਫਲ ਉਸ ਵੇਲੇ [ਹਿੰ, ਫਲਹਰੀ=ਬਨ ਦੇ ਫਲ। ਫੂਲ। ਮੇਵੇ]। (ਅ) ਹਰਿਤ ਸਬਾਰੀ=ਹਰੇ ਤੇ ਗਿੱਲੇ [ਸਬਾਰ=ਪਾਣੀ ਵਾਲੇ]।

ਲਾਗੇ । ਅਧਿਕ ਮਧੁਰਤਾ ਅਰੁ ਤੁਰਸ਼ਾਈ । ਅਚਹਿ ਅਜਾਇਬ ਕਹੇ ਨ ਜਾਈ' ॥ ੨੧ ॥ ਕਤਹੁੰ ਨ ਸ਼ਾਹਿ ਇਤੇ ਫਲ ਖਾਏ । ਰੁਚਿ ਸੋਂ ਅਚਹਿ ਅਧਿਕ ਮਧੁਰਾਏ । ਸਭਾ ਬਿਖੈ ਸਭਿਹਿਨਿ ਕੌ ਦੀਨੇ । ਅਚਹਿਂ ਸ੍ਵਾਦ ਕੁਛ ਪਰਹਿ ਨ ਚੀਨੇ ॥ ੨੨ ॥ ਹੁਇ ਅਚਰਜ ਤਬਿ ਸ਼ਾਹ ਉਚਾਰਾ । 'ਕਹਾਂ ਲਗਯੋ ਅਸ ਬਾਗ ਉਦਾਰਾ? ਜਿਸ ਮਹਿਂ ਤੇ ਅਸ ਫਲ ਮੰਗਵਾਏ। ਖਟ ਰੁਤ ਕੇ ਇਕ ਦਿਨ ਮਹਿਂ ਖਾਏ ॥੨੩॥ ਅਸ ਉਪਬਨ ਦਿਖਰਾਵਹੁ ਮੋਹੀ। ਤੁਰਸ਼ ਮਧੁਰ ਫਲ ਸ੍ਵਾਦਲ ਹੋਹੀ। ਤਿਸ ਕੀ ਪੌਧ[1] ਲਹੈਂ ਸਮੁਦਾਈ[2]। ਅਪਨੇ ਬਾਗਨਿ ਦੇਹੁਂ ਲਗਾਈ ॥੨੪॥ ਅਧਿਕ ਦੂਰ ਹੁਇ ਮਨੁਜ ਪਠਾਵਹੁਂ। ਹਮਰੇ ਹਿਤ ਲਘੁ ਦੂਰ ਮੰਗਾਵਹੁ। ਅਦਭੁਤ ਸ੍ਵਾਦ ਲਗਹਿ ਫਲ ਜੋਇ। ਨਿਤ ਖੈਬੇ ਹਿਤ ਹਮ ਕੋ ਹੋਇ ॥੨੫॥ ਸੁਨਿ ਸ੍ਰੀ ਰਾਮਰਾਇ ਨੇ ਭਾਖਾ । 'ਜੇ ਅਸ ਬਾਗ ਪਿਖਨਿ ਅਭਿਲਾਖਾ । ਸੋ ਹਮ ਤੁਮ ਕੋ ਦੇਹਿਂ ਦਿਖਾਈ। ਤਹਿ ਕੀ ਪੌਧ[1] ਨ ਕਿਨਹੂੰ ਪਈ ॥੨੬॥ ਇਕ ਸਤਿਗੁਰ ਕੇ ਘਰ ਹੀ ਰਹੈ। ਅਪਰਨਿ ਕੌ ਅਧਿਕਾਰ ਨ ਅਹੈ। ਜਸ ਅਚਰਜ ਫਲ ਪਿਖੇ ਰੁ ਖਾਏ। ਤਸ ਅਚਰਜ ਕੋ ਬਾਗ ਲਗਾਏ ॥੨੭ ॥ ਸਾਵਧਾਨ ਹੁਇ ਦੇਖਹੁ ਨੈਨ । ਇਮ ਕਹਿ ਕਰਿ ਗੁਰ ਨੰਦਨ ਬੈਨ । ਕੁਛ ਅਕਾਸ਼ ਲਗਿ ਦ੍ਰਿਸ਼ਟਿ ਲਗਾਈ । ਪ੍ਰਥਮ ਸਭਿਨਿ ਅਗਨੀ ਦ੍ਰਿਸ਼ਟਾਈ ॥ ੨੮ ॥ ਸ਼ਾਹੁ ਸਮੇਤ ਸਭਾ ਕੇ ਦੇਖਹਿਂ । ਹੁਇ ਤੂਸ਼ਨ ਬਿਸਮਾਇ ਬਿਸੇਖਹਿਂ। ਅਰਧ ਕੋਸ ਲੌ ਜ੍ਵਲਤੀ ਆਗ। ਤਿਸ ਕੇ ਉਪਰ ਸੁੰਦਰ ਬਾਗ ॥੨੯ ॥ ਬਿਗਸੇ ਰੰਗ ਰੰਗ ਕੇ ਫੂਲ । ਹਰੇ ਹਰੇ ਦਲ ਮੋਟੇ ਮੂਲ[3] । ਪਾਕੇ ਫਲ ਕੇ ਗੁੱਛੇ ਘਨੇ । ਪੀਤ ਰਕਤ ਦੀਖਤਿ ਰਸ ਸਨੇ ॥ ੩੦ ॥ ਏਕਸਾਰ ਤਸ ਪੰਕਤਿ ਠਾਢੀ । ਜ੍ਵਲਤਿ ਅਗਨਿ ਨੀਚੇ ਜਿਸ ਗਾਢੀ। ਦਲ ਸੰਘਨੇ ਮੰਜਰੀ[4] ਜੁਤਿ ਸੋਹੇ । ਆਂਬ ਮੌਰ[5] ਜੁਤਿ ਪਿਖਿ ਮਨ ਮੋਹੇ ॥ ੩੧ ॥ ਸਰਬ ਜਾਤਿ ਕੇ ਤਰੁਵਰੁ ਖਰੇ। ਨਾਮ ਕੌਨ ਲੇ ਗਿਨਤੀ ਕਰੇ। ਦੇਖਤਿ ਸ਼ਾਹੁ ਮੋਦ ਉਪਜਾਵਤਿ। -ਦਿਨ ਪ੍ਰਤਿ ਅਚਰਜ ਅਧਿਕ ਦਿਖਾਵਤਿ ॥ ੩੨ ॥ ਲਗਯੋ ਆਗ ਪਰ ਬਾਗ ਬਿਸਾਲਾ । ਨਹਿਂ ਕੁਮਲਾਹਿ ਖਰੇ ਤਰੁ ਡਾਲਾ । ਫਲ ਦਲ ਫੂਲ ਅਨੇਕ ਸੁਹਾਏ । ਬਿਦਤ ਸਭਿਨਿ ਕਹੁ ਭਲੇ ਦਿਖਾਏ ॥ ੩੩ ॥ ਕੌਨ ਕੌਨ ਗਿਨੀਅਹਿ ਗੁਨ ਇਨ ਕੇ । ਅਦਭੁਤ ਚਲਿਤ ਜਾਨੀਅਹਿ ਜਿਨ

[1]ਬੂਟਾ। (ਅ) ਪਨੀਰੀ। [2]ਤਿਸ ਦੇ ਸਾਰਿਆਂ (ਕਿਸਮਾਂ ਦੇ) ਬੂਟੇ ਲੈਕੇ। [3]ਜੜ੍ਹਾਂ। [4]ਤੁਲਸੀ ਆਦਿਕਾਂ ਦੀਆਂ ਮੰਜਰਾਂ ਵਰਗੇ ਫੁਲ। [5]ਅੰਬ ਦਾ ਬੂਰ।

ਕੇ-। ਇਸ ਪ੍ਰਕਾਰ ਜਸ ਕਹਹਿੰ ਘਨੇਰੇ। 'ਸਭਿ ਪੀਰਨ ਕੇ ਪੀਰ ਬਡੇਰੇ' ॥੨੪॥ਕੇਤਿਕ ਘਰੀ ਦਿਖਾਯਹੁ ਬਾਗ। ਬਡੀ ਪ੍ਰਕਾਸ਼ ਰਹੀ ਤਰ¹ ਆਗ। ਪੁਨਹਿ ਵੀਖਿਬੇ ਤੇ ਰਹਿ ਗਯੋ। ਕਹਹਿੰ ਪਰਸਪਰ ਅਚਰਜ ਨਯੋ॥੨੫॥ ਪੁਰਿ ਸਗਰੇ ਮਹਿੰ ਪੌਰਨਿ ਪੌਰ। ਘਰ ਘਰ ਮਹਿੰ ਸਭਿ ਠੌਰਹਿੰ ਠੌਰ। ਗੁਰ ਨੰਦਨ ਅਜ਼ਮਤ ਕੀ ਬਾਤ। ਮਿਲਿ ਮਿਲਿ ਕਹਹਿੰ ਮਹਦ ਬੱਖਯਾਤ ॥੨੬॥ 'ਕੌਨ ਸਕੈ ਕਰਿ ਅਨਬਨ ਏਤੀ। ਨਿਤ ਪ੍ਰਤਿ ਕਰਤਿ ਦਿਖਾਵਤਿ ਜੇਤੀ'। ਸਭਿ ਹੀ ਸ਼ਰਧਾ ਅਧਿਕ ਬਧਾਵੈਂ। ਅਰਪਹਿੰ ਭੇਟ ਆਨਿ ਦਰਸਾਵੈਂ ॥ ੨੭ ॥ ਚਰਨਾਂਮ੍ਰਿਤ ਕੀ ਪਾਹੁਲ ਲੇਤਿ। ਜਥਾਸ਼ਕਤਿ ਧਨ ਕੋ ਨਰ ਦੇਤਿ। ਰਹਹਿ ਭੀਰ ਨਿਤ ਦਰਸ ਕਰਨ ਕੀ। ਪੁਰ ਭਾਵਨਾ ਕਰਹਿੰ ਨਰਨਿ ਕੀ ॥ ੨੮ ॥ ਦੋਹਰਾ ॥ ਬੀਤ ਗਏ ਕੇਤਿਕ ਦਿਵਸ ਦਿੱਲੀ ਪੁਰੀ ਮਝਾਰ। ਕਵਿ ਸੰਤੋਖ ਸਿੰਘ ਰਹਿ ਤਹਾਂ ਅਜ਼ਮਤਿ ਦੇਤਿ ਉਦਾਰ ॥ ੨੯॥

ਇਤਿ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰਿੰਥੇ ਨਵਮ ਰਾਸਿ 'ਰਾਮਰਾਇ' ਪ੍ਰਸੰਗ ਬਰਨਨੰ ਨਾਮ ਇਕ ਪੰਚਾਸਮੀ ਅੰਸੂ ॥ ੫੧ ॥

## ੫੨. [ਸਮੀਰ ਚਲਾਈ। ਸਮਾਧੀ। ਦਰਯਾਈ ਘੋੜਾ]।

ਦੋਹਰਾ ॥ ਸਭਾ ਬਿਖੇ ਇਕ ਦਿਵਸ ਮੈਂ ਬੈਠੇ ਸਤਿਗੁਰ ਨੰਦ। ਜੇਠ ਮਾਸ ਲੂਵਾਂ ਚਲਹਿੰ ਦਸ ਦਿਸ਼ਿ ਤਪਤ ਬਿਲੰਦ ॥੧॥ ਚੌਪਈ॥ ਬਸਤ੍ਰ ਬਿਭੁਖਨ ਸਦਨ ਉਤੰਗ। ਸੀਸ ਮਹਿਲ ਅਰੁ ਚਿੱਤ੍ਰਿਤ ਰੰਗ। ਇੱਤ੍ਯਾਦਿਕ ਸਗਰੇ ਤਪਤਾਏ। ਨਹਿੰ ਸੀਤਲਤਾ ਕਤਹੂੰ ਪਾਏ ॥ ੨ ॥ ਪ੍ਰਿਥੀ ਅਕਾਸ਼ ਸਗਲ ਤਪਤਾਯੋ। ਮਨਹੁੰ ਤੇਜ ਅਗਨੀ ਦਿਪਤਾਯੋ।ਸਭਾ ਬਿਖੈ ਨੌਰੰਗਨੇ ਕਹ੍ਯੋ। 'ਆਜ ਤਪਤ ਅਤਿਸ਼ੈ ਜਨੁ ਦਹ੍ਯੋ ॥ ੩ ॥ ਗੁਰ ਨੰਦਨ ! ਨਿਜ ਬਾਕ ਬਖਾਨਹੁ। ਮਿਟਹਿ ਤਪਤ ਸੀਤਲਤਾ ਠਾਨਹੁ। ਸਭਾ ਬਿਖੈ ਸੀਤਲ ਬਹਿ ਪੌਨ।ਜਿਸ ਤੇ ਸੁਖਦਾਇਕ ਹੁਇ ਭੌਨ॥੪॥ਸਭਿਹਿਨਿ ਕੇ ਚਿਤ ਬ੍ਯਾਕੁਲ ਅਹੇ। ਮਹਾਂ ਘਾਮ ਜਨੁ ਤਨ ਕੋ ਦਹੇ। ਸੀਤਲ ਮੰਦ ਸਮੀਰ ਚਲਾਵਹੁ। ਸਭਿ ਕੋ ਸੁਖ ਦਿਹੁ ਤਪਤ ਮਿਟਾਵਹੁ' ॥ ੫ ॥ ਸੁਨਿ ਸ੍ਰੀ ਰਾਮਰਾਇ ਬਚ ਕਹੇ। 'ਹੁਇ ਸੀਤਲ ਜੈਸੇ ਚਿਤ ਚਹੇ। ਤ੍ਰੈਬਿਧਿ ਕੀ² ਸਮੀਰ ਅਬਿ ਆਵੈ। ਰੁਤਿ ਬਸੰਤ ਸਭਿ ਕੋ ਦਿਖਰਾਵੈ ॥ ੬ ॥ ਜਿਸ ਕੇ ਹੁਇ ਸਪਰਸ਼ ਤਨ ਆਇ। ਅਧਿਕ ਮੋਦ ਚਿਤ ਕੋ ਉਪਜਾਇ।ਗ੍ਰੀਖਮ ਝਾਰ³ਮਿਟੈ ਅਬਿ

---

¹ਹੇਠ। ²ਤਿੰਨ ਤਰ੍ਹਾਂ ਦੀ (੧. ਸੀਤਲ । ੨. ਸੁਗੰਧਿਤ। ੩. ਮੰਦ ਮੰਦ ਚਲਣ ਵਾਲੀ) ਦੇਖੋ ਅਗੇ ਅੰਕ ੮ ਤੇ ੧੦ ਵਿਚ। ³ਸਖ਼ਤ ਗਰਮੀ।

ਐਸੇ। ਸੂਰਜ ਉਦੇ ਤਿਮਰ ਗਨ ਜੈਸੇ' ॥ ੭ ॥ ਇਮ ਕਹਿਤਨੈਂ ਸੁਖ
ਦਾਇਕ ਪੌਨ। ਚਾਲੀ ਛੈ ਬਿਧਿ ਕੀ ਤਿਸ ਭੌਨ:–। ਮਹਦ ਸੁਗੰਧਤਿ ਅਨੰਦ
ਉਪਾਵਤਿ। ਮੰਦਮੰਦ, ਸੀਤਲ ਚਲਿ ਆਵਤਿ ॥੮॥ ਕਬਹੁੰ ਨ ਆਗੇ ਸੁਨੀ
ਨ ਹੇਰੀ। ਹੋਤਿ ਸਪਰਸ਼ ਸੁਖਦ ਤਿਸੁ ਬੇਰੀ। ਹਰਖ ਭਰੇ ਉਰ ਸਰਬ
ਬਿਸਾਲ। ਬਿਸਮਤਿ ਚਿਤ ਅਸ ਬਾਯੁ ਚਾਲ ॥੯॥ ਤਿਸ ਦਿਨ ਸੰਧ੍ਯਾ ਲਗਿ
ਸੋ ਬਹੀ। ਸੀਤ, ਸੁਗੰਧਿ, ਮੰਦ ਗਤਿ ਲਹੀ। ਹੁਇ ਹਰਖਤਿ ਉਰ ਸਮਾਂ
ਬਿਤਾਯਹੁ। ਅਧਿਕ ਅਨੰਦ ਸ਼ਾਹੁ ਉਪਜਾਯਹੁ ॥੧੦॥ ਪੁਨ ਇਕ ਬਾਸੁਰ
ਸਭਾ ਸੁ ਆਇ। ਲਗਨਿ ਸਮਾਧਿ ਬ੍ਰਿਤੰਤ ਚਲਾਇ। 'ਦਸਮੇ ਦ੍ਵਾਰ ਪੌਨ
ਥਿਰ ਹੋਇ। ਸੁਧ ਸ਼ਰੀਰ ਕੀ ਲਖਹਿ ਨ ਕੋਇ' ॥ ੧੧ ॥ ਇੱਤ੍ਯਾਦਿਕ
ਉਲਮਾਉ ਬਖਾਨੇ। 'ਅਸ ਸਮਾਧਿ ਜੋਗੀ ਕਰਿ ਜਾਨੇ। ਅਸ਼ਟ ਅੰਗ¹ ਜਿਸ
ਸਾਧਨ ਕਰੇ। ਤਬਿ ਦਸ ਦ੍ਵਾਰੈ² ਬਾਯੁ ਥਿਰੇ ॥ ੧੨ ॥ ਅਧਿਕ ਜੋਗ ਰਸ
ਪ੍ਰਾਪਤਿ ਹੋਇ। ਆਰਬਲਾ ਚਿਰਜੀਵੀ ਸੋਇ। ਗੋਰਖ ਕਠਨ ਪੰਥ ਉਪਰਾਜਾ।
ਸਿੱਖ੍ਯ ਕਰੇ ਤਿਨ ਬਡ ਬਡ ਰਾਜਾ ॥ ੧੩ ॥ ਮਾਰਗ ਜੋਗ ਤਿਨਹੁ
ਸਿਖਰਾਵਾ। ਚਿਰੰਜੀਵ ਕਰਿ ਦੇਹਿ ਰਖਾਵਾ। ਅਪਰਨ ਮਹਿਂ ਇਹ ਬਾਤ ਨ
ਪਈਅਤਿ। ਗੋਰਖ ਪੰਥ ਬਿਖੈ ਸਿਖ ਲਈਅਤਿ' ॥੧੪॥ ਸੁਨਤਿ ਸ਼ਾਹੁ ਨੇ
ਤਬਹਿ ਬਖਾਨਾ। 'ਸੁਨਹੁ ਗੁਰੂ ਸੁਤ! ਤੁਮ ਭੀ ਜਾਨਾ। ਲਾਵਤਿ ਹਹੁ ਸਮਾਧਿ
ਕੈ ਨਾਂਹੀ? ਅਉਰ ਮਹਿਦ ਗੁਨ ਗਨ ਤੁਮ ਮਾਂਹੀ' ॥ ੧੫ ॥ ਸੁਨਿ ਸ੍ਰੀ
ਰਾਮਰਾਇ ਨੇ ਕਹ੍ਯੋ। 'ਹਮਰੇ ਸ੍ਰੀ ਨਾਨਕ ਜਿਮ ਚਹ੍ਯੋ। ਸੋ ਬਿਧਿ ਕਰਤੇ
ਰਹੇ ਬਿਸਾਲਾ। ਕਰਨਿ ਸਮਾਧਿ ਸੁ ਪੰਥ ਸੁਖਾਲਾ ॥੧੬॥ ਸਤਿਗੁਰ ਘਰ ਮੈਂ
ਸਭਿ ਕਿਛੁ ਪਈਅਤਿ। ਭਗਤਿ ਗ੍ਯਾਨ ਮਹਿਮਾ ਅਧਿਕਈਅਤਿ।
ਇਹ ਤੌ ਮੁੱਖ, ਗੌਨ ਹੈਂ ਆਨ³। ਰਹਿਹਿਂ ਕਰਹਿ ਦਿਢ, ਲਹਿਂ ਬ੍ਰਹਮ ਗ੍ਯਾਨ।
੧੭ ॥ ਗੁਰ ਘਰ ਮਹਿਂ ਇਹ ਜੋਗ ਸਮਾਧਿ। ਚਹੈਂ ਸੁ ਕਰੈਂ ਬਿਸਾਲ ਜੁ
ਸਾਧ। ਤਊ ਮੁੱਖ੍ਯਤਾ ਨਹਿਂ ਇਸ ਕੇਰੀ। ਬ੍ਰਹਮਗ੍ਯਾਨ ਲਗਿ ਬ੍ਰਿਤੀ
ਬਡੇਰੀ' ॥੧੮॥ ਸੁਨਿ ਉਲਮਾਉਨਿ ਪੁਨਹਿ ਬਖਾਨੇ। 'ਇਹ ਤੋ ਬਾਤ ਨਹੀਂ
ਹਮ ਮਾਨੇਂ। ਪ੍ਰਥਮ ਪੌਨ ਸਾਧੇ ਤੇ ਬਿਨਾ। ਕਰਹਿ ਸਮਾਧਿ ਲੇਹਿ ਰਸ

¹ਯਮ; ਨਿਯਮ, ਆਸਨ, ਪ੍ਰਾਣਾਯਾਮ, ਪ੍ਰਤ੍ਯਾਹਾਰ, ਧਾਰਨਾ, ਧ੍ਯਾਨ, ਸਮਾਧੀ ਵਿਸ਼ੇਸ਼ ਲਈ ਦੇਖੋ ਸ੍ਰੀ ਗੁ: ਨਾ: ਪ੍ਰ: ਪੂ: ਅਧ੍ਯਾ: ੪੮। ²ਦਸਮ ਦ੍ਵਾਰ ਵਿਚ। ³ਹੋਰ ਸਭ ਗੌਣ (=ਮਾਮੂਲੀ) ਹਨ।

ਧਨਾ ॥੧੯॥ ਮਹਾਂ ਕਠਨ ਇਹ ਨਹੀਂ ਸੁਖਾਲੋ। ਜਿਮ ਬਿਨ ਸਾਧਨ ਸਿੱਧ ਮਹਾਂ ਲੇ[੧]। ਨੌਰੰਗ ਕਹ੍ਯੋ 'ਸੁਨਹੁ ਗੁਰ ਨੰਦ! ਕਹਿ ਇਹ ਸਚ,–ਹੈ ਕਠਨ ਬਿਲੰਦ[੨]–॥੨੦॥ ਜੇ ਤੁਮ ਪੌਨ ਲੇਤਿ ਹੋ ਸਾਧ? ਲਾਇ ਦਿਖਾਵਹੁ ਮੋਹਿ ਸਮਾਧਿ। ਪੁਨ ਸਭਿ ਮਾਨਹਿਂ ਸਾਚ ਉਬਾਚੀ। ਬਿਨ ਦੇਖੇ ਜਾਨਹਿ ਕਹਿ ਕਾਚੀ' ॥੨੧॥ ਸੁਨਿ ਸ੍ਰੀ ਰਾਮਰਾਇ ਬਚ ਭਾਖਾ। 'ਜੇ ਕਰਿ ਤੁਮਰੇ ਇਹ ਅਭਿਲਾਖਾ। ਏਕ ਸਥਾਨ ਦੇਹੁ ਜਹਿ ਬੈਸੇਂ। ਬਰਜਹੁ ਤਹਿਂ ਨ ਜਾਇ ਕੋ ਕੈਸੇ ॥ ੨੨ ॥ ਜਾਵਦ ਰਹੈਂ ਸਮਾਧਿ ਲਗਾਈ। ਨਰ ਬੈਠਹਿਂ ਦਰ ਪਰ ਚੁਕਸਾਈ। ਕਨੋਂ ਹੂੰ ਸ਼ਬਦ ਨ ਤਿਸ ਥਲ ਜਾਇ। ਰਹੈਂ ਇਕੰਤ ਪੌਨ ਠਹਿਰਾਇ' ॥੨੩॥ ਸੁਨਤਿ ਸ਼ਾਹਿ ਨੇ ਸੁੰਦਰ ਭੌਨ। ਕਹ੍ਯੋ 'ਨ ਇਸ ਥਲ ਗਮਨਹਿ ਕੌਨ[੩]'। ਤਹਾਂ ਜਾਇ ਕਰਿ ਕੀਨਸਿ ਆਸਨ। ਨੇਤ੍ਰ ਮੂੰਦਿ ਕੈ ਪਿਖਿ ਪੌਨਾਸਨ* ॥ ੨੪ ॥ ਦਸਮੈ ਦ੍ਵਾਰ ਪੌਨ ਠਹਿਰਾਈ[੪]। ਲਗੀ ਸਮਾਧਿ ਅੰਗ ਨ ਉਕਸਾਈ। ਸਭਿ ਉਲਮਾਉਨਿ ਜਾਇ ਸੁ ਪਰਖ੍ਯੋ। ਨੌਰੰਗ ਹੇਰਿ ਅਚਲ ਕੋ ਹਰਖ੍ਯੋ ॥੨੫॥ ਪੰਚ ਦਿਵਸ ਇਕ ਆਸਨ ਰਹੇ। ਲਗੀ ਸਮਾਧਿ ਜੋਗ ਰਸ ਲਹੇ। ਦ੍ਵੈਸ਼ੀ ਦੇਖਿ ਦੇਖਿ ਦੁਖ ਦਾਹੈਂ। ਭਾ ਮਿੱਤ੍ਰਨਿ ਕੇ ਅਨੰਦ ਉਛਾਹੈ ॥੨੬ ॥ ਖਸ਼ਟਮ ਬਾਸੁਰ ਬਿਕਸੇ ਨੈਨ। ਨਿਕਸੇ ਤਜਾਗਨੇ ਸ਼ਾਹ ਜੁ ਐਨ। ਨਿਜ ਡੇਰੇ ਮਹਿ ਆਨਿ ਬਿਰਾਜੇ। ਮੰਦਮਤੀ ਦ੍ਵੈਸ਼ੀ ਗਨ ਲਾਜੇ ।੨੭।

ਪੁਨ ਇਕ ਦਿਨ ਚਢਿ ਨੌਰੰਗ ਚਲ੍ਯੋ। ਅਸੁ ਅਰੂਢਿ ਹ੍ਵੈ ਗੁਰ ਸੁਤ ਮਿਲ੍ਯੋ। ਅਧਿਕ ਸਮਾਜ ਸੰਗ ਨਹਿਂ ਲੀਨਹੁ। ਦੋਨਹੁਂ ਵਹਿਰ ਪਯਾਨਹੁ ਕੀਨਹੁ ॥੨੮॥ ਚਢੇ ਤੁਰੰਗਨਿ ਵਹਿਰ ਪਲਾਵੇਂ। ਕਰਹਿਂ ਤੇਜ ਅਰੁ ਤੁੰਗ ਕੁਦਾਵਹਿਂ। ਬਾਤਨਿ ਕੇ ਰਸ ਢਲੇ ਮਹਾਨੇ। ਬਿਨ ਜਾਨੇ ਹੀ ਦੂਰ ਪਯਾਨੇ

[੧]ਜਿਵੇਂ ਬਿਨਾ ਸਾਧਨ ਤੋਂ (ਕੋਈ ਕਹੇ) ਮੈਂ ਮਹਾਨ ਸਿੱਧੀ ਲਈ ਹੈ। [੨]ਇਹ ਸਚ ਕਹਿੰਦੇ ਹਨ (ਸਮਾਧੀ) ਬਹੁਤ ਕਠਨ ਹੈ। [੩]ਕੋਈ ਬੀ। [੪]ਅੱਖਾਂ ਮੀਟ (ਪੌਣ ਦੇ ਆਸਨ=)ਨਾੜੀ ਵੱਲ (ਮਹੀ ਪੁਰਖ ਵੱਲ) ਦਾ ਧਿਆਨ ਕਰਕੇ ਦਸਮੇ ਦੁਆਰ ਪੌਣ ਠਹਿਰਾਈ। (ਨਾੜੀ ਤੇ ਦਸਮ ਦੁਆਰ ਪੌਣ ਦੇ ਟਿਕਾਣੇ ਹਨ [ਪੌਣ+ਆਸਨ]। (ਅ) ਕੁੰਡਲਨੀ, ਜੋ ਸੂਰਜ ਦੀ ਕਲੀ ਹੈ, ਵਲ ਤੋਂ ਕਿਆ ਤੇ ਦਸਮ ਦੁਆਰ ਪੌਣ ਠਹਿਰਾ ਲਈ। [ਸੰਸ, ਪਵਨਾਸ਼ਨ=ਸੱਪ, ਸੱਪਣੀ ਵਾਂਙੂ ਹੈ ਕੁੰਡਲਨੀ]

*ਪਾਠਾਂਤ੍ਰ–ਪਿਯ ਪਵਨਾਸਨ। ਜੇ ਪਾਠ ਹੋਵੇ 'ਪਿਯ ਪਵਨਾਸ਼ਨ' ਤਾਂ=ਪੌਣ ਪੀਤੀ ਤੇ ਪੌਣ ਦਾ ਭੋਜਨ ਕੀਤਾ। ਜੇ ਪਾਠ ਹੋਵੇ 'ਪਵਨਾਸਨ' ਤਾਂ=ਪੌਣ ਅੰਦਰ ਖਿੱਚੀ ਤੇ ਆਸਣ (ਤੇ ਟਿਕ ਗਏ)। ਜੇ ਪਾਠ 'ਪਵਨ ਨਾਸਨ' ਹੋਵੇ ਤਾਂ=ਨਾਸਾਂ ਦੇ ਰਸਤੇ ਪੌਣ ਅੰਦਰ ਖਿੱਚੀ।

॥੨੯॥ ਜਮਨਾ ਤੀਰ ਤੀਰ ਚਲਿ ਗਏ। ਰੁਚਿਰ ਸਥਾਨ ਬਿਲੋਕਤਿ ਭਏ। ਬਹੁਰ ਸ਼ਾਹ ਨੇ ਤੁਰਾ[1] ਪਲਾਯੋ। ਬੇਗ ਸਮੀਰ ਸਮਾਨ ਧਵਾਯੋ ॥ ੩੦ ॥ ਬਲੀ ਬਿਸਾਲ ਕਰਯੋ ਬਲ ਘੋਰੇ। ਰੋਕ ਰਹਯੋ ਬਹੁ, ਮੁਰਯੋ ਨ ਮੋਰੇ। ਸ਼ਾਹੁ ਬਿਬਸ ਹ੍ਵੈ ਚਢਯੋ ਸੁ ਜਾਵਤਿ।ਕਰਿ ਉਪਾਇ ਐਂਚਤਿ ਉਤਲਾਵਤਿ ॥੩੧॥ ਇਤਨੇ ਮਹਿਂ ਜਮਨਾ ਜਲ ਆਵਾ। ਰੁਕਯੋ ਨ ਕੈਸਿਹੁਂ, ਸਮੁਖ ਪਲਾਵਾ। ਤ੍ਰਸਤਿ ਹੋਇ ਰੋਕਤਿ ਬਹੁ ਬਾਹੂ। ਗਯੋ ਓਜ ਕਰਿ ਸਲਿਤਾ ਮਾਂਹੂ ॥ ੩੨ ॥ ਪ੍ਰਵਿਸ਼ਯੋ ਅਸੁ, ਕੋ ਬਸ ਨ ਬਸਾਯੋ। ਰੁਕਯੋ ਜਾਇ ਜਲ ਮਹਿਂ, ਨ ਪਲਾਯੋ। ਸਕਲ ਸਮਾਜ ਭੀਜ ਕਰਿ ਗਯੋ। ਸ਼ਸਤ੍ਰ ਬਸਤ੍ਰ ਕਛੁ ਬਚਤਿ ਨ ਭਯੋ ॥ ੩੩ ॥ ਬਹੁਤ ਮੋਲ ਕੋ ਜ਼ੀਨ ਬਿਗਾਰਾ। ਇਕ ਢਿਰ ਜਲ ਨਿਮਗਨ ਕਰਿ ਸਾਰਾ।ਬਹੁ ਬਲ ਤੇ ਬਾਹਰ ਨਿਕਸਾਯੋ।ਤਬਿ ਸ਼੍ਰੀ ਰਾਮਰਾਇ ਢਿਗ ਆਯੋ॥ ੩੪ ॥ ਚੌਂਕ੍ਰਿਤ ਚਿਤ ਭੈ ਕਰਿ ਬਚ ਭਾਖਯੋ। 'ਆਜ ਖ਼ੁਦਾਇ ਹਾਥ ਦੈ ਰਾਖਯੋ। ਨਾਂਹਿ ਤ ਜਾਤਿ ਜਿ ਬਡ ਜਲ ਮਾਂਹੀ। ਤਹਾਂ ਉਬਾਰ ਹੋਤਿ ਕਿਮ ਨਾਂਹੀ ॥ ੩੫ ॥ ਬਡੇ ਓਜ ਤੇ ਰੁਕਿ ਅਸੁ ਰਹਯੋ। ਹੋਤਿ ਪ੍ਰਵੇਸ਼ ਤ੍ਰਾਸ ਬਹੁ ਲਹਯੋ।ਸਭਿ ਕਿਛੁ ਜਲ ਕੇ ਬਿਖੈ ਭਿਗੋਵਾ। ਆਗੇ ਮੈਂ ਨ ਤ੍ਰਾਸ ਅਸ ਜੋਵਾ ॥੩੬॥ ਤ੍ਰਾਸ ਨਹੀਂ ਮੁਝ ਅਪਰ ਸਬਲ ਤੇ। ਸ਼ੰਕਤਿ ਚਿਤ ਭਾ ਪ੍ਰਵਿਸ਼ਤਿ ਜਲ ਤੇ। ਤੁਮ ਅਬਿ ਕ੍ਰਿਪਾ ਕਰਹੁ ਨਿਜ ਐਸੇ। ਭੈ ਨਹਿਂ ਕਰਹਿ ਨੀਰ ਤੇ ਜੈਸੇ ॥ ੩੭ ॥ ਅਸ ਅਸੁ ਕੋ ਦੀਜਹਿ ਕਰਿ ਜਤਨ[2]। ਅਤਿ ਗੁਨ ਸਹਿਤ ਹੋਹਿ ਜਿਮ ਰਤਨ। ਜੋ ਜਲ ਪਰ ਤਰਿ ਜਾਹਿ ਸੁਖਾਰੇ। ਨਹਿਂ ਭੀਜਹਿ ਊਪਰ ਅਸਵਾਰੇ ॥੩੮॥ ਖ਼ੁਸ਼ਕ ਸਮਾਜ ਰਾਖਿ ਕੈ ਬਾਜ। ਚਲਹਿ ਨਦੀ ਪਰ ਦਿਹੁ ਅਸੁ ਸਾਜ।ਤੁਮਹਿਂ ਨ ਦੁਰਲਭ ਇਹ ਕਛੁ ਜਾਨਾ। ਹੁਇ ਪ੍ਰਾਪਤਿ ਮੁਝ, ਕਹਹੁ ਬਖਾਨਾ ॥੩੯॥ ਐਸੀ ਕੁਛ ਨ ਲਖਉਂ ਜਗ ਮਾਂਹੀ। ਕਹੇ ਆਪ ਕੇ ਹੋਇ ਜਿ ਨਾਂਹੀ। ਅਸ ਨਿਸ਼ਚੈ ਮੇਰੇ ਮਨ ਮਹਾਂ। ਪਤਿਆ-ਵਨਿ ਕੀਨਸਿ ਜਹਿਂ ਕਹਾਂ' ॥ ੪੦ ॥ ਸੁਨਿ ਸ਼੍ਰੀ ਰਾਮਰਾਇ ਹਰਖਾਇ। ਕਹਯੋ 'ਜਿ ਸ਼ਰਧਾ ਇਮ ਉਪਜਾਇ। ਤੌ ਤੁਰੰਗ ਪਾਵਹੁ ਦਰਿਆਈ। ਤਰਹਿ ਨਦੀ ਜਲ ਛ੍ਵੈ ਨ ਸਕਾਈ ॥੪੧॥ ਬਰਨ ਪੁਰੀ ਕੋ[3] ਬਲੀ ਬਿਸਾਲਾ। ਅਸ ਤੁਰੰਗ ਨਿਕਸਹੁ ਤਤਕਾਲਾ। ਸਲਿਤਾ ਜਲ ਤੇ ਆਵਹੁ ਬਾਹਰ। ਸ਼ਾਹੁ ਚਢ਼ਾਵਹੁ ਹੁਇ ਕਾਰ ਜ਼ਾਹਰ' ॥ ੪੨ ॥ ਇਮ ਜਬਿ ਰਾਮਰਾਇ ਨੇ

[1]ਘੋੜਾ। [2]ਇਹੋ ਜਿਹਾ ਕੋਈ ਘੋੜਾ ਜਤਨ ਕਰਕੇ ਦੇਵੋ। [3]ਵਰਣ ਦੇਵਤਾ ਦੀ ਪੁਰੀ ਦਾ।

